ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਰਚਿਤ

# ਸ੍ਰੀ ਦਸਮ ਗੁਰੂ ਚਮਤਕਾਰ



## ਇਤਹਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਇਤਿਹਾਸਕ ਗ੍ਰੰਥ



# ਸ੍ਰੀ ਦਸਮ ਗੁਰ ਚਮਤਕਾਰ

ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਰਚਿਤ

## ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ

ਜਿਸ ਵਿਚ ਸੂਰਜ ਪ੍ਰਕਾਸ਼ ਦੀਆਂ ਛੇ ਰੁਤਾਂ, ਦੋ ਐਨ
ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੇ ਸਾਹਿਬਜ਼ਾਦਿਆਂ ਦਾ ਹਾਲ ਦਰਜ ਹੈ।

—ਅਰਥਾਤ—

ਤਵਾਰੀਖ ਗੁਰੂ ਖਾਲਸਾ

ਤਿੰਨ ਹਿੱਸੇ (ਹਿੱਸਾ ਤੀਜਾ)

ਗਿਆਨੀ ਗਿਆਨ ਸਿੰਘ ਜੀ

ਸੰਗ੍ਰਹਿ ਕਰਤਾ—ਗਿਆਨੀ ਤ੍ਰਿਲੋਕ ਸਿੰਘ ਜੀ




ਪ੍ਰਕਾਸ਼ਕ—

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਗਲੀ ਕਲਾਲਾਂ, ਜਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ। ਫੋਨ : 0183-2545421

# Sri Dasam Guru Chamatkar

By

**Giani Trilok Singh Ji**

ਭੇਟਾ : Rs 350-00

ਪ੍ਰਕਾਸ਼ਕ -

**ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ :**

ਜਲ੍ਹਿਆਂ ਵਾਲਾ ਬਾਗ , ਅੰਮ੍ਰਿਤਸਰ ।



Publisher:

**B.Jawahar Singh Kirpal Singh & Co**

Jallianwala Bagh , Amritsar -143006.

Website : www.jsks.co.in Email: jsks.publishers@gmail.com

Phone/Fax : 0183-2545421

Mob-093169-85040,098786-48612

(Printed In India)

# ਤਤਕਰਾ

## ਰੁੱਤ—੧.

## ਰੁੱਤ—੨.



## ਰੁੱਤ—੩.

## ਰੁੱਤ—੪.

## ਰੁੱਤ—੫.



## ਰੁੱਤ—੬.



## ਐਨ—੧.

## ਐਨ—੨.

ੴ ਸਤਿਗੁਰ ਪ੍ਰਸਾਦਿ ॥
ਰੁੱਤ—੧

# ੧. ਸਤਿਗੁਰੂ ਜੀ ਦੇ ਪੂਰਬਲੇ ਜਨਮ ਦੀ ਕਥਾ

ਦਸਮ ਗ੍ਰੰਥ ਵਿਚ ਇਕ ਕਾਂਡ ਬਚਿਤ੍ਰ ਨਾਟਕ ਹੈ ਜੋ ਸਤਿਗੁਰੂ ਜੀ ਦੀ ਆਪਣੀ ਕਲਮ ਨਾਲ ਲਿਖੀ ਹੋਈ ਆਪਣੀ ਜਨਮ ਕਥਾ ਹੈ। ਇਹ ਲਿਖਤ ਬਹੁਮੁੱਲੀ ਤੇ ਇਤਿਹਾਸਕ ਹੈ। ਆਪਣੇ ਪੂਰਬਲੇ ਜਨਮ ਬਾਰੇ ਸਾਹਿਬ ਇਉਂ ਫੁਰਮਾਉਂਦੇ ਹਨ—

*ਚੌਪਈ॥ ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥*
*ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥*
*ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁ ਰਾਜ ਜਹ ਜੋਗੁ ਕਮਾਵਾ ॥*
*ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਕਾਲ ਕਾਲਿਕਾ ਅਰਾਧੀ ॥੨॥*

ਤਿਸ ਦਾ ਪ੍ਰਮਾਰਥ—ਹੁਣ ਅਸੀਂ ਆਪਣੀ ਜੀਵਨ ਕਥਾ ਦਸਦੇ ਹਾਂ ਜਿਸ ਦਾ ਸਬੰਧ ਪੂਰਬਲੇ ਜਨਮ ਨਾਲ ਹੈ। ਪੂਰਬਲੇ ਜਨਮ ਵਿਚ ਅਸੀਂ ਤਪੱਸਵੀ ਸੀ ਤਪੱਸਿਆ ਕਰ ਰਹੇ ਸਾਂ ਕਿ ਅਸਾਂ ਨੂੰ ਅਕਾਲ ਪੁਰਖ ਨੇ ਸੱਦ ਮੰਗਵਾਇਆ। (ਤਪੱਸਿਆ ਕਿਸ ਅਸਥਾਨ ਉਤੇ ਕਰਦੇ ਸੀ ?) ਬਰਫ ਦੇ ਘਰ ਹਿਮਾਲਿਯਾ ਪਰਬਤ ਤੇ ਉਸਦਾ ਇਕ ਹਿੱਸਾ ਸਪਤ ਸ੍ਰਿੰਗ (ਸੱਤਾਂ ਚੋਟੀਆਂ ਵਾਲੇ ਛੋਟੇ ਪਹਾੜਾਂ ਦੀ ਬਰਫਾਨੀ ਵਾਦੀ) ਅਖਵਾਉਂਦਾ ਹੈ। ਇਹ ਟੀਸੀ ਗੜਵਾਲ ਉੱਤਰ ਪ੍ਰਦੇਸ ਦੇ ਪਹਾੜੀ ਇਲਾਕੇ ਵਿਚ ਹੈ। ਭਾਰਤ ਦੇ ਮਸ਼ਹੂਰ ਤੀਰਥ ਬਦਰੀਨਾਥ ਤੋਂ ਅਗੇ ਗੰਗੋਤਰੀ ਦੇ ਨੇੜੇ ਇਹ ਅਸਥਾਨ ਹੈ। ਏਥੋਂ ਦੀ ਉਚਾਈ ਤਕਰੀਬਨ ਚੋਟੀਆਂ ਦੀ ੨੮ ਹਜ਼ਾਰ ਫੁੱਟ ਤੋਂ ਉਪਰ ਹੈ ਤੇ ਵਾਦੀ ਦੀ ਉਚਾਈ ੧੮-੧੯ ਹਜ਼ਾਰ ਫੁੱਟ ਦੇ ਲਗ ਪਗ ਹੈ। ਨਵੀਨ ਖੋਜ ਨੇ ਇਸ ਅਸਥਾਨ ਤੇ ਇਕ ਗੁਰਦੁਆਰਾ ਵੀ ਕਾਇਮ ਕੀਤਾ ਹੈ, ਜਿਸ ਦਾ ਨਾਮ ਗੁਰਦੁਆਰਾ ਹੇਮਕੁੰਟ ਰਖਿਆ ਹੈ। ਇਸ ਵਾਦੀ ਵਿਚ ਕੋਹਾਂ ਤਕ ਚਿੱਟੀ ਬਰਫ ਰਹਿੰਦੀ ਹੈ। ਸਿਰਫ ਅਗਸਤ ਸਤੰਬਰ ਦੇ ਮਹੀਨੇ ਬਰਫ ਘਟਦੀ ਹੈ ਤਾਂ ਯਾਤਰੂ ਬਦਰੀਨਾਥ ਤੇ ਗੁਰਦੁਆਰਾ ਹੇਮਕੁੰਟ ਦੀ ਯਾਤਰਾ ਕਰਨ ਜਾਂਦੇ ਹਨ। ਸਾਹਿਬ ਫੁਰਮਾਉਂਦੇ ਹਨ ਸੱਤ ਬਰਫਾਨੀ ਚੋਟੀਆਂ ਦੀਆਂ ਸੁੰਦਰ ਪਹਾੜੀਆਂ ਹਨ ਜੋ ਮਾਨੋ ਸਤ ਰਿਖੀ ਬੈਠੇ ਤਪੱਸਿਆ ਕਰ ਰਹੇ ਹਨ। ਇਹ ਓਹੋ ਪਵਿਤਰ ਤੇ ਸੁਹਾਵਣਾ ਅਸਥਾਨ ਹੈ ਜਿਥੇ ਪੰਜਾਂ ਪਾਂਡਵਾਂ ਨੇ ਕਦੀ

ਜੋਗ ਕਮਾਇਆ ਸੀ। ਮਹਾਂਭਾਰਤ ਦੀ ਲੜਾਈ ਦੇ ਪਿਛੋਂ ਏਸੇ ਅਸਥਾਨ ਤੋਂ ਪਾਂਡਵ ਬ੍ਰਹਮ ਲੋਕ ਨੂੰ ਗਏ ਸਨ। ਐਸੇ ਨਿਰ ਮਨੁੱਖ ਅਸਥਾਨ ਉਤੇ ਅਸਾਂ ਨੇ ਬਹੁਤ ਘੋਰ ਤਪੱਸਿਆ ਕੀਤੀ। ਐਸੇ ਤਪੱਸਿਆ ਦੇ ਬਲ ਨਾਲ ਮਹਾਂ ਕਾਲੀ (ਬ੍ਰਹਮ ਸ਼ਕਤੀ) ਦੀ ਅਰਾਧਨਾ ਭਗਤੀ ਪੂਜਾ ਕੀਤੀ।

*ਇਹ ਬਿਧਿ ਕਰਤ ਤਪੱਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥*
*ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥*

ਐਸੀ ਅਰਾਧਨਾ ਤੇ ਤਪੱਸਿਆ ਕੀਤੀ ਕਿ ਦਵੈਖ ਦਾ ਅੰਤ ਹੋ ਗਿਆ, ਦੋ ਤੋਂ ਇਕ ਰੂਪ ਹੋ ਨਿਬੜੇ (ਪੁਰਖ ਤੇ ਪਰਮਾਤਮਾ ਵਿਚ ਕੋਈ ਫਰਕ ਨਾ ਰਿਹਾ)। ਦੂਸਰੇ ਪਾਸੇ ਮੇਰੇ ਮਾਤਾ ਪਿਤਾ ਜੀ (ਸਤਿਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ) ਨੇ ਪਰਮਾਤਮਾ ਦੀ ਭਗਤੀ ਕੀਤੀ। ਵੱਡੇ ਪਰਮਾਤਮਾ ਦੀ ਭਗਤੀ ਕਰਦਿਆਂ ਹੋਇਆਂ ਕਈ ਪਰਕਾਰ ਦੇ ਯੋਗ ਕਮਾਏ ਤੇ ਸਾਧਨਾ ਤਪੱਸਿਆ ਕੀਤੀਆਂ। ਉਹਨਾਂ ਦੇ ਘਰ ਪੁੱਤਰ ਨਹੀਂ ਸੀ, ਵਾਹਿਗੁਰੂ ਪ੍ਰਸੰਨ ਹੋਇਆ—

*ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨ ਗੁਰਦੇਵਾ ॥*
*ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥*
*ਚਿਤ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ ॥*

ਵਾਹਿਗੁਰੂ ਨੇ ਪ੍ਰਸੰਨ ਹੋ ਕੇ ਇਕ ਪਾਸੇ ਤਾਂ ਗੁਜਰੀ ਜੀ ਦੀ ਕੁਖ ਰਾਹੀਂ ਅਸਾਂ ਦੇ ਸੰਸਾਰ ਤੇ ਆਉਣ ਦਾ ਵਸੀਲਾ ਸੋਚਿਆ ਤੇ ਦੂਸਰੇ ਪਾਸੇ ਅਸਾਂ ਨੂੰ ਕਿਹਾ—ਤੁਸੀਂ ਕਲਯੁਗ ਦੇ ਸਮੇਂ ਮਾਤ ਲੋਕ ਵਿਚ ਜਾਵੋ। ਸੋ ਵਾਹਿਗੁਰੂ ਦੇ ਹੁਕਮ ਅਨੁਸਾਰ ਅਸਾਂ ਕਲਯੁਗ ਵਿਚ ਜਨਮ ਲੈ ਲਿਆ ਪਰ ਮਾਤਲੋਕ ਵਿਚ ਆਉਣ ਨੂੰ ਚਿੱਤ ਨਹੀਂ ਸੀ ਕਰਦਾ ਕਿਉਂਕਿ ਸੁਰਤੀ ਵਾਹਿਗੁਰੂ ਦੇ ਚਰਨਾਂ ਨਾਲ ਜੁੜੀ ਹੋਈ ਅਨੰਦ ਹੀ ਅਨੰਦ ਸੀ। ਸਦੀਵਕਾਲ ਦੇ ਅਨੰਦਾਂ ਨੂੰ ਛੱਡਕੇ ਨਹੀਂ ਸੀ ਆਇਆ ਜਾਂਦਾ ਪਰ ਮਜਬੂਰਨ ਵਾਹਿਗੁਰੂ ਦਾ ਹੁਕਮ ਮੰਨਕੇ ਤਦੋਂ ਆਉਣਾ ਹੀ ਪਿਆ। ਤਦੋਂ ਵਾਹਿਗੁਰੂ ਮਾਲਕ ਨੇ ਅਸਾਂ ਨੂੰ ਇਸਤਰ੍ਹਾਂ ਸਮਝਾਇਆ—

*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿ ਕੈ ਇਹ ਲੋਕ ਪਠਾਯੋ ॥੫॥*

ਮਾਲਕ ਅਕਾਲ ਪੁਰਖ ਨੇ ਅਸਾਂ ਨੂੰ ਸ੍ਰਿਸ਼ਟੀ ਰਚਨਾ, ਦੇਵਤਿਆਂ ਦੇ ਬਨਾਉਣ, ਜੀਵਾਂ ਵਿਚ ਜਾਨ ਪਾਉਣ ਦੀ ਲੰਮੀ ਕਥਾ ਸੁਣਾਕੇ ਆਖਿਆ—

*ਤੇ ਕਹੈ ਕਰੋ ਹਮਾਰੀ ਪੂਜਾ ॥ ਹਮ ਬਿਨ ਅਵਰੁ ਨ ਠਾਕੁਰੁ ਦੂਜਾ ॥੯॥*

ਮਾਤ ਲੋਕ ਵਿਚ ਮੇਰੀ ਹੀ ਪੂਜਾ ਕਰਨੀ ਮੇਰੇ ਤੋਂ ਬਿਨਾਂ ਹੋਰ ਦੂਸਰਾ ਮਾਲਕ (ਜਗਤ ਦਾ ਕਰਤਾ) ਕੋਈ ਨਹੀਂ ਜਿਨ੍ਹਾਂ ਪੁਰਖਾਂ ਨੂੰ ਮੈਂ ਬਣਾਇਆ ਉਨ੍ਹਾਂ ਵਿਚੋਂ ਕਈ ਸਿਆਣੇ ਨਿਕਲੇ ਤੇ ਉਨ੍ਹਾਂ ਨੇ ਆਪਣੇ-ਆਪਣੇ ਧਰਮ ਚਲਾ ਦਿਤੇ, ਮੈਨੂੰ ਭੁਲਾ ਹੀ ਦਿਤਾ, ਲੋਕਾਂ ਨੂੰ ਜਾਣ ਬੁਝਕੇ ਕੁਰਾਹੇ ਪਾਇਆ, ਐਸਾ ਕਲਜੁਗ ਵਰਤਿਆ ਕਿ—

*ਪਰਮ ਪੁਰਖ ਕਿਨਹੂੰ ਨਹ ਪਾਯੋ ॥ ਬੈਰ ਬਾਦ ਅਹੰਕਾਰ ਬਢਾਯੋ ॥*
*ਪੇਡ ਪਾਤ ਆਪਨ ਤੇ ਜਲੈ ॥ ਪ੍ਰਭ ਕੈ ਪੰਥ ਨ ਕੋਊ ਚਲੈ ॥੧੫॥*

ਅਕਾਲ ਪੁਰਖ ਨੂੰ ਤਾਂ ਕੋਈ ਚੇਤੇ ਨਹੀਂ ਕਰਦਾ, ਵੈਰ ਵਿਰੋਧ, ਲੜਾਈਆਂ, ਝਗੜਿਆਂ ਤੇ ਹੰਕਾਰ ਵਿਚ ਸਭ ਰੁਝੇ ਹਨ। ਜਿਵੇਂ ਤੌੜੀ ਉਬਲ ਕੇ ਆਪਣੇ ਕੰਢੇ ਸਾੜ ਲੈਂਦੀ ਹੈ ਤਿਵੇਂ ਮਨੁਖ ਈਰਖਾ ਹੰਕਾਰ ਨਾਲ ਆਪਣੀ ਆਤਮਾ ਨੂੰ ਸਾੜ ਕੇ ਸਵਾਹ ਕਰ ਰਹੇ ਹਨ। ਵਾਹਿਗੁਰੂ ਦੇ ਦਸੇ ਰਸਤੇ ਕੋਈ ਨਹੀਂ ਚਲਦਾ ਵਾਹਿਗੁਰੂ ਦਾ ਸਿਮਰਨ ਨਹੀਂ ਕਰਦਾ ਤੇ ਵਾਹਿਗੁਰੂ ਤੇ ਭਰੋਸਾ ਕੋਈ ਨਹੀਂ ਰਖਦਾ ਬਹੁਤ ਮਾੜੀ ਦਸ਼ਾ ਹੋ ਗਈ ਹੈ—

*ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ ॥ ਤਿਨ ਤਿਨ ਅਪਨਾ ਰਾਹੁ ਚਲਾਯੋ ॥*
*ਪਰਮੇਸਰ ਨ ਕਿਨਹੂੰ ਪਹਿਚਾਨਾ ॥ ਮਮ ਉਚਾਰਤੇ ਭਯੋ ਦਿਵਾਨਾ ॥੧੬॥*
*ਪਰਮ ਤੱਤ ਕਿਨਹੂੰ ਨ ਪਛਾਨਾ॥ ਆਪ ਆਪ ਭੀਤਰਿ ਉਰਝਾਨਾ॥.....*
*ਸਭ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ॥*

ਗੱਲ ਕੀ ਲੋਕ ਵਾਹਿਗੁਰੂ ਦੀ ਭਗਤੀ ਭੁੱਲ ਕੇ ਕੁਰਾਹੇ ਤੁਰ ਪਏ ਸਨ। ਜੇ ਕਿਸੇ ਨੇ ਰਤਾ ਕੁ ਵੀ ਸਿੱਧੀ ਪਰਾਪਤ ਕਰ ਲਈ ਸੀ ਤਾਂ ਉਹ ਵੱਡਾ ਸਿੱਧ ਬਣ ਕੇ ਆਪ ਰੱਬ ਬਣ ਬੈਠਾ ਸੀ। ਦੂਸਰਿਆਂ ਨਾਲ ਲੜਦਾ ਤੇ ਦੂਸਰਿਆਂ ਨੂੰ ਜਿੱਤਣ ਵਿਚ ਹੀ ਜੀਵਨ ਮੁਕਤੀ ਸਮਝਦਾ ਸੀ। ਮਨੁੱਖ ਨਾਲ ਮਨੁੱਖ ਘਿਰਣਾ ਕਰਨ ਲੱਗ ਪਿਆ ਸੀ। ਸਾਰੇ ਜਗਤ ਤੇ ਅਗਿਆਨਤਾ ਦਾ ਹਨੇਰਾ ਛਾ ਗਿਆ ਸੀ। ਐਸੀ ਦਸ਼ਾ ਵਿਚ ਵਾਹਿਗੁਰੂ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੁਕਮ ਦਿਤਾ—

*ਚੌਪਈ ॥ ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥*
*ਜਾਹਿ ਤਹਾਂ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥੨੯॥*

ਵਾਹਿਗੁਰੂ ਨੇ ਕਿਹਾ—'ਅਸੀਂ ਆਪਣੀ ਸ਼ਕਤੀ ਤੁਸਾਂ ਨੂੰ ਬਖਸ਼ਦੇ ਹਾਂ ਤੁਸੀਂ ਇਕ ਨਵਾਂ ਜੀਵਨ ਰਾਹ ਚਲਾਓ, ਜਿਸ ਰਾਹੇ ਤੁਰਦਾ ਹੋਇਆ ਮਨੁੱਖ ਮਾੜੇ ਕਰਮ ਕਰਨ ਤੋਂ ਰੁਕ ਜਾਵੇ ਅਤੇ ਧਰਮ ਦਾ ਰਾਜ ਹੋਵੇ ਤੇ ਥਾਂ-ਥਾਂ ਧਰਮ ਪ੍ਰਚਾਰ ਕਰੋ, ਕਿਉਂਕਿ ਲੋਕ ਕੁਕਰਮ ਕਰਕੇ ਮਨੁੱਖਾ ਜੀਵਨ ਨੂੰ ਨਸ਼ਟ ਕਰ ਰਹੇ ਹਨ। ਉਹਨਾਂ ਨੂੰ ਗਿਆਨ ਹੀ ਨਹੀਂ ਕਿ ਉਹ ਕਿਉਂ ਮਾਤ ਲੋਕ ਵਿਚ ਭੇਜੇ ਗਏ ਹਨ ? ਉਹਨਾਂ ਨੂੰ ਕੀ ਕਰਨਾ ਚਾਹੀਦਾ ਹੈ ? ਪੰਡਤ ਆਪਣੇ ਜੀਵਨ ਮਿਸ਼ਨ ਨੂੰ ਭੁੱਲ ਗਿਆ ਹੈ ਤੇ ਸਾਧਨਾ ਦਾ ਉਪਦੇਸ਼ ਯਾਦ ਨਹੀਂ ਰਿਹਾ।

ਅਕਾਲ ਪੁਰਖ ਦੇ ਐਸੇ ਬਚਨਾਂ ਨੂੰ ਸੁਣ ਕੇ ਉਸ ਵੇਲੇ ਸ਼ਾਂਤ ਹਿਰਦੇ ਨਾਲ ਸਤਿਗੁਰੂ ਜੀ ਨੇ ਉੱਤਰ ਦਿੱਤਾ—

*ਦੋਹਰਾ॥ ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥੩੦॥*

(ਅਸਾਂ ਨੇ) ਸ਼ਾਂਤ ਹਿਰਦੇ ਨਾਲ ਦੋਵੇਂ ਹੱਥ ਜੋੜ ਕੇ ਅਤੇ ਸੀਸ ਨਿਵਾ ਕੇ ਉੱਤਰ ਦਿੱਤਾ—'ਹੇ ਅਕਾਲ ਪੁਰਖ! ਆਪ ਜੇਕਰ ਸਹਾਇਤਾ ਕਰੋਗੇ ਤਾਂ ਜ਼ਰੂਰ ਜਗਤ ਵਿਚ ਐਸਾ ਪੰਥ ਚਲੇਗਾ, ਜਿਸ ਦਾ ਆਪ ਹੁਕਮ ਕਰ ਰਹੇ ਹੋ।' ਇਹ ਸੁਣ ਕੇ ਵਾਹਿਗੁਰੂ ਬਹੁਤ ਪ੍ਰਸੰਨ ਹੋਇਆ ਤੇ ਹੁਕਮ ਕੀਤਾ ਜਗਤ ਵਿਚ ਜਾਓ।

*ਚੌਪਈ॥ ਇਹ ਕਾਰਨਿ ਪ੍ਰਭ ਮੋਹਿ ਪਠਾਯੋ॥ ਤਬ ਮੈ ਜਗਤ ਜਨਮ ਧਰਿ ਆਯੋ॥*
*ਜਿਮ ਤਿਨ ਕਹੀ ਤਿਨੈ ਤਿਮ ਕਹਿਹੋਂ॥ ਅਉਰ ਕਿਸੂ ਤੇ ਬੈਰ ਨ ਗਹਿਹੋਂ॥੩੧॥*
*ਜੋ ਹਮ ਕੋ ਪਰਮੇਸਰ ਉਚਰਿਹੈਂ॥ ਤੇ ਸਭ ਨਰਕ ਕੁੰਡ ਮਹਿ ਪਰਿਹੈਂ॥*
*ਮੋ ਕੌ ਦਾਸ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ॥੩੨॥*
*ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥*

ਇਹ ਵਿਚਾਰ ਕੇ ਅਕਾਲ ਪੁਰਖ ਨੇ ਅਸਾਂ ਨੂੰ ਜਗਤ ਵਿਚ ਭੇਜਿਆ ਫਿਰ ਅਸਾਂ ਜਗਤ ਵਿਚ ਜਨਮ ਲਿਆ। ਜਿਸ ਤਰ੍ਹਾਂ ਅਕਾਲ ਪੁਰਖ ਨੇ ਕਿਹਾ ਸੀ ਓਸੇ ਤਰ੍ਹਾਂ ਅਸਾਂ ਦਸਿਆ ਹੈ ਤੇ ਓਸੇ ਤਰ੍ਹਾਂ ਹੀ ਕਰਾਂਗੇ, ਅਸਾਡਾ ਕਿਸੇ ਨਾਲ ਕੋਈ ਵੈਰ ਵਿਰੋਧ ਨਹੀਂ ਜੋ ਅਸੀਂ ਵਾਧੂ ਬਚਨ ਕਰੀਏ। ਪਰ ਇਕ ਸ਼ਰਤ ਜ਼ਰੂਰ ਹੈ, ਸਾਰੇ ਸਿਖ (ਮਾਈ ਭਾਈ) ਸੁਣ ਲਵੋ ਉਹ ਇਹ ਕਿ—ਜੇਹੜਾ ਅਸਾਂ ਨੂੰ ਪ੍ਰਮੇਸ਼ਰ—ਅਕਾਲ ਪੁਰਖ ਸਮਝੇਗਾ ਉਹ ਜਰੂਰ ਨਰਕ ਕੁੰਡ ਵਿਚ ਪਵੇਗਾ

ਇੱਜ਼ਤ ਉਤੇ ਵੀ ਡਾਕਾ ਮਾਰਦੇ ਸਨ। ਅਣਖੀਲੇ ਲੋਕ ਜਾਂ ਧੀਆਂ ਨੂੰ ਮਾਰਨ ਲਗ ਪਏ ਸਨ ਤੇ ਜਾਂ ਧੀ ਦਾ ਛੋਟੀ ਉਮਰ ਵਿਚ ਵਿਆਹ ਕਰਨ ਲਗੇ। ਬਚਪਨ ਦੀਆਂ ਸ਼ਾਦੀਆਂ ਦਾ ਮਹਾਂ ਰੋਗ ਭਾਰਤੀ ਸਮਾਜ ਨੂੰ ਉਸ ਸਮੇਂ ਲੱਗਾ ਜਦੋਂ ਉਹ ਰੋਗ ਹੌਲੀ ਹੌਲੀ ਇਕ ਪੁੰਨ ਦਾ ਰੂਪ ਧਾਰਨ ਕਰ ਗਿਆ। ਲੋਕਾਂ ਦੇ ਮਨ ਉਤੇ ਇਹ ਵਿਚਾਰ ਉਕਰਿਆ ਗਿਆ ਕਿ ਜੋ ਕੰਨਿਆਂ ਨੂੰ ਛੋਟੀ ਉਮਰੇ ਵਿਆਹੇਗਾ ਉਸਨੂੰ ਬਹੁਤ ਪੁੰਨ ਲਗਦਾ ਹੈ 'ਕੰਨਿਆਂ ਦਾਨ' ਪਵਿੱਤ੍ਰ ਹੁੰਦਾ ਹੈ। ਗੱਲ ਕੀ ਕਈਆਂ ਪਹਿਲੂਆਂ ਵਿਚ ਹਿੰਦੂ ਜਾਤੀ ਦੀ ਸਮਾਜਿਕ, ਰਾਜਸੀ ਤੇ ਆਰਥਿਕ ਜ਼ਿੰਦਗੀ ਨਸ਼ਟ ਹੋ ਗਈ। ਬਹੁਤਿਆਂ ਨੂੰ ਚੰਗੇ ਜੀਵਨ ਦਾ ਅਹਿਸਾਸ ਹੀ ਨਾ ਰਿਹਾ। ਅਗਿਆਨਤਾ, ਗਰੀਬੀ ਤੇ ਡਰ ਦੇ ਦਬਾ ਨਾਲ ਉਹ ਐਨੇ ਗਿਰਾਵਟ ਵਿਚ ਆ ਗਏ ਕਿ ਸੋਚ ਦਾ ਦ੍ਰਿਸ਼ਟੀਕੋਨ ਹੀ ਬਦਲ ਗਿਆ। ਉਹ ਹਰ ਬਿਪਤਾ ਤੇ ਗਿਰਾਵਟ ਨੂੰ 'ਭਗਵਾਨ ਦੀ ਇੱਛਾ' ਆਖ ਕੇ ਸਹਿਣ ਲੱਗੇ ਅਰ ਬੱਕਰੀਆਂ ਦੀ ਤਰ੍ਹਾਂ ਜੀਵਨ ਬਿਤਾਉਣ ਲੱਗੇ।

ਇਨੀ ਦਿਨੀਂ (੧੬੬੬ ਈ:) ਵਿਚ ਪੱਛਮੀ ਲੋਕ ਅੰਗਰੇਜ਼ ਤੇ ਪੁਰਤਗੇਜ਼ੀ ਭਾਰਤ ਵਿਚ ਬਿਉਪਾਰੀਆਂ ਦੇ ਰੂਪ ਵਿਚ ਆਉਣੇ ਸ਼ੁਰੂ ਹੋਏ ਸਨ। ਉਹਨਾਂ ਨੇ ਸੂਰਤ ਵਿਚ ਚੰਗਾ ਅੱਡਾ ਕਾਇਮ ਕਰ ਲਿਆ ਸੀ, ਹਿੰਦ ਦੀ ਸੁਤੰਤ੍ਰਤਾ ਨੂੰ ਖਾਣ ਵਾਸਤੇ ਇਹ ਦੂਸਰਾ ਘੁਣ ਦਾ ਕੀੜਾ ਲਗਾ ਜੋ ਵਧਦਾ-ਵਧਦਾ ਔਰੰਗਜ਼ੇਬ ਦੀ ਮਤ ਦੇ ਨਾਲ ਦੱਖਣੀ ਤੇ ਪੂਰਬੀ ਹਿੰਦ ਦੀਆਂ ਸਮੁੰਦਰੀ, ਬੰਦਰਗਾਹਾਂ ਨੂੰ ਮੱਲ ਬੈਠੇ ਸਨ। ਸਮਝੋ ਹਿੰਦ ਦੇ ਲੁਟੇਰਿਆਂ ਵਿਚ ਵਾਧਾ ਹੋ ਗਿਆ ਸੀ।

ਮੁਗਲ ਬਾਦਸ਼ਾਹ ਦੇ ਪੁਰਜ਼ਿਆਂ ਨੇ ਲੋਕਾਂ ਨੂੰ ਐਨਾ ਭੈ-ਭੀਤ ਕੀਤਾ ਹੋਇਆ ਸੀ ਕਿ ਓਹ ਰਾਜ ਦੇ ਵਿਰੁਧ ਉਭਾਸਰਦੇ ਨਹੀਂ ਸਨ। ਚੁਪ ਚਾਪ ਹਰ ਪ੍ਰਕਾਰ ਦੇ ਦੁਖ ਝੱਲੀ ਜਾਂਦੇ ਸਨ। ਸਿਰਫ ਤਰਲੇ-ਬੇਨਤੀ ਦਾ ਇਕੋ ਹਥਿਆਰ ਵਰਤਦੇ ਸਨ, ਇਹ ਹਥਿਆਰ ਕਦੀ ਕੰਮ ਦੇਂਦਾ ਤੇ ਕਦੀ ਨਿਕੰਮਾ ਹੋ ਜਾਂਦਾ ਸੀ। ਸਤਿਗੁਰੂ ਜੀ ਦੇ ਜੁਆਨ ਹੋਣ ਤਕ ਹਿੰਦੂ ਜਾਤੀ ਦੀ ਦਸ਼ਾ ਬਹੁਤ ਹੀ ਤਰਸ ਯੋਗ ਸੀ। ਕਈ ਇਲਾਕੇ ਯੂ.ਪੀ., ਬਿਹਾਰ ਤੇ ਉੜੀਸਾ ਆਦਿਕ ਦੇ ਤਾਂ ਸਾਰੇ ਆਦਮੀ ਘਸਿਆਰੇ ਬਣ ਗਏ ਸਨ। ਧਰਮ ਅਣਖ ਹਿੰਮਤ ਤੇ ਪਿਆਰ ਉਹਨਾਂ ਕੋਲ ਨਹੀਂ ਸੀ ਰਿਹਾ। ਹਰ ਪਾਸੇ ਅਨਿਆਇ ਧਰਮ ਪਾਪ ਤੇ ਜ਼ੁਲਮ ਦੀ ਕਾਲੀ ਰਾਤ ਭਾਰਤ ਦੇ ਅਸਮਾਨ ਤੇ ਛਾ ਗਈ ਸੀ।

# ੩. ਗੁਰੂ ਜੀ ਦਾ ਅਵਤਾਰ ਧਾਰਨਾ

ਗੰਗਾ ਦਰਿਆ ਦੇ ਕਿਨਾਰੇ ਪਟਨਾ ਸ਼ਹਿਰ ਹੈ । ਅਜ ਕਲ ਇਹ ਸ਼ਹਿਰ ਸੂਬਾ ਬਿਹਾਰ ਦੀ ਰਾਜਧਾਨੀ ਹੈ । ਪੂਜਯ ਦਰਿਆ ਗੰਗਾ ਕਿਨਾਰੇ ਹੋਣ ਕਰਕੇ ਇਹ ਸ਼ਹਿਰ ਆਰੀਆ ਯੁਗ ਦਾ ਹੈ । ਸ਼ਹਿਰ ਦੇ ਅੰਦਰ ਤੇ ਚੌਗਿਰਦੇ ਅਨੇਕਾਂ ਪ੍ਰਾਚੀਨ ਕਾਲ ਦੀਆਂ ਨਿਸ਼ਾਨੀਆਂ ਅਜੇ ਤਕ ਕਾਇਮ ਹਨ । ਕਦੀ ਇਹ ਸ਼ਹਿਰ ਹਿੰਦੂ ਸਭਿਅਤਾ ਦਾ ਕੇਂਦਰ ਰਿਹਾ ਹੈ । ਦਿੱਲੀ ਤੋਂ ਦੂਰ ਹੋਣ ਕਰਕੇ ਸਤਾਰਵੀਂ ਸਦੀ ਵਿਚ ਮੁਸਲਮਾਨਾਂ ਤੇ ਤੁਅੱਸਬੀ ਤੂਫਾਨ ਤੋਂ ਬਚਿਆ ਰਿਹਾ ਸੀ ।

ਪਟਨਾ ਅੱਜ ਸਿੱਖ ਧਰਮ ਦਾ ਚੌਥਾ ਤਖ਼ਤ ਹੈ । ਸਾਰਾ ਸਿੱਖ ਜਗਤ ਇਸ ਦੇ ਦਰਸ਼ਨਾਂ ਨੂੰ ਲੋਚਦਾ ਹੈ । ਇਹ ਅਸਥਾਨ ਪੂਜਨੀਕ ਹੈ ਇਸ ਵਾਸਤੇ ਕਿ ਅਕਾਲ ਪੁਰਖ ਦੇ ਹੁਕਮ ਨਾਲ ਮਹਾਂ ਯੋਗੀ ਤੇ ਤਪੱਸਵੀ ਦਸਮੇਸ਼ ਪਿਤਾ ਜੀ ਨੇ ਮਾਤਾ ਗੁਜਰੀ ਜੀ ਦੀ ਕੁਖੋਂ ਪੋਹ ਸੁਦੀ ਸਤਵੀਂ ਮੰਗਲਵਾਰ ਮਾਘ ਸੰਮਤ ੧੭੨੩ ਬਿ: ਮੁਤਾਬਿਕ ੧੬੬੬ ਈਸਵੀ ਨੂੰ ਸਤਿਗੁਰੂ ਤੇਗ ਬਹਾਦਰ ਜੀ ਦੇ ਘਰ ਅਵਤਾਰ ਧਾਰਿਆ ਸੀ । ਇਹ ਸਮਾਂ ਉਹ ਸੀ ਜਦੋਂ ਮੁਗਲਾਂ ਦੇ ਜ਼ੁਲਮਾਂ ਵਿਚ ਦਿਨੋਂ ਦਿਨ ਵਾਧਾ ਹੋ ਰਿਹਾ ਸੀ ।

ਪੁੱਤ੍ਰ ਜਨਮ ਦੀ ਖੁਸ਼ੀ ਨੇ ਮਾਤਾ ਗੁਜਰੀ ਨੂੰ ਅਨੰਦ ਦਾ ਹੁਲਾਰਾ ਲਿਆਂਦਾ ਉਨ੍ਹਾਂ ਨੂੰ ਸਾਰੀਆਂ ਜਨਣ ਪੀੜਾਂ ਭੁੱਲ ਗਈਆਂ । ਉਨ੍ਹਾਂ ਦੇ ਨੈਣ ਕੰਵਲ ਫੁਲ ਵਾਂਗ ਖਿੜ ਕੇ ਸੁੰਦਰ ਬਾਲਕ ਦਾ ਮੂੰਹ ਦੇਖਣ ਲਗੇ । ਹਿਰਦਾ ਬਾਗ-ਬਾਗ ਹੋ ਗਿਆ, ਪਿਛਲੀ ਉਮਰੇ ਤਰਸੇਵਿਆਂ ਤੇ ਵਾਹਿਗੁਰੂ ਅਗੇ ਤਰਲੇ ਕਰਦਿਆਂ ਨੂੰ ਬਾਲਕ ਦੇ ਦਰਸ਼ਨ ਹੋਏ । ਖੁਸ਼ੀਆਂ ਦੀ ਸੀਤਲ ਹਵਾ ਤੇ ਚਾਵਾਂ ਦਾ ਪ੍ਰਕਾਸ਼ ਸਾਰੇ ਘਰ ਵਿਚ ਖਿਲਰ ਗਏ । ਓਹੋ ਘਰ ਜਿਥੇ ਕਦੀ ਸਤਿਗੁਰੂ ਨਾਨਕ ਦੇਵ ਜੀ ਜਗਤ ਦੇ ਚਾਨਣ ਬੈਠੇ ਸਨ । ਜਿਥੇ ਕਦੀ ਸਾਲਸ ਰਾਇ ਨੂੰ ਨਿਹਾਲ ਕੀਤਾ ਗਿਆ ਸੀ । ਓਥੇ ਹਿੰਦ ਵਿਚ ਹਿੰਦੂ ਜੰਞੂ ਤਿਲਕ ਦੇ ਰਖਵਾਲੇ ਨੇ ਅਵਤਾਰ ਲਿਆ ਜਗਤ ਵਿਚ ਰੌਸ਼ਨੀ ਹੋਈ । ਸਭ ਨੇ ਕਿਹਾ—'ਪਟਨੇ ਵਿਚ ਚੰਨ ਚੜ੍ਹਿਆ ਹੈ ।'

ਮਾਤਾ ਨਾਨਕੀ ਜੀ ਗੁਲਾਬ ਦੀਆਂ ਪੱਤੀਆਂ ਨਾਲੋਂ ਸੁੰਦਰ ਮੁਖੜੇ ਵਾਲੇ ਪੋਤਰੇ ਨੂੰ ਦੇਖ-ਦੇਖ ਕੇ ਰੱਜਦੇ ਨਹੀਂ ਸਨ । ਉਹ ਪੰਝੀ-ਛੱਬੀ ਸਾਲ ਤੋਂ ਪੋਤਰੇ ਦਾ ਮੁਖੜਾ

ਕਿਉਂਕਿ ਅਸੀਂ ਤਾਂ ਉਸ ਅਕਾਲ ਪੁਰਖ ਦੇ (ਦਾਸ) ਸੇਵਕ ਹਾਂ ਕਿ ਉਹ ਜਗਤ ਦਾ ਕਰਤਾ ਹਰਤਾ ਅਸਾਂ ਨੂੰ ਜਨਮ ਦੇਣ ਵਾਲਾ ਹੈ। ਉਸਦਾ ਰਚਿਆ ਹੋਇਆ ਜੀਵ ਉਸੀ ਦੀ ਬਰਾਬਰਤਾ ਕਿਵੇਂ ਕਰ ਸਕਦਾ ਹੈ ਅਸਾਂ ਦਾ ਇਸ ਗੱਲ ਵਿਚ ਰਤਾ ਝੂਠ ਨਹੀਂ ਅਸੀਂ ਉਹਦੇ ਸੇਵਕ ਉਹਦੇ ਰਚੇ ਜਗਤ ਦੇ ਤਮਾਸ਼ੇ ਨੂੰ ਉਸਦੀ ਕ੍ਰਿਪਾ ਨਾਲ ਦੇਖਣ ਆਏ ਹਾਂ। ਜੋ ਹੁਕਮ ਕਰਦਾ ਜਾਵੇਗਾ ਸੋ ਕਰੀ ਜਾਵਾਂਗੇ। ਓਹਦਾ ਸਿਮਰਨ ਕਰਨਾ ਤੇ ਓਹਦੇ ਹੁਕਮ ਵਿਚ ਰਹਿਣਾ ਹੈ—

*ਕਹਿਓ ਪ੍ਰਭੂ ਸੁ ਭਾਖਿ ਹੋਂ ॥ ਕਿਸੂ ਨ ਕਾਨ ਰਾਖਿ ਹੋਂ ॥...ਨ ਕਾਨ ਕਾਹੂ ਕੀ ਧਰੋਂ ॥ ਕਹਿਓ ਪ੍ਰਭੂ ਸੁ ਮੈ ਕਰੋਂ ॥੩੬॥ ਭਜੋਂ ਸੁ ਏਕ ਨਾਮਯੰ ॥ ਜੁ ਕਾਮ ਸਰਬ ਠਾਮਯੰ ॥ ਨ ਜਾਪ ਆਨ ਕੋ ਜਪੋ ॥*

ਇਸ ਤਰ੍ਹਾਂ ਦੀ ਅਸਾਂ ਦੀ ਪ੍ਰਤਿਗਿਆ ਹੈ। ਦੂਸਰੀ ਪ੍ਰਤਿਗਿਆ ਹੈ ਅਕਾਲ ਪੁਰਖ ਦਾ ਸਿਮਰਨ ਕਰਨਾ। ਉਹਦੇ ਬੇਅੰਤ ਨਾਮ ਲੈ ਲੈ ਕੇ ਉਸ ਨੂੰ ਯਾਦ ਕਰਨਾ—

*ਬਿਅੰਤ ਨਾਮ ਧਿਆਇ ਹੋਂ ॥ ਪਰਮ ਜੋਤਿ ਪਾਇ ਹੋਂ ॥*
*ਨ ਧਿਆਨ ਆਨ ਕੋ ਧਰੋਂ ॥ ਨ ਨਾਮ ਆਨ ਉਚਰੋਂ ॥੩੮॥*

ਕਿਉਂਕਿ ਵਾਹਿਗੁਰੂ ਦਾ ਨਾਮ ਬੇਅੰਤ ਪਾਪਾਂ ਨੂੰ ਖੰਡਨ ਕਰਨ ਵਾਲਾ ਹੈ।

*ਅਨੰਤ ਪਾਪ ਟਾਰੀਯੰ ॥*

ਸਤਿਗੁਰੂ ਜੀ ਨੇ ਫੁਰਮਾਇਆ ਕਿ ਜਗਤ ਵਿਚ ਆਉਣ ਦਾ ਤੀਸਰਾ ਨਿਸ਼ਾਨਾ ਹੈ ਕਿ ਭਾਰਤ ਵਿਚ ਜੋ ਮੁਗਲ ਹਕੂਮਤ ਹਿੰਦੂ ਭਰਮੀਆਂ ਨੂੰ ਦੁੱਖ ਦੇ ਰਹੀ ਹੈ ਅਤੇ ਉਹਦੇ ਕਰਮਚਾਰੀ ਲੋਕਾਂ ਨੂੰ ਦੁਖੀ ਕਰ ਰਹੇ ਹਨ, ਉਨ੍ਹਾਂ ਨੂੰ ਸੋਧਣਾ, ਉਨ੍ਹਾਂ ਨੂੰ ਸਿੱਧੇ ਰਾਹੇ ਪਾਉਣਾ, ਉਹ ਤਦ ਹੀ ਸਿੱਧੇ ਰਾਹ ਪੈ ਸਕਦੇ ਹਨ ਜੇਕਰ ਸ਼ਕਤੀ ਨੂੰ ਸੁਰਜੀਤ ਕੀਤਾ ਜਾਵੇ। ਲੋਹੇ ਨੂੰ ਲੋਹਾ ਕੱਟ ਸਕਦਾ ਹੈ। ਦੁਸ਼ਟਾਂ ਨੂੰ ਸੋਧਣ ਵਾਸਤੇ ਸ਼ਕਤੀ ਸੁਰਜੀਤ ਕੀਤੀ ਜਾਵੇਗੀ।

*ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥*
*ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨ ਮੰ ॥*
*ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥੪੩॥*

ਇਸ ਤਰ੍ਹਾਂ ਸਤਿਗੁਰੂ ਜੀ ਨੇ ਆਪ ਆਪਣੇ ਪੂਰਬਲੇ ਜਨਮ ਤੇ ਜਗਤ ਵਿਚ

ਆਉਣ ਦੇ ਨਿਸ਼ਾਨੇ ਦੀ ਸਾਰੀ ਕਥਾ ਆਪ ਸਿੱਖ ਸੇਵਕਾਂ ਨੂੰ ਸੁਣਾਈ। ਜਗਤ ਵਿਚ ਕੋਈ ਐਸਾ ਅਵਤਾਰ ਜਾਂ ਪੈਗੰਬਰ ਨਹੀਂ ਹੋਇਆ ਜੋ ਮਨੁੱਖਤਾ ਦੀ ਭਲਾਈ ਵਾਸਤੇ ਐਨਾ ਉੱਚਾ ਜੀਵਨ ਨਿਸ਼ਾਨਾ ਲੈ ਕੇ ਜਗਤ ਵਿਚ ਆਇਆ ਹੋਵੇ। ਹਰ ਇਕ ਨੇ ਜਗਤ ਵਿਚ ਆ ਕੇ ਆਪਣੀ ਪੂਜਾ ਕਰਵਾਈ ਤੇ ਆਪ ਨੂੰ ਭਗਵਾਨ ਦਾ ਰੂਪ ਅਖਵਾਇਆ ਤੇ ਮਜ਼ਹਬੀ ਤੁਅੱਸਬ ਦਾ ਰੰਗ ਚਾੜ੍ਹਿਆ। ਧਰਮ ਤੇ ਮਨੁੱਖਤਾ ਵਾਸਤੇ ਸਾਂਝਾ ਕੋਈ ਕਦਮ ਨਾ ਚੁਕਿਆ। ਧੰਨ ਹਨ ਮੇਰੇ ਕਲਗੀਧਰ ਪਿਤਾ ਜੀ ਜਿਨ੍ਹਾਂ ਨੇ ਤਨ ਮਨ ਧਨ ਤੇ ਪਰਵਾਰ ਸਭ ਕੁਝ ਲੋਕ ਭਲਾਈ ਵਾਸਤੇ ਕੁਰਬਾਨ ਕਰ ਦਿਤਾ। ਹਿੰਦੂ ਤੇ ਮੁਸਲਮਾਨ ਵੀ ਉਹਨਾਂ ਦੇ ਸੇਵਕ ਬਣੇ ਆਪ ਨੇ ਸੱਚ ਦਾ ਪ੍ਰਕਾਸ਼ ਕੀਤਾ।

## ੨. ਗੁਰੂ ਜੀ ਦੇ ਅਵਤਾਰ ਧਾਰਨ ਸਮੇਂ ਭਾਰਤ ਦੀ ਦਸ਼ਾ

ਸਤਿਗੁਰੂ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਔਰੰਗਜ਼ੇਬ ਹਿੰਦੁਸਤਾਨ ਦਾ ਬਾਦਸ਼ਾਹ ਬਣ ਚੁੱਕਾ ਸੀ। ਉਸ ਨੇ ਰਾਜਸੀ ਸ਼ਕਤੀ ਵਧਾਉਣ ਤੇ ਇਸਲਾਮ ਦੇ ਵਾਧੇ ਵਾਸਤੇ ਜੀਵਨ ਬਾਜੀ ਲਾ ਦਿੱਤੀ ਸੀ। ਏਸੇ ਸਮੇਂ (੧੬੬੭ ਈਸਵੀ) ਵਿਚ ਨੇਕ ਹਿੰਦੂ ਰਾਜੇ ਜੈ ਸਿੰਘ ਤੇ ਜਸਵੰਤ ਸਿੰਘ ਵਰਗੇ ਪ੍ਰਲੋਕ ਗਮਨ ਕਰ ਚੁੱਕੇ ਸਨ। ਕਾਜ਼ੀਆਂ ਤੇ ਮੌਲਾਣਿਆਂ ਦੇ ਹੱਥ ਹਿੰਦ ਦੀ ਵਾਗ-ਡੋਰ ਚਲੀ ਗਈ ਸੀ। ਉਹਨਾਂ ਦੇ ਅਸਰ-ਰਸੂਖ ਦੇ ਕਾਰਨ ਹਿੰਦੂਆਂ ਉਤੇ ਜੁਰਮਾਨੇ ਤੇ ਜ਼ੁਲਮ ਹੋਣ ਲਗੇ ਸਨ। ਭਾਰੀ ਜੇਜ਼ੀਏ (ਟੈਕਸ) ਲਾਏ ਗਏ ਸਨ। ਵੱਡੇ ਵੱਡੇ ਪੰਡਤ ਤੇ ਸਾਧੂ ਪੁਸਤਕਾਂ ਤੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਚੁੱਕ ਕੇ ਪਹਾੜਾਂ ਨੂੰ ਜਾ ਚੁੱਕੇ ਸਨ। ਰਾਜ ਦੀ ਮਾੜੀ ਨੀਤੀ ਦੇ ਕਾਰਨ ਲੋਕਾਂ ਦੀ ਆਰਥਕ ਦਸ਼ਾ ਬਹੁਤ ਭੈੜੀ ਹੋ ਗਈ ਸੀ। ਨਾ ਕੋਈ ਚਿੱਤ ਲਾ ਕੇ ਕਾਰੋਬਰ ਕਰਦਾ ਸੀ ਤੇ ਨਾ ਕਿਰਸਾਨੀ ਕਿਰਤ ਹੁੰਦੀ ਸੀ। ਹਰ ਵਕਤ ਹਿੰਦੂ ਨੂੰ ਜਾਨ ਦੀ ਚਿੰਤਾ ਰਹਿੰਦੀ। ਜਦੋਂ ਰੱਜ ਕੇ ਕਮਾਈ ਨਾ ਕੀਤੀ ਤਾਂ ਆਮਦਨੀ ਜ਼ਰੂਰ ਘਟ ਜਾਣੀ ਸੀ। ਜਦੋਂ ਆਮਦਨੀ ਘਟ ਜਾਵੇ ਤਾਂ ਗਰੀਬੀ ਆਈ। ਗਰੀਬੀ ਸਮੇਂ ਆਦਮੀ ਦੀ ਸਮਾਜਿਕ ਦਸ਼ਾ ਭੀ ਮਾੜੀ ਹੋ ਜਾਂਦੀ ਹੈ। ਆਰਥਿਕ ਮੰਦਵਾੜੇ ਨੇ ਸਮਾਜਿਕ ਦਸ਼ਾ ਖਰਾਬ ਕਰ ਦਿਤੀ ਹੈ। ਹਾਕਮ ਪਰਜਾ ਨੂੰ ਪਾੜ ਖਾਣ ਵਾਲੇ ਬਘਿਆੜ ਬਣ ਚੁਕੇ ਸਨ। ਉਹ ਜਿਥੇ ਧਨ ਜੇਵਰ ਤੇ ਅੰਨ ਹਿੰਦੂਆਂ ਦਾ ਲੁਟਦੇ ਸਨ, ਉਥੇ ਉਹ ਹਿੰਦੂ ਨਾਰੀਆਂ ਦੀ

ਦੇਖਣ ਦੀ ਉਡੀਕ ਕਰ ਰਹੇ ਸਨ। ਉਡੀਕਾਂ ਕਰਦਿਆਂ ਨੂੰ ਆਖਰ ਓਹ ਘੜੀ ਆ ਪੁੱਜੀ ਜਦੋਂ ਸ਼ਹੀਦਾਂ ਦੇ ਸਿਰਤਾਜ ਮੁਨੀਆਂ ਦੇ ਮੁਨੀ ਅਤੇ ਅਵਤਾਰਾਂ ਦੇ ਅਵਤਾਰ ਨੇ ਪੋਤਰੇ ਰੂਪ ਵਿਚ ਦਰਸ਼ਨ ਦਿਤੇ। ਦਰਸ਼ਨ ਕਰਕੇ ਅੱਖਾਂ ਨਿਹਾਲ ਹੋ ਗਈਆਂ ਹਿਰਦਾ ਸ਼ਾਂਤ ਹੋ ਗਿਆ ਤੇ ਬੁਢੇਪੇ ਵਾਲੇ ਸਰੀਰ ਦੇ ਅੰਗਾਂ ਵਿਚੋਂ ਕਮਜ਼ੋਰੀ ਦੂਰ ਹੋ ਗਈ। ਇਕ ਦਮ ਹਵਾ ਦਾ ਰੂਪ ਧਾਰਨ ਕਰਕੇ ਬਲ ਦੀ ਲਹਿਰ ਦੌੜ ਗਈ।

ਓਸ ਵੇਲੇ ਦਾਈ ਨੇ ਰੌਲਾ ਪਾ ਦਿੱਤਾ—'ਪੁੱਤ੍ਰ ਨੇ ਜਨਮ ਲਿਆ ਹੈ, ਚੰਨ ਵਰਗਾ ਪੁੱਤ੍ਰ! ਵੇ ਲੋਕੋ! ਨਿਰਾ ਨੂਰ ਮਸਕਰਾਉਂਦਾ। ਮੈਂ ਤਾਂ ਦਰਸ਼ਨ ਕਰ ਕਰਕੇ ਨਿਹਾਲ ਹੋ ਗਈ, ਝੱਲੀ ਹੋ ਗਈ, ਮੇਰੇ ਮਨ ਨੂੰ ਸੋਹਣਾ ਲੱਗਦਾ ਹੈ। ਐਸਾ ਬਾਲਕ ਮੈਂ ਪਹਿਲਾਂ ਕਦੀ ਨਹੀਂ ਜੇ ਦੇਖਿਆ ਜੋ ਕਿਸੇ ਮਾਤਾ ਨੇ ਜਨਮਿਆਂ ਹੋਵੇ। ਕੋਈ ਅਵਤਾਰ ਹੈ ਅਵਤਾਰ।'

ਮਾਤਾ ਨਾਨਕੀ ਜੀ ਨੇ ਓਸੇ ਵੇਲੇ ਵਾਜੇ ਵਾਲਿਆਂ ਨੂੰ ਸਦਿਆ ਤੇ ਆਖਿਆ, 'ਵਾਜਾ ਵਜਾਓ, ਗੀਤ ਗਾਓ, ਖੁਸ਼ੀਆਂ ਮਨਾਓ ਤੇ ਮੂੰਹੋਂ ਮੰਗੇ ਦਾਨ ਪਾਓ, ਮਾਤਾ ਜੀ ਦੇ ਹਿਰਦੇ ਦੀ ਸੱਚੀ ਸੱਦ ਸੁਣਕੇ ਵਾਜਿਆਂ, ਢੋਲਾਂ, ਭੇਰੀਆਂ ਵਾਲੇ ਆ ਪੁਜੇ। ਢੋਲਕੀਆਂ ਤੇ ਛੈਣਿਆਂ ਨਾਲ ਸਾਰਾ ਵਾਯੂ ਮੰਡਲ ਗੂੰਜਣ ਲਗਾ। ਪਟਨੇ ਦੇ ਨਰ ਨਾਰੀ ਪੰਛੀ ਤੇ ਪਸ਼ੂ ਵੀ ਕਹਿਣ ਲਗੇ—'ਧੰਨ ਸਤਿਗੁਰੂ ਜੀ! ਮਾਤਾ ਜੀ ਵਧਾਈ ਹੋਵੇ! ਲੱਖ ਲੱਖ ਵਧਾਈ ਹੋਵੇ! ਮਹਾਂ ਸ਼ਕਤੀ ਨੇ ਪੁਰਖ ਰੂਪ ਵਿਚ ਆਪ ਦੇ ਘਰ ਜਨਮ ਲਿਆ ਹੈ। ਸਾਰੇ ਕਲ ਕਲੇਸ਼ ਕੱਟਣਗੇ। ਤਪਦੇ ਹਿਰਦੇ ਠਾਰਨਗੇ। ਮਾਤਾ ਗੁਜਰੀ ਧੰਨ ਹੈ! ਸਫਲ ਜਨਮ ਹੈ ਮਾਤਾ ਗੁਜਰੀ ਜੀ ਦਾ।'

ਪੁੰਨ ਦਾਨ ਹੋਣੇ ਸ਼ੁਰੂ ਹੋਏ ਗਰੀਬਾਂ ਵਾਸਤੇ ਲੰਗਰ ਲਾਏ ਗਏ। ਲਾਗੀਆਂ ਨੂੰ ਕਪੜੇ ਰੁਪੈ ਤੇ ਦਾਣੇ ਖੁਲ੍ਹੇ ਦਿਲ ਦਿਤੇ ਗਏ। ਸਾਰੇ ਹਿਰਦੇ ਗੁਣ ਗਾਉਣ ਲਗੇ ਤੇ ਖੁਸ਼ੀਆਂ ਮਨਾਉਣ ਲਗੇ।

ਉਸ ਵੇਲੇ ਧਰਤੀ ਹਿੱਲੀ, ਸ਼ਾਇਦ ਉਹ ਪ੍ਰਸੰਨ ਹੋਈ ਓਹਦੇ ਉਪਰ ਜੋ ਜ਼ੁਲਮ ਦਾ ਭਾਰ ਹੈ ਉਸਨੂੰ ਘਟਾਉਣ ਵਾਲੇ ਨੇ ਅਵਤਾਰ ਧਾਰਿਆ ਹੈ। ਧਰਤੀ ਦੇ ਹਿੱਲਣ ਨਾਲ ਜ਼ਾਲਮਾਂ ਦੇ ਦਿਲ ਹਿੱਲ ਗਏ। ਸੂਬੇਦਾਰ ਤੇ ਬਾਦਸ਼ਾਹ ਨੂੰ ਡਰ ਆਇਆ। ਉਨ੍ਹਾਂ ਨੇ ਬਹੁਤ ਭਿਆਨਕ ਸੁਪਨੇ ਦੇਖੇ, ਉਨ੍ਹਾਂ ਨੇ ਦੇਖਿਆ ਬਹੁਤ ਵੱਡਾ ਸ਼ੇਰ ਉਨ੍ਹਾਂ ਦੇ ਮਹਿਲਾਂ ਵਿਚ ਆ ਵੜਿਆ ਸੀ। ਪਹਿਰੇਦਾਰ ਰੋਕਦੇ ਰਹੇ, ਪਰ ਉਸਨੂੰ ਕੋਈ

ਨਾ ਰੋਕ ਸਕਿਆ। ਓਹਦੀ ਬਾਦਸ਼ਾਹੀ ਦੀ ਹਿੱਕ ਤੇ ਚੜ੍ਹਨ ਦੀ ਢਿੱਲ ਸੀ ਕਿ ਅੱਖਾਂ ਖੁਲ੍ਹ ਗਈਆਂ। ਸੂਬੇਦਾਰ ਨੇ ਦੇਖਿਆ ਓਹ ਸ਼ਾਹੀ ਬਾਗ ਫੁਲਵਾੜੀ ਵਿਚ ਹਰੇ ਘਾਹ ਉਪਰ ਬੈਠੇ ਹਨ ਉਨ੍ਹਾਂ ਦੇ ਦੇਖਦਿਆਂ-ਦੇਖਦਿਆਂ ਬਿਨਾਂ ਜਲ ਤੋਂ ਹੀ ਕਿਤਿਓਂ ਮਗਰ ਮੱਛ ਆ ਗਿਆ ਤੇ ਉਨ੍ਹਾਂ ਨੂੰ ਖਾ ਜਾਣ ਵਾਸਤੇ ਅਗੇ ਵਧਿਆ। ਓਹ ਡਾਡਾਂ ਮਾਰਦੇ ਹੋਏ ਉਠਕੇ ਨੱਠ ਉਠੇ ਉਨ੍ਹਾਂ ਕੋਲੋਂ ਨੱਠਿਆ ਨਹੀਂ ਸੀ ਜਾਂਦਾ। ਡਿੱਗ-ਡਿੱਗ ਕੇ ਲੱਤਾਂ ਗੋਡੇ ਭਨਾਈ ਜਾਂਦੇ ਸਨ ਐਸੀ ਹਾਲਤ ਵਿਚ ਹੀ ਉਨ੍ਹਾਂ ਦੀ ਨੀਂਦ ਖੁਲ੍ਹ ਗਈ। ਓਹਨਾਂ ਨੇ ਉਸੇ ਵੇਲੇ ਰਮਲੀਆਂ ਤੇ ਹਕੀਮਾਂ ਨੂੰ ਕੋਲ ਸੱਦਿਆ। ਰਮਲੀਆਂ ਕੋਲੋਂ ਸੁਪਨੇ ਦਾ ਫਲ ਪੁਛਿਆ ਤਾਂ ਉਨ੍ਹਾਂ ਨੇ ਕਿਹਾ—'ਕਿਸੇ ਐਸੇ ਮਹਾਂ ਬਲੀ ਨੇ ਜਨਮ ਲਿਆ ਹੈ, ਜੋ ਮੁਗਲ ਹਕੂਮਤ ਨਾਲ ਟੱਕਰ ਲਵੇਗਾ। ਇਹ ਨਹੀਂ ਕਿਹਾ ਜਾ ਸਕਦਾ ਕਿ ਓਹ ਕਿਥੇ, ਕਦੋਂ ਅਰ ਕਿਸ ਦੇ ਘਰ ਜਨਮਿਆ ਹੈ ? ਇਹ ਜ਼ਰੂਰ ਕੋਈ ਹਿੰਦੂ ਹੋਵੇਗਾ। ਭਾਲ ਕਰਨੀ ਚਾਹੀਦੀ ਹੈ।' ਰਮਲੀਆਂ ਦੇ ਇਹ ਬੋਲ ਸੁਣ ਕੇ ਸੂਬੇਦਾਰ ਹੋਰੀਂ ਭੈ-ਭੀਤ ਹੋ ਗਏ।

ਓਸੇ ਵੇਲੇ ਸਾਧੂਆਂ, ਫਕੀਰਾਂ ਅਰ ਜਗਿਆਸੂਆਂ ਦੇ ਹਿਰਦੇ ਵਿਚ ਸ਼ਾਂਤੀ ਆਈ। ਉਹਨਾਂ ਨੂੰ ਚੰਗੇ ਸੁਪਨੇ ਆਏ। ਉਹਨਾਂ ਦੇ ਮੂੰਹ ਮਲੋ-ਮਲੀ ਪਟਨਾ ਸ਼ਹਿਰ ਵੱਲ ਹੋ ਗਏ ਤੇ ਸਿਰ ਨਿਵਾ ਕੇ ਨਮਸ਼ਕਾਰਾਂ ਕਰਨ ਲੱਗੇ। ਗੱਲ ਕੀ ਸੰਸਾਰ ਦੀ ਮਹਾਨ ਸ਼ਕਤੀ ਦਾ ਸੂਰਜ ਪ੍ਰਗਟ ਹੋਇਆ, ਜਿਸਦੀ ਮੇਹਰ ਨਾਲ ਹਿੰਦ ਅਰ ਸੰਸਾਰ ਦਾ ਇਤਿਹਾਸ ਹੀ ਬਦਲ ਗਿਆ।

## ੪. ਬਚਪਨ ਦੇ ਨਿਰਾਲੇ ਕੌਤਕ

ਬਚਪਨ ਹਰ ਬਾਲਕ ਦਾ ਸ਼ਾਹੀ ਜੀਵਨ ਹੁੰਦਾ ਹੈ, ਪਰ ਕਈਆਂ ਮਹਾਂ ਪੁਰਖਾਂ ਦਾ ਬਚਪਨ ਜੀਵਨ ਤਾਂ ਬਹੁਤ ਹੀ ਵਿਸਮਾਦ ਕਰਨ ਵਾਲਾ ਹੁੰਦਾ ਹੈ। ਸਮਾਂ ਆਪਣੀ ਇਕ ਸਾਰਤਾ ਵਾਲੀ ਮਧੁਰ ਚਾਲ ਨਾਲ ਤੁਰਿਆ ਗਿਆ। ਜਿਉਂ-ਜਿਉਂ ਸਮਾਂ ਅਗੇ ਤੁਰਿਆ ਤਿਉਂ-ਤਿਉਂ ਸਾਹਿਬਜ਼ਾਦੇ 'ਗੋਬਿੰਦਰਾਇ' ਜੀ ਵੱਡੇ ਹੁੰਦੇ ਗਏ। ਪਹਿਲਾਂ ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ ਅਤੇ ਦਾਸੀਆਂ ਦੀਆਂ ਗੋਦਾਂ ਵਿਚ ਤੇ ਉਨ੍ਹਾਂ ਦੇ ਪ੍ਰੀਤ ਥਰਥਰਾਂਦੇ ਹੱਥਾਂ ਉਪਰ ਖੇਡੇ, ਫਿਰ ਸਾਫ ਸੁਥਰੇ ਗਲੀਚਿਆਂ ਵਾਲੇ ਫਰਸ਼ਾਂ ਉਪਰ ਰਿੜ੍ਹਨ ਲਗੇ। ਰਿੜ੍ਹਦੇ-ਰਿੜ੍ਹਦੇ ਹੀ ਉਠ ਕੇ

ਖਲੋਣ ਲੱਗੇ। ਇਕ ਸਾਲ ਦੇ ਹੋ ਗਏ ਮਾਤਾ ਜੀ ਨੇ ਖੁਸ਼ੀਆਂ ਕੀਤੀਆਂ, ਪੁੰਨ ਦਾਨ ਕੀਤੇ। ਤੋਤਲੀ ਜੀਭਾ ਨਾਲ ਮਿੱਠੇ ਬਚਨ ਕਰਨ ਲੱਗੇ। ਜਿਹੜਾ ਮੱਥੇ ਲੱਗਦਾ ਅਤੇ ਜੋ ਦਰਸ਼ਨ ਪਾਉਂਦਾ ਤੇ ਬਚਨ ਸੁਣਦਾ, ਓਹੋ ਹੀ ਨਿਹਾਲ ਹੋ ਜਾਂਦਾ। ਉਸ ਪਾਪੀ ਜੀਉੜੇ ਦੇ ਸਾਰੇ ਪਾਪ ਇਉਂ ਕੱਟੇ ਜਾਂਦੇ, ਜਿਵੇਂ ਤੇਜ਼ ਕਰਦ (ਚਾਕੂ) ਨਾਲ ਖਰਬੂਜਾ ਕੱਟਿਆ ਜਾਂਦਾ ਹੈ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਜਗਿਆਸੂ ਸ਼ਰਧਾਲੂ, ਸਿੱਖ ਅਤੇ ਮਾਈਆਂ ਬੀਬੀਆਂ ਧਰਮਸਾਲਾ ਦੇ ਬੂਹੇ ਅਗੇ ਆ ਖਲੋਂਦੀਆਂ ਕਿ ਸਾਹਿਬਾਂ ਦੇ ਕਿਵੇਂ ਨਾ ਕਿਵੇਂ ਦਰਸ਼ਨ ਹੋ ਜਾਣ। ਜੇ ਰੋਗੀ ਨੇ ਦੀਦਾਰ ਪਾਇਆ ਤਾਂ ਉਹ ਅਰੋਗ ਹੋ ਗਿਆ, ਜੇ ਜੋਗੀ ਨੇ ਦਰਸ਼ਨ ਕੀਤਾ ਤਾਂ ਉਹ ਮੁਕਤ ਹੋ ਗਿਆ ਤੇ ਜੇ ਭੋਗੀ ਨੇ ਦਾਤੇ ਨੂੰ ਦੇਖਿਆ ਤਾਂ ਉਹ ਭਗਤ ਹੋ ਗਿਆ। ਮਮਤਾ ਕੁਠੀਆਂ ਮਾਵਾਂ ਆਪਣੇ ਪੁੱਤਰਾਂ ਨੂੰ ਕੁਛੜ ਚੁੱਕੀ, ਇਸ ਤਰ੍ਹਾਂ ਨੱਠੀਆਂ ਆਉਂਦੀਆਂ ਜਿਵੇਂ ਗਊ ਹਰੇ ਪਠਿਆਂ ਤੇ ਵੱਛੇ ਵਲ ਜਾਂਦੀ ਹੈ। ਉਹ ਆਪਣੇ ਪੁੱਤਰਾਂ ਸਮੇਤ ਬਾਲ ਗੁਰੂ ਜੀ ਦੇ ਦਰਸ਼ਨ ਦੀਦਾਰ ਕਰਦੀਆਂ ਸਨ।

ਸਤਵਾਦੀ ਸਤਿਗੁਰੂ ਜੀ ਦੇ ਮੁਖੋਂ ਜੋ ਬਚਨ ਨਿਕਲਦਾ ਉਹ ਸੱਤ ਹੁੰਦਾ ਜੇ ਕਿਸੇ ਨੂੰ ਆਖਦੇ ਤੂੰ ਧਣੀ ਹੈਂ ਤਾਂ ਉਹ ਦੌਲਤ ਮੰਦ ਹੋ ਜਾਂਦਾ, ਕਿਸੇ ਨੂੰ ਕਹਿੰਦੇ ਕਿ ਤੂੰ ਭਗਤ ਹੈਂ ਤਾਂ ਉਹ ਸੱਚਮੁਚ ਭਗਤੀ ਕਰਨ ਲਗ ਪੈਂਦਾ। ਜੋਤਸ਼ੀਆਂ ਤੇ ਵੈਦਾਂ ਦੇ ਘਰਾਂ ਦੀ ਤਰ੍ਹਾਂ ਮਾਤਾ ਗੁਜਰੀ ਦੇ ਘਰ ਅਗੇ ਵੀ ਸਵੇਰ ਤੋਂ ਸ਼ਾਮ ਤਕ ਭੀੜ ਲਗੀ ਰਹਿੰਦੀ।

ਸੁਗੰਧੀ ਵਾਂਗ ਇਹ ਖਬਰ ਸਾਰੇ ਪਟਨੇ ਵਿਚ ਖਿਲਰ ਗਈ ਕਿ ਪਟਨੇ ਦੇ ਸਾਲਸਰਾਏ ਦੀ ਧਰਮਸਾਲਾ ਵਿਚ ਮਦਰ ਦੇਸ (ਪੰਜਾਬ) ਤੋਂ ਆਏ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਐਸੇ ਬਾਲਕ ਨੇ ਜਨਮ ਲਿਆ ਹੈ, ਜੋ ਬਚਪਨ ਤੋਂ ਹੀ ਰਿਧੀਆਂ ਸਿਧੀਆਂ ਦਾ ਮਾਲਕ ਹੈ।

ਇਹ ਕੰਨਸੋ ਇਕ ਐਸੀ ਮਾਤਾ ਨੇ ਸੁਣੀ ਜਿਸਦਾ ਪੁਤ੍ਰ ਚੰਦ੍ਰੇ ਤਾਪ ਨਾਲ ਰੋਗੀ ਸੀ। ਦਸ ਸਾਲ ਦੇ ਬੱਚੇ ਦਾ ਲਹੂ ਤਾਪ ਨੇ ਇਸ ਤਰ੍ਹਾਂ ਪੀ ਲਿਆ ਸੀ ਜਿਵੇਂ ਜੇਠ ਦੇ ਦਿਨਾਂ ਦਾ ਰਾਹੀ ਠੰਡੇ ਜਲ ਦੀ ਸਾਰੀ ਮਸ਼ਕ ਪੀ ਜਾਂਦਾ ਹੈ। ਲਹੂ ਪੀ ਕੇ ਬੱਚੇ ਨੂੰ ਹੱਡੀਆਂ ਦੀ ਮੁਠੀ ਕਰਕੇ ਵੀ ਤਾਪ ਉਸਦਾ ਪਿੱਛਾ ਨਹੀਂ ਸੀ ਛੱਡਦਾ। ਨੈਣਾਂ ਵਿਚ ਅੱਥਰੂ ਤੇ ਦਿਲ ਵਿਚ ਸ਼ਰਧਾ ਰੱਖਕੇ ਓਹ ਮਾਤਾ ਆਪਣੇ ਬੱਚੇ ਨੂੰ ਲੈ ਆਈ। ਉਸ ਨੇ ਪੁੱਤ੍ਰ ਦਾ ਮੰਜਾ ਧਰਮਸਾਲਾ ਦੇ ਬਾਹਰ ਰੱਖ ਦਿਤਾ। ਓਹ

ਉਡੀਕ ਕਰਨ ਲੱਗੀ ਕਿ ਕਦੋਂ ਧਰਮਸਾਲਾ ਦਾ ਬੂਹਾ ਖੁਲ੍ਹਦਾ ਹੈ ਤੇ ਕਦੋਂ ਮਾਲਕ ਰੂਪ (ਗੁਰੂ) ਗੋਬਿੰਦ ਰਾਇ ਜੀ ਬਾਹਰ ਆਉਂਦੇ ਹਨ। ਜਿਉਂ ਹੀ ਬਾਹਰ ਆਉਣਗੇ ਤਿਉਂ ਹੀ ਓਹ ਬੇਨਤੀ ਕਰੇਗੀ। ਪੁੱਤ੍ਰ ਵਾਸਤੇ ਜੀਵਨ ਦਾਨ ਮੰਗੇਗੀ।

ਸੂਰਜ ਚੜ੍ਹਨ ਦੇ ਨਾਲ ਹੀ ਧਰਮਸਾਲਾ ਦਾ ਦਰਵਾਜ਼ਾ ਖੁਲ੍ਹਿਆ, ਦਰਵਾਜ਼ੇ ਦੇ ਖੁਲ੍ਹਣ ਪਿਛੋਂ ਦਾਸੀ ਦੀ ਉਂਗਲੀ ਲੱਗਕੇ ਮੇਹਰਾਂ ਦੇ ਦਾਤੇ ਬਾਹਰ ਆਏ। ਉਹਨਾਂ ਨੇ ਗੰਗਾ ਕਿਨਾਰੇ ਫਿਰਨ ਵਾਸਤੇ ਜਾਣਾ ਸੀ। ਸਾਹਿਬਾਂ ਨੂੰ ਦੇਖ ਕੇ ਬੀਮਾਰ ਬੱਚੇ ਦੀ ਮਾਤਾ ਨੇ ਦੋਵੇਂ ਹੱਥ ਜੋੜ ਬੇਨਤੀ ਕੀਤੀ—'ਹੇ ਦਾਤਾ! ਮੇਹਰ ਕਰੋ, ਕ੍ਰਿਪਾ ਦ੍ਰਿਸ਼ਟੀ ਨਾਲ ਮੇਰੇ ਬੱਚੇ ਨੂੰ ਅਰੋਗਤਾ ਬਖਸ਼ੋ। ਦੇਖੋ ਕਿਵੇਂ ਮੌਤ ਨਾਲ ਘੁਲ ਰਿਹਾ ਹੈ। ਨਿਰਾ ਹੱਡੀਆਂ ਦੀ ਮੁੱਠ ਰਹਿ ਗਿਆ ਹੈ, ਕਰੋ ਕ੍ਰਿਪਾ! ਇਕ ਤੁਸਾਂ ਦਾ ਆਸਰਾ ਹੈ। ਹੋਰ ਸਾਰੇ ਆਸਰੇ ਟੁੱਟ ਗਏ ਹਨ। ਦਇਆ ਕਰੋ! ਮੂੰਹ ਵਿਚ ਘਾਹ ਲੈ ਕੇ ਬੇਨਤੀਆਂ ਕਰ ਰਹੀ ਹਾਂ। ਆਪ ਸਰਬ ਕਲਾ ਸੰਪੂਰਨ ਦਾਤਾ ਹੋ, ਦਇਆ ਦੇ ਸਾਗਰ ਹੋ।'

ਸਾਹਿਬ ਰੁਕ ਗਏ, ਇਕ ਮਾਤਾ ਦੇ ਅੱਥਰੂ ਨਾ ਦੇਖ ਸਕੇ। ਉਹਦੇ ਹਿਰਦੇ ਦੀ ਪੁਕਾਰ ਨੂੰ ਸੁਣਿਆ ਤੇ ਮੰਜੀ ਦੇ ਲਾਗੇ ਹੋ ਕੇ ਬਚਨ ਕੀਤਾ—'ਹੇ ਮਾਤਾ! ਧੀਰਜ ਕਰ ਤੇਰਾ ਪੁੱਤਰ ਰਾਜੀ ਹੈ। ਇਸ ਦੀ ਉਮਰ ਵੱਡੀ ਏ।' ਇਹ ਬਚਨ ਕਰਕੇ ਸਾਹਿਬ ਮੁਸਕਰਾਂਦੇ ਹੋਏ ਅਗੇ ਨਿਕਲ ਗਏ।

ਸਤਿਗੁਰੂ ਜੀ ਦਾ ਬਚਨ ਸੁਣ ਕੇ ਮਾਤਾ ਨੂੰ ਹੌਂਸਲਾ ਹੋਇਆ। ਉਸ ਨੇ ਬੱਚੇ ਦੀ ਮੰਜੀ ਚੁਕਵਾਈ ਤੇ ਘਰ ਲੈ ਆਈ। ਪੂਰੇ ਪੰਦਰਾਂ ਦਿਨਾਂ ਪਿਛੋਂ ਬੱਚਾ ਤੁਰਨ ਫਿਰਨ ਲੱਗ ਪਿਆ। ਹੌਲੀ-ਹੌਲੀ ਨੌ-ਬਰ-ਨੌ ਹੋ ਗਿਆ। ਖੁਸ਼ੀਆਂ ਕੀਤੀਆਂ ਬਹੁਤ ਸਾਰਾ ਧਨ ਪਦਾਰਥ ਲੈ ਕੇ ਮਾਤਾ ਗੁਜਰੀ ਜੀ ਪਾਸ ਆਈ। ਮਾਤਾ ਜੀ ਨੂੰ ਅਤੇ ਸਾਹਿਬਜ਼ਾਦੇ ਗੋਬਿੰਦਰਾਇ ਜੀ ਨੂੰ ਮੱਥਾ ਟੇਕਿਆ। ਬੱਚੇ ਨੂੰ ਮੱਥਾ ਟਿਕਾਇਆ ਤੇ ਨਿਹਾਲ ਨਿਹਾਲ ਹੋ ਗਈ। ਉਸਦਾ ਪੁੱਤਰ ਬਹੁਤ ਵੱਡੀ ਉਮਰ ਵਾਲਾ ਹੋਇਆ ਹੈ। ਇਸ ਤਰ੍ਹਾਂ ਦਾਤੇ ਨੇ ਹਜ਼ਾਰਾਂ ਨੂੰ ਤਾਰਿਆ।

ਸਮਾਂ ਬੀਤਦਾ ਗਿਆ, (ਸਤਿਗੁਰੂ) ਗੋਬਿੰਦ ਰਾਇ ਜੀ ਸੁੰਦਰ ਬਸਤਰ, ਗਹਿਣੇ ਤੇ ਨਿਕੇ-ਨਿਕੇ ਪੈਰੀਂ ਮੌਜੇ ਪਹਿਨ ਕੇ ਠੁਮਕ ਠਮਕ ਕਰਦੇ ਹੋਏ ਬੱਚਿਆਂ ਨਾਲ ਖੇਡਣ ਜਾਣ ਲਗੇ। ਮਨਮੋਹਣੇ ਮਨ, ਹਰ ਪਾਸੇ ਸਤਿਕਾਰੇ ਜਾਣ ਲੱਗੇ। ਹਾਣੀ ਬਾਲ ਉਹਨਾਂ ਨੂੰ ਆਪਣਾ ਸਰਦਾਰ ਸਮਝਦੇ ਸਨ। ਖੇਡਾਂ ਦਾ ਢੰਗ ਬਚਪਨ ਤੋਂ

ਹੀ ਨਿਰਾਲਾ ਸੀ। ਬਸ ਸ਼ਸਤਰ ਵਿਦਿਆ ਸਿੱਖਣ ਤੇ ਯੁਧ ਕਰਨ ਦੇ ਸਾਰੇ ਪੈਂਤੜੇ ਆਉਂਦੇ ਸਨ। ਸਾਰੇ ਬੱਚਿਆਂ ਨੂੰ ਦੋਹਾਂ ਟੋਲੀਆਂ ਵਿਚ ਵੰਡ ਲੈਂਦੇ ਤੇ ਫਿਰ ਫਰਜੀ ਲੜਾਈ ਲੜਦੇ ਦੇਖਦੇ।

ਉਸ ਸਮੇਂ ਪਟਨੇ ਦਾ ਹਾਕਮ ਮੁਸਲਮਾਨ ਨਵਾਬ ਸੀ। ਓਹ ਨਵਾਬ ਜਦੋਂ ਆਪਣੇ ਮਹਿਲਾਂ ਵਿਚੋਂ ਬਾਹਰ ਆਉਂਦਾ ਤਾਂ ਓਹਦੇ ਨਾਲ ਬਹੁਤ ਸਾਰੇ ਅਹਿਲਕਾਰ ਤੇ ਨੌਕਰ ਚਾਕਰ ਹੁੰਦੇ। ਸਾਰੇ ਸ਼ਹਿਰ ਦੇ ਨਰ ਨਾਰੀ (ਬਾਲ ਬੁਢੇ) ਉਸਨੂੰ ਝੁਕ-ਝੁਕ ਕੇ ਸਲਾਮ ਕਰਦੇ। ਜਿਨ੍ਹਾਂ ਨੇ ਕੋਈ ਫਰਿਆਦ ਕਰਨੀ ਹੁੰਦੀ ਓਹ ਤਾਂ ਰਾਹ ਵਿਚ ਲੇਟ ਹੀ ਜਾਂਦੇ। ਇਹ ਰਿਵਾਜ ਤੁਰਿਆ ਆਉਂਦਾ ਸੀ ਕਿ ਜੇਕਰ ਕਿਸੇ ਨਾ ਕਿਸੇ ਕਾਰਨ ਕੋਈ ਨਵਾਬ ਨੂੰ ਸਲਾਮ ਨਾ ਕਰੇ ਤਾਂ ਉਸ ਦੀ ਜਵਾਬ ਤਲਬੀ ਹੁੰਦੀ ਸੀ। ਕਈਆਂ ਨੂੰ ਬਹੁਤ ਕਰੜੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ, ਖਾਸ ਕਰਕੇ ਹਿੰਦੂਆਂ ਨੂੰ ਜ਼ਰੂਰ ਹੀ ਝੁਕ ਕੇ ਸਲਾਮ ਕਰਨਾ ਪੈਂਦਾ। ਮੁਸਲਮਾਨਾਂ ਨਾਲੋਂ ਹਿੰਦੂਆਂ ਉਤੇ ਸਖਤੀ ਜ਼ਿਆਦਾ ਸੀ।

ਇਕ ਦਿਨ ਐਸਾ ਸਬੱਬ ਬਣਿਆ ਕਿ ਨਵਾਬ ਆ ਰਿਹਾ ਸੀ। ਉਹਦੇ ਆਉਣ ਤੋਂ ਪਹਿਲਾਂ ਸਤਿਗੁਰੂ ਜੀ ਆਪਣੇ ਹਾਣੀਆਂ ਤੇ ਆਪ ਤੋਂ ਵੱਡੇ ਬਾਲਕਾਂ ਨਾਲ ਖੇਡ ਰਹੇ ਸਨ। ਸਾਹਿਬਾਂ ਨੇ ਜਦੋਂ ਦੇਖਿਆ ਕਿ ਨਵਾਬ ਆ ਰਿਹਾ ਹੈ ਤਾਂ ਸਾਹਿਬਾਂ ਨੇ ਸਾਥੀ ਮੁੰਡਿਆਂ ਨੂੰ ਹੁਕਮ ਦਿਤਾ—'ਕੋਈ ਨਵਾਬ ਨੂੰ ਸਲਾਮ ਨਾ ਕਰੇ ਸਗੋਂ ਮਖੌਲ ਕੀਤਾ ਜਾਵੇ। ਅਸੀਂ ਕਿਸੇ ਦੇ ਅਧੀਨ ਨਹੀਂ, ਡਰਿਓ ਨਾ।'

ਨਵਾਬ ਨੇੜੇ ਆਇਆ, ਉਸਦੇ ਅਹਿਲਕਾਰ ਉਹਦੇ ਅੱਗੇ-ਅੱਗੇ ਸਨ। ਉਹ ਸਾਰਿਆਂ ਨੂੰ ਦੱਸੀ ਜਾਂਦੇ ਸਨ—ਨਵਾਬ ਸਾਹਿਬ ਦੀ ਸੁਆਰੀ ਆ ਰਹੀ ਹੈ। ਉਠ ਕੇ ਖਲੋ ਜਾਵੋ, ਸਲਾਮ ਕਰੋ। ਅਹਿਲਕਾਰ ਦੀ ਜ਼ਬਾਨੋਂ ਇਹ ਸ਼ਬਦ ਸੁਣ ਕੇ ਮੁੰਡੇ 'ਕੱਠੇ ਹੋ ਕੇ ਖਲੋ ਗਏ। ਨਵਾਬ ਪੂਰੀ ਸ਼ਾਨ ਨਾਲ ਆ ਰਿਹਾ ਸੀ। ਜਦੋਂ ਬਰੋਬਰ ਤੇ ਆਇਆ ਤਾਂ ਹੋਰ ਸਾਰਿਆਂ ਸਲਾਮ ਕੀਤੀ ਪਰ ਮੁੰਡਿਆਂ ਨੇ ਸਲਾਮ ਨਾ ਕੀਤੀ, ਉਹ ਅਗੋਂ ਹੱਸਣ ਲੱਗ ਪਏ। ਉਸ ਹਾਸੇ ਨੂੰ ਮਖੌਲ ਸਮਝਿਆ ਪਰ ਸਤਿਗੁਰੂ ਜੀ ਦੇ ਚਿਹਰੇ ਦਾ ਐਸਾ ਪ੍ਰਭਾਵ ਪਿਆ ਕਿ ਨਵਾਬ ਤੇ ਨਵਾਬ ਦੇ ਅਹਿਲਕਾਰਾਂ ਨੂੰ ਹੌਂਸਲਾ ਨਾ ਪਿਆ ਕਿ ਉਹ ਕੁਝ ਕਹਿਣ। ਮਨ ਵਿਚ ਹੀ ਸੜਦੇ ਕੁੜਦੇ ਅਗੇ ਚਲੇ ਗਏ। ਉਸ ਸਮੇਂ ਹਿੰਦੂ ਮਾਪਿਆਂ ਦੇ ਮਨਾਂ ਉਤੇ ਮੁਗਲ ਰਾਜ ਦਾ ਬੜਾ ਰੋਅਬ ਸੀ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਉਹਨਾਂ ਦੇ ਪੁੱਤਰਾਂ ਨੇ

ਅੱਜ ਨਵਾਬ ਸਾਹਿਬ ਨੂੰ ਸਲਾਮ ਨਹੀਂ ਕੀਤਾ ਤੇ ਨਵਾਬ ਦੀ ਕ੍ਰੋਪੀ ਦਾ ਸ਼ਿਕਾਰ ਉਨ੍ਹਾਂ ਨੂੰ ਹੋਣਾ ਪਵੇਗਾ ਤਾਂ ਉਹ ਘਬਰਾ ਗਏ। ਹਰ ਇਕ ਮਾਂ ਬਾਪ ਨੇ ਆਪਣੇ ਪੁੱਤਰ ਨੂੰ ਝਿੜਕਿਆ। ਕਈਆਂ ਨੇ ਗੁਸੇ ਵਿਚ ਆ ਕੇ ਮਾਰਿਆ ਵੀ ਕਿ ਉਸਨੇ ਨਵਾਬ ਸਾਹਿਬ ਨੂੰ ਸਲਾਮ ਕਿਉਂ ਨਹੀਂ ਕੀਤਾ ? ਪਰ ਮੁੰਡੇ ਅਗੋਂ ਉੱਤਰ ਦੇਂਦੇ ਰਹੇ—'ਅਸਾਂ ਨੂੰ ਬਾਬਾ ਜੀ (ਸਾਹਿਬਜ਼ਾਦੇ) ਨੇ ਰੋਕਿਆ ਸੀ। ਓਹ ਆਖਦੇ ਹਨ ਤੁਰਕ ਹਾਕਮ ਨੂੰ ਸਲਾਮ ਨਹੀਂ ਕਰਨਾ ਚਾਹੀਦਾ।'

ਸੱਚਾਈ ਦੀ ਫਤਹ ਹੋਈ। ਹੌਲੀ-ਹੌਲੀ ਅਗਿਆਨੀ ਤੇ ਗੁਲਾਮ ਮਾਪਿਆਂ ਨੂੰ ਪਤਾ ਲੱਗ ਗਿਆ ਕਿ ਉਹ ਗਲਤੀ ਤੇ ਹਨ ਤੇ ਉਹਨਾਂ ਦੇ ਮੁੰਡੇ ਸੱਚਾਈ ਤੇ ਹਨ। ਸੱਚਮੁਚ ਹੀ ਤੁਰਕ ਹਾਕਮ ਨੂੰ ਸਲਾਮ ਨਹੀਂ ਕਰਨੀ ਚਾਹੀਦੀ ਕਿਉਂਕਿ ਉਹ ਜ਼ੁਲਮ ਕਰਦੇ ਹਨ।

## ੫. ਪੰਡਤ ਸ਼ਿਵਦੱਤ ਦੀ ਸਾਖੀ

ਗੰਗਾ ਕਿਨਾਰੇ (ਪਟਨੇ ਵਿਚ) ਅਨੇਕ ਛੋਟੇ-ਛੋਟੇ ਮੰਦਰ ਸਨ। ਉਹਨਾਂ ਮੰਦਰਾਂ ਦੇ ਵਿੱਚ ਠਾਕਰਾਂ ਦੀਆਂ ਮੂਰਤਾਂ ਸਨ। ਉਹਨਾਂ ਮੂਰਤਾਂ ਦੀ ਪੂਜਾ ਕਰਨ ਵਾਲੇ ਅਨੇਕਾਂ ਪੰਡਤ ਸਨ। ਭੋਲੇ ਲੋਕ ਸਮਝਦੇ ਸਨ ਕਿ ਠਾਕਰਾਂ ਦੇ ਪੁਜਾਰੀ ਪੰਡਤਾਂ ਨੇ ਭਗਵਾਨ ਦੇ ਦਰਸ਼ਨ ਕਰ ਲਏ ਹਨ ਤੇ ਇਹ ਕਲਿਆਣ ਪਰਾਪਤ ਕਰ ਚੁਕੇ ਹਨ ਪਰ ਉਹਨਾਂ ਨੂੰ ਨਾ ਭਗਵਾਨ ਦੇ ਦਰਸ਼ਨ ਹੋਏ ਸਨ ਤੇ ਨਾ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ ਸੀ। ਓਹ ਤਾਂ ਪੱਥਰਾਂ ਦੀ ਪੂਜਾ ਕਰ-ਕਰ ਕੇ ਮਨ ਨੂੰ ਪੱਥਰ ਬਣਾ ਚੁਕੇ ਸਨ।

ਐਸੇ ਪੰਡਤਾਂ ਵਿਚ ਇਕ ਸ਼ਿਵਦੱਤ ਪੰਡਤ ਸੀ। ਇਹ ਪੰਡਤ ਵੇਦਾਂ ਸ਼ਾਸਤਰਾਂ ਦਾ ਪਾਠੀ, ਪੂਜਾ ਤੇ ਕਿਰਿਆ-ਕਰਮ ਵਾਲਾ ਸੀ। ਇਸ ਦੀ ਕਥਾ ਸੁਣ ਕੇ ਇਸ ਦੀ ਕੀਤੀ ਪੂਜਾ ਨੂੰ ਦੇਖ ਕੇ ਅਤੇ ਇਸਦੀ ਮੰਦਰਾਂ ਵਿਚ ਸਮਾਧੀ ਤੌਰ ਤੇ ਸੂਰਤ ਨੂੰ ਤਕ ਕੇ ਲੋਕ ਅਨੁਭਵ ਕਰਦੇ ਸਨ ਕਿ ਸ਼ਿਵਦੱਤ ਹੁਣ ਖੁਦ ਭਗਵਾਨ ਰੂਪ ਹੋ ਚੁਕਾ ਹੈ। ਭੋਲੇ ਲੋਕੀ ਉਹਦੇ ਕੋਲੋਂ ਮੁਰਾਦਾਂ ਹਾਸਲ ਕਰਨ ਵਾਸਤੇ ਆਉਂਦੇ ਸਨ ਪਰ ਓਹਦੇ ਮਨ ਦੀ ਅਵਸਥਾ ਨਿਰਾਲੀ ਸੀ। ਓਹ ਤਾਂ ਸ਼ਾਂਤੀ ਤੇ ਭਗਵਾਨ ਦੇ ਦਰਸ਼ਨ ਕਰਨ ਵਾਸਤੇ ਤੜਫਦਾ ਰਹਿੰਦਾ ਸੀ। ਉਸਨੂੰ ਨਾ ਰਾਤ ਨੀਂਦ

ਆਉਂਦੀ ਸੀ ਤੇ ਨਾ ਦਿਨੇ ਮਨ ਨੂੰ ਸ਼ਾਂਤੀ ਹੁੰਦੀ ਸੀ। ਓਹ ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮਚੰਦ੍ਰ ਜੀ ਦੀਆਂ ਮੂਰਤੀਆਂ ਦਾ ਧਿਆਨ ਧਰ ਕੇ ਬੈਠਦਾ। ਦੋਹਾਂ ਰੂਪਾਂ ਦੇ ਵਿਚ ਭਗਵਾਨ ਉਸ ਨੂੰ ਦਰਸ਼ਨ ਨਾ ਦੇਂਦਾ, ਉਹ ਵਿਆਕੁਲ ਚਿੱਤ ਰਹਿੰਦਾ।

ਇਕ ਦਿਨ ਉਹ ਠਾਕੁਰ ਪੂਜਾ ਕਰਨ ਪਿਛੋਂ ਗੰਗਾ ਦੇ ਕਿਨਾਰੇ ਸਮਾਧੀ ਲਾ ਕੇ ਬੈਠ ਗਿਆ। ਸਵੇਰ ਦਾ ਵੇਲਾ ਸੀ। ਪੂਰਬ ਵਲੋਂ ਚੜ੍ਹਦੇ ਸੂਰਜ ਦੀਆਂ ਕਿਰਨਾਂ ਓਹਦੇ ਚਿਹਰੇ ਉਤੇ ਪੈਂਦੀਆਂ ਸਨ। ਉਸਨੇ ਮਨ ਹੀ ਮਨ ਫੈਸਲਾ ਕੀਤਾ ਸੀ ਕਿ ਸ੍ਰੀ ਕ੍ਰਿਸ਼ਨ ਰੂਪ ਵਿਚ ਜ਼ਰੂਰ ਭਗਵਾਨ ਦੇ ਦਰਸ਼ਨ ਕਰੇਗਾ। ਉਸ ਨੇ ਚਿੱਤ ਜੋੜਨ ਦਾ ਯਤਨ ਕੀਤਾ। ਭਗਵਾਨ ਨੇ ਉਸ ਤੇ ਦਇਆ ਦ੍ਰਿਸ਼ਟੀ ਕੀਤੀ, ਉਸ ਦੀ ਮਨੋਕਾਮਨਾ ਪੂਰਨ ਕਰਨ ਵਾਸਤੇ ਨਵਾਂ ਹੀ ਕੌਤਕ ਰਚ ਦਿਤਾ।

ਓਹ ਕੌਤਕ ਇਹ ਕਿ ਬਾਲ ਰੂਪ ਸਾਹਿਬਜ਼ਾਦੇ ਗੋਬਿੰਦਰਾਇ ਜੀ ਦੇ ਮਾਸੂਮ ਤੇ ਪ੍ਰੇਮ ਭਰੇ ਮਨ ਨੂੰ ਪ੍ਰੇਰਨਾ ਕੀਤੀ ਕਿ ਉਹ ਸ਼ਿਵਦੱਤ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਰੂਪ ਧਾਰਨ ਕਰ ਕੇ ਦਰਸ਼ਨ ਦੇਣ। ਓਸੇ ਤਰ੍ਹਾਂ ਦਰਸ਼ਨ ਹੋਣ ਜਿਵੇਂ ਬਿੰਦ੍ਰਾਬਨ ਤੇ ਗੋਕਲ ਦੇ ਵਾਸੀਆਂ ਨੂੰ ਬਾਲਕ ਰੂਪ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਹੋਇਆ ਕਰਦੇ ਸਨ।

ਸਾਹਿਬ ਘਰੋਂ ਨਿਕਲੇ, ਦੋਂਹ ਬਾਲਕਾਂ ਨੂੰ ਨਾਲ ਲਿਆ ਤੇ ਕਿਹਾ—'ਚਲੋ ਗੰਗਾ ਇਸ਼ਨਾਨ ਕਰੀਏ। ਖੇਡੀਏ ਤੇ ਮੌਜਾਂ ਕਰੀਏ। ਇਹ ਆਖਕੇ ਨੱਸੇ-ਨੱਸੇ ਗੰਗਾ ਕਿਨਾਰੇ ਚਲੇ ਗਏ। ਸਾਹਿਬਾਂ ਨੂੰ ਇੰਵ ਪ੍ਰਤੀਤ ਹੋਇਆ ਜਿਵੇਂ ਕੋਈ ਉਨ੍ਹਾਂ ਨੂੰ ਅਵਾਜ਼ਾਂ ਮਾਰ ਕੇ ਆਖ ਰਿਹਾ ਸੀ—'ਛੇਤੀ ਆਓ ਦੇਰ ਨਾ ਕਰੋ, ਆਓ! ਛੇਤੀ ਆਓ!!'

ਇਹ ਅਗੰਮੀ ਅਵਾਜ ਪੰਡਤ ਸ਼ਿਵਦੱਤ ਦੇ ਹਿਰਦੇ ਦੀ ਸੀ। ਉਹ ਦਰਸ਼ਨ ਵਾਸਤੇ ਤੜਪ ਰਿਹਾ ਸੀ। ਪ੍ਰਮੇਸ਼ਵਰ ਅੱਜ ਪੰਡਤ ਦੀਆਂ ਮਨੋ ਕਾਮਨਾ ਪੂਰੀਆਂ ਕਰਨ ਤੇ ਤੁਲੇ ਹੋਏ ਹਨ। ਸਾਹਿਬ ਖੇਡਦੇ-ਖੇਡਦੇ ਇਕੱਲੇ ਹੀ ਉਸ ਪਾਸੇ ਨੂੰ ਚਲੇ ਗਏ, ਜਿਧਰ ਪੰਡਤ ਸ਼ਿਵਦੱਤ ਜੀ ਸਨ, ਉਹਨਾਂ ਦੇ ਕੋਲ ਹੀ ਜਾ ਪੁਜੇ।

ਪੰਡਤ ਸ਼ਿਵਦੱਤ ਨੇ ਸਮਾਧੀ ਲਾਈ ਹੋਈ ਸੀ। ਉਹਦੇ ਨੈਣ ਮੁੰਦੇ ਹੋਏ ਸਨ ਤੇ ਉਹ ਇਕੱਲਾ ਬੈਠਾ ਹੋਇਆ ਸੀ। ਸਤਿਗੁਰੂ ਜੀ ਉਸ ਦੇ ਕੋਲ ਚਲੇ ਗਏ। ਕੋਲ ਜਾ ਕੇ ਓਹਦੇ ਕੰਨ ਵਿਚ ਕਹਿਣ ਲਗੇ—'ਪੰਡਤ ਜੀ!'

ਉਸ ਇਕ ਸ਼ਬਦ 'ਪੰਡਤ ਜੀ' ਨੇ ਉਹਨਾਂ ਦੇ ਸਾਰੇ ਤਨ ਨੂੰ ਥਰਥਰਾ ਦਿੱਤਾ।

ਉਸ ਨੂੰ ਅਨੁਭਵ ਹੋਇਆ ਕਿ ਭਗਵਾਨ ਜੀ ਆ ਪੁਜੇ ਹਨ ।

ਜਿਸ ਵੇਲੇ ਦੀ ਉਡੀਕ ਸੀ ਉਹ ਆ ਗਿਆ । ਅਜੇ ਉਹਨਾਂ ਨੈਣ ਨਹੀਂ ਸਨ ਖੋਹਲੇ ਕਿ ਸਾਹਿਬਾਂ ਨੇ ਫਿਰ ਕਿਹਾ—'ਪੰਡਤ ਜੀ ! ਝਾਅ ।'

ਹੁਣ ਨੈਣ ਮੁੰਦੇ ਨਾ ਰਹੇ ਕੌਂਲ ਫੁੱਲ ਤੇ ਸੂਰਜ ਮੁਖੀ ਫੁਲ ਵਾਂਗ ਖੁਲ੍ਹ ਗਏ। ਖੁਲ੍ਹੇ ਨੈਣਾਂ ਨਾਲ ਸਾਹਮਣੇ ਦੇਖਿਆ ਤਾਂ ਕੁਝ ਵੀ ਨਹੀਂ ਸੀ । ਛੇਤੀ ਨਾਲ ਪਿਛੇ ਮੁੜ ਕੇ ਦੇਖਿਆ । ਪਿਛਲੇ ਪਾਸੇ ਸਤਿਗੁਰੂ ਜੀ ਖਲੋਤੇ ਮੁਸਕਰਾ ਰਹੇ ਸਨ । ਪ੍ਰਭੂ ਨੇ ਮਾਇਆ ਦਾ ਐਸਾ ਪਾਸਾਰਾ ਕੀਤਾ ਕਿ ਪੰਡਤ ਜੀ ਨੂੰ ਸ੍ਰੀ ਕ੍ਰਿਸ਼ਨ ਦਾ ਪ੍ਰਤੱਖ ਦਰਸ਼ਨ ਹੋਇਆ । ਜਮਨਾ ਕਿਨਾਰੇ ਜਿਵੇਂ ਕਦੀ ਉਹ ਬੰਸਰੀ ਹੱਥ ਵਿਚ ਫੜ ਕੇ ਤੇ ਜੰਗਲੀ ਫੁੱਲਾਂ ਦੀ ਫੂਲ ਮਾਲਾ ਪਾ ਕੇ ਮੁਸਕਰਾਇਆ ਕਰਦੇ ਸਨ । ਪੰਡਤ ਨਿਹਾਲ ਹੋ ਗਿਆ। ਉਠ ਕੇ ਚਰਨਾਂ ਉਪਰ ਮੱਥਾ ਟੇਕਿਆ। ਖੁਸ਼ੀਆਂ ਦੇ ਹੁਲਾਰੇ ਆਏ । ਉਹਨਾਂ ਹੁਲਾਰਿਆਂ ਨੇ ਓਹਦੇ ਮਨ ਤਨ ਨੂੰ ਨਚਾ ਦਿਤਾ ।

'ਹੇ ਭਗਵਾਨ ! ਮੇਰੇ ਤੇ ਮੇਹਰ ਕਰੋ, ਦਇਆ ਕਰੋ ਮੈਂ ਇਕ ਪਾਪੀ ਜੀਵ ਹਾਂ। ਮੇਰੀ ਕਲਿਆਣ ਹੋਵੇ । ਦਿਮਾਗ ਵਿਚ ਗਿਆਨ ਦਾ ਪ੍ਰਕਾਸ਼ ਹੋਵੇ ।' ਸ਼ਿਵਦੱਤ ਦੇ ਤਰਲੇ ਸਨ।

ਪ੍ਰਭੂ ਦੇ ਹੁਕਮ ਵਿਚ ਸਾਰੇ ਕਾਰਜ ਕਰਨ ਵਾਲੇ ਬਾਲਾ-ਪ੍ਰੀਤਮ ਜੀ ਮੁਸਕ੍ਰਾਉਂਦੇ ਹੱਸਦੇ ਤੇ ਉਛਲਦੇ ਹੋਏ ਆਪਣੇ ਸਾਥੀਆਂ ਵਲ ਨੱਠੇ ਆਏ । ਸ਼ਿਵਦੱਤ ਨੇ ਜਦੋਂ ਦੇਖਿਆ ਕਿ ਓਹਦਾ ਭਗਵਾਨ ਓਹਦੇ ਕੋਲੋਂ ਜਾ ਰਿਹਾ ਹੈ ਤਾਂ ਓਹ ਵੀ ਆਸਣ ਛੱਡ ਕੇ ਪਿਛੇ ਤੁਰ ਪਿਆ । ਉਸ ਨੇ ਅਗੇ ਹੋ ਕੇ ਫਿਰ ਚਰਨ ਫੜ ਲਏ ।

'ਪੰਡਤ ਜੀ ! ਤੁਸੀਂ ਨਿਹਾਲ ਹੋਏ।' ਸਤਿਗੁਰੁ ਜੀ ਦਾ ਬਚਨ ਸੀ ।

'ਮੈਂ ਨਿਹਾਲ ਹੋਇਆ ਨਿਹਾਲ ! ਸੱਚਮੁਚ ਮੈਂ ਨਿਹਾਲ ਹੋਇਆ ।' ਇਉਂ ਕਹਿੰਦਾ ਹੋਇਆ ਉਹ ਪ੍ਰਭੂ ਜਸ ਕਰਨ ਲੱਗਾ । ਉਸਨੇ ਬਾਲ ਸਤਿਗੁਰੂ ਜੀ ਨੂੰ ਆਪਣਾ ਗੁਰੂ ਧਾਰਨ ਕਰ ਲਿਆ।

ਪਟਨੇ ਦੇ ਨਰ ਨਾਰੀ ਹੈਰਾਨ ਹੋਏ । ਕਈਆਂ ਭੁੱਲੜਾਂ ਤੇ ਅਗਿਆਨੀਆਂ ਨੇ ਤਾਂ ਕਿਹਾ—'ਪੰਡਤ ਸ਼ਿਵਦੱਤ ਪਾਗਲ ਹੋ ਗਿਆ । ਇਕ ਮਾਸੂਮ ਬੱਚੇ ਨੂੰ ਆਪਣਾ ਗੁਰੂ ਤੇ ਭਗਵਾਨ ਸਮਝਣ ਲੱਗ ਪਿਆ ਹੈ । ਵਾਹ ਰੇ ਪੰਡਤ ਵਾਹ ! ਵੇਦ ਪੜ੍ਹ ਕੇ ਮਤ ਮਾਰੀ ਗਈ ।' ਪਰ ਜੇਹੜੇ ਚੰਗੇਰੀ ਸੂਝ-ਬੂਝ ਵਾਲੇ ਸਨ, ਉਹ ਪ੍ਰਸੰਨ ਸਨ ਉਨ੍ਹਾਂ ਵਿਚੋਂ ਕਈ ਬਚਨ ਕਰਦੇ ਸਨ—'ਸ਼ਿਵਦੱਤ ਨੇ ਆਖਰ

ਕੋਈ ਨਾ ਕੋਈ ਰੋਸ਼ਨੀ ਤੇ ਸ਼ਕਤੀ ਦੇਖੀ ਜ਼ਰੂਰ ਹੈ । ਇਕ ਬਾਲਕ ਦੀ ਪੂਜਾ ਕਰਨ ਲੱਗ ਪਿਆ ਹੈ । ਜਿਸ ਨੇ ਪੱਥਰ ਦੇ ਠਾਕੁਰਾਂ ਦੀ ਪੂਜਾ ਛੱਡ ਦਿਤੀ ਹੈ। ਜੋ ਬਾਲ ਰੂਪ ਸਾਹਿਬਜ਼ਾਦੇ ਨੂੰ ਮੱਥਾ ਟੇਕਦਾ ਤੇ ਉਹਨਾਂ ਦੇ ਪਿਛੇ-ਪਿਛੇ ਨੱਠਾ ਫਿਰਦਾ ਹੈ ।'

ਜਿਵੇਂ ਨਾਵੇਂ ਪਾਤਿਸ਼ਾਹ ਨੂੰ ਮੱਖਣ ਸ਼ਾਹ ਲੁਬਾਣੇ ਨੇ ਪ੍ਰਗਟ ਕੀਤਾ ਸੀ ਤਿਵੇਂ ਸ਼ਿਵਦੱਤ ਨੇ ਸਾਰੇ ਪਟਨੇ ਵਿਚ ਢੰਡੋਰਾ ਫੇਰ ਦਿਤਾ—'ਓ ਭੁਲੀ ਲੋਕਾਈ ਪੱਥਰ ਦੇ ਠਾਕੁਰ ਵਿਚ ਕੁਝ ਨਹੀਂ । ਓਹ ਨਿਰੇ ਪੱਥਰ ਹਨ । ਆਓ ਜੇ ਕਲਿਆਣ ਚਾਹੁੰਦੇ ਹੋ ਤਾਂ ਛੇਤੀ ਨੱਠ ਕੇ ਆਓ । ਮੈਂ ਤੁਸਾਂ ਨੂੰ ਭਗਵਾਨ ਦੇ ਕੋਲ ਲੈ ਚੱਲਾਂ। ਮੈਂ ਦਰਸ਼ਨ ਕਰਾ ਦੇਵਾਂ ।'

ਪੰਡਤ ਸ਼ਿਵਦੱਤ ਦਾ ਇਹ ਨਾਹਰਾ ਸੁਣ ਕੇ ਲੋਕ ਸਾਲਸਰਾਏ ਦੀ ਧਰਮਸਾਲਾ ਸਾਹਮਣੇ ਹਰ ਰੋਜ਼ ਇਕੱਠੇ ਹੋਣ ਲਗੇ ਕਿ ਉਹ ਸਾਹਿਬਜ਼ਾਦੇ (ਸਤਿਗੁਰੂ) ਦੇ ਦਰਸ਼ਨ ਕਰ ਕੇ ਆਪਣਾ ਜਨਮ ਮਰਨ ਸਵਾਰ ਲੈਣ । ਪੰਡਤ ਸ਼ਿਵਦੱਤ ਤਨੋਂ ਮਨੋਂ ਤੇ ਧਨੋਂ ਸਤਿਗੁਰੂ ਜੀ ਦਾ ਹੋ ਗਿਆ, ਉਸ ਨੂੰ ਸਿਖੀ ਮਾਰਗ ਦੀ ਪ੍ਰਾਪਤੀ ਹੋ ਗਈ ।

## ੬. ਰਾਜੇ ਫਤਹਿ ਚੰਦ ਮੈਨੀ ਦਾ ਪ੍ਰਸੰਗ

ਪਟਨੇ ਸ਼ਹਿਰ ਜੋ ਜੀਉੜੇ ਰਹਿੰਦੇ ਸਨ । ਓਹ ਕੋਈ ਮਾਮੂਲੀ ਬੰਦੇ ਨਹੀਂ ਸਨ, ਸਗੋਂ ਰਾਜਾ ਤੇ ਰਾਣੀ । ਰਾਜੇ ਨੂੰ ਸਾਰੇ ਫਤਹ ਚੰਦ ਮੈਨੀ ਆਖਦੇ ਸਨ । ਅਕਾਲ ਪੁਰਖ ਦੀ ਅਪਾਰ ਕ੍ਰਿਪਾ ਨੂੰ ਕੋਈ ਨਹੀਂ ਜਾਣਦਾ । ਉਸ ਦੇ ਕੌਤਕ ਬਹੁਤ ਨਿਰਾਲੇ ਹਨ । ਉਸ ਨੇ ਮਨੁੱਖ ਦੀ ਰਚਨਾ ਕੀਤੀ ਹੈ । ਭਾਗ ਲਿਖੇ ਹਨ ਪਰ ਪੂਰਨ ਸੁਖ ਕਿਸੇ ਨੂੰ ਨਹੀਂ ਦਿਤਾ । ਕਿਸੇ ਕੋਲ ਕੋਈ ਨਾ ਕੋਈ ਊਣਤਾਈ ਜ਼ਰੂਰ ਹੈ । ਜੇ ਕਿਸੇ ਨੂੰ ਔਲਾਦ ਦਾ ਸੁਖ ਹੈ ਤਾਂ ਉਸਨੂੰ ਧਨ ਦਾ ਸੁਖ ਨਹੀਂ, ਜੇ ਧਨ ਤੇ ਜਸ ਬੇਅੰਤ ਹੈ ਤਾਂ ਔਲਾਦ ਦਾ ਸੁਖ ਨਹੀਂ, ਜੇ ਔਲਾਦ ਤੇ ਧਨ ਦਾ ਹੈ ਤਾਂ ਤਨ ਮਨ ਸੁਖੀ ਨਹੀਂ । ਗੱਲ ਕੀ ਹਰ ਨਰ-ਨਾਰੀ ਕਿਸੇ ਨਾ ਕਿਸੇ ਮਾਨਸਿਕ ਜਾਂ ਆਤਮਿਕ ਦੁਖ ਵਿਚ ਫਸਿਆ ਜਰੂਰ ਹੁੰਦਾ ਹੈ।

ਰਾਜਾ ਫਤਹਿ ਚੰਦ ਮੈਨੀ ਪਟਨੇ ਦਾ ਇਕ ਅਮੀਰ ਜਗੀਰਦਾਰ ਸੀ । ਓਹਦੇ

ਕੋਲ ਦਾਸ ਦਾਸੀਆਂ, ਧਨ ਪਦਾਰਥ ਅਤੇ ਇਕ ਤਕੜਾ ਰਾਜ ਭਵਨ ਰਹਿਣ ਵਾਸਤੇ ਸੀ। ਚਿੜੀਆਂ ਦੇ ਦੁਧ ਬਿਨਾਂ ਓਸਦੇ ਕੋਲ ਸਾਰੇ ਪਦਾਰਥ ਸਨ ਪਰ ਧੀ ਪੁੱਤਰ ਕੋਈ ਨਹੀਂ ਸੀ। ਸਾਰਾ ਦਿਨ ਤਾਂ ਰਾਜ ਕਾਜ ਦੇ ਕੰਮਾਂ ਤੇ ਦਾਸ ਦਾਸੀਆਂ ਨਾਲ ਗੱਲਾਂ ਕਰਦਿਆਂ ਹੋਇਆਂ ਬਤੀਤ ਹੋ ਜਾਂਦਾ, ਪਰ ਜਦੋਂ ਰਾਤ ਪੈਂਦੀ, ਰਾਜਾ ਰਾਣੀ ਇਕੱਲੇ ਮਖਮਲੀ ਸੇਜ ਉਤੇ ਲੇਟਦੇ ਤਾਂ ਦੋਹਾਂ ਦੇ ਦਿਲ ਘੁਟੇ ਜਾਂਦੇ, ਚੇਹਰਿਆਂ ਉਤੋਂ ਪ੍ਰਕਾਸ਼ ਉਡ ਜਾਂਦਾ। ਬੁਲ੍ਹਾਂ ਤੇ ਮੁਸਕਰਾਹਟ ਨਾ ਰਹਿੰਦੀ। ਬਸ ਓਹ ਚੁੱਪ ਕਰਕੇ ਲੇਟ ਜਾਂਦੇ ਤੇ ਨੀਂਦ ਨੂੰ ਅਵਾਜ਼ਾਂ ਮਾਰਦੇ ਪਰ ਚੰਦਰੀ ਨੀਂਦ ਵੀ ਉਨ੍ਹਾਂ ਨਾਲ ਧੋਖਾ ਕਰਦੀ। ਉਹ ਵੀ ਨਾ ਆਉਂਦੀ, ਮਖਮਲੀ ਸੇਜ ਸੁੰਦਰ ਰਾਜ ਭਵਨ, ਛੱਤੀ ਪ੍ਰਕਾਰ ਦੇ ਭੋਜਨ ਅਤੇ ਦਾਸ ਦਾਸੀਆਂ ਆਦਿਕ ਸੁਖਾਂ ਦੇ ਸਾਧਨ ਸਾਰੇ ਭੁਲ ਜਾਂਦੇ। ਓਹ ਬਹੁਤ ਦੁਖੀ ਹੁੰਦੇ, ਆਪਣੇ ਦੁਖ ਨੂੰ ਪ੍ਰਗਟ ਕਰਨ ਵਾਸਤੇ ਇਕ ਦੂਸਰੇ ਨੂੰ ਧੀਰਜ ਦੇਂਦੇ ਪਰ ਦਿਲ ਦੋਹਾਂ ਦੇ ਅਧੀਨ ਸਨ।

ਇਕ ਰਾਤ ਰਾਣੀ ਨੇ ਰਾਜੇ ਨੂੰ ਕਿਹਾ—'ਰਾਜ ਸੁਖ ਵੀ ਦੁਖ ਬਣ ਗਏ ਹਨ। ਕਿਸੇ ਪੂਰਬਲੇ ਜਨਮ ਦੇ ਕਰਮ ਦਾ ਫਲ ਹੈ ਜੋ ਸਾਰੇ ਸੁਖ ਹੁੰਦਿਆਂ ਹੋਇਆਂ ਭੀ ਇਕ ਪੁੱਤਰ ਬਿਨਾਂ ਆਤਮਾ ਦੁਖੀ ਹੈ। ਕੀ ਰਾਜ ਵੇਚਿਆਂ ਵੀ ਪੁੱਤਰ ਸੁਖ ਪ੍ਰਾਪਤ ਨਹੀਂ ਹੋ ਸਕਦਾ ?'

'ਇਹ ਸੁਖ ਪਰਮਾਤਮਾ ਦੀ ਇੱਛਾ ਹੈ। ਰਾਜ ਭਾਗ ਦੇ ਵਟਾਂਦਰੇ ਤੋਂ ਪ੍ਰਾਪਤ ਨਹੀਂ ਹੋ ਸਕਦਾ ?'

'ਪੰਡਤ ਸ਼ਿਵਦੱਤ ਭਗਵਾਨ ਦੇ ਦਰਸ਼ਨ ਕਰ ਚੁੱਕੇ ਹਨ। ਉਹਨਾਂ ਦੇ ਚਰਨਾਂ ਉਪਰ ਮੱਥਾ ਟੇਕਿਆ ਜਾਵੇ, ਸ਼ਾਇਦ ਉਹ ਭਗਵਾਨ ਅਗੇ ਅਰਦਾਸ ਕਰਨ ਸੁਣਿਆ ਹੈ ਭਗਤਾਂ ਦੀ ਅਰਦਾਸ ਭਗਵਾਨ ਪ੍ਰਵਾਨ ਕਰਦਾ ਹੈ।'

'ਗੱਲ ਤਾਂ ਤੇਰੀ ਠੀਕ ਹੈ ਮੇਰਾ ਵੀ ਚਿੱਤ ਕਈਆਂ ਚਿਰਾਂ ਤੋਂ ਇਹੋ ਸੋਚ ਰਿਹਾ ਹੈ ਕਿਸੇ ਦੇ ਚਰਨ ਫੜਾਂ। ਪੁੱਤ੍ਰ ਪ੍ਰਾਪਤੀ ਦਾ ਯੱਗ ਕਰਾਂ, ਘਰ ਖਜ਼ਾਨਾ ਤੇ ਜ਼ਮੀਨ ਸਭ ਕੁਝ ਵਾਰਨ ਨੂੰ ਤਿਆਰ ਹਾਂ ਪਰ ਕੋਈ ਢੋਅ ਹੀ ਨਹੀਂ ਢੁਕਦਾ। ਪਤਾ ਨਹੀਂ ਪ੍ਰਭੂ ਦੀ ਕੀ ਇੱਛਾ ਹੈ। ਸ਼ਾਇਦ ਅਸਾਂ ਦੀ ਗਤੀ ਨਾ ਹੋਣੀ ਹੋਵੇ।'

'ਧਰਮ ਸ਼ਾਸਤ੍ਰ ਅਨੁਸਾਰ ਪੁੱਤ੍ਰ ਦੇ ਬਿਨਾਂ ਨਰ ਨਾਰੀ ਦੀ ਗਤੀ ਨਹੀਂ ਹੁੰਦੀ।' ਪੰਡਤ ਕਥਾ ਕਰਦਾ ਹੋਇਆ ਕਹਿੰਦਾ ਸੀ।

'ਇਹ ਸਭ ਕੁਝ ਠੀਕ ਹੈ ਤਦ ਹੀ ਤਾਂ ਤਰਲੇ ਲੈ ਰਹੇ ਹਾਂ।'

'ਸਵੇਰੇ ਫਿਰ ਪੰਡਤ ਜੀ ਦੇ ਚਰਨ ਫੜੋ ।'

'ਜਿਵੇਂ ਤੂੰ ਆਖੇਂ ।'

'ਮੈਂ ਤਾਂ ਇਹੋ ਆਖਦੀ ਹਾਂ ਮੇਰੇ ਕਲੇਜੇ ਵਿਚ ਤਾਂ ਇਕ ਹੂਕ ਉਠਦੀ ਹੈ । ਮੈਂ ਤਾਂ ਵਿਆਕੁਲ ਹੋ ਜਾਂਦੀ ਹਾਂ । ਇਸ ਜੀਵਨ ਨਾਲੋਂ ਮੌਤ ਚੰਗੀ ਹੈ । ਹਿਰਦਾ ਸਦਾ ਬੇਚੈਨ ਰਹਿੰਦਾ ਹੈ ।'

'ਧੀਰਜ ਕਰੋ, ਭਗਵਾਨ ਜਰੂਰ ਹਿਰਦਿਆਂ ਨੂੰ ਸ਼ਾਂਤੀ ਬਖਸ਼ੇਗਾ । ਜ਼ਰੂਰ ਮਨੋ ਕਾਮਨਾ ਪੂਰੀਆਂ ਹੋਣਗੀਆਂ ।'

'ਇਹੋ ਕੁਝ ਤੁਸੀਂ ਕਦੋਂ ਤੋਂ ਕਹਿੰਦੇ ਹੋ ਮੈਂ ਤਾਂ ਸੁਣ-ਸੁਣ ਕੇ ਵੀ ਅੱਕ ਗਈ ਹਾਂ ।'

'ਸਵੇਰੇ ਜ਼ਰੂਰ ਚਲਾਂਗੇ ।'

ਇਉਂ ਵਿਚਾਰਾਂ ਕਰਦੇ ਹੋਏ ਰਾਜਾ-ਰਾਣੀ ਸਾਰੀ ਰਾਤ ਜਾਗਦੇ ਰਹੇ । ਮਨਾਂ ਵਿਚ ਸੈਂਕੜੇ ਉਤਰਾਅ-ਚੜ੍ਹਾਅ ਆਏ । ਪਾਣੀ ਦੇ ਬੁਲਬੁਲੇ ਵਾਂਗ ਉਹਨਾਂ ਦੇ ਵਿਚਾਰਾਂ ਦੀ ਉਮਰ ਬਹੁਤ ਥੋਹੜੀ ਸੀ । ਜਾਗਦਿਆਂ ਹੀ ਕੁੱਕੜ ਨੇ ਬਾਂਗ ਦੇ ਦਿਤੀ ਤੇ ਥੋੜ੍ਹੇ ਚਿਰ ਪਿਛੋਂ ਪੰਛੀ ਬੋਲਣੇ ਸ਼ੁਰੂ ਹੋ ਗਏ । ਪੰਛੀਆਂ ਦੀ ਅਵਾਜ਼ ਸੁਣ ਕੇ ਦੋਵੇਂ ਸੇਜ ਤੋਂ ਉਠ ਬੈਠੇ ।

ਗੰਗਾ ਕਿਨਾਰੇ ਬੈਠਾ ਹੋਇਆ ਪੰਡਤ ਸ਼ਿਵਦੱਤ ਪ੍ਰਭੂ ਦਾ ਜੱਸ ਕਰ ਰਿਹਾ ਸੀ। ਓਹਦੇ ਨੈਣਾਂ ਵਿਚ ਬਾਲਾ-ਪ੍ਰੀਤਮ (ਸਤਿਗੁਰੂ ਜੀ) ਦੀ ਤਸਵੀਰ ਸੀ। ਉਹ ਵਿਸਮਾਦ ਦੇ ਵਾਯੂ-ਮੰਡਲ ਵਿਚ ਪੁੱਜਾ ਸੀ ਕਿ ਰਾਜਾ ਫਤਹਿ ਚੰਦ ਆਪਣੀ ਰਾਣੀ ਨੂੰ ਨਾਲ ਲੈ ਕੇ ਉਸ ਅਸਥਾਨ ਤੇ ਜਾ ਪੁੱਜਾ, ਜਾ ਚਰਨਾਂ ਉਪਰ ਮੱਥਾ ਟੇਕਿਆ, ਲਾਗੇ ਬੈਠ ਗਏ । ਹੱਥ ਜੋੜ ਕੇ ਉਡੀਕ ਕਰਦੇ ਰਹੇ ਕਿ ਜਦੋਂ ਉਸ ਦੀ ਸਮਾਧੀ ਖੁਲ੍ਹੇ ਤਾਂ ਉਹ ਬੇਨਤੀ ਕਰਨ, ਕੋਈ ਵੀਹ ਕੁ ਮਿੰਟ ਉਡੀਕਣ ਪਿਛੋਂ ਪੰਡਤ ਦੇ ਨੈਣ ਖੁਲ੍ਹੇ ਤੇ ਉਸ ਨੇ ਦੇਖਿਆ ਸਾਹਮਣੇ ਰਾਜਾ ਰਾਣੀ ਬੈਠੇ ਹੋਏ ਹਨ ।

'ਮੇਰੇ ਧੰਨ ਭਾਗ ਰਾਜੇ ਰਾਣੀ ਨੇ ਦਰਸ਼ਨ ਦਿਤੇ ਹਨ ।' ਸ਼ਿਵਦੱਤ ਨੇ ਬੜੇ ਪ੍ਰੇਮ ਤੇ ਮਿੱਠੇ ਸ਼ਬਦਾਂ ਵਿਚ ਆਖਿਆ ।

'ਦਰਸ਼ਨ ਨਹੀਂ ਦਿਤੇ ਅਸੀਂ ਪਾਪੀ ਜੀਵ ਦਰਸ਼ਨ ਕਰਨ ਵਾਸਤੇ ਆਏ ਹਾਂ। ਅਸਾਂ ਤੇ ਦਇਆ ਕਰੋ ਦਿਲ ਵਿਚ ਵੇਦਨ ਹੈ ।' ਰਾਜੇ ਅਤੇ ਰਾਣੀ ਨੇ ਇਕ ਜ਼ਬਾਨ ਕਿਹਾ ।

'ਅਸਾਂ ਦੀ ਵੇਦਨਾ ਦੂਰ ਕਰੋ ।'

ਰਾਣੀ ਤਾਂ ਚੁਪ ਕਰ ਗਈ ਪਰ ਰਾਜਾ ਬੋਲੀ ਗਿਆ ।

'ਤੁਸਾਂ ਦੇ ਹਿਰਦੇ ਨੂੰ ਕੈਸੀ ਵੇਦਨਾ ਹੈ ? ਪ੍ਰਮੇਸ਼ਰ ਦਾ ਦਿੱਤਾ ਤੁਸਾਂ ਕੋਲ ਬਹੁਤ ਕੁਝ ਹੈ ।' ਸ਼ਿਵਦੱਤ ਦਾ ਉੱਤਰ ਸੀ ।

'ਮਹਾਰਾਜ ! ਸ਼ਾਸਤ੍ਰਾਂ ਵਿਚ ਲਿਖਿਆ ਹੈ ਕਿ ਜੇਕਰ ਕੋਈ ਪੁਰਸ਼ ਬਿਨਾਂ ਪੁੱਤਰ ਦੇ ਮਰ ਜਾਵੇ ਤਾਂ ਉਸ ਦੀ ਕਲਿਆਣ ਨਹੀਂ ਹੁੰਦੀ । ਮੈਂ ਨਪੁੱਤਾ ਹਾਂ, ਅਗਲੇ ਲੋਕ ਵਿਚ ਮੇਰੀ ਗਤੀ ਕਿਵੇਂ ਹੋਵੇਗੀ ? ਹਿਰਦਾ ਬੇਚੈਨ ਰਹਿੰਦਾ ਹੈ । ਮਹਾਂ ਭਿਆਨਕ ਚਿੰਤਾ ਰੋਗ ਲੱਗਾ ਹੈ । ਰਾਣੀ ਵੀ ਚਿੰਤਾ ਨਾਲ ਵਿਆਕੁਲ ਰਹਿੰਦੀ ਹੈ । ਇਕ ਬੱਚੇ ਦਾ ਮੂੰਹ ਦੇਖਣ ਵਾਸਤੇ ਇਹ ਮੱਛੀ ਵਾਂਗ ਤੜਫਦੀ ਹੈ । ਅਸਾਂ ਤੇ ਦਇਆ ਕਰੋ, ਤੁਸਾਂ ਭਗਵਾਨ ਦੇ ਦਰਸ਼ਨ ਕੀਤੇ ਹਨ । ਭਗਤ ਭਗਵਾਨ ਦੇ ਮੇਲੀ ਹੁੰਦੇ ਹਨ । ਅਸਾਂ ਦਾ ਬੇੜਾ ਬੰਨੇ ਲਾਓ । ਭਵਸਾਗਰ ਵਿਚ ਜੀਵਨ ਬੇੜੀ ਗੋਤੇ ਖਾ ਰਹੀ ਹੈ । ਦਇਆ ਦੇ ਸਾਗਰੋ ! ਮੇਹਰ ਕਰੋ ।'

ਰਾਜੇ ਦਾ ਤਰਲਾ ਸੁਣ ਕੇ ਬ੍ਰਹਮ ਗਿਆਨੀ ਤੇ ਸਤਿਗੁਰੂ ਜੀ ਦੇ ਚਰਨਾਂ ਦਾ ਭੌਰਾ ਪੰਡਤ ਸ਼ਿਵਦੱਤ ਬਹੁਤ ਹੈਰਾਨ ਹੋਇਆ । ਪਰ ਹੈਰਾਨੀ ਨੂੰ ਪਰਗਟ ਨਾ ਹੋਣ ਦਿਤਾ ਤੇ ਇਉਂ ਆਖਿਆ—'ਹੇ ਰਾਜਨ ! ਧੀਰਜ ਕਰੋ, ਸਭ ਕਾਰਜ ਦਾ ਕਰਤਾ ਭਗਵਾਨ ਹੈ । ਉਸ ਦਾ ਧਿਆਨ ਕਰੋ ਉਹ ਪਿਆਰ ਨਾਲ ਮਿਲਦਾ ਹੈ । ਭਗਵਾਨ ਦਾ ਸੱਚਾ ਸਰੂਪ ਏਥੇ ਪਟਨੇ ਵਿਚ ਹੀ ਹੈ ।

'ਕੌਣ ?' ਰਾਣੀ ਨੇ ਪੂਰੀ ਗੱਲ ਸੁਣਨ ਤੋਂ ਪਹਿਲਾਂ ਹੀ ਪੁਛਿਆ ।

ਸਾਲਸਰਾਇ ਦੀ ਧਰਮਸਾਲਾ ਵਿਚ ਰਹਿੰਦਾ ਹੈ 'ਗੋਬਿੰਦ ਰਾਇ' ਵਾਹਵਾ ! ਕਿੰਨਾਂ ਪਿਆਰਾ ਨਾਮ ਹੈ ਗੋਬਿੰਦ ਰਾਇ । ਉਹ ਆਪ ਪ੍ਰਮੇਸ਼ਰ ਮੈਂ ਸਦਕੇ ਜਾਵਾਂ ਦਰਸ਼ਨ ਕੀਤਿਆਂ ਪਾਪ ਝੜਦੇ ਹਨ । ਹਿਰਦਾ ਸ਼ੁਧ ਤੇ ਸ਼ਾਂਤ ਹੁੰਦਾ ਹੈ ਪਰ ਏਹ ਭਗਵਾਨ ਦਰਸ਼ਨ ਉਸ ਨੂੰ ਦੇਂਦੇ ਹਨ ਜੇਹੜਾ ਉਹਨਾਂ ਨਾਲ ਸ਼ੁਧ ਹਿਰਦੇ ਨਾਲ ਪ੍ਰੇਮ ਕਰੇ । ਮਨ ਵਿਚ ਸ਼ਰਧਾ ਰੱਖ ਕੇ ਦਿਨ-ਰਾਤ ਧਿਆਨ ਧਰੋ, ਘਰ ਬੈਠੋ । ਉਹ ਜ਼ਰੂਰ ਤੁਸਾਂ ਦੇ ਘਰ ਆਉਣਗੇ, ਨਿਹਾਲ ਕਰਨਗੇ, ਤੁਸਾਂ ਦੀਆਂ ਸਾਰੀਆਂ ਮਨੋਂ ਕਾਮਨਾਵਾਂ ਪੂਰੀਆਂ ਹੋਣਗੀਆਂ, ਜਨਮ ਮਰਨ ਸੌਰ ਜਾਵੇਗਾ । ਜਾਓ ਘਰ ।

ਪੰਡਤ ਸ਼ਿਵਦੱਤ ਆਪ ਮੁਕਤ ਹੋ ਚੁੱਕਾ ਸੀ ਤੇ ਹੋਰਨਾਂ ਨੂੰ ਸੱਚਾ ਮੁਕਤੀ ਮਾਰਗ ਦੱਸਦਾ ਸੀ । ਸਤਿਗੁਰੂ ਜੀ ਤੋਂ ਬਿਨਾਂ ਉਨ੍ਹਾਂ ਨੂੰ ਕੋਈ ਭਗਵਾਨ ਨਹੀਂ ਸੀ ਦਿਸਦਾ

ਉਹ ਉਹਨਾਂ ਨੂੰ ਭਗਵਾਨ ਸਮਝ ਕੇ ਸ਼ਾਂਤੀ ਪ੍ਰਾਪਤ ਕਰ ਰਹੇ ਸਨ। ਉਸਦੇ ਬਚਨ ਸੁਣ ਕੇ ਰਾਜੇ ਤੇ ਰਾਣੀ ਨੂੰ ਕੁਝ ਸ਼ਾਂਤੀ ਹੋਈ, ਉਨ੍ਹਾਂ ਦੋਹਾਂ ਜੀਆਂ ਨੇ ਪੰਡਤ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਰਾਜ ਭਵਨ ਵਲ ਆ ਗਏ।

ਘਰ ਆਕੇ ਰਾਜੇ ਰਾਣੀ ਨੇ ਸਤਿਗੁਰੂ ਜੀ ਦਾ ਧਿਆਨ ਧਰਨਾ ਅਰੰਭਿਆ। ਉਨ੍ਹਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਜਦੋਂ ਕਿਸੇ ਦੇ ਘਰ ਜਾਂਦੇ ਹਨ ਤਾਂ ਕੁਝ ਖਾਣ ਨੂੰ ਵੀ ਮੰਗਦੇ ਹਨ। ਰਾਣੀ ਨੇ ਕਈ ਪ੍ਰਕਾਰ ਦੇ ਭੋਜਨ ਤਿਆਰ ਕਰਵਾਏ। ਜਿਵੇਂ ਸ਼ਿਵਦੱਤ ਨੇ ਦਸਿਆ ਸੀ ਤਿਵੇਂ ਯਾਦ ਕੀਤਾ। ਸਾਰਾ ਦਿਨ ਬੀਤ ਗਿਆ ਪਰ ਸਾਹਿਬ ਉਸ ਬਜ਼ਾਰ ਵਿਚ ਨਾ ਗਏ।

ਰਾਜਾ ਤੇ ਰਾਣੀ ਘਬਰਾ ਗਏ ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਦੀ ਸ਼ਰਧਾ ਵਿਚ ਊਣਤਾਈ ਹੈ, ਪਿਆਰ ਵਿਚ ਕਮੀ ਹੈ ਹਿਰਦੇ ਨਿਰਮਲ ਨਹੀਂ ਹੋਏ, ਹੰਕਾਰ ਦੀ ਮੈਲ ਦਾ ਕਿਤੇ ਨਿਸ਼ਾਨ ਹੈ। ਉਹ ਦੋਵੇਂ ਸਮਾਧੀਆਂ ਲਾ ਕੇ ਬੈਠ ਗਏ, ਉਨ੍ਹਾਂ ਦੀਆਂ ਅੱਖਾਂ ਅਗੇ ਸਤਿਗੁਰੂ ਜੀ ਦਾ ਚਿਤਰ ਸੀ। 'ਸਤਿਨਾਮ—ਵਾਹਿਗੁਰੂ' ਦਾ ਸਿਮਰਨ ਹਿਰਦਾ ਕਰਦਾ ਸੀ ਕਿਉਂਕਿ ਪੰਡਤ ਸ਼ਿਵਦੱਤ ਨੇ ਉਨ੍ਹਾਂ ਨੂੰ ਇਹੋ ਕੁਝ ਦਸਿਆ ਸੀ।

ਸੱਚਾ ਪਿਆਰ ਦੂਸਰੇ ਦੇ ਹਿਰਦੇ ਨੂੰ ਖਿੱਚ ਪਾਉਂਦਾ ਹੈ। ਭਗਤ ਦੇ ਭਗਵਾਨ ਤਾਂ ਪਿਆਰ ਡੋਰੀ ਨਾਲ ਖਿੱਚੇ ਹੋਏ ਦੂਰ-ਦੂਰ ਚਲੇ ਜਾਂਦੇ ਹਨ। ਪ੍ਰਹਿਲਾਦ ਨੇ ਯਾਦ ਕੀਤਾ ਤਾਂ ਥੰਮ੍ਹ ਪਾੜ ਕੇ ਨਰ ਸਿੰਘ ਦਾ ਅਵਤਾਰ ਧਾਰ ਲਿਆ ਸੀ। ਬਾਲਾ ਪ੍ਰੀਤਮ ਭਲਾ ਕਿਉਂ ਨਾ ਖਿੱਚਿਆ ਜਾਂਦਾ ? ਹੱਥ ਵਿਚ ਖੂੰਡੀ ਲੈ ਕੇ ਖੇਡਦੇ ਹੋਏ ਦਾਤਾਰ ਸਾਥੀਆਂ ਸਮੇਤ ਰਾਣੀ ਦੇ ਰਾਜ ਭਵਨ ਅਗੇ ਜਾ ਪੁਜੇ। ਝਕੇ ਨਹੀਂ, ਰੁਕੇ ਨਹੀਂ, ਨਿਡੱਰ ਮਸਤ ਹਾਥੀ ਵਾਂਗ ਝੂਮਦੇ ਹੋਏ ਅੰਦਰ ਚਲੇ ਗਏ। ਡਿਉੜੀ ਬਰਾਂਡੇ ਤੇ ਵਿਹੜੇ ਲੰਘਦੇ ਹੋਏ ਉਸ ਅਸਥਾਨ ਤੇ ਜਾ ਪੁਜੇ ਜਿਥੇ ਰਾਣੀ ਕੁਸ਼ਾ ਦਾ ਆਸਣ ਵਿਛਾ ਕੇ ਬੈਠੀ ਹੋਈ ਇਕਾਗਰ ਚਿੱਤ ਸਮਾਧੀ ਵਿਚ ਸੀ। ਸੁਰਤ ਬਾਲੇ ਪ੍ਰੀਤਮ ਦੇ ਚਰਨਾਂ ਨਾਲ ਜੁੜੀ ਹੋਈ ਸੀ। ਉਸ ਨੂੰ ਨਹੀਂ ਪਤਾ ਲੱਗਾ ਕਿ ਜਿਸ ਦੀ ਢੂੰਡ ਕਰ ਰਹੀ ਹੈ, ਜਿਸ ਨੂੰ ਘਰ ਸੱਦਣ ਵਾਸਤੇ ਤਰਲੋ ਮੱਛੀ ਹੋ ਰਹੀ ਹੈ ਉਹ ਆਪ ਹੀ ਘਰ ਆ ਪੁਜੇ ਹਨ।

ਅੰਤਰਜਾਮੀ ਸਤਿਗੁਰੂ ਜੀ ਨੇ ਰਾਜ ਭਵਨ ਦੀਆਂ ਦਾਸੀਆਂ ਨੂੰ ਕੁਝ ਨਹੀਂ ਕਿਹਾ, ਉਹ ਸਿੱਧੇ ਰਾਣੀ ਦੇ ਪਾਸੇ ਗਏ ਤੇ ਮਲਕੜੇ ਜਿਹੇ ਨਿਕੇ ਹੱਥਾਂ ਨਾਲ

ਰਾਣੀ ਦੇ ਨੇਤਰ ਮੁੰਦ ਦਿਤੇ, ਨੇਤ੍ਰਾਂ ਉਤੇ ਕਰ ਕੰਵਲਾਂ ਦਾ ਟਿਕਣਾ ਸੀ ਕਿ ਰਾਣੀ ਸਵਾਦੋ ਸਵਾਦ ਹੋ ਗਈ, ਉਸ ਦੇ ਹਿਰਦੇ ਦੀ ਧੜਕਣ ਮੱਠੀ ਹੋਈ। ਓਹਦੇ ਹਿਰਦੇ ਨੇ ਆਵਾਜ਼ ਦਿਤੀ—'ਭੋਲੀ ਰਾਣੀਏ! ਉਹ ਆ ਗਏ, ਉਹ ਆ ਗਏ।' ਨਿਰਾਲੇ ਕੌਤਕ ਕਰਨ ਵਾਲੇ ਬਾਲੇ ਪ੍ਰੀਤਮ ਨੇ ਕੰਨ ਵਿਚ ਕਿਹਾ—'ਮਾਤਾ ਜੀ!'

'ਮਾਤਾ ਜੀ' ਸ਼ਬਦ ਰਾਣੀ ਵਾਸਤੇ ਦੁਰਲੱਭ ਸੀ। ਉਸ ਨੇ 'ਰਾਣੀ ਜੀ, ਸਰਕਾਰ!' ਸ਼ਬਦ ਸੁਣੇ ਸਨ ਪਰ ਕਿਸੇ ਨੇ ਉਸ ਨੂੰ 'ਮਾਤਾ ਜੀ!' ਨਹੀਂ ਸੀ ਕਿਹਾ। ਏਸੇ ਸ਼ਬਦ ਦੇ ਸੁਣਨ ਬਦਲੇ ਤਾਂ ਉਹ ਵਿਆਕੁਲ ਹੋ ਰਹੀ ਸੀ। ਉਸ ਨੇ ਕਿਹਾ—'ਮੇਰੇ ਧੰਨ ਭਾਗ! ਕੀ ਮੈਂ ਸੁਪਨਾ ਤਾਂ ਨਹੀਂ ਵੇਖ ਰਹੀ? ਕੀ ਸੱਚਮੁਚ ਮੈਨੂੰ ਹੀ ਮਾਤਾ ਜੀ ਕਿਹਾ ਗਿਆ?' ਇਹ ਆਖ ਕੇ ਸਤਿਗੁਰੂ ਜੀ ਦੇ ਨਿਕੇ-ਨਿਕੇ ਤੇ ਫੁੱਲਾਂ ਦੀਆਂ ਪੱਤੀਆਂ ਨਾਲੋਂ ਨਰਮ ਕੋਮਲ ਹੱਥਾਂ ਨੂੰ ਫੜ ਲਿਆ। ਆਪਣੇ ਹੱਥਾਂ ਵਿਚ ਐਸਾ ਘੁਟਿਆ ਕਿ ਸਾਰਾ ਸਰੀਰ ਥਰਥਰਾ ਗਿਆ।

'ਮੈਂ ਵਾਰੀ! ਮੈਂ ਘੋਲੀ! ਮੇਰਾ ਜੀਵਨ ਆ ਗਿਆ, ਪ੍ਰਮੇਸ਼ਰ ਆ ਗਿਆ, ਬੰਸੀ ਵਾਲਾ ਪਿਆਰਾ ਕ੍ਰਿਸ਼ਨ ਆ ਪੁੱਜਾ।' ਇਉਂ ਪ੍ਰਸੰਨਤਾ ਨਾਲ ਉਹਦਾ ਹਿਰਦਾ ਗਦ-ਗਦ ਹੋ ਗਿਆ, ਉਸ ਨੇ ਅੱਖਾਂ ਖੋਲ੍ਹੀਆਂ। ਅੱਖਾਂ ਖੋਲ੍ਹ ਕੇ ਦੇਖਿਆ ਤਾਂ ਓਹਦਾ ਸਿਰ ਚੱਕਰਾ ਗਿਆ। ਖੁਸ਼ੀ ਤੇ ਆਸ ਪੂਰੀ ਹੋਣ ਦੀ ਝਾਤੀ ਨਾ ਦੇਖ ਸਕੀ।

ਅੰਮ੍ਰਿਤਾ ਜੀਵਨ ਦਾਤੇ ਨੇ ਓਸੇ ਵੇਲੇ ਮੁਸਕਰਾਉਂਦਿਆਂ ਹੋਇਆਂ ਕਿਹਾ—'ਮਾਤਾ ਜੀ! ਮੈਨੂੰ ਭੁੱਖ ਲੱਗੀ ਹੈ।'

'ਮੇਰੇ ਲਾਲ ਨੂੰ ਭੁੱਖ ਲੱਗੀ ਹੈ! ਮੇਰਾ ਬੇਟਾ ਭੁੱਖਾ ਹੈ? ਮੇਰੇ ਧੰਨ ਭਾਗ! ਮੈਂ ਹੁਣੇ ਹੀ ਮਠਿਆਈਆਂ ਪੂੜੀਆਂ ਮੰਗਵਾਉਂਦੀ ਹਾਂ। ਰੱਜ-ਰੱਜ ਕੇ ਖਾਵੋ ਤੇ ਮੇਰੀ ਭੁੱਖ ਨੂੰ ਦੂਰ ਕਰੋ।'

'ਮੈਂ ਮਠਿਆਈ ਨਹੀਂ ਖਾਣੀ। ਘੁੰਗਣੀਆਂ ਖਾਣੀਆਂ ਹਨ ਤੇ ਦੁਧ ਦੀਆਂ ਪੂੜੀਆਂ। ਬੱਸ ਇਸ ਤੋਂ ਬਿਨਾਂ ਹੋਰ ਕੁਝ ਨਹੀਂ। ਇਹ ਚੀਜ਼ਾਂ ਮੈਨੂੰ ਬਹੁਤ ਸਵਾਦ ਲੱਗਦੀਆਂ ਹਨ।'

ਘੁੰਗਣੀਆਂ ਦਾ ਨਾਮ ਸੁਣ ਕੇ ਰਾਣੀ ਨੂੰ ਪੰਡਤ ਸ਼ਿਵਦੱਤ ਜੀ ਦੇ ਬਚਨ ਚੇਤੇ ਆਏ। ਉਸ ਨੇ ਖਿਆਲ ਕੀਤਾ ਕਿ ਓਹਦੀ ਆਸ ਪੂਰੀ ਹੋ ਗਈ। ਪ੍ਰਮਾਤਮਾ ਵਲੋਂ ਹੁਕਮ ਆ ਗਿਆ ਕਿ ਓਹਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ। ਓਹ ਪਰੇਮ ਦੀਵਾਨੀ ਛੇਤੀ ਨਾਲ ਉਠੀ ਤੇ ਘੁੰਗਣੀਆਂ ਲੈ ਆਈ। ਉਹਨਾਂ

ਘੁੰਗਣੀਆਂ ਨੂੰ ਦੇਖ ਕੇ ਸਤਿਗੁਰਾਂ ਨੇ ਬਚਨ ਕੀਤਾ—'ਅਸੀਂ ਆਪਣੇ ਸਾਥੀਆਂ ਨੂੰ ਸੱਦ ਲਿਆਈਏ, ਉਹ ਇਨ੍ਹਾਂ ਘੁੰਗਣੀਆਂ ਦੇ ਹਿੱਸੇਦਾਰ ਹਨ।'

'ਤੁਸੀਂ ਬੈਠੋ ਮੈਂ ਹੁਣੇ ਅਵਾਜ਼ ਦੇਂਦੀ ਹਾਂ। ਦਾਸੀਆਂ ਸੱਦ ਲਿਆਉਂਦੀਆਂ ਹਨ। ਤੁਸੀਂ ਖੇਚਲ ਨਾ ਕਰੋ, ਤੁਸਾਂ ਨੂੰ ਭੁੱਖ ਲੱਗੀ ਹੈ।' ਇਹ ਆਖ ਕੇ ਰਾਣੀ ਨੇ ਦਾਸੀਆਂ ਨੂੰ ਅਵਾਜ਼ ਦਿਤੀ। ਅਵਾਜ਼ ਸੁਣਦੇ ਸਾਰ ਦਾਸੀਆਂ ਆਈਆਂ ਤੇ ਹੁਕਮ ਸੁਣ ਕੇ ਮੁੜਦੇ ਪੈਰੀਂ ਚਲੀਆਂ ਗਈਆਂ। ਉਹ ਖੋਟੇ ਰੁਪੈ ਵਾਂਗ ਛੇਤੀ ਵਾਪਸ ਮੁੜਦੀਆਂ ਹੋਈਆਂ ਸਤਿਗੁਰੂ ਜੀ ਦੇ ਬਾਲ ਸਾਥੀਆਂ ਨੂੰ ਆਪਣੇ ਨਾਲ ਲੈ ਆਈਆਂ। ਉਹਨਾਂ ਦੇ ਨਾਲ ਬੈਠ ਕੇ ਰਾਣੀ ਦੀਆਂ ਤਿਆਰ ਕੀਤੀਆਂ ਘੁੰਗਣੀਆਂ ਬੜੇ ਸਵਾਦ ਨਾਲ ਖਾਧੀਆਂ ਤੇ ਰਾਣੀ ਨੂੰ ਨਿਹਾਲ ਕੀਤਾ। ਓਹਦੇ ਦਿਲ ਦੀ ਵੇਦਨਾ ਦੂਰ ਹੋ ਗਈ।

'ਅਸੀਂ ਰੋਜ਼ ਆਇਆ ਕਰਾਂਗੇ।' ਸਤਿਗੁਰੂ ਜੀ ਨੇ ਫੁਰਮਾਇਆ—'ਘੁੰਗਣੀਆਂ ਤੇ ਦੁਧ ਦੀਆਂ ਪੂੜੀਆਂ ਤਿਆਰ ਰਿਹਾ ਕਰਨ।'

'ਮੇਰੇ ਧੰਨ ਭਾਗ! ਮੈਂ ਤਾਂ ਸਾਰੀ ਜੀਵਨ ਪੂੰਜੀ ਵਾਰਨ ਨੂੰ ਤਿਆਰ ਹਾਂ। ਆਓ! ਮੈਂ ਰੋਜ਼ ਉਡੀਕਾਂਗੀ, ਬੇਸਬਰੀ ਨਾਲ ਉਡੀਕਾਂਗੀ। ਮੇਰੇ ਉਤੇ ਭਗਵਾਨ ਦੀ ਦਇਆ ਰਹੇ।' ਰਾਣੀ ਦਾ ਉੱਤਰ ਸੀ। ਇਹ ਉੱਤਰ ਦੇਂਦਿਆਂ ਹੋਇਆਂ ਉਸ ਨੇ ਬਾਲ ਗੁਰੂ ਸਾਹਿਬ ਨੂੰ ਇਕ ਵਾਰ ਨਹੀਂ ਸੀ ਸਗੋਂ ਕਈ ਵਾਰ ਚੁੱਕ ਕੇ ਘੁਟ-ਘੁਟ ਕੇ ਸੀਨੇ ਨਾਲ ਲਾਇਆ। ਉਹ ਜਿਉਂ-ਜਿਉਂ ਗੁਰੂ ਸਾਹਿਬ ਨੂੰ ਹਿੱਕ ਨਾਲ ਘੁਟਦੀ। ਤਿਉਂ-ਤਿਉਂ ਓਹਦੀ ਪੁਤ੍ਰ ਪ੍ਰਾਪਤੀ ਦੀ ਇੱਛਾ ਮੁਕਦੀ ਜਾਂਦੀ ਸੀ। ਓਹਦਾ ਹਿਰਦਾ ਠੰਢਾ ਹੁੰਦਾ ਜਾਂਦਾ ਸੀ। ਓਹਦਾ ਲੂੰ ਲੂੰ ਕਹਿੰਦਾ ਸੀ—'ਧੰਨ ਸਤਿਗੁਰੂ! ਧੰਨ ਕਰਤਾਰ!'

ਰਾਣੀ ਨੂੰ ਨਿਹਾਲ ਕਰਕੇ ਸਤਿਗੁਰੂ ਜੀ ਸਾਥੀਆਂ ਸਮੇਤ ਬਾਜ਼ਾਰ ਵਿਚ ਆਏ ਤੇ ਬਾਜ਼ਾਰ ਵਿਚੋਂ ਘਰ। ਰਾਜਾ ਰਾਣੀ ਪ੍ਰਸੰਨ ਹੋ ਗਏ। ਉਨ੍ਹਾਂ ਨੂੰ ਪੁੱਤ੍ਰ ਵਰ ਮੰਗਣਾ ਭੁੱਲ ਗਿਆ। ਸਰਬ ਸ਼ਕਤੀਵਾਨ ਸਤਿਗੁਰੂ ਜੀ ਨੇ ਆਪ ਹੀ ਓਹਨਾਂ ਦੀ ਸੱਧਰ ਪੂਰੀ ਕਰ ਦਿਤੀ—'ਮਾਤਾ ਜੀ! ਮੈਂ ਤੁਸਾਂ ਦਾ ਪੁੱਤਰ ਹਾਂ। ਮੈਨੂੰ ਪੁੱਤ ਸਮਝ ਛਡੋ ਖਾਂ' ਦਾਤੇ ਫੁਰਮਾਇਆ ਸੀ। ਬਚਨ ਸੱਤਯ ਹੋ ਗਿਆ। ਰਾਜਾ ਰਾਣੀ ਸਤਿਗੁਰਾਂ ਨੂੰ ਹੀ ਪੁੱਤਰ ਮੰਨ ਬੈਠੇ। ਤਨ ਮਨ ਤੇ ਧਨ ਨਾਲ ਗੁਰੂ ਜੀ ਤੇ ਗੁਰੂ ਘਰ ਦੀ ਸੇਵਾ ਕਰਨ ਲੱਗੇ। ੨੪ ਘੰਟੇ ਨਾਮ ਸਿਮਰਨ ਵਿਚ ਰੁਝ ਗਏ। ਸਤਿਗੁਰੂ ਜੀ ਸਵੇਰੇ ਉਹਨਾਂ ਨੂੰ ਦਰਸ਼ਨ ਦੇ ਆਉਂਦੇ ਤੇ ਪਰੇਮ ਸ਼ਰਧਾ ਦੀਆਂ ਘੁੰਗਣੀਆਂ ਖਾ

ਆਉਂਦੇ ਰਹੇ। ਹੌਲੀ-ਹੌਲੀ ਰਾਜੇ ਰਾਣੀ ਦਾ ਮਨ ਨਾਮ ਸਿਮਰਨ ਵਿਚ ਐਸਾ ਲੱਗਾ ਕਿ ਸਾਰੀਆਂ ਵਾਸ਼ਨਾਵਾਂ ਦਾ ਅੰਤ ਹੋ ਗਿਆ। ਓਹ ਰੱਬ ਰੰਗ ਰਤੇ ਜਿਉੜੇ ਬਣ ਗਏ। ਉਹਨਾਂ ਦੇ ਬਾਲ ਪ੍ਰੀਤਮ ਨੇ ਪਰੇਮ ਨਾਲ ਉਹਨਾਂ ਦੇ ਹਿਰਦੇ ਨੂੰ ਜਿੱਤ ਲਿਆ, 'ਧੰਨ ਸਤਿਗੁਰ! ਧੰਨ ਸਤਿਗੁਰਾਂ ਦੀ ਧੁਨ' ਉਹਨਾਂ ਦੇ ਬੁਲ੍ਹਾਂ ਤੋਂ ਸਦਾ ਪ੍ਰਗਟ ਹੁੰਦੀ ਰਹੀ।

## ੭. ਹੰਕਾਰ ਦਾ ਸਿਰ ਨੀਵਾਂ ਕੀਤਾ

ਰਹੀਮ ਬਖਸ਼ ਤੇ ਕਰੀਮ ਬਖਸ਼ ਦੋ ਭਰਾ ਸਨ। ਥੋੜੀ ਜਹੀ ਜਗੀਰ ਹੋਣ ਕਰਕੇ ਉਹਨਾਂ ਨੂੰ 'ਨਵਾਬ' ਕਹਿੰਦੇ ਸਨ। ਇਹ ਨਵਾਬ ਬੜੇ ਹੰਕਾਰੀ ਸਨ। ਹਿੰਦੂਆਂ ਨੂੰ ਤੰਗ ਕਰਦੇ ਤੇ ਮੁਸਲਮਾਨਾਂ ਨੂੰ ਨਿਵਾਜਦੇ ਸਨ। ਇਕ ਦਿਨ ਉਨ੍ਹਾਂ ਦਾ ਮੇਲ ਸਤਿਗੁਰਾਂ ਨਾਲ ਹੋ ਗਿਆ। ਉਸ ਵੇਲੇ ਸਾਹਿਬ ਬਾਲਕਾਂ ਨਾਲ ਖੇਡ ਰਹੇ ਸਨ। ਨਵਾਬ ਰਹੀਮ ਬਖਸ਼ ਉਹਨਾਂ ਦੇ ਲਾਗਿਓਂ ਦੀ ਲੰਘਿਆ ਤਾਂ ਕਿਸੇ ਮੁੰਡੇ ਨੇ ਉਸ ਨੂੰ ਸਲਾਮ ਨਾ ਕੀਤਾ, ਸਗੋਂ ਕਈਆਂ ਮਨਚਲਿਆਂ ਨੇ ਮਖੌਲ ਕੀਤਾ। ਉਸ ਮਖੌਲ ਤੋਂ ਨਵਾਬ ਚਿੜ ਗਿਆ ਤੇ ਉਸ ਨੇ ਪੁਛਿਆ 'ਇਹ ਬਾਲਕ ਕਿਸਦੇ ਹਨ?' ਓਸੇ ਵੇਲੇ ਗੁਰੂ ਜੀ ਅਗੇ ਹੋਏ ਤੇ ਕਹਿਣ ਲਗੇ, 'ਅਸੀਂ ਬਾਲਕ ਆਪਣੇ ਮਾਲਕਾਂ ਦੇ। ਦੱਸੋ! ਤੁਸਾਂ ਕੀ ਆਖਣਾ ਹੈ? ਅਸੀਂ ਤੁਸਾਂ ਕੋਲੋਂ ਨਹੀਂ ਡਰਦੇ, ਅਸੀਂ ਕਿਸੇ ਦੀ ਪ੍ਰਵਾਹ ਨਹੀਂ ਕਰਦੇ।'

'ਹੱਛਾ! ਤੁਸੀਂ ਕਿਸੇ ਦੀ ਪ੍ਰਵਾਹ ਨਹੀਂ ਕਰਦੇ। ਠੀਕ ਹੈ, ਤੁਸੀਂ ਕਿਸੇ ਦੀ ਪ੍ਰਵਾਹ ਨਹੀਂ ਕਰਦੇ ਤਾਂ ਕੱਲ੍ਹ ਦੇਖਿਆ ਜਾਵੇਗਾ।'

ਰਹੀਮ ਬਖਸ਼ ਨੇ ਕਰੋਧ ਨਾਲ ਆਖਿਆ ਤੇ ਅੱਗੇ ਤੁਰ ਗਿਆ। ਓਹਦੇ ਜਾਣ ਪਿਛੋਂ ਲੜਕੇ ਫਿਰ ਖੇਡ ਵਿਚ ਰੁਝ ਗਏ।

ਨਵਾਬ ਰਹੀਮ ਬਖਸ਼ ਨੇ ਘਰ ਪੁਜਦੇ ਸਾਰ ਹੀ ਆਪਣੇ ਨਫਰਾਂ (ਨੌਕਰਾਂ) ਨੂੰ ਹੁਕਮ ਦਿਤਾ ਕਿ 'ਸ਼ਾਲਸਰਾਇ ਦੀ ਧਰਮਸਾਲਾ ਵਾਲੇ ਮਹੱਲੇ ਦੇ ਸਾਰੇ ਹਿੰਦੂਆਂ ਨੂੰ ਸਵੇਰੇ ਸੱਦਿਆ ਜਾਵੇ। ਉਨ੍ਹਾਂ ਦੇ ਮੁੰਡਿਆਂ ਨੇ ਅੱਜ ਓਹਦੀ ਨਿਰਾਦਰੀ ਕੀਤੀ ਹੈ। ਹਿੰਦੂ, ਮੁਸਲਮਾਨ ਦੀ ਨਿਰਾਦਰੀ ਕਿਉਂ ਕਰੇ?'

ਰਾਤ ਹੁਕਮ ਦਿਤਾ, ਸਵੇਰੇ ਹਿੰਦੂਆਂ ਨੇ ਆਉਣਾ ਸੀ ਪਰ ਰਾਤ ਨੂੰ ਹੀ

ਵਾਹਿਗੁਰੂ ਨੇ ਇਕ ਭਾਣਾ ਵਰਤਾ ਦਿੱਤਾ। ਵਾਹਿਗੁਰੂ ਨੂੰ ਹੰਕਾਰ ਨਹੀਂ ਭਾਉਂਦਾ। ਓਹ ਸਦਾ ਸੰਤਾਂ ਤੇ ਨਿਰਵੈਰਾਂ ਦੀ ਰੱਖਿਆ ਕਰਦਾ ਹੈ। ਓਹ ਭਾਣਾ ਇਉਂ ਵਰਤਿਆ ਕਿ ਰਾਤ ਨੂੰ ਜਦੋਂ ਨਵਾਬ ਰਹੀਮ ਬਖਸ਼ ਸੁੱਤਾ ਤਾਂ ਉਸ ਨੂੰ ਭਿਆਨਕ ਸੁਪਨਾ ਆਇਆ, ਉਸ ਨੇ ਦੇਖਿਆ ਕਿ ਕੋਈ ਗੈਬੀ ਸ਼ਕਤੀ ਦਾ ਬੁਤ ਹੈ ਜੋ ਪਛਾਣਿਆ ਨਹੀਂ ਜਾਂਦਾ ਸੀ, ਉਹ ਬੁਤ ਨਵਾਬ ਦੀ ਛਾਤੀ ਉਤੇ ਆ ਚੜ੍ਹਿਆ ਉਸੇ ਦੇ ਭਾਰ ਪੈਣ ਨਾਲ ਨਵਾਬ ਵਿਆਕੁਲ ਹੋ ਕੇ ਤੜਫ ਉਠਿਆ। ਪਰ ਉਸ ਕੋਲੋਂ ਬੋਲਿਆ ਨਾ ਗਿਆ। ਓਹ ਭੈਭੀਤ ਹੋ ਕੇ ਗੁੰਮ ਹੋ ਗਿਆ।

ਸਵੇਰੇ ਹੋਈ ਉਹ ਮੰਜੇ ਤੋਂ ਨਾ ਉਠ ਸਕਿਆ, ਉਹਦਾ ਅੰਗ-ਅੰਗ ਟੁੱਟਦਾ ਸੀ। ਜਦੋਂ ਉਸ ਨੇ ਅੱਖਾਂ ਝਮਕੀਆਂ ਤਾਂ ਉਸ ਨੂੰ ਕੁਝ ਦਿਖਾਈ ਨਾ ਦਿਤਾ। ਓਹ ਘਾਬਰ ਗਿਆ ਉਸ ਨੇ ਕੂਕ ਮਾਰੀ—'ਮੈਂ ਅੰਨ੍ਹਾਂ ਹੋ ਗਿਆ! ਮੈਨੂੰ ਕੁਝ ਨਹੀਂ ਦਿਸਦਾ, ਮੈਂ ਅੰਨ੍ਹਾਂ ਹੋ ਗਿਆ।'

ਉਹਦੀ ਇਹ ਹਾਲਤ ਦੇਖ ਕੇ ਉਹਦੇ ਘਰ ਵਿਚ ਹਲਚਲੀ ਮੱਚ ਗਈ। ਇਸਤਰੀ ਤੇ ਬੱਚੇ ਓਹਦੇ ਕੋਲ ਆਏ। ਉਸ ਵੇਲੇ ਹਕੀਮਾਂ ਨੂੰ ਬੁਲਾਇਆ ਗਿਆ। ਹਕੀਮਾਂ ਨੇ ਅੱਖਾਂ ਵੇਖੀਆਂ ਉਹ ਸਾਫ ਸਨ। ਉਨ੍ਹਾਂ ਵਿਚ ਕੋਈ ਨੁਕਸ ਜਾਂ ਰੋਗ ਨਜ਼ਰ ਨਹੀਂ ਸੀ ਆਉਂਦਾ। ਪਰ ਨਵਾਬ ਰਹੀਮ ਬਖਸ਼ ਨੂੰ ਕੁਝ ਨਜ਼ਰ ਨਹੀਂ ਸੀ ਆਉਂਦਾ। ਉਹਦੇ ਭਾਅ ਦੀ ਤਾਂ ਦਿਨੇ ਕਾਲੀ ਰਾਤ ਪੈ ਗਈ। ਅੱਖਾਂ ਕੁਦਰਤ ਦੀ ਮਹਾਨ ਸ਼ਕਤੀ ਹਨ ਜੋ ਮਨੁੱਖ ਨੂੰ ਪ੍ਰਾਪਤ ਹਨ। ਇਸ ਦੇ ਇਕ ਪਲ ਗੁਆਚਣ ਨਾਲ ਹਨੇਰ ਛਾ ਜਾਂਦਾ ਹੈ।

ਨਵਾਬ ਨੂੰ ਦੁੱਖ ਲੱਗਾ, ਦੁੱਖ ਵੀ ਨਿਰਾਲਾ ਤੇ ਭਿਆਨਕ, ਫਿਰ ਘਰ ਦੇ ਤੇ ਅੰਗ ਸਾਕ ਕਿਵੇਂ ਸਬਰ ਕਰਨ ? ਉਨ੍ਹਾਂ ਨੇ ਹਕੀਮਾਂ ਦੇ ਨਾਲ ਜਾਦੂਗਰ, ਰਮਲੀਏ ਤੇ ਧਾਗੇ ਤਵੀਤ ਕਰਨ ਵਾਲੇ ਲੋਕਾਂ ਨੂੰ ਸੱਦਿਆ। ਸਾਰਿਆਂ ਨੇ ਆਪੋ ਆਪਣੀ ਵਿਦਿਆ ਤੇ ਚਮਤਕਾਰ ਦਿਖਾਣ ਦਾ ਯਤਨ ਕੀਤਾ, ਪਰ ਸਫਲਤਾ ਪ੍ਰਾਪਤ ਨਾ ਹੋਈ। ਜਿਨ੍ਹਾਂ ਨੌਕਰਾਂ ਨੂੰ ਰਾਤੀਂ ਹੁਕਮ ਹੋਇਆ ਸੀ ਕਿ ਹਿੰਦੂਆਂ ਨੂੰ ਬੁਲਾਇਆ ਜਾਵੇ, ਉਨ੍ਹਾਂ ਨੌਕਰਾਂ ਨੂੰ ਮਾਲਕ ਦਾ ਹੁਕਮ ਹੀ ਭੁੱਲ ਗਿਆ। ਓਹ ਤਾਂ ਘਬਰਾਏ ਹੋਏ ਪਸ਼ੂਆਂ ਵਾਲੀ ਹਵੇਲੀ ਦੇ ਵਿਚ ਬੈਠ ਕੇ ਰੋਣ ਲੱਗੇ, ਨਵਾਬ ਕੋਲੋਂ ਉਹਨਾਂ ਨੂੰ ਪੈਸੇ ਤੇ ਭੋਜਨ ਪ੍ਰਾਪਤੀ ਦੇ ਸੁਖ ਸੀ। ਉਹ ਤਾਂ ਇਹੋ ਬੇਨਤੀਆਂ ਕਰਨ ਲੱਗੇ ਕਿ ਕਿਵੇਂ ਨਾ ਕਿਵੇਂ ਨਵਾਬ ਦੀਆਂ ਅੱਖਾਂ ਠੀਕ ਹੋ ਜਾਣ ਤੇ ਉਸਦਾ ਡਰ ਦੂਰ

ਹੋ ਜਾਵੇ, ਮਸੀਤਾਂ ਵਿਚ ਨਮਾਜ਼ਾਂ ਪੜ੍ਹੀਆਂ ਗਈਆਂ, ਨਿਆਜ਼ਾਂ ਵੰਡੀਆਂ ਪਰ ਨਵਾਬ ਦਾ ਡਰ ਦੂਰ ਨਾ ਹੋਇਆ, ਓਹ ਡਰਦਾ ਹੀ ਰਿਹਾ ਤੇ ਨੀਂਦ ਆ ਗਈ।

ਕਮਰੇ ਵਿਚ ਉਹ ਇਕੱਲਾ ਨਾ ਰਿਹਾ, ਫਨੂਸਾਂ ਦੀ ਰੌਸ਼ਨੀ ਵਿਚ ਪਹਿਰੇਦਾਰ ਕੋਲ ਬੈਠਾ ਕੇ ਓਹ ਆਪਣੇ ਮੰਜੇ ਉਤੇ ਲੇਟਿਆ, ਨੀਂਦ ਆਈ, ਨੀਂਦ ਆਉਣ ਦੀ ਢਿੱਲ ਸੀ ਕਿ ਸੁਪਨਾ ਆਇਆ ਜੋ ਪਹਿਲੀ ਰਾਤ ਆਇਆ ਸੀ, ਓਹੋ ਹੀ ਕਾਲਾ ਧੂਤ ਥੰਮ੍ਹ ਵਰਗਾ ਬੰਦਾ ਜਿਸ ਨੂੰ ਪਛਾਣਿਆ ਨਾ ਜਾ ਸਕੇ ਓਹ ਨਵਾਬ ਦੀ ਛਾਤੀ ਉਤੇ ਆ ਬੈਠਾ, ਨਵਾਬ ਡਰ ਕੇ ਉਸਦੇ ਭਾਰ ਨਾਲ ਐਸਾ ਭੈ-ਭੀਤ ਹੋਇਆ ਕਿ ਓਹਦੀ ਜ਼ਬਾਨ ਨਾ ਹਿੱਲ ਸਕੀ। ਬੁਲ੍ਹ ਨਾ ਫਰਕ ਸਕੇ ਓਹ ਚੀਕ ਵੀ ਨਾ ਮਾਰ ਸਕਿਆ। ਉਸ ਨੂੰ ਦਿਨੇ ਤਾਂ ਕੁਝ ਦਿਸਿਆ ਨਹੀਂ ਸੀ ਸੁਪਨੇ ਵਿਚ ਉਸਨੂੰ ਸਭ ਕੁਝ ਦਿਸਦਾ ਸੀ, ਉਹ ਇਸ ਗੱਲੋਂ ਵੀ ਹੈਰਾਨ ਸੀ।

ਵਾਹਵਾ ਚਿਰ ਓਸਦੀ ਹਿੱਕ ਉਤੇ ਕਾਲਾ ਦਿਓ ਬੈਠਾ ਰਿਹਾ ਤਾਂ ਨਵਾਬ ਕੀ ਦੇਖਦਾ ਹੈ ਕਿ ਓਹ ਮੁੰਡਿਆਂ ਦੀ ਟੋਲੀ ਜਿਨ੍ਹਾਂ ਦਾ ਸਰਦਾਰ ਸਤਿਗੁਰੂ ਸੀ ਤੇ ਜਿਨ੍ਹਾਂ ਨੇ ਖੇਡਦਿਆਂ ਹੋਇਆਂ ਨਵਾਬ ਨੂੰ ਮਖੌਲ ਕੀਤਾ ਸੀ ਓਹਦੇ ਕੋਲ ਆ ਪੁਜਦੀ ਹੈ। ਮੁੰਡਿਆਂ ਦੇ ਸਰਦਾਰ (ਸਤਿਗੁਰੂ ਗੋਬਿੰਦ ਰਾਇ ਜੀ) ਕਾਲੇ ਦਿਓ ਦੇ ਕੋਲ ਹੋ ਜਾਂਦਾ ਹੈ ਤੇ ਉਸਨੂੰ ਨਿੱਕੇ-ਨਿੱਕੇ ਹੱਥਾਂ ਨਾਲ ਐਸੇ ਘਸੁੰਨ ਮਾਰਦਾ ਹੈ ਕਿ ਨਵਾਬ ਦੀ ਹਿੱਕ ਉਤੋਂ ਪਰੇ ਧਰਤੀ ਉਤੇ ਡਿੱਗ ਪੈਂਦਾ ਹੈ। ਦਿਓ ਚੀਕਾਂ ਮਾਰਦਾ ਹੋਇਆ ਨੱਸ ਜਾਂਦਾ ਹੈ ਪਰ ਸਰਦਾਰ ਸਮੇਤ ਲੜਕੇ ਨਵਾਬ ਦੀ ਨਿਰਬਲਤਾ ਦੀ ਹਾਸੀ ਉਡਾਉਂਦੇ ਹਨ। ਨਵਾਬ ਇਕ ਖਤਰੇ ਤੋਂ ਡਰਦਾ ਹੈ ਤੇ ਸ਼ਰਮਿੰਦਗੀ ਦੇ ਖਤਰੇ ਨਾਲ ਦੁਖੀ ਹੁੰਦਾ ਹੈ। ਓਹਦੀ ਨੀਂਦ ਖੁਲ੍ਹ ਗਈ, ਮੰਜੇ ਉਤੇ ਬੈਠ ਗਿਆ। ਅੱਖਾਂ ਹੱਥਾਂ ਨਾਲ ਮਲ-ਮਲ ਕੇ ਦੇਖਣ ਲੱਗਾ ਪਰ ਉਸਨੂੰ ਨਜ਼ਰ ਕੁਝ ਨਾ ਆਇਆ, ਓਹ ਨਿਦਾਨ ਅੰਨ੍ਹਾਂ ਸੀ ਉਸ ਨੇ ਕਾਹਲੀ ਨਾਲ ਰਾਖਿਆਂ ਨੂੰ ਪੁਛਿਆ—'ਓ ਜਮਾਲ! ਓ ਫੱਤੂ!'

'ਸਰਕਾਰ!' ਫੱਤੂ ਤੇ ਜਮਾਲ ਨੇ ਇਕ ਦਮ ਸਾਂਝੀ ਜ਼ਬਾਨ ਵਿਚ ਉੱਤਰ ਦਿਤਾ।

'ਦੀਵੇ ਕਿਉਂ ਗੁਲ ਕੀਤੇ ? ਕੀ ਤੁਸਾਂ ਨੂੰ ਮੇਰਾ ਡਰ ਨਹੀਂ ਰਿਹਾ।'

'ਜਹਾਂ ਪਨਾਹ! ਆਪ ਦਾ ਡਰ ਬਹੁਤ ਹੈ ਅਸਾਂ ਦੀਵੇ ਨਹੀਂ ਬੁਝਾਏ, ਦੀਵੇ ਜਗਦੇ ਹਨ ਦਿਨ ਵਰਗਾ ਚਿੱਟਾ ਚਾਨਣ ਹੈ ਪਰ ਖੁਦਾ ਨੇ ਆਪ ਦੇ ਤਨ ਦੇ

ਦੀਵੇ ਗੁੱਲ ਕਰ ਦਿਤੇ ਹਨ । ਆਪ ਦੇਖ ਨਹੀਂ ਸਕਦੇ ਅਸਾਂ ਦਾ ਕੋਈ ਕਸੂਰ ਨਹੀਂ ।'

ਨਵਾਬ ਸ਼ਰਮਿੰਦਾ ਹੋ ਗਿਆ । ਉਸ ਨੂੰ ਆਪਣੀ ਭੁੱਲ ਚੇਤੇ ਆਈ—'ਉਫ ! ਮੈਂ ਅੰਨ੍ਹਾਂ ਹਾਂ । ਛੇਤੀ ਕਰੋ ਹਾਜੀ ਰਹਿਮਾਨ ਨੂੰ ਮੇਰੇ ਪਾਸ ਲਿਆਓ । ਮੈਂ ਉਸ ਨੂੰ ਪੁੱਛਾਂ, ਮੈਂ ਕਿਉ ਅੰਨ੍ਹਾਂ ਹੋ ਗਿਆ ? ਜੋ ਕੁਝ ਮੈਂ ਸੁਪਨੇ ਵਿਚ ਦੇਖਿਆ ਹੈ ਉਸ ਦਾ ਕੀ ਮਤਲਬ ? ਮੈਨੂੰ ਕਿਉਂ ਭੈੜੇ ਡਰਾਉਣੇ ਸੁਪਨੇ ਆਉਂਦੇ ਹਨ । ਜਾਓ ! ਛੇਤੀ ਜਾਓ ਤੇ ਛੇਤੀ ਮੁੜੋ ।'

ਨੌਕਰ ਓਸੇ ਵੇਲੇ ਨੱਠ ਗਏ । ਉਹ ਹਾਜੀ ਰਹਿਮਾਨ ਨੂੰ ਸੱਦ ਕੇ ਲੈ ਆਏ। ਹਾਜੀ ਨਵਾਬ ਦੀ ਹਵੇਲੀ ਵਿਚ ਹੀ ਇਕ ਕਮਰੇ ਵਿਚ ਰਹਿੰਦੇ ਸਨ । ਓਹ ਕਾਹਲੀ-ਕਾਹਲੀ ਨਵਾਬ ਸਾਹਿਬ ਦੇ ਕੋਲ ਆਇਆ । ਉਸ ਨੇ ਆਉਂਦਿਆਂ ਹੀ ਪੁਛਿਆ—'ਸੁਣਾਓ ਨਵਾਬ ਸਾਹਿਬ ਕੀ ਮਾਮਲਾ ਹੈ ?'

'ਹਾਜੀ ਜੀ ! ਮੈਂ ਕੀ ਮਾਮਲਾ ਦੱਸਾਂ । ਮੈਂ ਬਹੁਤ ਤੰਗ ਹਾਂ, ਮੇਰੀ ਰਾਖੀ ਕਰੋ, ਮੈਨੂੰ ਡਰ ਬਹੁਤ ਆਉਂਦਾ ਹੈ ।' ਇਸ ਦੇ ਪਿਛੋਂ ਉਸ ਨੇ ਰਾਤ ਦਾ ਸਾਰਾ ਸੁਪਨਾ ਬਿਆਨ ਕਰ ਦਿੱਤਾ । ਸੁਪਨੇ ਦੀ ਕਹਾਣੀ ਨੂੰ ਸੁਣ ਕੇ ਹਾਜੀ ਸਾਹਿਬ ਨੇ ਕਿਹਾ—'ਨਵਾਬ ਸਾਹਿਬ ! ਜੇ ਨੇਕ ਸਲਾਹ ਤੇ ਅਮਲ ਕਰਨਾ ਹੋਵੇ ਤਾਂ ਮੈਂ ਕੁਝ ਅਰਜ਼ ਕਰਾਂ ।'

'ਹਾਂ ! ਹਾਂ ! ਜ਼ਰੂਰ ਕੋਈ ਸਲਾਹ ਦਸੋ ।' ਨਵਾਬ ਦਾ ਕਹਿਣਾ ਸੀ ।

'ਚੰਗਾ ਤਾਂ ਇਹ ਹੈ ਕਿ ਉਸ ਬਾਲ ਗੁਰੂ ਦੇ ਚਰਨੀਂ ਜਾ ਲਗੋ । ਉਹ ਖੁਦਾ ਰੂਪ ਬੇਪਰਵਾਹ ਵਲੀ ਹੈ । ਇਉਂ ਮਲੂਮ ਹੁੰਦਾ ਹੈ ਕਿ ਉਨ੍ਹਾਂ ਬਾਰੇ ਜਾਂ ਉਨ੍ਹਾਂ ਦੀ ਸ਼ਾਨ ਵਿਰੁਧ ਤੁਸਾਂ ਕੋਈ ਮੰਦਾ ਵਿਚਾਰ ਚਿਤਵਿਆ ਹੋਣਾ ਹੈ, ਜਿਸ ਦਾ ਫਲ ਏਹ ਮਿਲਿਆ ਹੈ । ਉਨ੍ਹਾਂ ਦੇ ਕਰਾਮਾਤੀ ਹੋਣ ਦੀ ਚਰਚਾ ਸਾਰੇ ਸ਼ਹਿਰ ਵਿਚ ਹੈ ।'

'ਉਨ੍ਹਾਂ ਨੇ ਮੇਰਾ ਨਿਰਾਦਰ ਕੀਤਾ ਸੀ । ਮੈਂ ਫੈਸਲਾ ਕੀਤਾ ਸੀ ਕਿ ਹਿੰਦੂ ਮੁੰਡਿਆਂ ਦੇ ਮਾਪਿਆਂ ਨੂੰ ਸੱਦ ਕੇ ਡਾਂਟਾਂ । ਬਸ ਬਿਮਾਰ ਹੋ ਗਿਆ, ਉਸੇ ਰਾਤ ਦਾ ਮੈਨੂੰ ਡਰ ਆ ਰਿਹਾ ਹੈ । ਜਿਵੇਂ ਸਮਝੋ ਤਿਵੇਂ ਕਰੋ, ਪਰ ਜੋ ਕਰਨਾ ਹੈ ਛੇਤੀ ਕਰੋ ।'

'ਅਜੇ ਅੱਧੀ ਰਾਤ ਹੈ ਨਵਾਬ ਸਾਹਿਬ ! ਆਰਾਮ ਕਰੋ ਸਵੇਰ ਹੋਣ ਤੇ ਸਭ ਕੁਝ ਠੀਕ ਹੋ ਜਾਵੇਗਾ । ਸਵੇਰੇ ਤੁਸਾਂ ਮੇਰੇ ਨਾਲ ਚੱਲਣਾ । ਮੈਂ ਖੁਦਾ ਦੇ ਬੰਦੇ

ਅਗੇ ਤੁਸਾਂ ਬਦਲੇ ਅਰਜ ਕਰਾਂਗਾ, ਜ਼ਰੂਰ ਖਿਮਾਂ ਕਰਨਗੇ, ਖ਼ੁਦਾ ਦੇ ਪਿਆਰਿਆਂ ਨੂੰ ਕੁਝ ਨਹੀਂ ਕਹਿਣਾ ਚਾਹੀਏ।'

ਇਸ ਤਰ੍ਹਾਂ ਨਵਾਬ ਨੂੰ ਹਾਜੀ ਨੇ ਸਮਝਾਇਆ, ਉਸ ਨੂੰ ਕੁਝ ਹੌਂਸਲਾ ਹੋਇਆ, ਉਹ ਸੁੱਤਾ ਨਹੀਂ ਸੀ ਸਾਰੀ ਰਾਤ ਗੱਲਾਂ ਹੀ ਕਰਦਾ ਰਿਹਾ।

ਦਿਨ ਚੜ੍ਹਿਆ ਹਾਜੀ ਰਹਿਮਾਨ ਨੇ ਨਵਾਬ ਨੂੰ ਨਾਲ ਲਿਆ ਤੇ ਨਾਲ ਨਵਾਬ ਦਾ ਭਰਾ ਕਰੀਮ ਬਖਸ਼ ਹੋ ਤੁਰਿਆ। ਸਾਰੇ ਰਲਕੇ ਸਾਲਸਰਾਇ ਦੀ ਧਰਮਸਾਲਾ ਵਿਚ ਪੁਜੇ। ਸਬੱਬ ਨਾਲ ਅਗੇ ਸਤਿਗੁਰੂ ਜੀ ਬਾਹਰ ਖੇਡਣ ਜਾਣ ਲਈ ਤਿਆਰ ਹੋ ਰਹੇ ਸਨ। ਮਾਤਾ ਗੁਜਰੀ ਜੀ ਉਨ੍ਹਾਂ ਨਾਲ ਪਿਆਰ ਦੇ ਬਚਨ ਬਿਲਾਸ ਕਰ ਰਹੇ ਸਨ। ਉਸ ਵੇਲੇ ਹਾਜੀ ਰਹਿਮਾਨ ਨੇ ਅਗੇ ਹੋ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਪਿਆਰ ਬਦਲੇ ਪਿਆਰ ਬਖਸ਼ਣ ਵਾਲੇ ਸਾਹਿਬਾਂ ਨੇ ਹਾਜੀ, ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼ ਵਲ ਮੇਹਰ ਦੀ ਨਿਗਾਹ ਕਰਕੇ ਦੇਖਿਆ। ਉਨ੍ਹਾਂ ਨੂੰ ਪੁਛਿਆ—'ਨਵਾਬ ਸਾਹਿਬ ਕਿਵੇਂ ਆਏ ਹਨ ?'

'ਆਪ ਦੇ ਦਰਸ਼ਨ ਕਰਨ ਵਾਸਤੇ, ਖਿਮਾਂ ਕਰੋ! ਮੇਹਰ ਕਰੋ!' ਹਾਜੀ ਰਹਿਮਾਨ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ—'ਨਵਾਬ ਸਾਹਿਬ ਕੋਲੋਂ ਭੁੱਲ ਹੋਈ। ਨਵਾਬੀ ਅਭਿਮਾਨ ਨੇ ਕਰਾਈ। 'ਜੀਵ ਭੁਲਣਹਾਰ ਹੈ, ਸਦਾ ਭੁੱਲਾਂ ਕਰਦਾ ਰਹਿੰਦਾ ਹੈ। ਖਿਮਾ ਕਰੋ ਦਇਆ ਕਰੋ, ਆਪ ਵਲੀ ਹੋ। ਖ਼ੁਦਾ ਨੇ ਆਪ ਨੂੰ ਬੇਅੰਤ ਬਖਸ਼ਸ਼ਾਂ ਕੀਤੀਆਂ ਹੋਈਆਂ ਹਨ, ਦਇਆ ਕਰੋ।'

'ਹਾਜੀ ਜੀ! ਅਸਾਂ ਨਵਾਬ ਸਾਹਿਬ ਨੂੰ ਕੁਝ ਨਹੀਂ ਕਿਹਾ ਤੇ ਇਨ੍ਹਾਂ ਅਸਾਂ ਨੂੰ ਕੁਝ ਨਹੀਂ ਕਿਹਾ, ਫਿਰ ਖਿਮਾ ਕਿਸ ਗੱਲ ਦੀ, ਇਹ ਭਲੇ ਪੁਰਸ਼ ਹਨ। ਸਤਿਗੁਰੂ ਜੀ ਨੇ ਸਹਿਜ ਸੁਭਾਅ ਗੰਭੀਰਤਾ ਨਾਲ ਬਚਨ ਕੀਤਾ।

ਇਹ ਬਚਨ ਸੁਣ ਕੇ ਰਹੀਮ ਬਖਸ਼ ਦੇ ਹਿਰਦੇ ਨੂੰ ਸ਼ਾਂਤੀ ਆਈ, ਉਹ ਅਗੇ ਹੋ ਕੇ ਸਤਿਗੁਰਾਂ ਦੇ ਚਰਨਾਂ ਵਲ ਵਧਿਆ ਪਰ ਉਸਨੂੰ ਦਿਸਦਾ ਕੁਝ ਨਹੀਂ ਸੀ ਸੂਹ ਨਾਲ ਓਹ ਅਗੇ ਵਧਿਆ। 'ਮੈਂ...ਮੈਂ ਮਨ ਵਿਚ ਪਾਪ ਚਿਤਵਿਆ ਸੀ। ਮੈਂ ਤੁਸਾਂ (ਸਤਿਗੁਰੂ ਜੀ) ਦੇ ਮਖੌਲ ਕਰਨ ਤੇ ਸਲਾਮ ਨਾ ਕਰਨ ਤੇ ਕਰੋਧਵਾਨ ਹੋ ਗਿਆ ਸਾਂ। ਮੈਂ ਮਨ ਹੀ ਮਨ ਫੈਸਲਾ ਕੀਤਾ ਸੀ ਕਿ ਸਾਲਸਰਾਇ ਦੀ ਧਰਮਸਾਲਾ ਦੇ ਸਾਰੇ ਮਹੱਲੇ ਦੇ ਸਾਰੇ ਹਿੰਦੂਆਂ ਨੂੰ ਸੱਦ ਕੇ ਸਜਾ ਦੇਵਾਂਗਾ ਕਿ ਉਨ੍ਹਾਂ ਦੇ ਪੁੱਤਰ ਕਿਉਂ ਨਹੀਂ ਡਰਦੇ, ਮੈਂ ਹੁਕਮ ਵੀ ਦੇ ਦਿੱਤਾ ਸੀ ਪਰ ਰਾਤ ਨੂੰ ਮੈਂ ਅੰਧਾ ਹੋ ਗਿਆ।

ਮੈਨੂੰ ਭਿਆਨਕ ਸੁਪਨਾ ਆਇਆ । ਉਸ ਸੁਪਨੇ ਵਿਚ ਮੈਂ ਅੰਧਾ ਹੋ ਗਿਆ । ਐਸਾ ਹੋਇਆ ਕਿ ਚੇਤਾ ਹੀ ਭੁੱਲ ਗਿਆ ਕਿ ਮੈਂ ਹਿੰਦੂਆਂ ਨੂੰ ਸਜ਼ਾ ਦੇਣੀ ਹੈ। ਹੁਣ ਮੈਂ ਆਪ ਦੇ ਚਰਨਾਂ ਦੀ ਖਾਕ ਲੈ ਕੇ ਮੱਥੇ ਨੂੰ ਲਾਉਣਾ ਚਾਹੁੰਦਾ ਹਾਂ, ਬਸ ਇਹੋ ਮੇਰੀ ਇੱਛਾ ਹੈ । ਮੈਂ ਬਹੁਤ ਪ੍ਰੇਸ਼ਾਨ ਹਾਂ ਕਿ ਮੈਂ ਖੁਦਾ ਦੇ ਪਿਆਰਿਆਂ ਮਾਸੂਮ ਬੱਚਿਆਂ ਦੀ ਭੋਲੀ-ਭਾਲੀ ਹਰਕਤ ਉਤੇ ਕਰੋਧ ਕੀਤਾ। ਮੇਰੇ ਹੰਕਾਰ ਨੇ ਮੈਨੂੰ ਅੰਨ੍ਹਿਆਂ ਕੀਤਾ, ਮੈਂ ਮੁਆਫੀ ਮੰਗਦਾ ਹਾਂ । ਮਿਹਰ ਕਰੋ, ਤੁਸੀਂ ਖੁਦਾ ਦਾ ਰੂਪ ਹੋ, ਹਾਜੀ ਜੀ ! ਮੈਨੂੰ ਚਰਨਾਂ ਪਾਸ ਕਰੋ, ਮੈਂ ਚਰਨਾਂ ਦੀ ਖਾਕ ਮੱਥੇ ਤੇ ਲਾਵਾਂ।'

ਨਵਾਬ ਦੀ ਆਤਮਾ ਹੁਣ ਨਿਰਮਲ ਹੋ ਚੁੱਕੀ ਸੀ । ਨਵਾਬੀ ਬਲ ਦਾ ਹੰਕਾਰ ਦੂਰ ਹੋ ਚੁੱਕਾ ਸੀ । ਦਾਤੇ ਨੂੰ ਦਇਆ ਆਈ । ਵਾਹਿਗੁਰੂ ਨੇ ਸਤਿਗੁਰੂ ਜੀ ਦਾ ਜਸ ਪਰਤਾਪ ਵਧਾਉਣਾ ਸੀ, ਇਸ ਕਰਕੇ ਸਤਿਗੁਰੂ ਜੀ ਗੰਭੀਰਤਾ ਨਾਲ ਖਲੋਤੇ ਰਹੇ । ਹਾਜੀ ਨੇ ਨਵਾਬ ਨੂੰ ਫੜ ਕੇ ਅਗੇ ਕੀਤਾ । ਨਵਾਬ ਕੰਗਾਲਾਂ, ਭਰਾਤਾਂ ਤੇ ਬਾਲਾਂ ਵਾਂਗ ਬਾਲ-ਗੁਰੂ ਜੀ ਦੇ ਚਰਨੀਂ ਡਿੱਗ ਪਿਆ । ਚਰਨਾਂ ਦੀ ਧੂੜ ਮੱਥੇ ਤੇ ਅੱਖਾਂ ਨੂੰ ਲਾਈ । ਜਿਉਂ ਹੀ ਮੱਥਾ ਚਰਨਾਂ ਨਾਲ ਛੋਹਿਆ ਤੇ ਅੱਖਾਂ ਤੇ ਚਰਨਾਂ ਦੀ ਧੂੜ ਲਾਈ ਤਾਂ ਉਸ ਦਾ ਅੰਨ੍ਹਾਂਪਨ ਦੂਰ ਹੋ ਗਿਆ । ਸਤਿਗੁਰੂ ਜੀ ਦੇ ਚਰਨ ਸਾਫ ਦਿਖਾਈ ਦਿਤੇ । ਉਪਰ ਦੇਖਿਆ ਤਾਂ ਕੱਦ ਅਤੇ ਗੁਰੂ ਜੀ ਦਾ ਚੇਹਰਾ ਦਿਸਿਆ। ਬਸ ਫੇਰ ਕੀ ਸੀ, ਹਰ ਚੀਜ਼ ਨਜ਼ਰ ਆਈ ਪ੍ਰਸੰਨ ਹੋ ਗਿਆ । ਲੱਗਾ ਸਤਿਗੁਰੂ ਜੀ ਦਾ ਜੱਸ ਕਰਨ । ਜਿਉਂ-ਜਿਉਂ ਨਵਾਬ ਜੱਸ ਕਰਦਾ ਗਿਆ ਤਿਉਂ-ਤਿਉਂ ਓਹਦੇ ਪਾਪ ਝੜਦੇ ਗਏ । ਹੰਕਾਰ ਦਾ ਨਾਸ ਹੁੰਦਾ ਗਿਆ । ਓਹ ਸਤਿਗੁਰੂ ਜੀ ਦਾ ਸ਼ਰਧਾਲੂ ਬਣ ਗਿਆ ਓਹਦਾ ਭਰਾ ਕਰੀਮ ਬਖਸ਼ ਤਾਂ ਇਹ ਕੌਤਕ ਵੇਖ ਕੇ ਹੈਰਾਨ ਹੀ ਨਾ ਰਿਹਾ ਸਗੋਂ ਸਤਿਗੁਰੂ ਜੀ ਦੀ ਚਰਨੀਂ ਲੱਗਾ । ਓਸੇ ਵੇਲੇ ਗੁਰੂ ਘਰ ਦੇ ਨਾਮ ਆਪਣੀ ਜ਼ਮੀਨ ਵਿਚੋਂ ਦੋ ਖੂਹ ਲਾ ਦਿਤੇ ਅਤੇ ਅਗੇ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਲਣ ਦਾ ਬਚਨ ਦਿੱਤਾ।

ਸਾਰੇ ਸ਼ਹਿਰ ਵਿਚ ਚਰਚਾ ਖਿਲਰ ਗਈ ਕਿ ਸਾਲਸ ਰਾਇ ਦੀ ਧਰਮਸਾਲਾ ਵਿਚ ਰਹਿਣ ਵਾਲੇ ਗੁਰੂ ਸਾਹਿਬਜ਼ਾਦੇ ਨੇ ਨਵਾਬ ਸਾਹਿਬ ਦੇ ਅੰਨ੍ਹੇਪਨ ਨੂੰ ਦੂਰ ਕੀਤਾ ਹੈ । ਇਹ ਬਾਲਕ ਵੱਡਾ ਕਰਾਮਾਤੀ ਹੈ, ਰਿਧੀਆਂ ਸਿਧੀਆਂ ਵਾਲਾ ਭਗਵਾਨ ਦਾ ਅਵਤਾਰ ਹੈ । ਚਲੋ ਦਰਸ਼ਨ ਕਰੀਏ, ਧੰਨ ਹਨ ਸਤਿਗੁਰੂ ਤੇ ਉਹਨਾਂ ਦੇ ਵੱਡੇ ਕੀਤੇ ਕੌਤਕ ।

# ੮. ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪੰਜਾਬੋਂ ਸੁਨੇਹਾ ਮਿਲਣਾ

ਪਿਛਲੇ ਹਿੱਸੇ ਵਿਚ ਪਾਠਕ ਪੜ੍ਹ ਆਏ ਹਨ ਕਿ ਸਤਿਗੁਰੂ ਤੇਗ ਬਹਾਦਰ ਜੀ ਅਸਾਮ ਤੇ ਬੰਗਾਲ ਦਾ ਦੌਰਾ ਕਰ ਕੇ ਪੰਜਾਬ ਵਾਪਸ ਆ ਗਏ ਸਨ ਤੇ ਮਾਤਾ ਗੁਜਰੀ, ਸਾਹਿਬਜ਼ਾਦੇ ਆਪਣੀ ਮਾਤਾ ਨਾਨਕੀ ਜੀ ਅਤੇ ਸੇਵਕਾਂ ਨੂੰ ਪਟਨਾ ਸ਼ਹਿਰ ਛੱਡ ਆਏ ਸਨ। ਪੰਜਾਬ ਆ ਕੇ ਜਦੋਂ ਸਾਹਿਬਾਂ ਦੇਖਿਆ ਕਿ ਅਨੰਦਪੁਰ ਦੀ ਹਾਲਤ ਚੰਗੀ ਹੈ ਸੋਢੀਆਂ ਦੀ ਈਰਖਾ ਕੁਝ ਨਹੀਂ ਵਿਗਾੜ ਸਕਦੀ ਤਾਂ ਉਨ੍ਹਾਂ ਨੇ ਪਟਨੇ ਸ਼ਹਿਰ ਵਲ ਸੇਵਾਦਾਰ ਨੂੰ ਤੋਰਿਆ ਕਿ ਉਹ ਜਾ ਕੇ ਸਾਰੇ ਪਰਿਵਾਰ ਨੂੰ ਅਨੰਦਪੁਰ ਲੈ ਆਵੇ। ਉਹ ਸਮੇਂ ਅੱਜ ਵਰਗੇ ਨਹੀਂ ਸਨ ਜਦੋਂ ਦੂਸਰੇ ਦਿਨ ਪਟਨੇ ਵਿਚ ਪਹੁੰਚ ਜਾਈਦਾ ਹੈ। ਓਸ ਸਮੇਂ ਤਾਂ ਹੌਲੀ-ਹੌਲੀ ਗੱਡਿਆਂ ਤੇ ਜਾਈਦਾ ਸੀ। ਵੀਹ ਤੋਂ ਤੀਹ ਕੋਸ ਦਾ ਮਸਾਂ ਸਫਰ ਹੁੰਦਾ ਸੀ। ਤਕਰੀਬਨ ਨੌਂ ਸੌ ਮੀਲ ਦਾ ਸਫਰ ਪੈਦਲ ਕਰਨਾ ਸੀ। ਰਾਹ ਖਤਰਿਆਂ ਨਾਲ ਭਰਿਆ ਹੋਇਆ ਸੀ ਉਸ ਸਮੇਂ ਡਕੈਤੀਆਂ ਵੀ ਹੁੰਦੀਆਂ ਸੀ। ਜੰਗਲ ਬਹੁਤ ਹੁੰਦੇ ਸਨ। ਦਰਿਆਵਾਂ ਤੇ ਬੇੜੀਆਂ ਪੈਂਦੀਆਂ ਸਨ ਪੁਲ ਕੋਈ ਨਹੀਂ ਸਨ ਹੁੰਦੇ।

ਰਾਤ ਦਿਨ ਇਕ ਕਰ ਕੇ ਅਤੇ ਸਤਿਗੁਰੂ ਜੀ ਦੀ ਮਿਹਰ ਦਾ ਸਦਕਾ ਸਿੱਖ ਮੰਜ਼ਲੋ ਮੰਜ਼ਲੀ ਸ੍ਰੀ ਅਨੰਦਪੁਰ ਤੋਂ ਪਟਨੇ ਪੁਜਿਆ। ਉਸ ਨੇ ਮਾਮੇ ਕ੍ਰਿਪਾਲ ਚੰਦ ਜੀ ਤੇ ਮਾਤਾ ਗੁਜਰੀ ਨੂੰ ਜਾ ਦੱਸਿਆ ਕਿ ਸਤਿਗੁਰੂ ਜੀ ਨੇ ਯਾਦ ਕੀਤਾ ਹੈ। ਛੇਤੀ ਤੋਂ ਛੇਤੀ ਤਿਆਰੀ ਕਰਕੇ ਪਟਨੇ ਤੋਂ ਤੁਰਨਾ ਚਾਹੀਦਾ ਹੈ। ਪੰਜਾਬ ਕਾਬਲ ਕੰਧਾਰ ਦੀਆਂ ਸਿੱਖ ਸੰਗਤਾਂ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਵਾਸਤੇ ਮੱਛਲੀ ਵਾਂਗ ਤੜਫ ਰਹੀਆਂ ਹਨ। ਉਸ ਸਿੱਖ ਨੇ ਇਹ ਵੀ ਕਿਹਾ—'ਮਾਤਾ ਜੀ! ਜਦੋਂ ਮੈਂ ਤੁਰਨ ਲੱਗਾ ਸਾਂ ਤਦੋਂ ਬਹੁਤ ਸਾਰੇ ਸਿੱਖ ਮੇਰੇ ਪਾਸ ਆਏ ਸਨ। ਹਰ ਇਕ ਨੇ ਇਹ ਪੱਕੀ ਕੀਤੀ ਸੀ ਕਿ ਸਾਹਿਬਜ਼ਾਦਾ ਜੀ ਨੂੰ ਛੇਤੀ ਤੋਂ ਛੇਤੀ ਨਾਲ ਲੈ ਕੇ ਜ਼ਰੂਰ ਆਉਣਾ। ਸਾਰਿਆਂ ਦੀਆਂ ਅੱਖਾਂ ਪੂਰਬ ਵੱਲ ਰਹਿੰਦੀਆਂ ਹਨ। ਪਟਨੇ ਦਾ ਚੰਦ ਵੇਖਣਾ ਚਾਹੁੰਦੇ ਸਨ। ਉਸੇ ਤਰ੍ਹਾਂ ਉਡੀਕ ਕਰਦੇ ਰਹੇ ਸਨ ਜਿਵੇਂ ਈਦ ਦੇ ਚੰਦ ਨੂੰ ਦੇਖਣ ਵਾਸਤੇ ਮੁਸਲਮਾਨ ਉਡੀਕ ਕਰਦੇ ਤੇ ਪੱਬਾਂ ਭਾਰ ਹੋ-ਹੋ ਕੇ ਦੇਖਦੇ ਹਨ।

ਸਤਿਗੁਰੂ ਜੀ ਦੇ ਹੁਕਮ ਨੂੰ ਭਲਾ ਕੌਣ ਟਾਲੇ, ਨਾਲੇ ਸਾਰੇ ਪੰਜਾਬ ਜਾਣ ਨੂੰ ਤਿਆਰ ਸਨ ਇਸ ਵਾਸਤੇ ਉਸੇ ਵੇਲੇ ਖੁਸ਼ੀਆਂ ਦੇ ਵਾਜੇ ਵੱਜ ਗਏ । ਤੁਰਨ ਦੀਆਂ ਤਿਆਰੀਆਂ ਹੋਣ ਲੱਗੀਆਂ। ਉਨ੍ਹਾਂ ਦੀ ਤਿਆਰੀ ਖੁਸ਼ੀ ਦੀ ਸੀ ਪਰ ਜਦੋਂ ਲੋਕਾਂ ਨੇ ਸੁਣਿਆ ਤਾਂ ਉਹ ਉਦਾਸ ਹੋ ਗਏ ਓਹ ਸਾਲਸਰਾਇ ਦੀ ਧਰਮਸਾਲਾ ਦੇ ਬੂਹੇ ਅਗੇ ਆ ਖਲੋਤੇ। ਹਰ ਇਕ ਦੇ ਹਿਰਦੇ ਦੀ ਅਵਾਜ਼ ਸੀ, ਜੀਵਨ ਦਾਤਾ ਨਾ ਜਾਵੇ। ਪਟਨੇ ਦੀ ਜਾਨ ਤੇ ਰੌਣਕ ਨਾ ਜਾਵੇ । ਬਾਲ-ਗੁਰੂ ਜੀ ਦੇ ਅਵਤਾਰ ਧਾਰਨ ਤੇ ਮੁਸਕ੍ਰਾਉਣ ਨਾਲ ਸਾਰੇ ਸ਼ਹਿਰ ਵਿਚ ਕੰਗਾਲੀ ਈਰਖਾ ਰੋਗ ਦਲਿੱਦਰ ਆਦਿਕ ਚੰਦਰੇ ਕਰਮ ਨੱਸ ਗਏ ਹਨ । ਸਾਰੇ ਜੀਵ ਖੁਸ਼ੀ ਤੇ ਪਿਆਰ ਨਾਲ ਵੱਸ ਰਹੇ ਹਨ।

ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼ ਨੂੰ ਪਤਾ ਲੱਗਾ ਤਾਂ ਉਹ ਦੋਵੇਂ ਭਾਈ ਸਮੇਤ ਬੇਗਮਾਂ ਦੇ ਨੱਸ ਆਏ । ਸਤਿਗੁਰੂ ਜੀ ਦੇ ਚਰਨ ਫੜਕੇ ਤਰਲਾ ਕਰਨ ਲੱਗੇ—'ਹੇ ਖੁਦਾ ਦੇ ਰੂਪ ਵਲੀ ਅੱਲਾ ! ਨਾ ਜਾਓ । ਅਸੀਂ ਤਾਂ ਤੁਸਾਂ ਦੇ ਦੀਦਾਰ ਕਰਕੇ ਜੀਉਂਦੇ ਹਾਂ ਅਸੀਂ ਤਾਂ ਵਿਛੋੜੇ ਵਿਚ ਮਰ ਜਾਵਾਂਗੇ। ਦੋ ਜਹਾਨ ਦੇ ਵਾਲੀ ਅਸਾਂ ਉਤੇ ਦਇਆ ਕਰੋ ਤੇ ਨਾ ਜਾਵੋ । ਜਾਗੀਰ ਘਰ ਹਾਥੀ ਘੋੜੇ ਜੋ ਚਾਹੋ ਲਵੋ। ਅਸਾਂ ਦਾ ਮਨ ਤਨ ਤੇ ਧਨ ਸਭ ਕੁਝ ਤੁਸਾਂ ਦਾ ਹੈ। ਅਸੀਂ ਤਾਂ ਆਪਣਾ ਕੁਝ ਨਹੀਂ ਸਮਝਦੇ ।' ਉਹਨਾਂ ਦੀ ਅਰਜ਼ (ਬੇਨਤੀ) ਸੁਣ ਕੇ ਮਾਮੇ ਕ੍ਰਿਪਾਲ ਚੰਦ ਜੀ ਨੇ ਸਾਰਿਆਂ ਨੂੰ ਸਮਝਾਇਆ ਕਿ ਸਤਿਗੁਰੂ ਜੀ ਦਾ ਪੰਜਾਬ ਜਾਣਾ ਬਹੁਤ ਜ਼ਰੂਰੀ ਹੈ । ਸਤਿਗੁਰੂ ਜੀ ਦੇ ਦੂਰ ਰਹਿਣ ਤੇ ਵੀ ਜੇ ਤੁਸਾਂ ਦੇ ਹਿਰਦੇ ਵਿਚ ਪਿਆਰ ਹੈ ਨੇਕੀ ਕਰਦੇ ਹੋਏ ਧਰਮ ਕਿਰਤ ਰਾਹੀਂ ਜੀਵਨ ਬਤੀਤ ਕਰੋਗੇ ਅਤੇ ਵਾਹਿਗੁਰੂ ਦਾ ਸਿਮਰਨ ਕਰੋਗੇ ਤਾ ਤੁਸਾਂ ਨੂੰ ਕੋਈ ਦੁਖ ਤਕਲੀਫ ਨਹੀਂ ਹੋਵੇਗੀ ਤੇ ਨਾ ਸਤਿਗੁਰੂ ਜੀ ਦਾ ਵਿਛੋੜਾ ਦੁਖੀ ਕਰੇਗਾ। ਜਦੋਂ ਯਾਦ ਕਰੋਗੇ ਤਦੋਂ ਦੀਦਾਰੇ ਹੋ ਜਾਇਆ ਕਰਨਗੇ । ਇਨ੍ਹਾਂ ਨੇ ਜਗਤ ਜੀਵਾਂ ਨੂੰ ਤਾਰਨਾ ਹੈ ।

ਮਾਮਾ ਕ੍ਰਿਪਾਲ ਚੰਦ ਜੀ ਸਮਝਾ ਹੀ ਰਹੇ ਸਨ ਕਿ ਬਾਲ ਗੁਰੂ ਮਨ ਦੀ ਮੌਜ ਨਾਲ ਮੁਸਕਰਾਉਂਦੇ ਹੋਏ ਕੋਲ ਆ ਗਏ । ਸਾਰਿਆਂ ਨੇ ਨਮਸਕਾਰ ਕੀਤੀ ਸਭ ਦੇ ਨੈਣਾਂ ਵਿਚ ਹੰਝੂ ਸਨ ਸਾਰੇ ਉਦਾਸ ਸਨ, ਉਹਨਾਂ ਦੀ ਐਸੀ ਦਸ਼ਾ ਦੇਖ ਕੇ ਸਾਹਿਬਜ਼ਾਦਾ ਜੀ ਨੇ ਸਿਆਣਿਆਂ ਵਾਂਗ ਬਚਨ ਕੀਤਾ—'ਕੋਈ ਚਿੰਤਾ ਨਾ ਕਰੋ ਪੰਜਾਬ ਜਾ ਕੇ ਮੈਂ ਤੁਸਾਂ ਨੂੰ ਨਹੀਂ ਭੁਲਾਂਗਾ।'

ਰਾਜਾ ਫਤਹਿ ਚੰਦ ਮੈਨੀ ਤੇ ਉਸ ਦੀ ਰਾਣੀ ਨੂੰ ਵੀ ਕਿਸੇ ਜਾ ਕਿਹਾ—'ਹੇ ਰਾਜਨ ! ਹੇ ਰਾਣੀ ! ਤੁਸਾਂ ਦੋਹਾਂ ਦਾ ਧਰਮੀ ਪੁੱਤਰ ਬਾਲਾ ਪ੍ਰੀਤਮ ਜਾ ਰਿਹਾ ਹੈ, ਜਾ ਵੀ ਬਹੁਤ ਦੂਰ ਰਿਹਾ ਹੈ, ਕਈਆਂ ਦਰਿਆਵਾਂ ਤੋਂ ਪਾਰ । ਉਹ ਕਦੋਂ ਮਿਲੇਗਾ ? ਕਿਵੇਂ ਮਿਲੇਗਾ ? ਕੋਈ ਪਤਾ ਨਹੀਂ । ਜਾਓ ਜਾ ਕੇ ਦਰਸ਼ਨ ਕਰ ਲਵੋ ਮੈਂ ਹੁਣੇ ਆ ਰਹੀ ਹਾਂ ਤਿਆਰੀਆਂ ਹੋ ਰਹੀਆਂ ਹਨ । ਹੋਰ ਘੜੀ ਪਲ ਨੂੰ ਜ਼ਰੂਰ ਤੁਰ ਜਾਣਗੇ ਛੇਤੀ ਕਰੋ । ਤੁਸਾਂ ਵਲ ਨੱਠੀ ਆਉਂਦੀ ਦੀਆਂ ਵੱਖੀਆਂ ਵੀ ਚੜ੍ਹ ਗਈਆਂ ਦੋ ਵਾਰ ਡਿੱਗਣ ਵੀ ਲੱਗੀ ਸਾਂ । ਕਿੰਨਾ ਚੰਗਾ ਪ੍ਰੀਤਮ ਅਸਾਂ ਕੋਲੋਂ ਵਿਛੜ ਰਿਹਾ ਹੈ । ਜਦੋਂ ਦਾ ਅਵਤਾਰ ਲਿਆ ਤਦੋਂ ਤੋਂ ਪਟਨੇ ਵਿਚ ਠੰਢ ਰਹੀ । ਰੋਗਾਂ ਨੇ ਕਿਸੇ ਨੂੰ ਦੁਖੀ ਨਹੀਂ ਕੀਤਾ । ਵੈਰੀ ਕੋਈ ਚੜ੍ਹਕੇ ਨਹੀਂ ਆਇਆ ਤੇ ਭੁੱਖਾ ਕੰਗਾਲ ਕੋਈ ਨਹੀਂ । ਓਹ ਅੱਜ ਜਾ ਰਿਹਾ ਹੈ ।'

ਰਾਜੇ ਰਾਣੀ ਨੂੰ ਇਹ ਖਬਰ ਦੱਸਣ ਵਾਲੀ ਉਹਨਾਂ ਦੀ ਵਫਾਦਾਰ ਦਾਸੀ ਸੀ, ਦਾਸੀ ਵੀ ਐਸੀ ਸੀ ਜੋ ਖ਼ੁਦ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੁੰਦੀ ਸੀ ਰੱਬੀ ਰੂਪ ਦੀ ਆਪ ਪ੍ਰੇਮਣ ਸੀ । ਉਸ ਦੀ ਜ਼ਬਾਨੋਂ ਇਹ ਖਬਰ ਸੁਣ ਕੇ ਰਾਣੀ ਦਾ ਤਾਂ ਕਲੇਜਾ ਕੰਬ ਉਠਿਆ ਉਸ ਨੇ ਕਾਹਲੀ ਨਾਲ ਕਿਹਾ—'ਕੀ ਓਹ ਜਾ ਰਹੇ ਹਨ ?'

'ਹਾਂ ਰਾਣੀ ਜੀ ! ਉਹ ਜਾ ਰਹੇ ਹਨ ।'

'ਮੈਂ ਲੁੱਟੀ ਜਾਵਾਂਗੀ ! ਮੈਂ ਨਹੀਂ ਜਾਣ ਦਿਆਂਗੀ ਓਹਨਾਂ ਬਿਨਾਂ ਮੈਂ ਨਹੀਂ ਜੀਉਂਦੀ ਰਹਿ ਸਕਦੀ । ਓਹ ਮੇਰੇ ਪੁੱਤਰ ! ਮੇਰੀਆਂ ਅੱਖਾਂ ਦੇ ਚਾਨਣ ਮੇਰੀ ਆਤਮਾ !' ਇਉਂ ਆਖਦੀ ਰਾਣੀ ਰਾਜ ਭਵਨ ਵਿਚੋਂ ਨਿਕਲ ਕੇ ਨੱਠ ਉਠੀ । ਓਹ ਛੇਤੀ ਤੋਂ ਛੇਤੀ ਸਾਲਸਰਾਇ ਦੀ ਧਰਮਸਾਲਾ ਪਹੁੰਚਣਾ ਚਾਹੁੰਦੀ ਸੀ । ਆਖਰ ਪੁੱਜੀ ਉਸ ਦੇ ਪਿਛੇ ਸੀ ਰਾਜਾ ਤੇ ਰਾਜੇ ਦੇ ਪਿਛੇ ਸਨ ਦਾਸੀਆਂ । ਅਗੇ ਸੱਚਮੁਚ ਤਿਆਰੀਆਂ ਹੋ ਰਹੀਆਂ ਸਨ । ਸੇਵਾਦਾਰ ਘਰ ਦਾ ਸਾਮਾਨ ਬੰਨ੍ਹ ਰਹੇ ਸਨ । ਗਾਡੀਵਾਨ ਗੱਡੇ ਨੂੰ ਠੀਕ ਕਰ ਰਿਹਾ ਸੀ । ਪਾਲਕੀਆਂ ਸਜਾਈਆਂ ਜਾ ਰਹੀਆਂ ਸਨ ਘੋੜਿਆਂ ਉਤੇ ਕਾਠੀਆਂ ਪੈ ਰਹੀਆਂ ਸਨ । ਊਠ ਤੇ ਘੋੜੇ ਨਿਹਾਰੀਆਂ ਖਾ ਰਹੇ ਸਨ ।

'ਦੁਪਹਿਰ ਤੋਂ ਪਹਿਲਾਂ ਪਹਿਲਾਂ ਪਟਨੇ ਸ਼ਹਿਰ ਨੂੰ ਛੱਡ ਦਿਤਾ ਜਾਵੇਗਾ । ਸਤਿਗੁਰੂ (ਤੇਗ ਬਹਾਦਰ) ਜੀ ਦਾ ਹੁਕਮ ਆਇਆ ਹੈ । ਉਹਨਾਂ ਦੇ ਹੁਕਮ ਦੀ

ਉਲੰਘਣਾ ਨਹੀਂ ਹੋ ਸਕਦੀ।' ਰਾਜੇ ਨੂੰ ਮਾਮੇ ਕ੍ਰਿਪਾਲ ਚੰਦ ਜੀ ਨੇ ਉੱਤਰ ਦਿਤਾ ਸੀ।

ਰਾਣੀ ਨੇ ਸਾਹਿਬਜ਼ਾਦੇ ਨੂੰ ਗੋਦ ਵਿਚ ਲਿਆ ਸੀ। ਓਹ ਓਹਦੇ ਨਾਲ ਪਰੇਮ ਕਰੀ ਜਾਂਦੀ ਸੀ ਓਹਦੇ ਦਿਲ ਦੀ ਧੜਕਣ ਸਗੋਂ ਵਧੀ ਜਾਂਦੀ ਸੀ। ਆਪਣੇ ਬਾਲ ਪ੍ਰੀਤਮ ਦਾ ਚੇਹਰਾ ਦੇਖ-ਦੇਖ ਕੇ ਨਹੀਂ ਸੀ ਰੱਜਦੀ। ਓਹ ਸ਼ੁਦਾਇਣਾਂ ਵਾਂਗ ਪੁਛੀ ਜਾਂਦੀ ਸੀ—'ਸੱਚਮੁਚ ਜਾ ਰਹੇ ਹੋ ? ਕਦੋਂ ਮਿਲੋਗੇ ? ਵਿਛੋੜੇ ਵਿਚ ਕੀ ਮੈਂ ਜੀਉਂਦੀ ਰਹਾਂਗੀ ? ਕੀ ਤੁਸੀਂ ਏਥੇ ਨਹੀਂ ਰਹਿ ਸਕਦੇ ?'

'ਮਾਂ ਜੀ! ਜਗਤ ਦੇ ਮਾਲਕ ਨੇ ਬਚਨ ਕੀਤਾ ਏ ਜਾਣਾ ਜਰੂਰ ਹੈ ਪਿਤਾ ਜੀ ਨੇ ਬੁਲਾਇਆ ਹੈ ਅਸੀਂ ਹੁਕਮ ਦੇ ਬੰਦੇ ਹਾਂ, ਤੁਸੀਂ ਧੀਰਜ ਕਰੋ। ਤੁਸਾਂ ਨੂੰ ਅਸਾਂ ਦੇ ਦਰਸ਼ਨ ਹੋ ਜਾਇਆ ਕਰਨਗੇ। ਜਰੂਰ ਦਰਸ਼ਨ ਹੋ ਜਾਇਆ ਕਰਨਗੇ।'

'ਉਹ ਕਿਵੇਂ ?' ਰਾਣੀ ਨੇ ਕਾਹਲੀ ਨਾਲ ਪੁਛਿਆ।

'ਬਸ ਲੂਣ ਵਾਲੀਆਂ ਘੁੰਘਣੀਆਂ ਰੋਜ਼ ਉਬਾਲੀਆਂ, ਦੁਧ ਘਿਓ ਦੀਆਂ ਪੂਰੀਆਂ ਕੱਢੀਆਂ ਤੇ ਮੇਰੇ ਹਾਣ ਦੇ ਸਾਥੀ ਮੁੰਡਿਆਂ ਨੂੰ ਹਰ ਰੋਜ ਲੌਢੇ ਵੇਲੇ ਵੰਡ ਦਿਆ ਕਰਨੀਆਂ। ਜਦੋਂ ਇਹ ਦੋਵੇਂ ਪਦਾਰਥ ਵੰਡਿਆ ਕਰੋਗੇ ਤਦੋਂ ਤੁਸਾਂ ਨੂੰ ਅਸਾਂ ਦੇ ਪਰਤੱਖ ਦਰਸ਼ਨ ਹੋਇਆ ਕਰਨਗੇ। ਇਹ ਦੋਵੇਂ ਪਦਾਰਥ ਅਸੀਂ ਖਾਂਦੇ ਹੋਏ ਤੁਸਾਂ ਨੂੰ ਦਿਸਿਆ ਕਰਾਂਗੇ। ਦੂਸਰਾ ਵਾਹਿਗੁਰੂ ਦੇ ਨਾਮ ਦਾ ਸਿਮਰਨ ਸਵਾਸ ਸਵਾਸ ਕਰਿਆ ਕਰਨਾ। ਜੋ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਦਾ ਹੈ ਓਸਦਾ ਕਲਿਆਣ ਹੁੰਦਾ ਹੈ। ਨਾਮ ਹੀ ਹੈ ਜੋ ਦਰਗਾਹ ਵਿਚ ਸਹਾਈ ਹੁੰਦਾ ਹੈ ਤੇ ਜਗਤ ਵਿਚ ਨਾਮ ਅਮਰ ਹੈ।'

ਸਤਿਗੁਰੂ ਜੀ ਨੇ ਬ੍ਰਹਮ ਸ਼ਕਤੀ ਦੀ ਰੰਗਣ ਵਾਲੀ ਦ੍ਰਿਸ਼ਟੀ ਨਾਲ ਤੁਰਦਿਆਂ ਹੋਇਆਂ ਇਹ ਬਚਨ ਕੀਤੇ। ਇਹਨਾਂ ਬਚਨਾਂ ਨੂੰ ਸੁਣ ਸੁਣ ਕੇ ਰਾਣੀ ਦਾ ਵੈਰਾਗ ਮੱਠਾ ਹੋ ਗਿਆ ਓਹਦੇ ਹਿਰਦੇ ਦੀ ਧੜਕਨ ਮੱਠੀ ਹੋਈ ਤੇ ਉਹ ਪ੍ਰੇਮ ਦੀ ਮੂਰਤ ਵਿਸਮਾਦ ਦੇ ਵਾਯੂ-ਮੰਡਲ ਵਿਚ ਇਸ ਤਰ੍ਹਾਂ ਉਡਾਰੀਆਂ ਲਾਉਣ ਲਗੀ ਜਿਵੇਂ ਪੰਛੀ ਆਕਾਸ਼ ਵਿਚ ਉਡਾਰੀਆਂ ਲਾਉਂਦਾ ਹੈ। ਉਸਦੇ ਨੈਣਾਂ ਵਿਚ ਸਤਿਗੁਰੂ ਜੀ ਦੀ ਤਸਵੀਰ ਚਿਤ੍ਰੀ ਗਈ ਉਹ ਜਿਧਰ ਨਿਗਾਹ ਕਰਨ ਲਗੀ ਉਧਰ ਹੀ ਸਤਿਗੁਰੂ ਜੀ ਬਾਲ ਵਰੇਸ ਵਿਚ ਮੁਸਕ੍ਰਾਉਂਦੇ ਹੋਏ ਦਿਸੇ। ਮਮਤਾ ਦਾ ਜੋਸ਼ ਨਵਾਂ ਰੂਪ ਧਾਰਨ ਕਰ ਬੈਠਾ।

ਹੌਲੀ-ਹੌਲੀ ਸਾਰੇ ਸ਼ਹਿਰ ਨੂੰ ਪਤਾ ਲੱਗ ਗਿਆ। ਸ੍ਰੀ ਰਾਮ ਚੰਦ੍ਰ, ਲਛਮਣ ਤੇ ਸੀਤਾ ਦੇ ਬਨਵਾਸ ਤੁਰਨ ਸਮੇਂ ਜਿਵੇਂ ਕਦੀ ਅਯੁਧਿਆ ਨਗਰੀ ਵਿਚ ਹੜਤਾਲ ਹੋ ਗਈ, ਜਿਵੇਂ ਲੋਕਾਂ ਨੇ ਚੁਲ੍ਹਿਆਂ ਵਿਚ ਅੱਗ ਨਹੀਂ ਸੀ ਬਾਲੀ ਤੇ ਤਿੰਨਾਂ ਦੇ ਦਰਸ਼ਨ ਕਰਨ ਵਾਸਤੇ ਲੋਕਾਈ ਰਾਜ ਭਵਨ ਅੱਗੇ ਆ ਖਲੋਤੀ ਸੀ, ਤਿਵੇਂ ਪਟਨੇ ਦੇ ਲੋਕ ਦੁਕਾਨਾਂ ਬੰਦ ਕਰਕੇ ਘਰਾਂ ਦੇ ਬੂਹੇ ਬੰਦ ਕਰ ਕੇ ਸਾਲਸ ਰਾਇ ਦੀ ਧਰਮਸਾਲਾ ਅਗੇ ਆ ਖਲੋਤੇ। ਸਾਰਾ ਬਾਜ਼ਾਰ ਭਰ ਗਿਆ। ਕੋਠਿਆਂ ਦੀਆਂ ਛੱਤਾਂ ਟੁਟਣੀਆਂ ਆ ਗਈਆਂ। ਸਾਰੇ ਬਾਲਾ ਪ੍ਰੀਤਮ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਸਭਨਾਂ ਦੇ ਹਿਰਦਿਆਂ ਵਿਚ ਇਕ ਨਿਰਾਲੀ ਕਿਸਮ ਦੀ ਖੋਹ ਪੈ ਰਹੀ ਸੀ ਤੇ ਅੱਖਾਂ ਬੇਸਬਰੀ ਨਾਲ ਦੇਖ ਰਹੀਆਂ ਸਨ।

ਸਾਰਾ ਸਾਮਾਨ ਬੰਨ੍ਹ ਕੇ ਗੱਡਿਆਂ ਉਤੇ ਰਖਿਆ ਗਿਆ। ਪਾਲਕੀਆਂ ਤਿਆਰ ਹੋ ਗਈਆਂ। ਮਾਤਾ ਗੁਜਰੀ ਤੇ ਮਾਤਾ ਨਾਨਕੀ ਜੀ ਪਾਲਕੀਆਂ ਵਿਚ ਬੈਠ ਗਈਆਂ। ਮਾਮੇ ਕ੍ਰਿਪਾਲ ਚੰਦ ਜੀ ਨੇ ਸਤਿਗੁਰੂ ਜੀ ਨੂੰ ਆਪਣੇ ਘੋੜੇ ਉਤੇ ਬੈਠਾ ਲਿਆ ਤਾਂ ਕਿ ਲੋਕ ਦਰਸ਼ਨ ਕਰ ਲੈਣ ਤੇ ਸ਼ਹਿਰੋਂ ਬਾਹਰ ਜਾ ਕੇ ਰਥ ਵਿਚ ਬੈਠਾ ਦਿਤਾ ਜਾਵੇਗਾ। ਹੌਲੀ ਹੌਲੀ ਭੀੜ ਨੂੰ ਚੀਰਦੇ ਹੋਏ ਸਾਰੇ ਤੁਰੇ। ਸ਼ਰਧਾ ਤੇ ਵੈਰਾਗ ਦੇ ਹੰਝੂ ਸਾਰਿਆਂ ਦੇ ਨੈਣਾਂ ਵਿਚ ਸਨ। ਸਾਰੀ ਲੋਕਾਈ ਪਟਨੇ ਸ਼ਹਿਰ ਤੋਂ ਤਿੰਨ ਮੀਲ ਬਾਹਰ ਤਕ ਨਾਲ ਤੋਰਨ ਆਈ। ਆਖਰ ਮਾਮਾ ਕਿਰਪਾਲ ਚੰਦ ਜੀ, ਸਤਿਗੁਰੂ ਤੇ ਮਾਤਾ ਗੁਜਰੀ ਜੀ ਨੇ ਸਾਰਿਆਂ ਨੂੰ ਗਿਆਨ ਉਪਦੇਸ਼ ਬਖਸ਼ਕੇ ਸਮਝਾ ਕੇ ਵਾਪਸ ਵਿਦਾ ਕੀਤਾ ਤੇ ਆਪ ਪੰਜਾਬ ਵਲ ਤੁਰ ਪਏ। ਇਕ ਛੋਟੇ ਜਿਹੇ ਕਾਫਲੇ ਦੀ ਸੂਰਤ ਵਿਚ ਸਾਰਾ ਵਹੀਰ ਜਾਣ ਲੱਗਾ।

# ੯. ਸ਼ਰਧਾ ਦੀ ਖਿਚੜੀ ਤੇ ਹਾਂਡੀ ਵਾਲੀ ਸੰਗਤ

ਪਟਨੇ ਤੋਂ ਸਤਿਗੁਰੂ ਜੀ ਸੰਮਤ ੧੭੨੯ ਬਿ: ਵਿਚ ਤੁਰੇ। ਸੰਗਤਾਂ ਦੇ ਪ੍ਰੇਮ ਕਰਕੇ ਤੁਰਦਿਆਂ-ਤੁਰਦਿਆਂ ਦੇਰ ਹੋ ਗਈ। ਬਹੁਤ ਕਾਹਲ ਕਰਨ ਤੇ ਵੀ ਮੁਸ਼ਕਲ ਨਾਲ ਦਾਨਾਪੁਰ ਤੱਕ ਆਏ। ਰਾਤ ਸਿਰ ਆਈ ਦੇਖ ਕੇ ਫੈਸਲਾ ਕਰ ਲਿਆ ਕਿ ਪਹਿਲੀ ਮੰਜ਼ਲ ਦਾ ਪਹਿਲਾ ਪੜਾਅ ਦਾਨਾਪੁਰ ਹੀ ਕੀਤਾ ਜਾਵੇ। ਪਟਨੇ ਸ਼ਹਿਰ ਦੇ ਸੇਠ ਜਗਤ ਰਾਮ ਦੇ ਨੌਕਰ ਨਾਲ-ਨਾਲ ਸਨ। ਉਹਨਾਂ ਨੇ ਬਜ਼ਾਰੋਂ

ਰਾਸ਼ਨ ਖਰੀਦ ਕੇ ਗੁਰੂ ਦਾ ਲੰਗਰ ਤਿਆਰ ਕੀਤਾ। ਸਤਿਗੁਰੂ ਜੀ ਦੇ ਵਹੀਰ ਤੋਂ ਬਿਨਾਂ ਬਹੁਤ ਸਾਰੇ ਹੋਰ ਵੀ ਦਰਸ਼ਕ ਨਾਲ ਸਨ। ਇਸ ਕਰਕੇ ਗੁਰੂ ਕਾ ਲੰਗਰ ਤਿਆਰ ਕਰਕੇ ਅਰਦਾਸ ਕੀਤੀ ਗਈ ਤੇ ਸਾਰੀ ਸੰਗਤ ਨੂੰ ਖੁਲ੍ਹਾ ਲੰਗਰ ਵਰਤਾਇਆ ਗਿਆ।

ਉਸ ਨਗਰ ਵਿਚ ਇਕ ਬ੍ਰਿਧ ਮਾਈ ਸੀ ਓਹ ਵਿਚਾਰੀ ਮਾਲੀ ਤੌਰ ਤੇ ਬੜੀ ਗਰੀਬਣੀ ਸੀ ਪਰ ਦਿਲ ਦੀ ਅਮੀਰ ਸੀ। ਗੁਰੂ ਘਰ ਨਾਲ ਸ਼ਰਧਾ ਸੀ। ਉਸਦਾ ਚਿੱਤ ਕੀਤਾ ਕਿ ਉਹ ਸੰਗਤਾਂ ਦੀ ਸੇਵਾ ਕਰੇ। ਉਸਨੇ ਇਕ ਕੱਚੀ ਹਾਂਡੀ (ਤੌੜੀ) ਵਿਚ ਖਿਚੜੀ ਰਿੰਨ੍ਹ ਲਈ ਤੇ ਸਤਿਗੁਰੂ ਜੀ ਦੇ ਹਜ਼ੂਰ ਓਹ ਹਾਂਡੀ ਚੁੱਕ ਕੇ ਜਾ ਪੁੱਜੀ। ਹਜ਼ੂਰ ਦੇ ਦਰਬਾਰ ਵਿਚ ਪੁੱਜ ਕੇ ਉਸਨੇ ਬੇਨਤੀ ਕੀਤੀ—'ਦਾਤਾ! ਮੇਰੇ ਪਾਸ ਇਹੋ ਕੁਝ ਹੈ ਮੈਂ ਇਸ ਖਿਚੜੀ ਨਾਲ ਸੰਗਤਾਂ ਦੀ ਸੇਵਾ ਕਰਨੀ ਚਾਹੁੰਦੀ ਹਾਂ, ਮੇਰੇ ਚਿੱਤ ਦੀ ਅਭਿਲਾਸ਼ਾ ਹੈ। ਮੇਰੇ ਉਤੇ ਮੇਹਰ ਕਰੋ, ਮੇਰੇ ਜਨਮ ਮਰਨ ਦੇ ਸੰਕਟ ਕੱਟੋ, ਅਗੇ ਦਾ ਡਰ ਭੈ-ਭੀਤ ਕਰ ਰਿਹਾ ਹੈ। ਮੇਰੇ ਚੰਗੇ ਭਾਗ ਹਨ ਜੋ ਆਪ ਏਸੇ ਰਾਹੇ ਆ ਪੁਜੇ। ਭੀਲਣੀ ਦੀ ਤਰ੍ਹਾਂ ਮੈਨੂੰ ਨਿਵਾਜਿਆ ਹੈ, ਹਾਂ ਮੇਰੀ ਇਕ ਹੋਰ ਇੱਛਾ ਹੈ। ਓਹ ਇਹ ਕਿ ਮੈਂ ਆਪਦੇ ਦਰਸ਼ਨ ਕਰਨਾ ਚਾਹੁੰਦੀ ਹਾਂ ਓਹ ਕਿਵੇਂ ਹੋਇਆ ਕਰਨਗੇ ?'

ਮਾਈ ਦੀਆਂ ਸਾਰੀਆਂ ਬੇਨਤੀਆਂ ਸੁਣ ਕੇ ਜਗਤ ਦੇ ਮਾਲਕ ਨੇ ਇਉਂ ਫੁਰਮਾਇਆ—'ਹੇ ਮਾਤਾ ਜੀ! ਤੇਰੀ ਘਾਲ ਥਾਇ ਪਈ। ਇਹ ਖਿਚੜੀ ਸੰਗਤ ਵਿਚ ਵਰਤਾ ਦੇਹ, ਤੇਰਾ ਜਨਮ ਮਰਨ ਕਟਿਆ ਜਾਵੇਗਾ। ਜੇਕਰ ਅਸਾਂ ਦੇ ਦਰਸ਼ਨ ਕਰਨਾ ਚਾਹੁੰਦੀ ਹੈਂ ਤਾਂ ਏਸੇ ਹਾਂਡੀ ਵਿਚ ਵਿਤ ਅਨੁਸਾਰ ਖਿਚੜੀ ਰਿੰਨ੍ਹ ਕੇ ਸੰਗਤ ਨੂੰ ਵਰਤਾ ਦਿਆ ਕਰ, ਬਸ ਅਸਾਂ ਦੇ ਦਰਸ਼ਨ ਹੋ ਜਾਇਆ ਕਰਨਗੇ। ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਿਆ ਕਰ।'

ਸੇਵਾਦਾਰਾਂ ਨੇ ਅਰਦਾਸ ਕਰਕੇ ਹਾਂਡੀ ਵਿਚੋਂ ਖਿਚੜੀ ਵਰਤਾ ਦਿਤੀ। ਹਾਂਡੀ ਨੂੰ ਸਤਿਗੁਰੂ ਜੀ ਦੀ ਅਮਾਨਤ ਸਮਝ ਕੇ ਮਾਈ ਘਰ ਨੂੰ ਚੁੱਕ ਕੇ ਲੈ ਗਈ। ਉਸ ਨੇ ਘਰ ਪੁਜਦਿਆਂ ਹੀ ਆਪਣੇ ਘਰ ਨੂੰ ਧਰਮਸਾਲਾ ਬਣਾ ਦਿਤਾ। ਸਾਧ ਸੰਗਤ ਦੀ ਸੇਵਾ ਕਰਨ ਲੱਗੀ ਤੇ ਆਏ ਗਏ ਸਾਧੂ ਤੇ ਲੋੜਵੰਦ ਬੰਦੇ ਦੀ ਸੇਵਾ ਕਰਨ ਲੱਗੀ। ਹਾਂਡੀ ਵਿਚ ਖਿਚੜੀ ਰਿੰਨ੍ਹ ਕੇ ਜਦੋਂ ਅਰਦਾਸ ਕਰਦੀ ਤਾਂ ਉਸਨੂੰ ਸੱਚਮੁਚ ਹੀ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਂਦੇ। ਨਗਰ ਵਾਸੀ ਮਾਤਾ ਦੀ

ਸਹਾਇਤਾ ਕਰਨ ਲੱਗੇ। ਉਹਨਾਂ ਦੀ ਸਹਾਇਤਾ ਤੇ ਅਕਾਲ ਪੁਰਖ ਦੀ ਮੇਹਰ ਨਾਲ ਮਾਤਾ ਦਾ ਘਰ ਇਕ ਸਾਧੂ ਸਮਾਜ ਦਾ ਅੱਡਾ ਬਣ ਗਿਆ। ਸਾਰੇ ਉਸ ਨੂੰ 'ਹਾਂਡੀ ਵਾਲੀ ਸੰਗਤ' ਆਖ ਕੇ ਯਾਦ ਕਰਨ ਲੱਗੇ। ਉਹ ਨਗਰ ਤੇ ਮਾਤਾ ਦਾ ਘਰ ਪਵਿੱਤਰ ਹੋ ਗਿਆ। ਭਾਗਾਂ ਵਾਲਾ ਅਸਥਾਨ ਅੱਜ ਤੱਕ ਪੂਜਿਆ ਜਾਂਦਾ ਹੈ, ਗੁਰਧਾਮ ਹੈ। ਜੋ ਸਤਿਗੁਰੂ ਜੀ ਦੀ ਸੇਵਾ ਕਰਦੇ ਹਨ, ਓਹ ਆਪ ਤਰ ਜਾਂਦੇ ਹਨ ਤੇ ਪਿਛਲਿਆਂ ਨੂੰ ਤਾਰ ਜਾਂਦੇ ਹਨ।

## ੧੦. ਤੀਰਥਾਂ ਦੀ ਯਾਤਰਾ

ਭਾਰਤ ਦਾ ਸੂਬਾ ਉੱਤਰ ਪ੍ਰਦੇਸ (ਯੂ.ਪੀ.) ਪ੍ਰਾਚੀਨ ਸਭਿਅਤਾ ਤੇ ਧਰਮਾਂ ਦਾ ਕੇਂਦਰ ਹੈ। ਇਸ ਵਿਚ ਅਨੇਕਾਂ ਤੀਰਥ ਹਨ। ਪ੍ਰਾਚੀਨ ਕਾਲ ਵਿਚ ਆਰੀਆ ਲੋਕ ਦਰਿਆ ਗੰਗਾ ਤੇ ਜਮਨਾ ਕਿਨਾਰੇ ਬਹੁਤ ਰਹੇ ਸਨ। ਇਸ ਕਾਰਨ ਥਾਂ-ਥਾਂ ਤੀਰਥ ਕਾਇਮ ਹੋ ਗਏ ਸਨ। ਬਨਾਰਸ, ਅਯੁਧਿਆ, ਪ੍ਰਯਾਗ, ਹਰਿਦਵਾਰ ਤੇ ਮਥਰਾ ਆਦਿਕ ਸੰਸਾਰ ਪ੍ਰਸਿੱਧ ਤੀਰਥ ਏਸੇ ਪ੍ਰਾਂਤ ਵਿਚ ਹਨ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਤੀਰਥਾਂ ਦੇ ਦਰਸ਼ਨ ਕਰਨ ਦੇ ਇੱਛਾਵਾਨ ਸਨ। ਉਨ੍ਹਾਂ ਨੇ ਫੈਸਲਾ ਕੀਤਾ ਕਿ ਤੀਰਥਾਂ ਦੀ ਯਾਤਰਾ ਕਰਦਿਆਂ ਹੋਇਆਂ ਜਾਣਾ ਚਾਹੀਦਾ ਹੈ ਇਕ ਤਾਂ ਪੰਧ ਸੌਖਾ ਹੋ ਜਾਵੇਗਾ ਦੂਸਰਾ ਰਾਹ ਵਿਚ ਯਾਤਰੂ ਵਹੀਰ ਨਾਲ ਮਿਲ ਜਾਇਆ ਕਰਨਗੇ ਤੇ ਰਾਹ ਦਾ ਖਤਰਾ ਟਲ ਜਾਇਆ ਕਰੇਗਾ। ਤੀਸਰਾ ਜੀਵਨ ਦਾ ਕੀ ਭਰੋਸਾ ਹੈ ਫਿਰ ਖਬਰੇ ਏਧਰ ਆਉਣਾ ਹੈ ਕਿ ਨਹੀਂ, ਇਸ ਵਾਸਤੇ ਮਾਮੇ ਕ੍ਰਿਪਾਲ ਚੰਦ ਜੀ ਨੂੰ ਹੁਕਮ ਹੋਇਆ ਕਿ ਉਹ ਡੇਰੇ ਨੂੰ ਤੀਰਥਾਂ ਰਾਹੀਂ ਪੰਜਾਬ ਨੂੰ ਲਿਜਾਣ। ਸਭ ਤੋਂ ਪਹਿਲਾਂ ਤੀਰਥ ਰਾਹ ਵਿਚ ਬਨਾਰਸ ਆਇਆ, ਬਨਾਰਸ ਦਾ ਦੂਸਰਾ ਨਾਮ ਕਾਂਸ਼ੀ ਹੈ। ਜਿਸ ਕਾਂਸ਼ੀ ਵਿਚ ਇਕ ਦੋ ਨਹੀਂ ਸਗੋਂ ਹਜਾਰਾਂ ਮੰਦਰ ਹਨ। ਜਿਥੇ ਭਗਤਾਂ ਨੇ ਭਗਤੀ ਕੀਤੀ ਤੇ ਰਾਜੇ ਹਰੀ ਚੰਦ ਵਰਗੇ ਧਰਮੀ ਬੰਦੇ ਵਿਕੇ ਸਨ। ਗੰਗਾ ਦੇ ਕਿਨਾਰੇ ਵੈਸ਼ਾਲ ਮੰਦਰਾਂ ਵਿਚ ਸਵੇਰ ਸ਼ਾਮ ਨੂੰ ਭਗਤਾਂ ਦੀ ਪੂਜਾ ਹੁੰਦੀ ਹੈ।

ਬਾਲ-ਉਮਰ ਵਿਚ ਸਤਿਗੁਰੂ ਜੀ ਬਨਾਰਸ ਪੁਜੇ, ਗੰਗਾ ਕਿਨਾਰੇ ਇਕ ਧਰਮਸਾਲਾ ਵਿਚ ਡੇਰਾ ਲਾਇਆ ਗਿਆ। ਸਤਿਗੁਰੂ ਜੀ ਦੇ ਚਿਹਰੇ ਦਾ ਨੂਰ

ਦੇਖ ਕੇ ਅਤੇ ਗੁਰਸਿੱਖਾਂ ਤੇ ਗੁਰੂ-ਘਰ ਦੇ ਪ੍ਰੇਮੀਆਂ ਦੀ ਸ਼ਰਧਾ ਦੇਖ ਕੇ ਪੰਡਤ ਲੋਕ ਦਰਸ਼ਨ ਕਰਨ ਆਏ। ਉਨ੍ਹਾਂ ਦੇ ਮਨੋਂ ਵਿਚਾਰ ਵੱਖਰੇ-ਵੱਖਰੇ ਸਨ। ਕੋਈ ਇਸ ਭਾਵਨਾ ਨਾਲ ਆਇਆ ਕਿ ਉਹ ਦੇਖੇ ਕਿ ਸਤਿਗੁਰੂ ਜੀ ਦੇ ਸਾਹਿਬਜ਼ਾਦੇ ਵਿਚ ਕਿੰਨੀ ਕੁ ਬ੍ਰਹਮ ਸ਼ਕਤੀ ਹੈ। ਕੋਈ ਇਸ ਵਿਚਾਰ ਨਾਲ ਆਇਆ ਕਿ ਉਹ ਗਿਆਨ ਚਰਚਾ ਕਰਕੇ ਲੋਕਾਂ ਨੂੰ ਦੱਸੇ ਕਿ ਕਾਂਸ਼ੀ ਦੇ ਪੰਡਤ ਬਹੁਤੇ ਵਿਦਵਾਨ ਹਨ। ਜੋ ਕੋਈ ਸਤਿਗੁਰੂ ਜੀ ਦੇ ਸਨਮੁਖ ਜੈਸੀ ਭਾਵਨਾ ਚਿੱਤ ਵਿਚ ਲੈ ਕੇ ਆਇਆ ਤੈਸਾ ਹੀ ਫਲ ਉਹ ਪਾਉਂਦਾ ਗਿਆ। ਅਕਾਲ ਪੁਰਖ ਦੀ ਪ੍ਰੇਰਨਾ ਨਾਲ ਸਤਿਗੁਰੂ ਜੀ ਜਗਤ ਉਤੇ ਆਏ ਸਨ, ਉਹਨਾਂ ਨੂੰ ਜਗਤ ਦੇ ਹੰਕਾਰੀ ਲੋਕ ਕਿਵੇਂ ਜਿੱਤ ਸਕਦੇ ਸਨ। ਸਭ ਨੂੰ ਮੂੰਹ ਦੀ ਖਾਣੀ ਪਈ, ਸਾਰੇ ਹੈਰਾਨ ਹੋਏ। ਇਕ ਪੰਡਤ ਵੇਦ ਵਿਆਕਰਣ ਦਾ ਪੰਡਤ ਸੀ, ਉਸ ਨੇ ਕੁਝ ਸਲੋਕ ਪੜ੍ਹੇ ਤੇ ਸਤਿਗੁਰੂ ਜੀ ਅਗੇ ਸਵਾਲ ਕੀਤੇ। ਸਤਿਗੁਰਾਂ ਨੇ ਸੰਸਕ੍ਰਿਤੀ ਸਲੋਕਾਂ ਦੇ ਅਰਥ ਕਰ ਦਿਤੇ ਇਹ ਦੇਖ ਸੁਣ ਕੇ ਪੰਡਤ ਦੰਗ ਰਹਿ ਗਿਆ। ਉਸ ਦੇ ਦੰਦ ਤੇ ਬੁਲ੍ਹ ਜੁੜ ਗਏ ਉਸ ਨੂੰ ਕੁਝ ਹੋਰ ਪੁੱਛਣ ਦਾ ਹੌਂਸਲਾ ਨਾ ਪਿਆ। ਕੁਝ ਦਿਨ ਕਾਂਸ਼ੀ ਰਹਿ ਕੇ ਸਤਿਗੁਰੂ ਜੀ ਅਗੇ ਤੁਰੇ। ਜਿਥੇ ਵੀ ਪੜਾਅ ਕਰਦੇ ਓਥੇ ਹੀ ਮਾਤ ਲੋਕ ਦੇ ਕਲਜੁਗੀ ਜੀਵਾਂ ਨੂੰ ਤਾਰਦੇ। ਹੌਲੀ-ਹੌਲੀ ਪ੍ਰਯਾਗ (ਵਰਤਮਾਨ ਅਲਾਹਬਾਦ) ਪਹੁੰਚ ਗਏ। ਤ੍ਰਿਬੈਣੀ ਤੀਰਥ ਦੀ ਯਾਤਰਾ ਕੀਤੀ, ਪੁੰਨ ਦਾਨ ਕੀਤੇ, ਅਗੇ ਤੁਰੇ। ਹੌਲੀ-ਹੌਲੀ ਸਾਰੇ ਤੀਰਥਾਂ ਦੇ ਦਰਸ਼ਨ ਕਰਦੇ ਹੋਏ ਮਥਰਾ ਬਿੰਦਰਾਬਨ ਪੁਜ ਗਏ। ਮਥਰਾ ਤੇ ਬਿੰਦਰਾਬਨ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਬਾਲ ਲੀਲ੍ਹਾ ਦੀ ਅਮਰ ਯਾਦਗਾਰ ਹੈ। ਸਤਿਗੁਰੂ ਜੀ ਦੇ ਪ੍ਰਕਾਸ਼ ਮਈ ਪ੍ਰਭਾਵਸ਼ਾਲੀ ਚੇਹਰੇ ਨੂੰ ਜਿਸ ਵੀ ਸਿਆਣੇ ਪੁਰਖ ਨੇ ਦੇਖਿਆ ਓਸੇ ਹੀ ਕਿਹਾ 'ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕ੍ਰਿਸ਼ਨ ਜੀ ਨੇ ਮੁੜ ਕੇ ਜਨਮ ਲਿਆ ਹੈ।

ਬਹੁਤ ਲੋਕਾਈ ਦਰਸ਼ਨ ਕਰਨ ਵਾਸਤੇ ਆਈ। ਸਭ ਨਰ ਨਾਰੀ ਸਤਿਗੁਰੂ ਜੀ ਦੇ ਚੇਹਰੇ ਨੂੰ ਦੇਖ ਕੇ ਕੀਲੇ ਗਏ। ਸਭ ਦੇ ਹੱਥ ਜੁੜ ਗਏ, ਬੁਲ੍ਹਾਂ ਵਿਚੋਂ ਬਾਰ-ਬਾਰ ਇਹ ਸ਼ਬਦ ਨਿਕਲਣ ਲੱਗਾ—'ਧੰਨ ਸਤਿਗੁਰੂ, ਧੰਨ ਸ੍ਰੀ ਕ੍ਰਿਸ਼ਨ ਜੀ!'

ਆਪੋ ਆਪਣੀ ਸਮਝ ਤੇ ਭਗਤੀ ਦੇ ਅਸਰ ਹੇਠ ਇਉਂ ਕਹਿੰਦੇ—'ਕਲਜੁਗ ਨੇ ਪਾਪਾਂ ਨੂੰ ਖੰਡਨ ਵਾਸਤੇ ਅਤੇ ਤੁਰਕਾਂ ਦਾ ਨਾਸ ਕਰਨ ਵਾਸਤੇ ਹੀ ਕ੍ਰਿਸ਼ਨ

ਜੀ ਨੇ ਮੁੜਕੇ ਅਵਤਾਰ ਧਾਰਿਆ। ਅਵਤਾਰ ਧਾਰਦੇ ਵੀ ਕਿਉਂ ਨਾ ਮਲੇਛਾਂ (ਤੁਰਕਾਂ ਮੁਗਲਾਂ) ਨੇ ਸਾਰੇ ਦੇਵ ਮੰਦਰ ਢਾਹ ਢੇਰੀ ਕੀਤੇ ਹਨ। ਧਰਮ ਦੀ ਹਾਨੀ ਹੋ ਰਹੀ ਹੈ। ਸ਼ੈਤਾਨ ਸ਼ਕਤੀਆਂ ਓਸੇ ਤਰ੍ਹਾਂ ਹੀ ਵਧ ਰਹੀਆਂ ਹਨ ਜਿਵੇਂ ਕਦੀ ਪਾਂਡਵਾਂ ਸਮੇਂ ਕੌਰਵ ਵਧੇ ਸਨ। ਉਸ ਵੇਲੇਂ ਦਰੋਪਤੀ ਦੀ ਨਿਰਾਦਰੀ ਹੋਈ ਸੀ ਪਰ ਅਜ ਲੱਖਾਂ ਦਰੋਪਤੀਆਂ ਦੇ ਚੀਰ ਹਰੇ ਜਾ ਰਹੇ ਹਨ। ਲੱਖਾਂ ਨਗਨ ਕਰ ਕੇ ਪ੍ਰਦੇਸਾਂ ਦੀਆਂ ਮੰਡੀਆਂ ਵਿਚ ਵੇਚੀਆਂ ਜਾ ਰਹੀਆਂ ਹਨ। ਵੇਦ ਪੂਜਾ ਕਰਨ ਨਹੀਂ ਦਿਤੀ ਜਾਂਦੀ, ਮਲੇਛ ਧਰਮ ਦਾ ਬੋਲ ਬਾਲਾ ਹੈ। ਠੀਕ ਹੈ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਅਵਤਾਰ ਧਾਰਿਆ ਹੈ। ਪੂਜੋ! ਸਤਿਕਾਰ ਕਰੋ।'

ਮਥਰਾ, ਬਿੰਦਰਾਬਨ ਅਤੇ ਚੌਗਿਰਦੇ ਦੇ ਸਾਰੇ ਇਸਤ੍ਰੀ ਪੁਰਖਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਕਾਰ ਭੇਟ ਚੜ੍ਹਾਈ ਤੇ ਦਸ ਦਿਨ ਰਖਿਆ। ਇਕ ਵਾਰ ਸਾਰੇ ਬਿੰਦਰਾਬਨ ਦੀ ਧਰਤੀ ਮੌਲ ਉਠੀ। ਪ੍ਰਸੰਨਤਾ ਹੀ ਪ੍ਰਸੰਨਤਾ ਹਰ ਪਾਸੇ ਦਿਖਾਈ ਦੇਣ ਲਗੀ, ਮੰਦਰ ਦੇ ਟੱਲ ਆਪਣੇ ਆਪ ਖੜਕਣ ਲਗ ਪਏ। ਠੰਢੀਆਂ ਹਵਾਵਾਂ ਆਈਆਂ, ਲੋਕਾਂ ਨੂੰ ਚੰਗੇ ਸੁਪਨੇ ਆਏ। ਦੇਵ ਮੂਰਤੀਆਂ ਮਸਤੀ ਵਿਚ ਝੂਮੀਆਂ। ਲੋਕਾਂ ਨੇ ਅਨੇਕ ਗੈਰ-ਕੁਦਰਤੀ ਘਟਨਾਵਾਂ ਦੇਖੀਆਂ। ਜੋਤਸ਼ੀਆਂ ਨੇ ਜੋਤਸ਼ ਲਗਾ ਕੇ ਕਿਹਾ—'ਇਹ ਧਰਮ ਦੀ ਰੱਖਿਆ ਕਰਨ ਵਾਲਾ ਮਹਾਂਪੁਰਖ ਪ੍ਰਗਟਿਆ ਹੈ ਧਰਮ ਦਾ ਝੰਡਾ ਉੱਚਾ ਹੋਵੇਗਾ, ਇਸਦੀ ਸ਼ਕਤੀ ਵਧੇਗੀ ਤੇ ਮਲੇਛ ਸ਼ਕਤੀ ਘਟੇਗੀ ਅਰ ਤੀਸਰਾ ਪੰਥ ਚਲੇਗਾ।'

ਮਥਰਾ ਵਿਚ ਸੰਤਾਂ ਸੰਗਤਾਂ ਤੇ ਗ੍ਰਹਿਸਤੀ ਜੀਊੜਿਆਂ ਨੂੰ ਦਰਸ਼ਨ ਦੇ ਕੇ ਡੇਰਾ ਅਗੇ ਤੁਰਿਆ। ਮਥਰਾ ਤੋਂ ਸਿੱਧੇ ਰਿਵਾੜੀ ਨੂੰ ਆ ਗਏ। ਰਿਵਾੜੀ ਤੋਂ ਅਗੇ ਪੰਜਾਬ ਸ਼ੁਰੂ ਹੋ ਗਿਆ।

## ੧੧. ਲਖਨੌਰ ਪੁਜਣਾ

ਹੌਲੀ-ਹੌਲੀ ਕਾਫਲਾ ਜ਼ਿਲ੍ਹੇ ਅੰਬਾਲੇ ਦੇ ਲਖਨੌਰ ਨਗਰ ਵਿਚ ਪਹੁੰਚ ਗਿਆ। ਓਥੇ ਅਟਕਿਆਂ ਅਜੇ ਇਕ ਦਿਨ ਹੀ ਹੋਇਆ ਸੀ ਕਿ ਸਤਿਗੁਰੂ ਤੇਗ ਬਹਾਦਰ ਜੀ ਦਾ ਸੁਨੇਹਾ ਪੁੱਜਾ—'ਲਖਨੌਰ ਵਿਚ ਓਨਾ ਚਿਰ ਅਟਕਿਆ ਜਾਵੇ ਜਿੰਨਾ ਚਿਰ ਅਸੀਂ ਆਪ ਅਨੰਦਪੁਰ ਵਲ ਆਉਣ ਦੀ ਆਗਿਆ ਨਾ ਦੇਈਏ, ਆਗਿਆ ਦਾ

ਪਾਲਣ ਕਰਨਾ ਜਰੂਰੀ ਹੈ ।'

ਰਾਹ ਵਿਚ ਰੁਕਣ ਦੀ ਆਗਿਆ ਸਤਿਗੁਰੂ ਜੀ ਨੇ ਦਿਤੀ ? ਇਸ ਦਾ ਭੇਦ ਓਹੋ ਹੀ ਜਾਣਨ ਪਰ ਇਸ ਸੰਦੇਸ਼ ਨੂੰ ਸੁਣ ਕੇ ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਬਹੁਤ ਹੈਰਾਨ ਹੋਏ, ਉਹਨਾਂ ਦਾ ਦਿਲ ਧੜਕਣ ਲੱਗ ਗਿਆ । ਉਨ੍ਹਾਂ ਨੇ ਖਿਆਲ ਕੀਤਾ ਸ਼ਾਇਦ ਸੋਢੀਆਂ ਨੇ ਕੋਈ ਉਪੱਦਰ ਕੀਤਾ ਹੋਵੇ । ਜਿਸ ਸੇਵਾਦਾਰ ਨੇ ਸਤਿਗੁਰੂ ਜੀ ਦਾ ਸੰਦੇਸ਼ ਸੁਣਾਇਆ ਸੀ ਉਸ ਉਤੇ ਬਹੁਤ ਸਵਾਲ ਕਰਕੇ ਮਾਤਾ ਜੀ ਨੇ ਪਤਾ ਕਰਨ ਦਾ ਯਤਨ ਕੀਤਾ ਪਰ ਸਫਲਤਾ ਪ੍ਰਾਪਤ ਨਾ ਹੋਈ । ਸੇਵਾਦਾਰ ਇਕ ਗੱਲ ਆਖੀ ਗਿਆ—'ਮੈਨੂੰ ਕੁਝ ਪਤਾ ਨਹੀਂ ਸੱਚੇ ਪਾਤਸ਼ਾਹ ਜੀ ਹੀ ਜਾਨਣ ਕਿ ਕਿਉਂ ਰੁਕਣ ਵਾਸਤੇ ਹੁਕਮ ਦਿਤਾ ਹੈ । ਅਨੰਦਪੁਰ ਵਿਚ ਸੁਖ ਸ਼ਾਂਤੀ ਹੈ ਕਿਸੇ ਨਾਲ ਕੋਈ ਲੜਾਈ ਝਗੜਾ ਨਹੀਂ ਸਤਿਗੁਰੂ ਜੀ ਕਸ਼ਮੀਰ ਵਲੋਂ ਆਏ ਹਨ ।'

ਸਾਹਿਬਜ਼ਾਦੇ ਗੋਬਿੰਦਰਾਏ ਜੀ ਨੇ ਆਪਣੇ ਪਿਤਾ ਜੀ ਦੇ ਦਰਸ਼ਨ ਨਹੀਂ ਸਨ ਕੀਤੇ । ਉਨ੍ਹਾਂ ਨੂੰ ਪਿਤਾ ਜੀ ਦੇ ਦਰਸ਼ਨ ਕਰਨ ਦੀ ਬਹੁਤ ਰੀਝ ਸੀ । ਉਹ ਰੀਝ ਇਕ ਤੜਪ ਬਣ ਕੇ ਤੰਗ ਕਰ ਰਹੀ ਸੀ । ਉਹ ਛੇਤੀ ਤੋਂ ਛੇਤੀ ਚੰਗੇ ਪਿਤਾ ਜੀ ਦਾ ਦਰਸ਼ਨ ਕਰਕੇ ਜੀਵਨ ਸਫਲ ਕਰਨਾ ਚਾਹੁੰਦੇ ਸਨ । ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਦੇ ਪਿਤਾ ਜੀ ਵਲੋਂ ਹੁਕਮ ਆਇਆ ਹੈ ਕਿ ਅਟਕਿਆ ਜਾਵੇ ਤਾਂ ਉਹ ਕੁਝ ਉਦਾਸ ਹੋਏ । ਪਰ ਉਹ ਉਦਾਸੀ ਬਹੁਤ ਚਿਰ ਨਾ ਰਹੀ। ਅੰਤਰਜਾਮੀ ਤੇ ਘਟ-ਘਟ ਦੀ ਜਾਨਣਹਾਰ ਸਭ ਕੁਝ ਜਾਣ ਗਏ । ਪ੍ਰਸੰਨ ਚਿੱਤ ਜੀਵਾਂ ਨੂੰ ਨਿਹਾਲ ਕਰਨ ਲਗੇ । ਜਿਵੇਂ ਪਟਨਾ ਸ਼ਹਿਰ ਵਿਚ ਛੋਟੇ ਬੱਚਿਆਂ ਨਾਲ ਮਿਲਕੇ ਕੌਤਕ ਕਰਦੇ ਤੇ ਖੇਡਦੇ ਸਨ ਤਿਵੇਂ ਏਥੇ ਖੇਡਣ ਲੱਗੇ । ਸੁਚੱਜੇ, ਸਾਫ-ਸੁਥਰੇ ਤੇ ਨੇਕ ਬਾਲਾਂ ਨਾਲ ਦੂਸਰੇ ਬੱਚੇ ਸਦਾ ਖੇਡਣ ਵਾਸਤੇ ਤਿਆਰ ਰਹਿੰਦੇ ਹਨ । ਬੇਪਰਵਾਹ ਪਾਤਸ਼ਾਹ ਨੂੰ ਹਾਣੀ ਮਿਲ ਗਏ, ਉਹਨਾਂ ਨਾਲ ਖੇਡਣਾ ਆਰੰਭ ਦਿੱਤਾ । ਖੇਡਣ ਵੇਲੇ ਕਈ ਅਸਚਰਜ ਕੌਤਕ ਵੀ ਕਰਦੇ ਜਿਨ੍ਹਾਂ ਕੌਤਕਾਂ ਨੂੰ ਦੇਖਣ ਵਾਲੇ ਹੈਰਾਨ ਹੋ ਜਾਂਦੇ ਤੇ ਕਰਾਮਾਤੀ ਜਾਂ ਵੱਡਾ ਮਹਾਂ ਪੁਰਖ ਸਮਝ ਕੇ ਸਿਰ ਨਿਵਾ ਦੇਂਦੇ ।

ਲਖਨੌਰ ਦੇ ਲੋਕਾਂ ਨੇ ਪਹਿਲਾਂ ਤਾਂ ਬਹੁਤੀ ਸ਼ਰਧਾ ਨਾ ਪ੍ਰਗਟ ਕੀਤੀ ਪਰ ਇਕ ਘਟਨਾ ਵਾਪਰਨ ਪਿਛੋਂ ਤਾਂ ਸਾਰਾ ਲਖਨੌਰ ਸਤਿਗੁਰੂ ਜੀ ਦਾ ਸੇਵਕ ਬਣ

ਗਿਆ। ਉਹ ਘਟਨਾ ਇਉਂ ਵਾਪਰੀ ਸੀ ਕਿ ਸਤਿਗੁਰੂ ਜੀ ਦੇ ਨਾਲ ਖੇਡਣ ਵਾਲੇ ਮੁੰਡਿਆਂ ਵਿਚੋਂ ਇਕ ਮੁੰਡਾ ਰਾਮ ਨਾਥ ਸੀ। ਉਸ ਦੀ ਮਾਤਾ ਕਿਸੇ ਭਿਆਨਕ ਰੋਗ ਨਾਲ ਰੋਗਣ ਸੀ ਜਿਵੇਂ ਲੱਕੜੀ ਨੂੰ ਘੁਣ ਦਾ ਕੀੜਾ ਖਾਂਦਾ ਹੈ, ਤਿਵੇਂ ਰੋਗ ਉਸ ਦੇ ਸਰੀਰ ਨੂੰ ਖਾ ਰਿਹਾ ਸੀ। ਉਹ ਮੰਜੀ ਉਤੋਂ ਉਠ ਕੇ ਤੁਰ ਫਿਰ ਨਹੀਂ ਸੀ ਸਕਦੀ। ਸਬੱਬ ਨਾਲ ਸਤਿਗੁਰੂ ਜੀ ਉਸ ਦੇ ਘਰ ਚਲੇ ਗਏ। ਰਾਮ ਨਾਥ ਨੂੰ ਕਹਿਣ ਲਗੇ—'ਰਾਮ! ਖੇਡਣ ਨਹੀਂ ਚਲਣਾ?'

'ਮੈਂ ਕਿਵੇਂ ਜਾਵਾਂ? ਮੇਰੀ ਮਾਂ ਬਹੁਤ ਬੀਮਾਰ ਹੈ, ਇਸ ਦੇ ਕੋਲ ਕੋਈ ਨਹੀਂ।' ਰਾਮ ਨਾਥ ਨੇ ਉੱਤਰ ਦਿਤਾ ਸੀ। ਇਹ ਸੁਣ ਕੇ ਦਇਆ ਦੇ ਸਾਗਰ ਸਤਿਗੁਰੂ ਜੀ ਦੇ ਹਿਰਦੇ ਵਿਚ ਦਇਆ ਆ ਗਈ। ਅਕਾਲ ਪੁਰਖ ਪ੍ਰਸੰਨ ਹੋ ਗਿਆ। ਰੋਗਣ ਦੇ ਭਾਗ ਜਾਗ ਪਏ, ਜੋ ਜਮ ਉਸ ਨੂੰ ਲੈਣ ਵਾਸਤੇ ਘੜੀ ਮੁੜੀ ਆਉਂਦੇ ਸਨ ਉਹ ਵੀ ਸ਼ਰਮਿੰਦੇ ਹੋ ਕੇ ਪਿਛੇ ਮੁੜ ਗਏ। ਸਾਹਿਬਾਂ ਨੇ ਬਚਨ ਕੀਤਾ 'ਤੇਰੀ ਮਾਂ ਤਾਂ ਰਾਜ਼ੀ ਹੈ, ਆ ਖੇਡੀਏ, ਆਪੇ ਉਠ ਕੇ ਬੈਠ ਜਾਵੇਗੀ। ਘਰ ਦਾ ਕੰਮ ਕਰੇਗੀ ਤੇ ਘਰ ਦੀ ਰਾਖੀ ਰਖੇਗੀ।'

ਇਹ ਬਚਨ ਕਰਕੇ ਸਤਿਗੁਰੂ ਜੀ ਨੇ ਰਾਮ ਨਾਥ ਦੀ ਬਾਂਹ ਫੜ ਲਈ, ਉਸਨੂੰ ਬਾਹਰ ਨੂੰ ਧੂਹ ਤੁਰੇ। ਜਿਉਂ ਹੀ ਸਤਿਗੁਰੂ ਜੀ ਬੂਹੇ ਤੋਂ ਬਾਹਰ ਹੋਏ ਤਾਂ ਰਾਮ ਨਾਥ ਦੀ ਮਾਤਾ ਨੂੰ ਇਕ ਜ਼ੋਰ ਦੀ ਕੰਬਣੀ ਆਈ। ਉਸ ਕੰਬਣੀ ਨਾਲ ਓਹਦੇ ਤਨ ਦੀ ਨਾੜ ਨਾੜ ਹਿੱਲ ਗਈ। ਖ਼ੂਨ ਉਬਲ ਪਿਆ। ਉਸ ਨੂੰ ਇੰਞ ਪ੍ਰਤੀਤ ਹੋਇਆ ਜਿਵੇਂ ਓਹਦੇ ਸਰੀਰ ਵਿਚੋਂ ਰੋਗ ਦਾ ਭੂਤ ਉਡੰਤਰ ਹੋ ਗਿਆ। ਉਸ ਨੂੰ ਦੋ ਨਿੱਛਾਂ ਆਈਆਂ। ਉਨ੍ਹਾਂ ਨਿੱਛਾਂ ਨੇ ਸਿਰ ਹੌਲਾ ਕਰ ਦਿਤਾ। ਓਹ ਆਪਣੇ ਆਪ ਉਠ ਕੇ ਬੈਠ ਗਈ ਤੇ ਬੈਠੀ ਬੈਠੀ ਮਨ ਹੀ ਮਨ ਕਹਿਣ ਲਗੀ—'ਇਹ ਬਾਲਕ ਕੋਈ ਕਰਾਮਾਤੀ ਬਾਲਕ ਹੈ। ਭਗਵਾਨ ਦਾ ਰੂਪ ਹੈ। ਮੇਰੇ ਧੰਨ ਭਾਗ ਮੇਰੇ ਘਰ ਪ੍ਰਮੇਸ਼ਰ ਆਇਆ। ਮੈਨੂੰ ਮੋਈ ਨੂੰ ਜਿਵਾ ਗਿਆ। ਮੈਂ ਵਾਰੀ! ਐਸੇ ਬਾਲਕ ਰੂਪ ਪ੍ਰਮੇਸ਼ਰ ਦੇ ਦਰਸ਼ਨ ਕਰਾਂ। ਹੇ ਰਾਮ!' ਉਸਨੂੰ ਤਰੇਹ ਲੱਗੀ। ਓਹ ਉਠੀ ਤੇ ਮੰਜੇ ਤੋਂ ਉਤਰ ਕੇ ਪਾਣੀ ਪੀਣ ਦੀ ਉਸਨੇ ਇੱਛਾ ਕੀਤੀ। ਜਿਉਂ ਹੀ ਉਸਨੇ ਧਰਤੀ ਉਤੇ ਪੈਰ ਰਖੇ ਤਿਉਂ ਹੀ ਉਸ ਨੂੰ ਅਨੁਭਵ ਹੋਇਆ ਕਿ ਉਸਦਾ ਰੋਗ ਦੂਰ ਹੋ ਗਿਆ ਹੈ। ਉਸ ਦੇ ਪੈਰ ਨਾ ਕੰਬੇ, ਲੱਤਾਂ ਨੇ ਸਰੀਰ ਦਾ ਭਾਰ ਝੱਲ ਲਿਆ, ਉਹ ਕਾਹਲੀ-ਕਾਹਲੀ ਕਦਮ ਪੁਟ ਕੇ ਘੜੇ ਦੇ ਕੋਲ ਗਈ। ਘੜੇ

ਵਿਚੋਂ ਪਾਣੀ ਛੰਨੇ ਵਿਚ ਪਾਇਆ ਤੇ ਗਟ ਗਟ ਪੀ ਗਈ। ਪੂਰੇ ਸਾਲ ਪਿਛੋਂ ਉਸ ਨੇ ਆਪਣੀ ਹੱਥੀਂ ਪਾਣੀ ਪਾ ਕੇ ਪੀਤਾ ਸੀ। ਉਸ ਪਾਣੀ ਦੇ ਪੀਣ ਨਾਲ ਉਹਦੇ ਸਰੀਰ ਵਿਚ ਸ਼ਕਤੀ ਆ ਗਈ। ਉਹ ਪਾਣੀ ਕੀ ਸੀ ? ਅੰਮ੍ਰਿਤ ਸੀ। ਪਾਣੀ ਨੂੰ ਪੀ ਕੇ ਉਸ ਨੇ ਅੰਗੜਾਈ ਲਈ। ਉਹਦੀਆਂ ਅੱਖਾਂ ਵਿਚ ਪੂਰੀ ਜੋਤਨਾ ਸੀ। ਉਹਨੇ ਘਰ ਦੀ ਹਰ ਇਕ ਵਸਤੂ ਵੱਲ ਧਿਆਨ ਨਾਲ ਦੇਖਿਆ, ਸਾਰੀਆਂ ਵਸਤੂਆਂ ਜੋ ਦੋ ਘੜੀ ਪਹਿਲਾਂ ਉਸਨੂੰ ਡਰਾਉਣੀਆਂ ਲਗਦੀਆਂ ਸਨ, ਉਹ ਚੰਗੀਆਂ ਲਗੀਆਂ, ਘਰ ਪਿਆਰਾ ਲੱਗਾ। ਨਵਾਂ ਜੀਵਨ ਪ੍ਰਾਪਤ ਹੋਇਆ। ਇਸਤਰੀ ਤੋਂ ਬਿਨਾਂ ਘਰ ਡਰਾਉਣਾ ਬਣ ਜਾਂਦਾ ਹੈ। ਕੋਈ ਸਫਾਈ ਨਹੀਂ ਕਰਦਾ, ਕੋਈ ਥਾਂ ਸਿਰ ਚੀਜ਼ਾਂ ਨਹੀਂ ਰੱਖਦਾ। ਉਸਨੇ ਝਾੜੂ ਫੜਿਆ, ਥਾਂ ਸਾਫ ਕੀਤੀ। ਉਹ ਝਾੜੂ ਦੇ ਰਹੀ ਸੀ ਕਿ ਉਸਦੀ ਗੁਆਂਢਣ ਆ ਗਈ। ਉਸਨੂੰ ਝਾੜੂ ਦੇਂਦੀ ਦੇਖ ਕੇ ਬਹੁਤ ਹੈਰਾਨ ਹੋਈ। ਉਹ ਤਾਂ ਸਮਝਦੀ ਸੀ ਕਿ ਰਾਮ ਨਾਥ ਦੀ ਮਾਂ ਦੋ ਚਾਰ ਦਿਨਾਂ ਦੀ ਪ੍ਰਾਹੁਣੀ ਹੈ ਪਰ ਉਹ ਅਰੋਗ ਇਸਤਰੀਆਂ ਵਾਂਗ ਘਰ ਦੇ ਕੰਮਾਂ ਵਿਚ ਲਗੀ ਦੇਖਕੇ ਉਸ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ ਉਸ ਨੇ ਕਾਹਲੀ ਨਾਲ ਪੁਛਿਆ—'ਸੀਤਾ! ਨੀ ਸੀਤਾ! ਤੂੰ ਰਾਜੀ ਹੋ ਗਈ, ਤੈਨੂੰ ਕੌਣ ਵੈਦ ਮਿਲਿਆ ? ਉਹ ਕੌਣ ਹੈ ਜਿਸ ਨੇ ਰਾਤ-ਰਾਤ ਵਿਚ ਹੀ ਤੈਨੂੰ ਨੌ-ਬਰ-ਨੌ ਕਰ ਦਿਤਾ ?'

'ਇਕ ਭਗਵਾਨ ਦੀ ਕਿਰਪਾ! ਉਸ ਦੀ ਨਜ਼ਰ ਸਵੱਲੀ ਹੋਈ ਹੈ। ਰਾਮ ਨਾਥ ਦੀ ਮਾਤਾ ਸੀਤਾ ਨੇ ਉੱਤਰ ਦਿਤਾ।' ਗਵਾਂਢਣ ਦੇ ਬਹੁਤ ਸਾਰਾ ਪੁੱਛਣ ਤੇ ਉਸ ਨੇ ਸਤਿਗੁਰੂ ਜੀ ਦੇ ਬਚਨ ਕਰਨ ਦੀ ਕਥਾ ਸੁਣਾ ਦਿਤੀ। ਅੰਤ ਵਿਚ ਕਿਹਾ, 'ਬਸ! ਉਹਨਾਂ ਦੇ ਜਾਣ ਪਿਛੋਂ ਮੇਰਾ ਰੋਗ ਦੂਰ ਹੋ ਗਿਆ ਹੈ। ਉਹ ਜ਼ਰੂਰ ਪਰਮਾਤਮਾ ਦਾ ਰੂਪ ਹਨ। ਕੋਈ ਅਵਤਾਰ ਹਨ।'

ਗਵਾਂਢਣ ਓਹਦੇ ਘਰੋਂ ਨਿਕਲ ਭੁਰੀ ਤੇ ਉਸ ਨੇ ਗਲੀ ਮਹੱਲੇ ਵਿਚ ਫਿਰ ਕੇ ਸਾਰੀਆਂ ਇਸਤਰੀਆਂ ਨੂੰ ਦੱਸ ਦਿਤਾ ਸੀ ਕਿ 'ਸੀਤਾ ਦੇ ਸਾਰੇ ਰੋਗ ਕੱਟੇ ਗਏ, ਕੱਟੇ ਵੀ ਪਲ ਵਿਚ ਹੀ ਗਏ ਹਨ। ਬਿਨਾਂ ਕਿਸੇ ਦਵਾ ਦਾਰੂ ਦੇ (ਸਤਿਗੁਰੂ) ਗੋਬਿੰਦ ਰਾਇ ਇਕ ਬਾਲ ਆਇਆ ਹੈ। ਉਸ ਨੇ ਬਚਨ ਕੀਤਾ ਤਾਂ ਰਾਜ਼ੀ ਹੋ ਗਈ। ਉਹ ਰਿਧੀਆਂ ਸਿਧੀਆਂ ਦਾ ਮਾਲਕ ਹੈ। ਉਹ ਜਿਸ ਵੱਲ ਦਇਆ ਦ੍ਰਿਸ਼ਟੀ ਕਰੇ ਉਹ ਹੀ ਤਰ ਜਾਂਦਾ ਹੈ। ਆਉ ਦੇਖੋ ਸੀਤਾ ਨੂੰ ਉਹ ਕਿੰਨੀ ਪ੍ਰਸੰਨ ਤੇ

ਸ਼ਕਤੀਵਾਨ ਹੈ ।' ਉਸ ਨੇ ਲੋਕਾਂ ਨੂੰ ਇਹ ਵੀ ਕਿਹਾ, 'ਆਉ ! ਬਾਲ ਰੂਪ ਭਗਵਾਨ ਅਵਤਾਰ ਦੇ ਵੀ ਦਰਸ਼ਨ ਕਰੀਏ ।'

ਬਸ ਫੇਰ ਕੀ ਸੀ, ਸਾਰਾ ਪਿੰਡ ਸੀਤਾ ਨੂੰ ਦੇਖਣ ਆਇਆ ਤੇ ਸੀਤਾ ਨੂੰ ਦੇਖਣ ਪਿਛੋਂ ਸਤਿਗੁਰੂ ਜੀ ਦੇ ਚਰਨ ਕੰਵਲਾਂ ਉਤੇ ਮੱਥਾ ਟੇਕਦਾ ਰਿਹਾ । ਕਿਸੇ ਨੇ ਸੁਖ ਮੰਗਿਆ, ਕਿਸੇ ਨੇ ਜਨਮ ਮਰਨ ਦੇ ਬੰਧਨ ਕਟਵਾਏ । ਸਵੇਰ ਤੋਂ ਸ਼ਾਮ ਤਕ ਉਸ ਅਸਥਾਨ ਤੇ ਮੇਲਾ ਲੱਗਾ ਰਹਿੰਦਾ, ਜਿਥੇ ਸਤਿਗੁਰੂ ਜੀ ਦਾ ਡੇਰਾ ਸੀ । ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਦੀ ਖੂਬ ਸੇਵਾ ਹੋਣ ਲਗੀ । ਭੰਡਾਰਿਆਂ ਵਿਚ ਅੰਨ, ਬਸਤ੍ਰ ਅਤੇ ਮਾਇਆ ਦੇ ਗੱਫੇ ਬੇਅੰਤ ਆਉਣ ਲਗੇ । ਮਾਮਾ ਕ੍ਰਿਪਾਲ ਚੰਦ ਜੀ ਤੇ ਹੋਰ ਸੇਵਕ ਖੁਲ੍ਹੇ ਦਿਲ ਨਾਲ ਗੁਰੂ ਕਾ ਲੰਗਰ ਚਲਾ ਕੇ ਆਏ-ਗਏ ਦਾ ਸਤਿਕਾਰ ਕਰਨ ਲਗੇ । ਰਾਮ ਨਾਥ ਤੇ ਉਸਦੀ ਮਾਤਾ ਸੀਤਾ ਤਾਂ ਹੋ ਹੀ ਗੁਰੂ ਘਰ ਦੇ ਗਏ । ਸੀਤਾ ਦੀ ਤਾਂ ਜ਼ਬਾਨ ਸਵਾਸ ਸਵਾਸ 'ਵਾਹਿਗੁਰੂ ! ਵਾਹਿਗੁਰੂ' ਤੇ 'ਧੰਨ ਸਤਿਗੁਰੂ' ਦਾ ਜਾਪ ਕਰਦੀ ਸੀ ।

## ੧੨. ਪੀਰ ਆਰਫਦੀਨ ਨੂੰ ਖੁਦਾ ਦਾ ਨੂਰ ਦਿਸਿਆ

ਈਸਵੀ ਸਤਾਰ੍ਹਵੀਂ ਸਦੀ ਵਿਚ ਜੇ ਜ਼ੁਲਮ ਤੇ ਪਾਪ ਬਹੁਤ ਸੀ ਤਾਂ ਭਗਤਾਂ ਦਾ ਵੀ ਘਾਟਾ ਨਹੀਂ ਸੀ ਪਰ ਉਹ ਭਗਤੀ ਲੋਕਾਂ ਦਾ ਭਲਾ ਨਹੀਂ ਸੀ ਕਰਦੀ । ਭਲਾ ਕਰਨ ਦੀ ਥਾਂ ਲੋਕਾਂ ਨੂੰ ਭਰਮ ਵਹਿਮ ਪਾ ਕੇ ਲੁਟਦੀ ਸੀ । ਸਾਧੂ ਸੰਤ ਹਿੰਦੂ ਤਾਂ ਘਬਰਾਏ ਹੋਏ ਦਿਨ ਕੱਟਦੇ ਸਨ ਪਰ ਮੁਸਲਮਾਨ ਫਕੀਰ ਮੌਜਾਂ ਨਾਲ ਦਿਨ ਗੁਜ਼ਾਰਦੇ ਸਨ । ਜਿਸਦਾ ਕਾਰਨ ਇਹ ਸੀ ਕਿ ਮੁਗਲ ਰਾਜ ਵਿਚ ਮੁਸਲਮਾਨ ਫਕੀਰਾਂ ਨੂੰ ਪੂਰਨ ਅਜ਼ਾਦੀ ਸੀ ਕਿ ਉਹ ਜਿਵੇਂ ਚਾਹੁਣ ਜਨਤਾ ਨੂੰ ਲੁਟਣ ਪਰ ਇਸਲਾਮ ਦਾ ਪ੍ਰਚਾਰ ਜ਼ਰੂਰ ਕਰਨ । ਫਕੀਰ ਸ਼ਾਹੀ ਠਾਠ ਬਾਠ ਨਾਲ ਏਧਰ ਓਧਰ ਵਿਚਰਦੇ ਰਹਿੰਦੇ ਸਨ ।

ਪੀਰ ਆਰਫਦੀਨ ਪੂਰਬੀ ਪੰਜਾਬ (ਸਰਹੰਦ ਤੇ ਅੰਬਾਲੇ ਦੇ ਇਲਾਕੇ) ਵਿਚ ਬਹੁਤ ਮਸ਼ਹੂਰ ਮੁਸਲਮਾਨ ਫਕੀਰ ਸੀ । ਇਸ ਦੇ ਨਾਲ ਪੰਜਾਹ ਕੁ ਚੇਲੇ ਤੇ ਸੇਵਕ ਰਿਹਾ ਕਰਦੇ ਸਨ । ਸਾਰੇ ਇਸ ਨੂੰ ਕਰਾਮਾਤੀ ਫਕੀਰ ਆਖਿਆ ਕਰਦੇ ਸਨ । ਉਸ ਵਿਚ ਗੁਣ ਬਹੁਤੇ ਸਨ ਤੇ ਔਗੁਣ ਥੋਹੜੇ । ਉਹ ਮਾਇਆ, ਬਸਤਰ ਤੇ

ਅੰਨ ਚਾਰਾ ਤਾਂ ਧੌਂਸੇ ਨਾਲ ਪ੍ਰਾਪਤ ਕਰਦਾ ਪਰ ਹਿੰਦੂ ਮਸਲਮਾਨ ਮਨੁੱਖਾਂ ਨੂੰ ਜਾਣਦਾ ਇਕੋ ਜਿਹਾ ਸੀ। ਉਹ ਸਦਾ ਦੌਰੇ ਹੀ ਕਰਦਾ ਰਹਿੰਦਾ ਉਸ ਦੀ ਬਹੁਤ ਮਾਨਤਾ ਹੁੰਦੀ ਸੀ।

ਫਿਰਦਾ-ਫਿਰਾਂਦਾ ਪੀਰ ਆਰਫਦੀਨ ਲਖਨੌਰ ਵਲ ਆ ਗਿਆ। ਲੌਂਢਾ ਵੇਲਾ ਸੀ। ਪਿੰਡ ਤੋਂ ਬਾਹਰ ਸੁਹਾਵਣੀ ਥਾਂ ਤੇ ਖੁਲ੍ਹੀ ਹਵਾ ਵਿਚ (ਸਤਿਗੁਰੂ) ਗੋਬਿੰਦ ਰਾਇ ਜੀ ਆਪਣੇ ਸਾਥੀਆਂ ਨਾਲ ਖੇਡ ਰਹੇ ਸਨ। ਘੋੜੇ ਉਤੇ ਚੜ੍ਹਿਆ ਆਉਂਦਾ ਸੀ ਕਿ ਦੂਰੋਂ ਹੀ ਉਸ ਦੀ ਨਿਗਾਹ ਖੇਡ ਰਹੇ ਲੜਕਿਆਂ ਤੇ ਪਈ। ਉਸ ਨੇ ਦੇਖਿਆ ਸੂਰਜ ਦੀਆਂ ਕਿਰਨਾਂ ਨਾਲੋਂ ਵੀ ਤੇਜ਼ ਕਿਰਨ ਵਾਲਾ ਇਕ ਚਿਹਰਾ ਲੜਕਿਆਂ ਵਿਚ ਹੈ। ਮੂਸੇ ਨੇ ਜਿਵੇਂ ਕੋਹੇਤੂਰ ਉਪਰ ਖੁਦਾ ਦੇ ਦਰਸ਼ਨ ਕੀਤੇ ਸਨ ਤੇ ਸਤੇ ਸੁਧਾਂ ਭੁਲ ਗਈਆਂ ਸਨ ਤਿਵੇਂ ਪੀਰ ਆਰਫਦੀਨ ਵੀ ਹੈਰਾਨੀ ਨਾਲ ਘਬਰਾ ਗਿਆ। ਉਸ ਦੀ ਆਤਮਾ ਨੇ ਆਵਾਜ਼ ਦਿਤੀ, 'ਆਰਫਦੀਨ! ਘੋੜੇ ਤੋਂ ਹੇਠਾਂ ਉਤਰ! ਖੁਦਾ ਦੇ ਦਰਸ਼ਨ ਕਰ ਲੈ।' ਇਸ ਅਵਾਜ ਨੂੰ ਸੁਣ ਕੇ ਘੋੜੇ ਤੋਂ ਉਤਰ ਬੈਠਾ। ਚੇਲੇ ਬਹੁਤ ਹੈਰਾਨ ਹੋਏ। ਜਦੋਂ ਉਹ ਪੈਦਲ ਤੁਰਨ ਲੱਗ ਪਿਆ ਤਾਂ ਚੇਲੇ ਉਸ ਨੂੰ ਪੁਛਣੋਂ ਨਾ ਰਹਿ ਸਕੇ। ਉਹਨਾਂ ਨੇ ਪੁਛਿਆ—'ਪੀਰ ਜੀ! ਧਰਤੀ ਉਤੇ ਕਿਉਂ ਤੁਰਨ ਲੱਗ ਪਏ?'

'ਅਗੇ ਖੁਦਾ ਦਾ ਨੂਰ ਹੈ, ਨਿਰਾਦਰ ਨਾ ਹੋਵੇ।' ਆਰਫਦੀਨ ਨੇ ਉੱਤਰ ਦਿਤਾ ਪਰ ਅੱਖਾਂ ਸਤਿਗੁਰੂ ਜੀ ਵਲ ਰਹੀਆਂ। ਅੱਖਾਂ ਦੀ ਡੋਰ ਸਤਿਗੁਰੂ ਜੀ ਦੇ ਚਿਹਰੇ ਦੇ ਨੂਰ ਨਾਲ ਜੁੜ ਗਈ ਜਿਵੇਂ ਠੱਗ-ਨਾਗ ਦੀਆਂ ਅੱਖਾਂ ਮਨੁੱਖ ਨੂੰ ਕੀਲ ਕੇ ਆਪਣੇ ਵੱਲ ਖਿੱਚ ਲੈਂਦੀਆਂ ਹਨ ਤਿਵੇਂ ਸਤਿਗੁਰੂ ਜੀ ਦੇ ਨੂਰ ਨੇ ਖਿੱਚ ਲਿਆ। ਹੌਲੀ-ਹੌਲੀ ਪੈਰ ਪੁਟਦਾ ਹੋਇਆ ਆਰਫਦੀਨ ਤੁਰਿਆ ਗਿਆ ਆਖਰ ਉਹ ਮੁੰਡਿਆਂ ਦੇ ਨੇੜੇ ਜਾ ਪੁੱਜਾ।

ਪੀਰ ਦਾ ਸ਼ਾਹੀ ਠਾਠ-ਬਾਠ ਦੇਖ ਕੇ ਲੜਕੇ ਵੀ ਹੈਰਾਨ ਹੋਏ ਤੇ ਖੇਡਣੋਂ ਹਟ ਕੇ ਉਹਨਾਂ ਵਲ ਦੇਖਣ ਲੱਗ ਪਏ।

ਸਤਿਗੁਰੂ ਜੀ ਸਭ ਤੋਂ ਅਗੇ ਸਨ। ਅੰਤਰਜਾਮੀ ਸਤਿਗੁਰੂ ਜੀ ਵੀ ਜਾਣ ਗਏ ਕਿ ਪੀਰ ਉਨ੍ਹਾਂ ਕਾਰਨ ਹੀ ਅਟਕਿਆ ਹੈ। ਸਾਹਿਬ ਮੁਸਕਰਾ ਪਏ। ਉਸ ਮੁਸਕਰਾਹਟ ਨੇ ਪੀਰ ਨੂੰ ਐਸਾ ਜਾਦੂ ਕੀਤਾ ਕਿ ਉਹਦਾ ਸਿਰ ਝੁਕ ਗਿਆ। ਅਗੇ ਵਧ ਕੇ ਚਰਨਾਂ ਨੂੰ ਹੱਥ ਲਾਏ, ਚਰਨਾਂ ਦੀ ਚਰਨ ਧੂੜ ਮੱਥੇ ਨੂੰ ਲਾਈ

ਤੇ ਉੱਚੀ ਸਾਰੀ ਕਿਹਾ, 'ਸੱਚਮੁਚ ਖ਼ੁਦਾ ਦੇ ਦੀਦਾਰੇ ਹੋ ਗਏ। ਖ਼ੁਦਾ! ਖ਼ੁਦਾ! ਆਪ ਖ਼ੁਦਾ ਆ ਗਿਆ।'

ਪੀਰ ਦੇ ਚੇਲੇ ਹੋਰ ਹੈਰਾਨ ਹੋਏ ਤੇ ਈਰਖਾ ਦੀ ਅੱਗ ਨਾਲ ਗਰਮ ਵੀ ਹੋਏ। ਉਹਨਾਂ ਦੇ ਮੁਖੀਏ ਨੇ ਅਗੇ ਹੋ ਕੇ ਕਿਹਾ—'ਪੀਰ ਜੀ ਹੋਸ਼ ਕਰੋ। ਇਕ ਹਿੰਦੂ ਦੇ ਲੜਕੇ ਅਗੇ ਸਿਰ ਝੁਕਾ ਕੇ ਪੀਰੀ ਤੇ ਇਸਲਾਮ ਦੀ ਤੌਹੀਨ ਕਿਉਂ ਕਰਦੇ ਹੋ? ਬਾਦਸ਼ਾਹ ਸਲਾਮਤ ਨੂੰ ਪਤਾ ਲੱਗ ਗਿਆ ਤਾਂ ਉਹ ਕਤਲ ਕਰਵਾ ਦੇਵੇਗਾ। ਹੋਸ਼ ਕਰੋ, ਕਾਫਰ ਕਦੀ ਖ਼ੁਦਾ ਨਹੀਂ ਹੋ ਸਕਦਾ।'

'ਮੇਰੇ ਮਾਹੀ ਨੂੰ ਕੁਝ ਨਾ ਆਖੋ! ਮੇਰਾ ਪ੍ਰੀਤਮ! ਮੇਰਾ ਖ਼ੁਦਾ! ਤੁਸੀਂ ਤੌਹੀਨ ਕਰ ਰਹੇ ਹੋ ਮੇਰੇ ਖ਼ੁਦਾ ਦੀ! ਜਾਓ! ਕਾਫਰੋ ਜਾਓ! ਮੇਰੇ ਪ੍ਰੀਤਮ ਨੂੰ ਮੇਰੇ ਮਾਹੀ ਖ਼ੁਦਾ ਨੂੰ ਕਾਫਰ ਆਖਦੇ ਹੋ?' ਪੀਰ ਆਰਫਦੀਨ ਦੀਵਾਨਾ ਹੋ ਗਿਆ ਉਹ ਅਝਮਕ ਅੱਖਾਂ ਨਾਲ ਸਤਿਗੁਰੂ ਜੀ ਵਲ ਦੇਖੀ ਗਿਆ, 'ਮੈਂ ਸੱਚ ਆਖਦਾ ਹਾਂ। ਪੀਰ ਚੁਪ ਨਾ ਰਹਿ ਸਕਿਆ। ਮੈਨੂੰ ਖ਼ੁਦਾ ਦਾ ਰੂਪ ਨਜ਼ਰ ਆ ਰਿਹਾ ਹੈ ਉਹ ਨਿਰਾ ਖ਼ੁਦਾ ਦਾ ਰੂਪ ਹੈ। ਅੱਖਾਂ ਅਗੋਂ ਤੁਅੱਸਬ ਦੀ ਪੱਟੀ ਲਾਹ ਕੇ ਪਰੇ ਕਰ ਦੇਵੋ। ਮਜ਼ਹਬੀ ਈਰਖਾ ਦਾ ਤਿਆਗ ਕਰੋ।'

ਪੀਰ ਦੇ ਚੇਲਿਆਂ ਦੇ ਮਨ ਤਨ ਗਰਮ ਹੋ ਗਏ, ਮੁੜ੍ਹਕਾ ਆ ਗਿਆ। ਉਹ ਤਾਂ ਪੀਰ ਨੂੰ ਵੀ ਗਰਮ ਕਰਨ ਨੂੰ ਤਿਆਰ ਸਨ। ਜਿਵੇਂ ਚੰਦਨ ਦੇ ਬ੍ਰਿਛ ਕੋਲ ਬਾਂਸ ਰਹਿੰਦਾ ਹੋਇਆ ਸੁਗੰਧੀ ਨੂੰ ਪ੍ਰਾਪਤ ਨਹੀਂ ਕਰ ਸਕਦਾ ਤਿਵੇਂ ਪੀਰ ਕੋਲੋਂ ਪਿਆਰ, ਸੱਚਾਈ ਤੇ ਖ਼ੁਦਾਈ ਗੁਣ ਚੇਲਿਆ ਨੇ ਨਾ ਸਿਖੇ। ਉਹ ਨਹੀਂ ਸਨ ਸਮਝਦੇ। ਉਹਨਾਂ ਨੇ ਪੀਰ ਨੂੰ ਬਾਂਹ ਤੋਂ ਫੜ ਕੇ ਪਰ੍ਹਾਂ ਕੀਤਾ ਤੇ ਨਾਲ ਹੀ ਆਖਿਆ—'ਅਸੀਂ ਇਹ ਨਹੀਂ ਸਹਿ ਸਕਦੇ ਕਿ ਅਸਾਂ ਦਾ ਪੀਰ ਇਕ ਹਿੰਦੂ ਬਾਲਕ ਨੂੰ ਸਲਾਮ ਕਰੇ, ਇਹ ਇਸਲਾਮ ਦੀ ਤੌਹੀਨ ਹੈ। ਬਾਦਸ਼ਾਹੀ ਕਰੋਪੀ ਨੂੰ ਅਵਾਜ਼ ਮਾਰਨੀ ਹੈ! ਅਗੇ ਤੁਰੋ, ਘੋੜੇ ਉਤੇ ਚੜ੍ਹੋ।'

'ਮੇਰੇ ਚੇਲਿਓ! ਤੁਸੀਂ ਮੇਰੇ ਨਾਲ ਦੁਸ਼ਮਣੀ ਕਰ ਰਹੇ ਹੋ ਆਪਣੇ ਆਪ ਨਾਲ ਦੁਸ਼ਮਣੀ ਕਰ ਰਹੇ ਹੋ। ਮੈਨੂੰ ਦੀਦਾਰ ਕਰ ਲੈਣ ਦਿਓ, ਮੈਨੂੰ ਖ਼ੁਦਾ ਕੋਲੋਂ ਦੂਰ ਨਾ ਕਰੋ।'

ਸਤਿਗੁਰੂ ਜੀ ਹੱਸੇ ਨਹੀਂ ਉਹ ਗੰਭੀਰਤਾ ਨਾਲ ਮੁਸਕਰਾਉਂਦੇ ਰਹੇ। ਉਹ ਧਿਆਨ ਨਾਲ ਦੇਖਦੇ ਰਹੇ। ਚਕੋਰ ਦੇ ਪਰੇਮ ਨੂੰ ਚੰਦ ਨੇ ਅਪਣਾ ਲਿਆ, ਮਿਹਰ

ਦੀ ਨਿਗਾਹ ਕਰਕੇ ਨਿਹਾਲ ਕਰ ਦਿਤਾ ਪਰ ਮਾਇਆ ਵਾਦੀ ਜਗਤ ਦੇ ਬੰਦਿਆਂ ਦੀਆਂ ਅੱਖਾਂ ਅਗੇ ਅਗਿਆਨਤਾ ਤੇ ਮਜ਼੍ਹਬੀ ਈਰਖਾ ਦੀ ਪੱਟੀ ਸੀ। ਉਹ ਅੰਨ੍ਹੇ ਸਨ, ਉਹਨਾਂ ਨੂੰ ਸਤਿਗੁਰੂ ਜੀ ਦੇ ਖ਼ੁਦਾਈ ਗੁਣ ਨਹੀਂ ਸਨ ਦਿਸਦੇ। ਪ੍ਰਮਾਤਮਾ ਦੀ ਦਇਆ ਨਾਲ ਮਹਾਨ ਸ਼ਕਤੀਆਂ ਪ੍ਰਾਪਤ ਕਰ ਕੇ ਆਏ ਹੋਏ ਸਤਿਗੁਰੂ ਜੀ ਨੂੰ ਉਹ ਸਮਝ ਨਾ ਸਕੇ। ਉਨ੍ਹਾਂ ਦੀ ਨਿਗਾਹ ਵਿਚ ਸਾਹਿਬ ਇਕ ਬਾਲਕ ਸਨ ਤੇ ਉਹ ਵੀ ਹਿੰਦੂ ਬਾਲਕ। ਮੁਸਲਮਾਨ ਦੇ ਮੁਗਲ ਬਾਦਸ਼ਾਹ ਦੀ ਨਿਗਾਹ ਤੇ ਵਿਚਾਰ ਵਿਚ ਜਿਸ ਨੂੰ ਜੀਉਣ ਦਾ ਵੀ ਹੱਕ ਨਹੀਂ ਸੀ ਉਹਨਾਂ ਨੇ ਪੀਰ ਨੂੰ ਦੋਹਾਂ ਬਾਹਾਂ ਤੋਂ ਫੜ ਕੇ ਖਿੱਚ ਲਿਆ। ਉਸ ਨੂੰ ਘੋੜੇ ਉਤੇ ਚੜ੍ਹਾਉਂਦੇ ਰਹੇ ਪਰ ਉਹ ਨਾ ਚੜ੍ਹਿਆ। ਜਿੰਨਾ ਚਿਰ ਸਤਿਗੁਰੂ ਜੀ ਉਸ ਨੂੰ ਦਿਸਦੇ ਰਹੇ ਉਨਾਂ ਚਿਰ ਉਹ ਪੈਦਲ ਤੇ ਪੁੱਠੀਂ ਪੈਰੀਂ ਤੁਰਿਆ ਗਿਆ ਜਬਾਨੋਂ ਇਹ ਕਹਿੰਦਾ ਗਿਆ—'ਖ਼ੁਦਾ ਦੇ ਦੀਦਾਰੇ ਹੋਏ ਮੈਂ ਨਿਹਾਲ ਹੋ ਗਿਆ।'

## ੧੩. ਸੱਯਦ ਭੀਖਣ ਸ਼ਾਹ

ਖ਼ੁਦਾ ਦਾ ਪਿਆਰਾ ਇਕ ਮੁਸਲਮਾਨ ਫਕੀਰ ਸੱਯਦ ਭੀਖਣ ਸ਼ਾਹ ਸੀ। ਪੂਰਬੀ ਪੰਜਾਬ ਤੇ ਸਹਾਰਨਪੁਰ ਦੇ ਇਲਾਕੇ ਵਿਚ ਇਸ ਦੀ ਫਕੀਰੀ ਤੇ ਇਸ ਦੀਆਂ ਕਰਾਮਾਤਾਂ ਦੀ ਬਹੁਤ ਪ੍ਰਸਿੱਧਤਾ ਸੀ। ਜਦੋਂ ਇਹ ਕਿਤੇ ਜਾਂਦਾ ਆਉਂਦਾ ਤਾਂ ਇਸ ਦੇ ਨਾਲ ਬਹੁਤ ਸਾਰੇ ਇਹਦੇ ਚੇਲੇ ਰਹਿੰਦੇ ਸਨ।

ਭੀਖਣ ਸ਼ਾਹ ਨਾਹਨ ਦੇ ਪਹਾੜੀ ਇਲਾਕੇ ਵਲੋਂ ਫਿਰਦਾ ਹੋਇਆ ਥੋੜ੍ਹੇ ਦਿਨਾਂ ਵਾਸਤੇ ਮੈਦਾਨੀ ਇਲਾਕੇ ਵੱਲ ਆਇਆ। ਉਸ ਨੂੰ ਇਹ ਵੀ ਪਤਾ ਲੱਗਾ ਕਿ ਉਹ ਕਿਉਂ ਮੈਦਾਨਾਂ ਨੂੰ ਜਾ ਰਿਹਾ ਹੈ ? ਪਰ ਉਹਦੇ ਮਨ ਤਨ ਤੇ ਦਿਮਾਗ ਵਿਚ ਕਾਹਲ ਆਈ। ਹਿਰਦਾ ਖੁਸਿਆ ਜਿਵੇਂ ਕੋਈ ਬਹੁਤ ਪਿਆਰੀ ਚੀਜ ਚਿਰਾਂ ਦੀ ਵਿਛੜੀ ਹੋਈ ਹੁੰਦੀ ਹੈ ਤੇ ਸਬੱਬ ਨਾਲ ਮਿਲਣ ਦੀ ਆਸ ਹੁੰਦੀ ਹੈ ਤਿਵੇਂ ਉਹ ਛੇਤੀ ਚਲੋ! ਲਖਨੌਰ ਜਾਣਾ ਹੈ ਛੇਤੀ ਚਲੋ। ਰਾਹ ਵਿਚ ਨਹੀਂ ਰੁਕਣਾ ਬਸ ਚਲੇ ਚਲੋ! ਚੇਲਿਆਂ ਨੂੰ ਹੁਕਮ ਦੇ ਕੇ ਤੋਰੀ ਆਇਆ। ਦੋ ਮੰਜਲਾਂ ਦੀ ਇਕ ਮੰਜਲ ਕਰ ਕੇ ਉਹ ਲਖਨੌਰ ਪਹੁੰਚਿਆ। ਲੌਢਾ ਵੇਲਾ ਹੋ ਗਿਆ ਸੀ। ਲਖਨੌਰ ਦੇ ਨੇੜੇ ਜਾ ਕੇ ਚੇਲਿਆਂ ਨੇ ਪੁਛਿਆ—'ਪੀਰ ਜੀ! ਭਲਾ ਇਹ ਤਾਂ ਦਸੋ ਕਿ

ਐਨੀ ਕਾਹਲ ਨਾਲ ਕਿਉਂ ਲਖਨੌਰ ਆਏ ਹੋ ?'

'ਮੈਨੂੰ ਖ਼ੁਦ ਪਤਾ ਨਹੀਂ ।' ਸੱਯਦ ਭੀਖਣ ਸ਼ਾਹ ਨੇ ਉੱਤਰ ਦਿਤਾ । ਕੋਈ ਗੈਬੀ ਸ਼ਕਤੀ ਮੈਨੂੰ ਲਖਨੌਰ ਵੱਲ ਖਿੱਚੀ ਲਈ ਜਾ ਰਹੀ ਹੈ । ਮੇਰੀ ਆਤਮਾ ਇਹੋ ਪੁਕਾਰ ਰਹੀ ਹੈ ਕਿ ਲਖਨੌਰ ਛੇਤੀ ਪਹੁੰਚਣਾ ਚਾਹੀਦਾ ਹੈ । ਮਿਲਣਾ ਹੈ ਦਰਸ਼ਨ ਦੀਦਾਰੇ ਕਰਨੇ ਹਨ । ਕੋਈ ਆਇਆ ਹੈ, ਜਰੂਰ ਆਇਆ ਹੈ ਲਖਨੌਰ ਵਿਚ, ਕੋਈ ਦੂਸਰਾ ਚੰਦ ਚੜ੍ਹਿਆ ਹੈ । ਬ੍ਰਹਮ ਗਿਆਨੀ ਹਮਦਰਦੀ ਤੇ ਪਿਆਰ ਦਾ ਚੰਦ ਚੜ੍ਹਿਆ ਹੈ । ਕਈਆਂ ਚਿਰਾਂ ਤੋਂ ਉਸ ਚੰਦ ਦੀ ਰੌਸ਼ਨੀ ਮੈਨੂੰ ਦਿਸਦੀ ਹੈ ਬਸ ਚਲੇ ਆਓ ।

ਲਖਨੌਰ ਵਿਚ ਸਾਰੇ ਦਾਖਲ ਹੋਏ, ਲਖਨੌਰ ਦੇ ਵਸਨੀਕ ਮੁਸਲਮਾਨ ਤੇ ਹਿੰਦੂਆਂ ਨੇ ਸੱਯਦ ਦਾ ਸਤਿਕਾਰ ਕੀਤਾ । ਕਈਆਂ ਨੇ ਬੇਨਤੀਆਂ ਕੀਤੀਆਂ ਕਿ ਸੱਯਦ ਸਾਹਿਬ ਜੇ ਪਲ ਅਟਕ ਜਾਣ ਤਾਂ ਉਹਨਾਂ ਦੀ ਕੋਈ ਸੇਵਾ ਕੀਤੀ ਜਾਵੇ ਪਰ ਸੱਯਦ ਸਾਹਿਬ ਨਾ ਅਟਕੇ । ਉਹਨਾਂ ਦੀਆਂ ਅੱਖਾਂ ਕਿਸੇ ਦੀ ਢੂੰਡ ਕਰ ਰਹੀਆਂ ਸਨ । ਉਹ ਤਾਂ ਪੁੱਛ ਰਹੀਆਂ ਸਨ ਕਿ ਉਹ ਕਿਥੇ ਹੈ ? ਪਰ ਕੌਣ ਕਿਥੇ ਹੈ ? ਇਹ ਕੋਈ ਪਤਾ ਨਹੀਂ ਸੀ ।

ਚੋਜੀ ਪ੍ਰੀਤਮ ਸਭ ਦਾ ਪਿਆਰਾ ਬਾਲਕ (ਸਤਿਗੁਰੂ) ਗੋਬਿੰਦ ਰਾਇ ਆਪਣੇ ਸਾਥੀਆਂ ਸਮੇਤ ਖੇਡ ਰਿਹਾ ਸੀ । ਸੱਯਦ ਭੀਖਣ ਸ਼ਾਹ ਪਾਲਕੀ ਵਿਚ ਇਸ ਤਰ੍ਹਾਂ ਬੈਠਾ ਸੀ ਜਿਵੇਂ ਕੋਈ ਮਹਾਰਾਜ ਜਾਂ ਬਾਦਸ਼ਾਹ ਹੁੰਦਾ ਹੈ । ਉਹਦੇ ਚੇਲੇ ਉਹਦੀ ਪਾਲਕੀ ਚੁੱਕੀ ਜਾਂਦੇ ਸਨ । ਪਾਲਕੀ ਵਿਚੋਂ ਹੀ ਉਸਨੇ ਦੇਖਿਆ ਕਿ ਛੋਟੇ ਬਾਲਕ ਖੇਡ ਰਹੇ ਹਨ, ਉਹਨਾਂ ਵਿਚ (ਸਤਿਗੁਰੂ) ਗੋਬਿੰਦ ਰਾਇ ਜੀ ਨੂੰ ਦੇਖਿਆ, ਦੇਖਦੇ ਸਾਰ ਹੈਰਾਨ ਹੋਇਆ । ਅੰਦਰੋਂ ਅਵਾਜ਼ ਆਈ, 'ਪੀਰ ਜੀ ! ਇਹੋ ਹੈ ! ਏਥੇ ਉਤਰ ਕੇ ਦੀਦਾਰ ਕਰੋ । ਇਹੋ ਹੈ ਖ਼ੁਦਾ ਦਾ ਬੰਦਾ ! ਖ਼ੁਦਾ ਖ਼ੁਦਾ । ਦੂਰੋਂ ਏਸੇ ਦੇ ਦਰਸ਼ਨ ਕਰਨ ਆਏ ਹੋ । ਕਰੋ ਦਰਸ਼ਨ ! ਛੇਤੀ ਕਰੋ, ਖ਼ੁਦਾ ਧਰਤੀ ਉਤੇ ਖਲੋਤਾ ਹੋਵੇ ਤੁਸੀਂ ਪਾਲਕੀ ਵਿਚ ! ਪਿਆਰੇ ਦੀ ਐਨੀ ਨਿਰਾਦਰੀ ! ਇਹ ਨਹੀਂ ਹੋ ਸਕਦਾ ।'

ਆਤਮਾ ਦੀ ਪੁਕਾਰ ਨੂੰ ਸੁਣ ਕੇ ਉਸੇ ਵੇਲੇ ਭੀਖਣ ਸ਼ਾਹ ਨੇ ਹੁਕਮ ਦਿੱਤਾ 'ਪਾਲਕੀ ਹੇਠਾਂ ਰਖੋ ।' ਉਸੇ ਵੇਲੇ ਹੁਕਮ ਦੀ ਪਾਲਣਾ ਹੋਈ । ਪਾਲਕੀ ਧਰਤੀ ਉਤੇ ਰਖੀ ਗਈ । ਸੱਯਦ ਭੀਖਣ ਸ਼ਾਹ ਪਾਲਕੀ ਵਿਚੋਂ ਉਤਰੇ, ਪੈਰੀਂ ਜੋੜਾ ਨਹੀਂ ਪਾਇਆ ਨੰਗੇ ਪੈਰ ਧਰਤੀ ਉਤੇ ਰਖੇ । ਮਹਿੰਦੀ ਰੰਗੇ ਰੇਸ਼ਮ ਵਰਗੇ ਕੂਲੇ ਪੈਰ

ਚਿਰਾਂ ਪਿਛੋਂ ਪਹਿਲੀ ਵਾਰ ਖੁਰਦਰੀ ਧਰਤੀ ਉਤੇ ਟਿਕੇ। ਉਹ ਪੈਰ ਜਿਨ੍ਹਾਂ ਦੀਆਂ ਮਾਲਸ਼ਾਂ ਰੋਜ਼ ਹੁੰਦੀਆਂ ਸਨ, ਜਿਨ੍ਹਾਂ ਪੈਰਾਂ ਨੂੰ ਚੇਲੇ ਚੁੰਮਦੇ ਸਨ, ਉਹ ਪੈਰ ਸੁਨਹਿਰੀ ਜੋੜਾ ਨਾ ਪਹਿਨ ਸਕੇ। ਚੇਲੇ ਹੈਰਾਨ ਹੋਏ ਜਦੋਂ ਪੀਰ ਦੇ ਦੋਵੇਂ ਹੱਥ ਜੁੜ ਗਏ। ਹਿੰਦੂ ਮਰਯਾਦਾ ਅਨੁਸਾਰ ਜੁੜੇ, ਜਿਵੇਂ ਕਿਸੇ ਬਾਦਸ਼ਾਹ ਦੇ ਦਰਬਾਰ ਵਿਚ ਬਾਦਸ਼ਾਹ ਦੇ ਪੇਸ਼ ਹੋਣ ਵਾਸਤੇ ਉਹਦੇ ਤਖ਼ਤ ਵਲ ਵਧੀਦਾ ਹੈ। ਹਰ ਹਰਕਤ ਤੋਂ ਸੰਕੋਚ ਕਰੀਦਾ ਹੈ ਕਿ ਨਿਰਾਦਰੀ ਨਾ ਹੋ ਜਾਵੇ।

ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਹਨ। ਪਿਆਰ ਪਿਆਰੇ ਨੂੰ ਮਿਲਣ ਵਾਸਤੇ ਆਪ ਹੀ ਅਗੇ ਵੱਧਦਾ ਹੈ ਕਿ ਅਗੇ ਹੋ ਕੇ ਸਤਿਕਾਰ ਕਰਦਾ ਹੈ। (ਸਤਿਗੁਰੂ) ਗੋਬਿੰਦ ਰਾਇ ਜੀ ਜਾਣ ਗਏ ਕਿ ਮੁਸਲਮਾਨਾਂ ਦਾ ਮਸ਼ਹੂਰ ਪੀਰ ਭੀਖਣ ਸ਼ਾਹ ਉਹਨਾਂ ਵਲ ਆ ਰਿਹਾ ਹੈ। ਅਗਲੀ ਸਾਂਝ ਹੈ ਚਿਰਾਂ ਪਿਛੋਂ ਮੇਲ ਹੋਣ ਲੱਗਾ ਹੈ। ਉਹ ਖੇਡ ਵਲੋਂ ਚਿੱਤ ਹਟਾ ਕੇ ਭੀਖਣ ਸ਼ਾਹ ਵੱਲ ਨੇਤਰ ਕਰਕੇ ਖਲੋ ਗਏ। ਘਟ-ਘਟ ਦੀ ਜਾਨਣਹਾਰ ਮਾਹੀ ਨੇ ਪਿਆਰ ਦੀ ਡੋਰ ਸੁਟੀ। ਨੇਤ੍ਰਾਂ ਦੀ ਪੂਰਨ ਜੋਤਨਾ ਨਾਲ ਭੀਖਣ ਸ਼ਾਹ ਵਲ ਦੇਖਿਆ ਤੇ ਬਸ ਨਿਹਾਲ ਕਰ ਦਿਤਾ। ਉਹ ਨਾ ਹਿੱਲਿਆ, ਪਿਆਰ ਦੇ ਜਾਦੂ ਨਾਲ ਕੀਲਿਆ ਗਿਆ। ਅਝਮਕ ਨੇਤਰਾਂ ਨਾਲ ਦੋਵੇਂ ਇਕ ਦੂਸਰੇ ਵਲ ਦੇਖਦੇ ਰਹੇ ਜਿਵੇਂ ਪੂਰਬਲੀਆਂ ਸਾਂਝਾਂ ਸੁਰਜੀਤ ਕਰ ਰਹੇ ਸਨ। ਪੀਰ ਦੇ ਚੇਲੇ ਤੇ ਸਤਿਗੁਰੂ ਜੀ ਦੇ ਸਾਥੀ ਹੈਰਾਨ ਪ੍ਰੇਸ਼ਾਨ ਸਨ, ਉਹਨਾਂ ਦੇ ਪੈਰਾਂ ਹੇਠੋਂ ਤਦੋਂ ਮਿੱਟੀ ਨਿਕਲ ਗਈ ਜਦੋਂ ਉਹਨਾਂ ਨੇ ਦੇਖਿਆ ਕਿ ਪੀਰ ਸੱਯਦ ਭੀਖਣ ਸ਼ਾਹ ਨੇ ਛੋਟੇ ਜਿਹੇ ਬਾਲਕ ਨੂੰ ਨਮਸਕਾਰ ਕਰ ਦਿਤੀ। ਬਾਲਕ ਰੂਪ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਲੈ ਕੇ ਅੱਖਾਂ ਨੂੰ ਲਾਈ। ਏਥੇ ਹੀ ਬਸ ਨਹੀਂ ਉੱਚੀ ਸਾਰੀ ਜ਼ਬਾਨੋਂ ਆਖਿਆ—'ਮੇਰੇ ਧੰਨ ਭਾਗ! ਅੱਜ ਖੁਦਾ ਨੇ ਮੈਨੂੰ ਨਿਹਾਲ ਕੀਤਾ ਹੈ।'

'ਜਾਓ! ਦੋ ਦੁਧ ਦੇ ਕਟੋਰੇ ਲਿਆਵੋ।' ਭੀਖਣ ਸ਼ਾਹ ਨੇ ਚੇਲਿਆਂ ਨੂੰ ਹੁਕਮ ਦਿਤਾ।

ਚੇਲੇ ਗਏ ਉਹ ਦੋ ਕਟੋਰੇ ਦੁਧ ਦੇ ਲੈ ਆਏ।* ਭੀਖਣ ਸ਼ਾਹ ਨੇ ਦੋਵੇਂ ਕਟੋਰੇ ਸ੍ਰੀ ਗੁਰੂ ਜੀ ਅਗੇ ਰੱਖ ਦਿਤੇ। ਘਟ-ਘਟ ਦੀ ਜਾਨਣਹਾਰ ਪ੍ਰਭੂ ਝੱਟ ਸਮਝ ਗਏ

---

* *ਕਈਆਂ ਗ੍ਰੰਥਾਂ ਵਿਚ ਲਿਖਿਆ ਹੈ ਕਿ ਹਿੰਦੂ ਤੇ ਮੁਸਲਮਾਨ ਦੋਹਾਂ ਦੀਆਂ ਦੁਕਾਨਾਂ ਤੋਂ ਦੋਹਾਂ ਭੂਨਿਆਂ ਵਿਚ ਮਠਿਆਈ ਲਿਆਂਦੀ ਤੇ ਸਤਿਗੁਰੂ ਜੀ ਅਗੇ ਰੱਖੀ।*

ਕਿ ਦੋਹਾਂ ਕਟੋਰਿਆਂ ਤੋਂ ਭੀਖਣ ਸ਼ਾਹ ਜਾਨਣਾ ਚਾਹੁੰਦੇ ਹਨ ਕਿ ਸਤਿਗੁਰੂ ਜੀ ਕੀ ਹਿੰਦੂ ਧਰਮ ਜਾਂ ਇਸਲਾਮ ਮਤ ਦੇ ਰਾਖੇ ਆਏ ਹਨ ਜਾਂ ਕੋਈ ਤੀਸਰਾ ਮਜ਼ਹਬ ਸੰਸਾਰ ਵਿਚ ਉਤਪੰਨ ਕਰਨਗੇ। ਸਤਿਗੁਰੂ ਜੀ ਨੇ ਬੈਠ ਕੇ ਦੋਹਾਂ ਕਟੋਰਿਆਂ ਵਲ ਦੇਖਿਆ ਤੇ ਆਖਿਆ—'ਇਕ ਕਟੋਰਾ ਹੋਰ ਹੋਣਾ ਚਾਹੀਦਾ ਹੈ।' ਉਸੇ ਵੇਲੇ ਇਕ ਕਟੋਰਾ ਹੋਰ ਆ ਗਿਆ। ਉਸ ਉਤੇ ਹੱਥ ਰੱਖ ਕੇ ਦੋਹਾਂ ਕਟੋਰਿਆਂ ਵਿਚੋਂ ਦੁਧ ਲਿਆ ਤੇ ਤੀਸਰਾ ਕਟੋਰਾ ਭਰ ਕੇ ਰੱਖ ਦਿਤਾ। ਇਹ ਦੇਖ ਕੇ ਭੀਖਣ ਸ਼ਾਹ ਨੇ ਕਿਹਾ—'ਇਸ ਦਾ ਮਤਲਬ ਹੋਇਆ ਕਿ ਪਹਿਲੇ ਦੋਵੇਂ ਮਤ ਵੀ ਕਾਇਮ ਰਹਿਣਗੇ ਤੇ ਤੀਸਰਾ ਮਤ ਤੁਸੀਂ ਹੋਰ ਚਲਾਉਗੇ? ਹੱਛਾ! ਮੇਰੀ ਇੱਛਾ ਹੈ ਕਿ ਇਕ ਕਟੋਰਾ ਦੁਧ ਦਾ ਪੀ ਜਾਵੋ।'

ਇਹ ਸੁਣਕੇ ਪ੍ਰਭੂ ਗਟਾ-ਗਟ ਦੁਧ ਦਾ ਪਿਆਲਾ ਪੀ ਗਏ। ਇਕ ਭੀਖਣ ਸ਼ਾਹ ਨੂੰ ਦੇ ਦਿਤਾ। ਜਦੋਂ ਉਸਨੇ ਦੁਧ ਪੀਤਾ ਤਾਂ ਉਹਦੀ ਆਤਮਾ ਨਿਹਾਲ ਹੋ ਗਈ। ਬਜਰ ਕਪਾਟ ਖੁਲ੍ਹ ਗਏ। ਅਮਰ ਹੋ ਕੇ ਆਤਮਾ ਪ੍ਰਸੰਨਤਾ ਨਾਲ ਝੂਮਣ ਲੱਗੀ। ਖੁਸ਼ੀ ਵਿਚ ਨੱਚ ਉਠੀ ਤੇ ਗੀਤ ਗਾਉਣ ਲੱਗੀ। ਭੀਖਣ ਸ਼ਾਹ ਦੇ ਚੇਲਿਆਂ ਨੂੰ ਤੀਸਰਾ ਦੁਧ ਦਾ ਕਟੋਰਾ ਦੇ ਦਿਤਾ। ਉਹਨਾਂ ਨੇ ਪੀਤਾ ਤਾਂ ਉਹ ਵੀ ਦੁਖ ਨੂੰ ਭੁੱਲ ਗਏ। ਸਾਰੇ ਮਨੁੱਖ ਉਹਨਾਂ ਨੂੰ ਭਾਈ ਭਾਈ ਦਿਸਣ ਲਗੇ। ਉਹ ਵੀ ਬਾਲ ਸਤਿਗੁਰੂ ਜੀ ਦੇ ਚਰਨੀ ਲੱਗ ਕੇ ਨਿਹਾਲ ਹੋਏ। ਭੀਖਣ ਸ਼ਾਹ ਤਾਂ ਸਦਾ ਵਾਸਤੇ ਸਤਿਗੁਰੂ ਜੀ ਦਾ ਮੁਰੀਦ ਬਣ ਗਿਆ। ਸੇਵਾ ਕਰਨ ਦੀ ਲਗਨ ਲੱਗ ਗਈ।

## ੧੪. ਸਿੱਖ ਸੰਗਤਾਂ ਦਾ ਲਖਨੌਰ ਵਿਚ ਸਾਹਿਬ ਜੀ ਦੇ ਦਰਸ਼ਨ ਕਰਨ ਆਉਣਾ

ਜਿਵੇਂ ਚੜ੍ਹਿਆ ਹੋਇਆ ਸੂਰਜ ਕਿਸੇ ਤਰ੍ਹਾਂ ਕੱਜਿਆ ਨਹੀਂ ਜਾਂਦਾ ਤਿਵੇਂ ਸਾਹਿਬਜ਼ਾਦੇ ਦਾ ਪੰਜਾਬ ਆਉਣਾ ਗੁਪਤ ਨਾ ਰਹਿ ਸਕਿਆ। ਗੁਰੂ ਘਰ ਦੇ ਪ੍ਰੇਮੀਆਂ, ਸਿੱਖਾਂ ਤੇ ਸ਼ਰਧਾਲੂਆਂ ਨੂੰ ਪਤਾ ਲੱਗ ਗਿਆ ਕਿ ਸਤਿਗੁਰੂ ਜੀ ਦੇ ਸਾਹਿਬਜ਼ਾਦੇ ਲਖਨੌਰ ਪਹੁੰਚ ਗਏ ਹਨ। ਜਿਸ ਨੇ ਵੀ ਸੁਣਿਆ ਉਹ ਹੀ ਦਰਸ਼ਨ ਕਰਨ ਵਾਸਤੇ ਲਖਨੌਰ ਨੂੰ ਤੁਰ ਪਿਆ। ਥੋੜ੍ਹੇ ਦਿਨਾਂ ਵਿਚ ਹੀ ਲਖਨੌਰ ਵਿਚ ਬਾਹਰੋਂ ਆਈ ਸੰਗਤ ਦੀ ਭੀੜ ਰਹਿਣ ਲੱਗੀ। ਬਚਪਨ ਵਿਚ ਸਤਿਗੁਰੂ ਜੀ

ਦਾ ਚੇਹਰਾ ਬਹੁਤ ਸੁੰਦਰ ਸੀ। ਚੇਹਰੇ ਦੇ ਨਕਸ਼ ਤਿੱਖੇ ਸਨ। ਮੋਟੇ ਨੈਣ ਤਾਂ ਹਰ ਇਕ ਨੂੰ ਮੋਹ ਲੈਂਦੇ ਸਨ। ਉਨ੍ਹਾਂ ਦੇ ਦਰਸ਼ਨ ਕਰ-ਕਰ ਕੇ ਸੰਗਤ ਨਿਹਾਲ ਹੁੰਦੀ ਜਾਂਦੀ ਤੇ ਕਈ ਵਰ ਪ੍ਰਾਪਤ ਕਰਦੇ ਅਤੇ ਕਈ ਸੇਵਾ ਕਰਕੇ ਆਪਣਾ ਜਨਮ ਤੇ ਹੱਥ ਪੈਰ ਸਫਲ ਕਰਦੇ ਰਹੇ।

ਏਥੇ ਹੀ ਸਤਿਗੁਰੂ ਜੀ ਨੇ ਮਾਮੇ ਕ੍ਰਿਪਾਲ ਚੰਦ ਜੀ ਦੀ ਸਹਾਇਤਾ ਨਾਲ ਘੋੜੇ ਉਤੇ ਸਵਾਰੀ ਕਰਨੀ ਸਿਖੀ। ਘੋੜੇ ਦੀ ਕਾਠੀ ਉਤੇ ਬੈਠ ਕੇ ਤੇ ਲਗਾਮ ਦੀਆਂ ਵਾਗਾਂ ਫੜ ਕੇ ਸਿਆਣਿਆਂ ਵਾਂਗ ਘੋੜੇ ਨੂੰ ਨਸਾਉਂਦੇ। ਉਹ ਕਦੀ ਨਾ ਡਰਦੇ, ਦੋ-ਦੋ ਕੋਹ ਤੱਕ ਘੋੜੇ ਨੂੰ ਨਸਾਈ ਜਾਂਦੇ, ਨਾਲ-ਨਾਲ ਜਾਂਦੇ ਹੋਏ ਸੇਵਾਦਾਰ ਉਹਨਾਂ ਨੂੰ ਬਹੁਤ ਰੋਕਦੇ, ਪਰ ਸਾਹਿਬ ਨਾ ਰੁਕਦੇ।

ਸੰਗਤਾਂ ਨੂੰ ਤਾਰਦਿਆਂ, ਹਾਣੀਆਂ ਨਾਲ ਖੇਡਦਿਆਂ ਤੇ ਸ਼ਿਕਾਰ ਖੇਡਣ ਦੀ ਜਾਚ ਸਿਖਦਿਆਂ ਹੋਇਆਂ ਸਾਹਿਬਾਂ ਨੇ ਲਖਨੌਰ ਵਿਚ ਚੰਗੇ ਦਿਨ ਕੱਟੇ। ਸਾਰਿਆਂ ਨਾਲ ਹਿਲ-ਮਿਲ ਕੇ ਪਿਆਰ ਪਾ ਲਿਆ। ਚੋਖੇ ਦਿਨ ਕੱਟਣ ਤੇ ਵੀ ਇਉਂ ਪ੍ਰਤੀਤ ਹੋਇਆ ਜਿਵੇਂ ਹੁਣੇ ਹੀ ਆਏ ਹਨ ਤੇ ਕਲ ਪਰਸੋਂ ਨੂੰ ਅਗੇ ਤੁਰ ਜਾਣਾ ਹੈ। ਇਕ ਦਿਨ ਉਹ ਸ਼ੁਭ ਘੜੀ ਵੀ ਆ ਪੁੱਜੀ, ਜਦੋਂ ਸ੍ਰੀ ਅਨੰਦਪੁਰ ਤੋਂ ਸਤਿਗੁਰੂ ਤੇਗ ਬਹਾਦਰ ਜੀ ਦਾ ਨਵਾਂ ਸੰਦੇਸ਼ ਮਿਲਿਆ ਕਿ ਛੇਤੀ ਤੋਂ ਛੇਤੀ ਸਾਰੇ ਅਨੰਦਪੁਰ ਪਹੁੰਚ ਜਾਣ। ਸੰਦੇਸ਼ ਮਿਲਦੇ ਸਾਰ ਤੁਰਨ ਦੀ ਤਿਆਰੀ ਕਰ ਦਿੱਤੀ।

## ੧੫. ਗੁਰੂ ਜੀ ਦਾ ਅਨੰਦਪੁਰ ਪੁਜਣਾ

ਲਖਨੌਰ ਤੋਂ ਸਾਹਿਬਜ਼ਾਦੇ ਦੇ ਤੁਰਨ ਵੇਲੇ ਉਥੋਂ ਦੀ ਸੰਗਤ ਬਹੁਤ ਵਿਆਕੁਲ ਹੋਈ। ਸਭ ਨੇ ਮਾਤਾ ਨਾਨਕੀ ਜੀ ਤੇ ਮਾਮਾ ਕ੍ਰਿਪਾਲ ਚੰਦ ਜੀ ਅਗੇਂ ਬੇਨਤੀਆਂ ਕੀਤੀਆਂ ਕਿ ਕੁਝ ਦਿਨ ਹੋਰ ਰਿਹਾ ਜਾਵੇ। ਮਾਤਾ ਜੀ ਨੇ ਸਭ ਨੂੰ ਧੀਰਜ ਦਿਤੀ, ਉਪਦੇਸ਼ ਦੇ ਕੇ ਕਿਹਾ—'ਅਸੀਂ ਤੁਸਾਂ ਦੇ ਨੇੜੇ ਹੀ ਤਾਂ ਹਾਂ ਫਿਰ ਦਰਸ਼ਨ ਹੋ ਜਾਇਆ ਕਰਨਗੇ। ਅਨੰਦਪੁਰ ਕੋਈ ਦੂਰ ਨਹੀਂ ਸਾਹਿਬਜ਼ਾਦੇ ਦਾ ਅਨੰਦਪੁਰ ਜਾਣਾ ਬਹੁਤ ਜ਼ਰੂਰੀ ਹੈ।' ਇਸ ਤਰ੍ਹਾਂ ਉਪਦੇਸ਼ ਤੇ ਹੌਂਸਲਾ ਦੇ ਕੇ ਮਾਤਾ ਜੀ ਨੇ ਸਾਰਿਆਂ ਨੂੰ ਸ਼ਾਂਤ ਕੀਤਾ। ਰਾਮ ਨਾਥ ਨਾਲ ਹੀ ਤੁਰ ਪਿਆ ਉਸ ਨੇ ਕਿਹਾ— 'ਮੈਂ ਤਾਂ ਅਨੰਦਪੁਰ ਹੀ ਜਾਵਾਂਗਾ ਤੇ ਉਥੇ ਹੀ ਰਹਾਂਗਾ। ਮੈਂ ਇਹਨਾਂ (ਸਤਿਗੁਰੂ

ਜੀ) ਨਾਲੋਂ ਨਹੀਂ ਵਿਛੜਨਾ।' ਉਸ ਦੀ ਮਾਤਾ ਨੇ ਉਸ ਨੂੰ ਬਹੁਤ ਆਖਿਆ ਪਰ ਉਹ ਨਾ ਰੁਕਿਆ ਆਖਰ ਉਹ ਸਤਿਗੁਰੂ ਜੀ ਦੇ ਨਾਲ ਹੀ ਤੁਰ ਪਿਆ।

ਲਖਨੌਰ ਤੋਂ ਤੁਰ ਕੇ ਰਾਣੇ ਮਾਜਰੇ ਜਾ ਰਹੇ। ਇਥੇ ਵੀ ਸਿੱਖ ਸੰਗਤਾਂ ਨੇ ਬਹੁਤ ਉਤਸ਼ਾਹ ਪ੍ਰਗਟ ਕੀਤਾ। ਰੱਜ ਕੇ ਦਰਸ਼ਨ ਕੀਤੇ ਤੇ ਸੇਵਾ ਕੀਤੀ। ਕਈਆਂ ਰੋਗੀਆਂ ਦੇ ਰੋਗ ਦੂਰ ਹੋਏ, ਕਈਆਂ ਨੇ ਵਰ ਪ੍ਰਾਪਤ ਕੀਤੇ। ਉਥੋਂ ਤੁਰ ਕੇ ਮੰਜ਼ਲੋ-ਮੰਜ਼ਲੀ ਡੇਰਾ ਰੋਪੜ ਜਾ ਪੁੱਜਾ। ਰੋਪੜ ਤੋਂ ਕੀਰਤਪੁਰ ਤੱਕ ਬਹੁਤ ਰੌਣਕ ਸੀ। ਅਨੰਦਪੁਰ ਤੋਂ ਬਹੁਤ ਸਾਰੇ ਮਸੰਦ ਤੇ ਸਿੱਖ ਪੁਜੇ ਹੋਏ ਸਨ। ਸਾਰਿਆਂ ਨੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਅਤੇ ਮਾਮਾ ਕ੍ਰਿਪਾਲ ਚੰਦ ਜੀ ਦੇ ਦਰਸ਼ਨ ਕੀਤੇ। ਸਾਰੀ ਸੰਗਤ ਨੇ ਸਾਹਿਬਜ਼ਾਦੇ ਦੇ ਪਹਿਲੀ ਵਾਰ ਦਰਸ਼ਨ ਕੀਤੇ ਸਨ, ਸਾਹਿਬਾਂ ਦੇ ਦਰਸ਼ਨ ਕਰਕੇ ਸਾਰੇ ਪ੍ਰਸੰਨ ਹੋਏ। ਸਾਰਿਆਂ ਨੇ ਕਾਰ ਭੇਟਾ ਚੜ੍ਹਾਈ, ਨਜ਼ਰਾਨੇ ਦਿਤੇ ਅਤੇ ਨਿਹਾਲ ਹੋਏ। ਦੋ ਦਿਨ ਕੀਰਤਪੁਰ ਹੀ ਉਤਸ਼ਾਹ ਪੁਰਬ ਮਨਾਇਆ ਜਾਂਦਾ ਰਿਹਾ। ਤੀਸਰੇ ਦਿਨ ਕੀਰਤਪੁਰ ਤੋਂ ਸਾਰਿਆਂ ਨੇ ਅਨੰਦਪੁਰ ਸਾਹਿਬ ਵੱਲ ਤਿਆਰੇ ਕੀਤੇ।

ਸਾਹਿਬਜ਼ਾਦੇ ਜੀ ਨੂੰ ਘੋੜੇ ਉਤੇ ਚੜ੍ਹਾਇਆ ਗਿਆ। ਉਨ੍ਹਾਂ ਦੇ ਗਲ ਵਿਚ ਫੁੱਲਾਂ ਦੇ ਹਾਰ ਤੇ ਸਿਰ ਪਰ ਛਤਰ ਕੀਤਾ, ਨਾਲ-ਨਾਲ ਸੇਵਾਦਾਰ ਸਨ। ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਰੱਥਾਂ ਵਿਚ ਬਿਰਾਜਮਨ ਸਨ ਤੇ ਉਨ੍ਹਾਂ ਦੇ ਪਿਛੇ ਪੈਦਲ ਸੰਗਤ ਸੀ। ਸਾਰੀ ਸੰਗਤ ਗੁਰਬਾਣੀ ਦੇ ਸ਼ਬਦਾਂ ਨੂੰ ਬੜੇ ਪ੍ਰੇਮ ਨਾਲ ਪੜ੍ਹਦੀ ਜਾਣ ਲੱਗੀ। ਜੋ ਸ਼ਬਦ ਨਹੀਂ ਸਨ ਪੜ੍ਹਦੇ ਉਹ 'ਸਤਿਨਾਮ ਵਾਹਿਗੁਰੂ' ਦਾ ਜਾਪ ਜਪੀ ਜਾਂਦੇ ਸਨ। ਅਗੇ-ਅਗੇ ਢੋਲ, ਵਾਜੇ, ਭੇਰੀਆਂ ਆਦਿਕ ਸਨ। ਪਾਤਸ਼ਾਹੀ ਜਲੂਸ ਦੀ ਤਰ੍ਹਾਂ ਸਾਹਿਬਜ਼ਾਦੇ ਦਾ ਅਨੰਦਪੁਰ ਪ੍ਰਵੇਸ਼ ਕਰਨ ਦੀ ਖੁਸ਼ੀ ਦਾ ਜਲੂਸ ਸੀ, ਹਵਾ, ਪੰਛੀ ਪਸ਼ੂ ਤੇ ਨਰ ਨਾਰੀ ਦਿਲੋਂ ਪ੍ਰਸੰਨਤਾ ਕਰ ਰਹੇ ਸਨ। ਸ਼ਰਧਾ ਤੇ ਭਗਤੀ ਨਾਲ ਸਾਰਿਆਂ ਦੇ ਮਨ ਫੁਲੇ ਨਹੀਂ ਸਨ ਸਮਾਉਂਦੇ। ਜਿਉਂ-ਜਿਉਂ ਜਲੂਸ ਅਗੇ-ਅਗੇ ਤੁਰਿਆ ਗਿਆ, ਤਿਉਂ-ਤਿਉਂ ਸੰਗਤ ਦੀ ਭੀੜ ਵੱਧਦੀ ਗਈ। ਅਨੰਦਪੁਰ ਲਾਗੇ ਜਾ ਕੇ ਤਾਂ ਭੀੜ ਵਿਚ ਐਨਾ ਵਾਧਾ ਹੋਇਆ ਕਿ ਤਿਲ ਸੁਟਿਆਂ ਭੋਂ ਤੇ ਨਹੀਂ ਸੀ ਪੈਂਦਾ। ਸਾਰੇ ਅਗੇ ਵੱਧ-ਵੱਧ ਕੇ ਸਾਹਿਬਜ਼ਾਦੇ ਦੇ ਦਰਸ਼ਨ ਕਰਦੇ ਤੇ ਕਾਰ ਭੇਟਾ ਚੜ੍ਹਾਉਂਦੇ ਸਨ।

ਜਿਸ ਸਮੇਂ ਜਲੂਸ ਸ਼ਹਿਰ ਦੇ ਅੰਦਰ ਗਿਆ ਤਾਂ ਸਤਿਗੁਰੂ ਤੇਗ ਬਹਾਦਰ

ਜੀ ਮਹਾਰਾਜ ਆਪ ਆ ਕੇ ਮਿਲੇ। ਜਿਉਂ ਹੀ ਸਤਿਗੁਰੂ ਜੀ ਸਾਹਿਬਜ਼ਾਦੇ ਦੇ ਨੇੜੇ ਹੋਏ ਤੇ ਮਾਮੇ ਕ੍ਰਿਪਾਲ ਚੰਦ ਨੇ ਸਾਹਿਬਜ਼ਾਦਾ ਜੀ ਨੂੰ ਦੱਸ ਦਿਤਾ ਕਿ ਉਹਨਾਂ ਦੇ ਪਿਤਾ ਜੀ ਆਏ ਹਨ ਤਾਂ ਸਾਹਿਬਜ਼ਾਦਾ ਜੀ ਘੋੜੇ ਤੋਂ ਉਛਲ ਕੇ ਆਪਣੇ ਪਿਤਾ ਸਤਿਗੁਰੂ ਤੇਗ ਬਹਾਦਰ ਜੀ ਦੇ ਗਲ ਚੰਬੜ ਗਏ। ਵੈਰਾਗ ਨਾਲ ਮਿਲੇ, ਖੁਸ਼ੀ ਨਾਲ ਅੱਖਾਂ ਵਿਚੋਂ ਹੰਝੂ ਡਿੱਗ ਪਏ। ਚੰਗੇ ਪਿਉ-ਪੁੱਤਰ ਦੇ ਮਿਲਾਪ ਨੂੰ ਦੇਖ ਦੇ ਦੇਵਤੇ ਵੀ ਪ੍ਰਸੰਨ ਹੋਏ। ੨੧ ਮਾਘ ਸੰਮਤ ੧੬੭੯ ਬਿਕ੍ਰਮੀ ਨੂੰ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਆਪਣੇ ਵਤਨ ਅਨੰਦਪੁਰ ਵਿਚ ਪੁਜੇ। ਅਨੰਦਪੁਰ ਦੀ ਅਨੰਦਮਈ ਸਾਰੀ ਧਰਤੀ ਬਾਗ-ਬਾਗ ਹੋ ਗਈ। ਸਤਿਗੁਰੂ ਜੀ ਵਲੋਂ ਗਰੀਬਾਂ ਨੂੰ ਦਾਨ ਦਿਤੇ ਗਏ। ਗੁਰੂ ਕਾ ਲੰਗਰ ਅਤੁਟ ਵਰਤਾਉਣ ਦਾ ਹੁਕਮ ਦਿਤਾ, ਜੋ ਜੀਵ ਆਵੇ ਸੋ ਰਾਜੀ ਜਾਵੇ।

ਸਾਹਿਬਜ਼ਾਦੇ ਦੇ ਅਨੰਦਪੁਰ ਪੁੱਜਣ ਦੀ ਖਬਰ ਅਗਲੇ ਦਿਨ ਹੀ ਸ੍ਰੀ ਅਨੰਦਪੁਰ ਸਾਹਿਬ ਦੇ ਚੌਗਿਰਦੇ ਹਵਾ ਵਾਂਗ ਫਿਰ ਗਈ। ਖਬਰ ਸੁਣਦੇ ਸਾਰ ਸੰਗਤ ਦਰਸ਼ਨ ਵਾਸਤੇ ਵਹੀਰਾਂ ਘੱਤ ਆਈ। ਜਿਹੜਾ ਸਿੱਖ ਦਰਸ਼ਨ ਕਰਕੇ ਜਾਂਦਾ ਉਹੋ ਹੀ ਦਸਾਂ ਸਿੱਖਾਂ ਹੋਰਨਾਂ ਨੂੰ ਦੱਸਦਾ ਕਿ ਸਤਿਗੁਰੂ ਜੀ ਦੇ ਸਾਹਿਬਜ਼ਾਦੇ ਅਨੰਦਪੁਰ ਸਾਹਿਬ ਪੁੱਜ ਗਏ ਹਨ। ਉਹਨਾਂ ਦੇ ਦਰਸ਼ਨ ਕੀਤਿਆਂ ਭੁੱਖ ਲੱਥਦੀ ਹੈ। ਬਸ ਸੁਣਨ ਵਾਲਾ ਉਸ ਵੇਲੇ ਘਰ ਜਾਂਦਾ ਤੇ ਪਰਵਾਰ ਨੂੰ ਸਾਥ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਦੇ ਰਾਹ ਤੁਰ ਪੈਂਦਾ।

ਪੰਜਾਬ ਦੇ ਪੱਛਮ, ਉੱਤਰ ਤੇ ਦੱਖਣ ਵਲ ਖਬਰਾਂ ਪਹੁੰਚ ਗਈਆਂ, ਜਾ ਪੁਜੀਆਂ ਖਬਰਾਂ ਕਾਬਲ ਤੇ ਕੰਧਾਰ, ਬਸ ਫੇਰ ਕੀ ਸੀ ਵੱਡੇ-ਵੱਡੇ ਬਸਤ੍ਰਾਂ, ਸ਼ਸਤਰਾਂ, ਘੋੜਿਆਂ ਅਤੇ ਰੁਪਿਆਂ ਦੀ ਕਾਰ ਭੇਟਾ ਨਾਲ ਸਾਰੇ ਖਜ਼ਾਨੇ ਭਰਪੂਰ ਹੋਣ ਲਗੇ। ਅਨੰਦਪੁਰ ਸਾਹਿਬ ਦੀਆਂ ਰੌਣਕਾਂ ਵਿਚ ਕਈ ਗੁਣਾਂ ਬਹੁਤ ਵਾਧਾ ਹੋ ਗਿਆ।

## ੧੬. ਵਿਦਿਆ ਤੇ ਵਿਆਹ

ਮਾਂ ਬਾਪ ਦਾ ਪਹਿਲਾ ਫਰਜ ਹੈ ਕਿ ਉਹ ਆਪਣੀ ਔਲਾਦ ਨੂੰ ਪਾਲਣ ਦੇ ਨਾਲ ਨਾਲ ਲਿਖਾਉਂਦੇ ਪੜ੍ਹਾਉਂਦੇ ਤੇ ਚੱਜ ਅਚਾਰ ਵੀ ਸਿਖਾਉਂਦੇ ਹਨ ਤਾਂ ਕਿ ਉਹਨਾਂ ਦੀ ਔਲਾਦ ਜੀਵਨ ਸੰਗ੍ਰਾਮ ਵਿਚ ਹਿੱਸਾ ਲੈ ਸਕੇ। ਸਾਹਿਬਜ਼ਾਦੇ ਦੀ

ਆਯੂ ਤਕਰੀਬਨ ਸੱਤ ਸਾਲ ਦੀ ਹੋ ਗਈ ਸੀ। ਉਨ੍ਹਾਂ ਦੀ ਇਹ ਸੱਤ ਸਾਲਾ ਆਯੂ ਲਿਖਣ ਪੜ੍ਹਨ ਤੇ ਘੋੜ ਸਵਾਰੀ ਕਰਨ ਦੇ ਯੋਗ ਸੀ। ਇਨ੍ਹਾਂ ਕੰਮਾਂ ਵੱਲ ਸਤਿਗੁਰੂ ਤੇਗ ਬਹਾਦਰ ਜੀ ਨੇ ਧਿਆਨ ਦਿੱਤਾ। ਸਿਆਣੇ ਸਿੱਖਾਂ ਤੇ ਮੁਖੀ ਮਸੰਦਾਂ ਨਾਲ ਸਲਾਹ ਕਰ ਕੇ ਸਾਹਿਬਜ਼ਾਦਾ ਜੀ ਨੂੰ ਪੜ੍ਹਾਉਣ ਦਾ ਪ੍ਰਬੰਧ ਕੀਤਾ।

ਜਿਸ ਵੇਲੇ ਸਾਹਿਬਜ਼ਾਦਾ ਜੀ ਲਖਨੌਰ ਸਨ, ਗੁਰਮੁਖੀ ਦੀ ਪੜ੍ਹਾਈ ਉਸ ਵੇਲੇ ਹੀ ਆਰੰਭ ਕਰ ਦਿਤੀ ਸੀ। ਮੁਨਸ਼ੀ ਸਾਹਿਬ ਚੰਦ ਪੜ੍ਹਾਉਣ ਲੱਗੇ ਸਨ। ਇਕ ਮਹੀਨੇ ਵਿਚ ਸਾਹਿਬਜ਼ਾਦਾ ਜੀ ਨੇ ਗੁਰਮੁਖੀ ਅੱਖਰਾਂ ਤੇ ਮਾਤਰਾਂ ਦੀ ਪਛਾਣ ਕਰਨ ਦੇ ਸਾਥ ਉਹਨਾਂ ਦੇ ਸ਼ੁੱਧ ਉਚਾਰਨ ਵੀ ਲਿਖ ਲਏ ਸਨ। ਜੋੜ ਕਰਕੇ ਕਈਆਂ ਸ਼ਬਦਾਂ ਨੂੰ ਉਠਾਉਣ ਲਗ ਪਏ ਸਨ। ਮੁਨਸ਼ੀ ਜੀ ਮੇਹਨਤ ਕਰਾਉਂਦੇ ਰਹੇ। ਉਸ ਸਮੇਂ ਦੇ ਰਿਵਾਜ ਅਨੁਸਾਰ ਗੁਰਮੁਖੀ ਅੱਖਰਾਂ ਤੇ ਮਾਤ੍ਰਾਂ ਦੀ ਪਛਾਣ ਕਰਾਉਣ ਪਿਛੋਂ ਗੁਰਬਾਣੀ ਦੀਆਂ ਪੋਥੀਆਂ ਪੜ੍ਹਾਈਆਂ ਜਾਂਦੀਆਂ ਸਨ, ਕਿਉਂਕਿ ਹੋਰ ਕੋਈ ਪੁਸਤਕ ਹੁੰਦੀ ਹੀ ਨਹੀਂ ਸੀ। ਉਸਦੇ ਪਿਛੋਂ ਹੋਰ ਸ਼ਬਦਾਂ ਦੀਆਂ ਪੋਥੀਆਂ। ਗੁਰਮੁਖੀ ਵਿਚ ਲਿਖਣ ਦਾ ਵੀ ਰਿਵਾਜ ਪੈ ਚੁੱਕਾ ਸੀ।

ਉਸ ਵੇਲੇ ਦੇਸ ਦੀਆਂ ਰਾਜਸੀ ਤੇ ਧਾਰਮਿਕ ਬੋਲੀਆਂ ਫਾਰਸੀ ਤੇ ਸੰਸਕ੍ਰਿਤ ਸਨ। ਰਾਜ ਦਾ ਸਾਰਾ ਕੰਮ ਫਾਰਸੀ ਵਿਚ ਹੁੰਦਾ ਸੀ ਤੇ ਧਰਮ ਦਾ ਸੰਸਕ੍ਰਿਤ ਵਿਚ। ਭਾਸ਼ਾ (ਹਿੰਦੀ) ਤੇ ਪੰਜਾਬੀ ਨੂੰ ਗਵਾਰ ਬੋਲੀ ਸਮਝਿਆ ਜਾਂਦਾ ਸੀ। ਭਾਵੇਂ ਕਈਆਂ ਕਵੀਆਂ ਤੇ ਸੂਫੀ ਫਕੀਰਾਂ, ਭਗਤਾਂ ਨੇ ਪੰਜਾਬੀ ਭਾਸ਼ਾ ਵਿਚ ਉੱਚੀ ਕਵਿਤਾ (ਬਾਣੀ) ਰਚ ਕੇ ਲੋਕਾਂ ਦੇ ਭਰਮ ਨੂੰ ਦੂਰ ਕੀਤਾ ਸੀ ਕਿ ਦੋਵੇਂ ਬੋਲੀਆਂ ਗਵਾਰ ਬੋਲੀਆਂ ਨਹੀਂ ਸਗੋਂ ਜਨਤਾ ਦੀਆਂ ਹਨ। ਫਿਰ ਵੀ ਸਿਆਣੇ-ਸਿਆਣੇ ਵਿਦਵਾਨਾਂ ਨੂੰ ਫਾਰਸੀ ਤੇ ਸੰਸਕ੍ਰਿਤ ਜਰੂਰ ਪੜ੍ਹਨੀ ਪੈਂਦੀ ਸੀ, ਕਿਉਂਕਿ ਵਿਆਕਰਣ, ਪਿੰਗਲ, ਕਵਿਤਾ, ਇਤਿਹਾਸ, ਨੀਤੀ ਅਤੇ ਧਰਮ ਦੇ ਸਾਰੇ ਗ੍ਰੰਥ ਦੋਹਾਂ ਜਬਾਨਾਂ ਵਿਚ ਹੀ ਸਨ।

ਐਸੇ ਵਿਚਾਰ ਕਰਕੇ ਸਤਿਗੁਰੂ ਤੇਗ ਬਹਾਦਰ ਜੀ ਅਨੰਦਪੁਰ ਵਿਚ ਇਕ ਪਾਠਸ਼ਾਲਾ ਜਾਰੀ ਕਰਵਾਈ ਜਿਸ ਵਿਚ ਫਾਰਸੀ, ਹਿੰਦੀ ਤੇ ਸੰਸਕ੍ਰਿਤ ਪੜ੍ਹਾਈ ਜਾਵੇ। ਸਾਹਿਬਜ਼ਾਦੇ ਗੋਬਿੰਦ ਰਾਇ ਜੀ ਦੇ ਜਿੰਨੇ ਹਾਣੀ ਸਨ ਜਿਵੇਂ ਸ਼ਾਮਦਾਸ, ਗੁਲਾਬ ਰਾਇ, ਗੁਰਸਰਨ, ਨੰਦ ਚੰਦ, ਸੰਘਾ ਤੇ ਬੀਬੀ ਵੀਰੋ ਦਾ ਪੁੱਤਰ ਮੋਹਰੀ ਚੰਦ, ਸੰਗੋ, ਮਨੀ ਰਾਮ (ਪਿਛੋਂ ਮਨੀ ਸਿੰਘ ਜੀ ਸ਼ਹੀਦ) ਤਾਰਾ ਆਲਮ ਅਤੇ

ਕੀਰਤੀਆ ਆਦਿਕ ਸਨ । ਇਹ ਪਹਿਲੀ ਜਮਾਤ ਸੀ । ਪਾਤਸ਼ਾਹ ਦੇ ਪਹਿਲੇ ਇਨਚਾਰਜ ਮੁਨਸ਼ੀ ਸਾਹਿਬ ਚੰਦ ਸਨ । ਗੁਰਮੁਖੀ ਤੇ ਧਰਮ ਦੀ ਵਿਦਿਆ ਵਿਚ ਬਹੁਤ ਗਿਆਨੀ ਸਨ ਉਹਨਾਂ ਦੇ ਨਾਲ ਫਾਰਸੀ ਪੜ੍ਹਾਉਣ ਵਾਸਤੇ ਮੁਨਸ਼ੀ ਪੀਰ ਮੁਹੰਮਦ ਨੂੰ ਮੁਕੱਰਰ ਕੀਤਾ । ਮੁਨਸ਼ੀ ਜੀ ਦੀ ਨੌਕਰੀ ਬਾਰੇ ਭਾਵੇਂ ਕਈਆਂ ਸਿੱਖਾਂ ਨੇ ਵਿਰੋਧਤਾ ਕੀਤੀ ਕਿ ਨਹੀਂ ਲਾਉਣਾ ਚਾਹੀਦਾ ਪਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ ਕਿਸੇ ਬੋਲੀ ਨੂੰ ਉਹੋ ਸਮਝਾ ਸਕਦਾ ਹੈ ਜੇਹੜਾ ਉਸ ਵਿਚ ਗਿਆਨੀ ਹੋਵੇ ।

ਹੋਰ ਵਿਦਿਆਰਥੀਆਂ ਦੇ ਨਾਲ ਬਾਲਾ ਪ੍ਰੀਤਮ (ਸਾਹਿਬਜ਼ਾਦੇ) ਜੀ ਪੜ੍ਹਨ ਵਾਸਤੇ ਪਾਠਸ਼ਾਲਾ ਪੁਜੇ । ਮੁਨਸ਼ੀ ਸਾਹਿਬ ਚੰਦ ਜੀ ਬੜੇ ਪ੍ਰਸੰਨ ਹੋਏ । ਜਦੋਂ ਸਾਹਿਬਜ਼ਾਦਾ ਜੀ ਸਾਰਿਆਂ ਨਾਲੋਂ ਚੰਗਾ ਪੜ੍ਹਨ ਲੱਗ ਪਏ । ਖੇਡਣ ਵੇਲੇ ਖੇਡਦੇ ਤੇ ਪੜ੍ਹਨ ਵੇਲੇ ਪੜ੍ਹਦੇ ਸਨ । ਉਹਨਾਂ ਦੇ ਗੁਣਾਂ ਦਾ ਵਰਨਣ ਨਹੀਂ ਹੋ ਸਕਦਾ। ਸਾਲ ਵਿਚ ਭਾਸ਼ਾ, ਗੁਰਮੁਖੀ ਤੇ ਸੰਸਕ੍ਰਿਤ ਪੜ੍ਹ ਗਏ । ਪਹਿਲੇ ਸਾਲ ਹੀ ਸੰਸਕ੍ਰਿਤ ਦਾ ਵਿਆਕਰਣ ਤੇ ਪਿੰਗਲ ਸਮਝਣ ਲਗ ਪਏ । ਫਾਰਸੀ ਦੀ ਪਹਿਲੀ ਕਿਤਾਬ ਪੜ੍ਹੀ ਕਿਉਂਕਿ ਸਾਹਿਬ ਜੀਵਨ ਦਾ ਨਿਸ਼ਾਨਾ ਉੱਚਾ ਲੈ ਕੇ ਆਏ ਸਨ, ਇਸ ਵਾਸਤੇ ਹਰ ਕੰਮ ਨੂੰ ਕਰਨ ਲਗੇ ਪੂਰਾ ਧਿਆਨ ਦੇਂਦੇ ।

ਪੜ੍ਹਨ ਲਿਖਣ ਦੇ ਨਾਲ ਸ਼ਾਮ ਨੂੰ ਸਾਹਿਬਜ਼ਾਦਾ ਜੀ ਸ਼ਸਤ੍ਰ ਵਿਦਿਆ ਦਾ ਵੀ ਅਭਿਆਸ ਕਰਦੇ । ਘੋੜੇ ਦੀ ਸਵਾਰੀ ਕਰਦੇ ਅਤੇ ਤਲਵਾਰ ਚਲਾਉਣੀ ਸਿਖਦੇ ਸਨ । ਇਕ ਸਤਿਗੁਰੂ ਜੀ ਦੇ ਸਾਹਿਬਜ਼ਾਦੇ ਦੂਸਰਾ ਹਸਮੁਖ ਸੁੰਦਰ ਬਾਲ ਤੇ ਤੀਸਰੀ ਬਾਲ ਉਮਰ, ਉਹ ਸਭ ਦੇ ਪਿਆਰੇ ਸਨ । ਸੈਂਕੜੇ ਨਰ-ਨਾਰੀ ਉਹਨਾਂ ਦੇ ਦਰਸ਼ਨ ਹੀ ਕਰਦੇ ਰਹਿੰਦੇ । ਬਿਹਾਰ ਵਿਚ ਰਹਿਣ ਕਰਕੇ ਬੰਗਲਾ ਬੋਲਣੀ ਸਿਖ ਗਏ ਸਨ ਇਸ ਕਰਕੇ ਬਹੁਤ ਸਿੱਖ ਲਾਡ ਨਾਲ ਆਪ ਪਾਸੋਂ ਬੰਗਲਾ ਬੋਲੀ ਸੁਣਦੇ ਰਹਿੰਦੇ । ਇਸ ਤਰ੍ਹਾਂ ਕੌਤਕ ਕਰਦਿਆਂ ਤੇ ਵਿਦਿਆ ਪੜ੍ਹਦਿਆਂ ਹੋਇਆਂ ਵਾਹਵਾ ਸਮਾਂ ਬਤੀਤ ਹੋਣ ਲੱਗਾ ।

# ੧੭. ਸਾਹਿਬਜ਼ਾਦੇ ਗੋਬਿੰਦ ਰਾਇ ਜੀ ਦੀ ਪਹਿਲੀ ਸ਼ਾਦੀ

*ਪ੍ਰਥਮ ਬਿਵਾਹਿ ਸੌ ਸਤਾਰਾਂ ਤੀਸ ਸਮਤ ਨੂੰ, ਜੇਠ ਪੰਦਰਵੀਂ ਨੌਮੀ ਸਾਹਿਬ ਕੇ ਗਾਈ ਹੈ।*
*ਨੌਮੀ ਪਾਤਸ਼ਾਹੀ ਹੋਤੇ ਜੀਤੋ ਜੀ ਮਹਿਲ ਆਈ, ਭਿਖਿਆ ਖਤ੍ਰੀਆਂ ਕੇ ਘਰੋਂ ਏ ਅਲਾਈ ਹੈ।*
*ਵਾਸੀ ਭੀ ਲਾਹੌਰ ਕੀ ਅਨੰਦਪੁਰ ਕੇ ਨਿਕਟ, ਕਲਪ ਲਾਹੌਰ ਚਿਤ ਫੇਰੇ ਭਏ ਭਾਈ ਹੈ।*
*ਜੀਤੋ ਜੀ ਕਾ ਪਿਤਾ ਕਹੇ, ਮੈ ਲਾਹੌਰ ਫੇਰੇ ਦੇਣੇ, ਗੁਰੂ ਜੀ ਨੇ ਕਿਹਾ ਲਾਹੌਰ ਇਹੋ ਹੀ ਸੁਹਾਈ ਹੈ।*
*(ਗੁਰ ਪ੍ਰਣਾਲੀ ਕਵਿ ਗੁਲਾਬ ਸਿੰਘ ਲਿਖਤ)*

ਸੰਮਤ ੧੭੬੦ ਬਿਕ੍ਰਮੀ ਦੀ ਵਿਸਾਖੀ ਦਾ ਮੇਲਾ ਆਇਆ । ਤੀਸਰੀ ਪਾਤਸ਼ਾਹੀ ਤੋਂ ਵਿਸਾਖੀ ਤੇ ਦੀਵਾਲੀ ਦੇ ਮੇਲਿਆਂ ਉਤੇ ਗੁਰੂ ਘਰ ਵਿਚ ਭਾਰੀ ਇਕੱਠ ਕੀਤੇ ਜਾਂਦੇਂ ਸਨ । ਇਸ ਮੇਲੇ ਉਤੇ ਬਹੁਤ ਸਾਰੇ ਸਿੱਖ ਦੂਰੋਂ ਦੂਰੋਂ ਆਏ। ਕਾਬਲ, ਕੰਧਾਰ, ਪੱਛਮੀ ਤੇ ਪੂਰਬੀ ਪੰਜਾਬ ਤੇ ਹਿੰਦੁਸਤਾਨ ਤੋਂ ਵੀ ਸਿੱਖ ਆਏ ਸਨ । ਬਹੁਤ ਭਾਰੀ ਮੇਲਾ, ਖੁਲ੍ਹੇ ਸ਼ਬਦ ਕੀਰਤਨ ਤੇ ਦੀਵਾਨ ਲਗੇ ।

ਇਸ ਸ਼ੁਭ ਤੇ ਮਹਾਨ ਦਿਹਾੜੇ ਲਾਹੌਰ ਤੋਂ ਇਕ ਹਰਜਸ ਨਾਮ ਦਾ ਖੱਤ੍ਰੀ ਆਇਆ, ਉਸ ਦੀ ਗੋਤ ਸੁਭਿਖਿਆ ਸੀ। ਉਹ ਪਰਵਾਰ ਸਮੇਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ । ਉਸਦੀ ਕੰਨਿਆਂ ਬੀਬੀ ਜੀਤੋ ਜਵਾਨ ਤੇ ਸੁੰਦਰ ਸੀ । ਉਸਦੇ ਹੱਥਾਂ ਦੀਆਂ ਉਂਗਲੀਆਂ ਪਤਲੀਆਂ, ਲੰਮੀਆਂ ਤੇ ਉਂਗਲੀਆਂ ਦੇ ਪੋਟੇ ਲੰਮੇ ਸਨ, ਜਿਨ੍ਹਾਂ ਤੋਂ ਪ੍ਰਗਟ ਹੁੰਦਾ ਸੀ ਕਿ ਉਹ ਇਕ ਧਰਮਾਤਮਾ, ਸਤਵੰਤੀ ਤੇ ਪਿਆਰ ਭਰੇ ਦਿਲ ਵਾਲੀ ਸੀ ।

ਉਸ ਵੇਲੇ ਰਿਵਾਜ ਹੁੰਦਾ ਸੀ ਕਿ ਰਾਜਿਆਂ, ਸਰਦਾਰਾਂ ਤੇ ਸਤਿਗੁਰੂ ਆਦਿਕਾਂ ਦੇ ਲੜਕੇ ਲੜਕੀਆਂ ਛੋਟੀ ਉਮਰ ਵਿਚ ਹੀ ਵਿਆਹ ਦਿਤੇ ਜਾਂਦੇ ਸਨ । ਗੁਰੂ ਘਰ ਵਿਚ ਰਿਵਾਜ ਸੀ ਕਿ ਮਲੋਮਲੀ ਧੀਆਂ ਦੇ ਰਿਸ਼ਤੇ ਸਾਹਿਬਜ਼ਾਦਿਆਂ ਨੂੰ ਦੇਂਦੇ ਸਨ। ਭਰੇ ਦੀਵਾਨ ਵਿਚ ਭਾਈ ਹਰਜਸ ਨੇ ਵੀ ਦੋਵੇਂ ਹੱਥ ਜੋੜ ਕੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ ਕਿ ਉਹ ਆਪਣੀ ਕੰਨਿਆਂ ਜੀਤੋ ਜੀ ਦੀ ਕੁੜਮਾਈ ਸਾਹਿਬਜ਼ਾਦੇ ਗੋਬਿੰਦਰਾਇ ਜੀ ਨਾਲ ਕਰਨ ਦਾ ਪ੍ਰਣ ਕਰ ਚੁਕੇ ਹਨ, ਇਹ ਵੀ ਉਹਨਾਂ ਪ੍ਰਣ ਕੀਤਾ ਹੋਇਆ ਹੈ ਕਿ ਕੁੜਮਾਈ ਦੇ ਪਿਛੋਂ ਵਿਆਹ ਲਾਹੌਰ ਸ਼ਹਿਰ ਵਿਚ ਹੋਵੇ । ਜੰਞ ਜਾਵੇ ਸਾਰੀਆਂ ਰੀਤਾਂ ਸ਼ਾਨ ਨਾਲ ਕੀਤੀਆਂ ਜਾਣ । ਉਹ ਆਪਣੀ ਕੰਨਿਆਂ ਦੀ ਸ਼ਾਦੀ ਬੜੇ ਸਤਿਕਾਰ ਤੇ ਜਸ ਨਾਲ ਕਰਨਾ ਚਾਹੁੰਦਾ ਹੈ।

ਸਤਿਗੁਰੂ ਜੀ ਨੇ ਇਹ ਬੇਨਤੀ ਪ੍ਰਵਾਨ ਕਰ ਲਈ, ਸਗਨ ਲਾਇਆ ਗਿਆ

ਤੇ ਵਿਆਹ ਦਾ ਦਿਹਾੜਾ ੧੦ ਜੇਠ ਸੰਮਤ ੧੭੩੦ ਬਿ: ਨੂੰ ਮੁਕੱਰਰ ਹੋਇਆ। ਲਾਹੌਰ ਬਰਾਤ ਜਾਣ ਵਾਲੀ ਸ਼ਰਤ ਬਾਰੇ ਸਾਹਿਬਾਂ ਨੇ ਕਿਹਾ—'ਲਾਹੌਰ ਜਾ ਕੇ ਸ਼ਾਦੀ ਹੋਣੀ ਔਖੀ ਹੈ। ਏਥੇ ਹੀ ਤਿੰਨ ਕੋਹ ਦੂਰ ਨਵਾਂ ਲਾਹੌਰ ਵਸਾ ਕੇ ਤੁਸਾਂ ਦਾ ਪ੍ਰਣ ਪੂਰਾ ਕੀਤਾ ਜਾਵੇਗਾ। ਲਾਵਾਂ ਅਨੰਦਪੁਰ ਸਾਹਿਬ (ਮਾਖੋਵਾਲ) ਕੀਤੀਆਂ ਜਾਣਗੀਆਂ।' ਇਹ ਬਚਨ ਸੁਣ ਕੇ ਭਾਈ ਹਰਜਸ ਬਹੁਤ ਹੀ ਪ੍ਰਸੰਨ ਹੋਇਆ। ਉਸਨੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ।

ਅਨੰਦਪੁਰ ਦੀ ਉੱਤਰੀ ਦਿਸ਼ਾ ਵਲ ਤਿੰਨ ਕੋਹ ਦੀ ਵਾਟ ਉਤੇ ਇਕ ਸੁੰਦਰ ਅਸਥਾਨ 'ਗੁਰੂ ਕਾ ਲਾਹੌਰ' ਹੈ। ਇਹ ਅਸਥਾਨ ਨੈਣਾਂ ਦੇਵੀ ਦੇ ਪਰਬਤ ਅਤੇ ਰਿਆਸਤ ਕਹਿਲੂਰ ਦੇ ਸਰਹੱਦੀ ਪਰਬਤ ਦੇ ਹੇਠਾਂ ਨੀਵੇਂ ਥਾਂ ਹੈ। ਨਿਰਮਲ ਜਲ ਦੇ ਅਮਰ ਝਰਨੇ ਹਨ। ਉੱਚੀ ਥਾਂ ਤੇ ਗੁਰਦਵਾਰਾ ਹੈ ਜਿਥੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਦਾ ਰਹਿੰਦਾ ਹੈ। ਲਾਗੇ ਮਾਸੂਮ ਤੇ ਨਿਰਵੈਰ ਆਤਮਾਵਾਂ ਵਾਲੇ ਪਹਾੜੀ ਪੇਂਡੂਆਂ ਦੀ ਵਸੋਂ ਹੈ। ਚਾਰ ਚੁਫੇਰੇ ਹਰਿਆਵਲ ਹੈ, ਉਤਰ ਤੇ ਪੂਰਬ ਦਿਸ਼ਾ ਵਲ ਉੱਚੇ ਪਰਬਤ ਦੀ ਕੁਖ ਵਿਚ ਚੀਲ ਤੇ ਦੇਵਦਾਰ ਦੇ ਹਰੇ ਭਰੇ ਬ੍ਰਿਛ ਹਨ। ਏਸੇ ਅਸਥਾਨ ਉਤੇ ੧੫ ਜੇਠ ਸੰਮਤ ੧੭੩੦ ਬਿਕ੍ਰਮੀ ਨੂੰ ਸਾਹਿਬਜ਼ਾਦੇ ਗੋਬਿੰਦ ਰਾਇ ਜੀ ਤੇ (ਮਾਤਾ) ਜੀਤੋ ਜੀ ਦਾ ਅਨੰਦ ਕਾਰਜ ਹੋਇਆ। ਅਨੰਦਪੁਰ ਤੋਂ ਜੰਞ ਗਈ ਸਾਰੀਆਂ ਗ੍ਰਿਹਸਤੀ ਸਮਾਜ ਵਾਲੀਆਂ ਰੀਤਾਂ ਕਰਕੇ ਭਾਈ ਹਰਜਸ ਦੇ ਕੀਤੇ ਪ੍ਰਣ ਨੂੰ ਪੂਰਿਆਂ ਕੀਤਾ। ਅਗਲੇ ਦਿਨ ਡੋਲੀ ਅਨੰਦਪੁਰ ਆਈ। ਮਾਤਾ ਗੁਜਰੀ ਤੇ ਮਾਤਾ ਨਾਨਕੀ ਜੀ ਨੇ ਪ੍ਰਸੰਨ ਚਿੱਤ ਸਗਨ ਸ੍ਵਾਰਥ ਕੀਤੇ। ਇਸ ਸਮੇਂ ਸਾਹਿਬਜ਼ਾਦੇ ਦੀ ਆਯੂ ਕੋਈ ਸੱਤ ਕੁ ਸਾਲ ਦੀ ਸੀ।

## ੧੯. ਗੁਰਗੱਦੀ ਉਤੇ ਬੈਠਣਾ

ਜਿਵੇਂ ਪਿਛਲੇ ਹਿੱਸੇ ਵਿਚ ਦਸਿਆ ਗਿਆ ਹੈ ਸਤਿਗੁਰੂ ਤੇਗ ਬਹਾਦਰ ਜੀ ਮਹਾਰਾਜ ਔਰੰਗਜ਼ੇਬ ਦੇ ਜ਼ੁਲਮ ਕਾਰਨ ਸ਼ਹੀਦ ਹੋ ਗਏ। ਉਹਨਾਂ ਦਾ ਸੀਸ ਭਾਈ ਜੀਊਣ ਨੇ ਅਨੰਦਪੁਰ ਲੈ ਆਂਦਾ ਸੀ। ਸੀਸ ਦੇ ਦਰਸ਼ਨ ਕਰ ਕੇ ਸਾਰੇ ਵੈਰਾਗਵਾਨ ਹੋਏ ਸਨ। ਜਗਤ ਨੂੰ ਥਿਰ ਮੰਨਣ ਵਾਲੇ ਅਗਿਆਨੀ ਪੁਰਖਾਂ ਨੇ ਤਾਂ ਰੋ ਰੋ ਧਾਹੀਂ ਮਾਰੀਆਂ ਤੇ ਸਤਿਗੁਰੂ ਜੀ ਨੂੰ ਯਾਦ ਕੀਤਾ, ਪਰ ਮਾਮਾ ਕ੍ਰਿਪਾਲ ਚੰਦ ਜੀ

ਸਾਹਿਬਜ਼ਾਦੇ ਗੋਬਿੰਦ ਰਾਏ ਜੀ ਤੇ ਹੋਰ ਸਿੱਖਾਂ ਦੇ ਸਮਝਾਉਣ ਤੇ ਉਪਦੇਸ਼ ਕਰਨ ਤੇ ਸਾਰਿਆਂ ਦਾ ਵੈਰਾਗ ਥੰਮ੍ਹਿਆ। ਸੀਸ ਦਾ ਸਸਕਾਰ ਕੀਤਾ ਗਿਆ, ਸਸਕਾਰ ਹੋਣ ਦੇ ਕੁਝ ਦਿਨ ਪਿਛੋਂ ਹੌਲੀ ਹੌਲੀ ਉਦਾਸੀ ਦੂਰ ਹੋ ਗਈ। ਭਾਣੇ ਨੂੰ ਸਬਰ ਤੇ ਸੰਤੋਖ ਨਾਲ ਮੰਨਿਆ ਤੇ ਭਵਿੱਖਤ ਬਾਰੇ ਸੋਚਿਆ। ਕੁਝ ਮਹੀਨੇ ਸੰਗਤ ਦੀ ਆਵਾਜਾਈ ਵਿਚ ਬੀਤ ਗਏ।

ਸੰਮਤ ੧੭੩੦ ਦੀ ਵਿਸਾਖੀ ਦਾ ਦਿਹਾੜਾ ਆ ਗਿਆ। ਵਿਸਾਖੀ ਦੇ ਇਸ ਪੁਰਬ ਉਤੇ ਬਹੁਤ ਸੰਗਤ ਆਈ। ਇਕ ਸਤਿਗੁਰੂ ਜੀ ਦੀ ਸ਼ਹੀਦੀ ਦੇ ਕਾਰਨ ਤੇ ਦੂਸਰਾ ਸਾਹਿਬਜ਼ਾਦੇ ਨੇ ਗੁਰਗੱਦੀ ਉਤੇ ਬੈਠਣਾ ਸੀ। ਹੁਕਮਨਾਮੇ ਸਾਰੇ ਭੇਜੇ ਜਾ ਚੁਕੇ ਸਨ। ਦੇਸ਼ ਦੇ ਸਾਰੇ ਮਸੰਦਾਂ ਨੂੰ ਸੱਦਿਆ ਗਿਆ ਸੀ ਤਾਂ ਕਿ ਉਹ ਨਵੀਆਂ ਹਦਾਇਤਾਂ ਲੈ ਜਾਣ। ਇਸ ਵਾਸਤੇ ਸਾਰੇ ਦੇਸ਼ ਦੇ ਹਰ ਹਿੱਸੇ ਵਿਚੋਂ ਮਸੰਦ ਆਏ ਤੇ ਨਾਲ ਸੰਗਤਾਂ ਵੀ ਲਿਆਏ। ਸੰਗਤ ਕਾਰ ਭੇਟਾ ਵੀ ਲਿਆਈ ਕਾਰ ਭੇਟਾ ਵਿਚ ਹੋਰ ਪਦਾਰਥਾਂ ਤੋਂ ਬਿਨਾਂ ਘੋੜੇ ਵੀ ਸਨ। ਘੋੜੇ ਵੀ ਕਾਬਲ ਤੇ ਕੰਧਾਰ ਦੇ ਵਧੀਆ ਸਨ। ਸਾਹਿਬਜ਼ਾਦਾ ਜੀ ਹੁਣ 'ਸਤਿਗੁਰੂ' ਬਣ ਗਏ ਸਿੰਘਾਸਨ ਉਤੇ ਬੈਠ ਕੇ ਉਪਦੇਸ਼ ਕਰਨ ਲਗੇ। ਆਯੂ ਭਾਵੇਂ ਛੋਟੀ ਸੀ ਪਰ ਗਿਆਨ, ਸੂਝ-ਬੂਝ ਅਤੇ ਆਤਮਿਕ ਸ਼ਕਤੀ ਬਹੁਤ ਸੀ ਰਿਧੀਆਂ-ਸਿਧੀਆਂ ਦੇ ਮਾਲਕ ਸਨ ਜਦੋਂ ਉਪਦੇਸ਼ ਕਰਦੇ ਤਾਂ ਬਾਲਕ ਪ੍ਰਤੀਤ ਨਾ ਹੁੰਦੇ।

ਵਿਸਾਖੀ ਵਾਲੇ ਦਿਹਾੜੇ ਗੁਰ-ਗੱਦੀ ਉਤੇ ਬੈਠਾ ਦਿਤੇ ਗਏ। ਪਾਤਸ਼ਾਹ ਦੀ ਤਰ੍ਹਾਂ ਮਸਤਕ ਤੇ ਕਲਗੀ ਲਾਈ ਗਈ, ਸ਼ਸਤ੍ਰ ਸਜਾਏ ਗਏ। ਜਦੋਂ ਗੁਰਿਆਈ ਦੀ ਰਸਮ ਪੂਰੀ ਹੋ ਗਈ ਤਾਂ ਸਤਿਗੁਰੂ ਜੀ ਨੇ ਮਾਮੇ ਕ੍ਰਿਪਾਲ ਚੰਦ ਜੀ ਦੇ ਨਾਲ ਵਿਚਾਰ ਕਰਕੇ ਗੁਰੂ ਘਰ ਵਿਚ ਰਹਿਣ ਵਾਲੇ ਤੇ ਗੁਰੂ ਘਰ ਦੇ ਪ੍ਰੇਮੀਆਂ ਨੂੰ ਭੰਡਾਰੇ ਵਿਚੋਂ ਸ਼ਸਤ੍ਰ ਵੰਡ ਦਿਤੇ। ਬਹੁਤ ਸਾਰਿਆਂ ਨੂੰ ਘੋੜੇ ਬਖਸ਼ੇ। ਇਸ ਤਰ੍ਹਾਂ ਫੌਜੀ ਢੰਗ ਦੇ ਨੌਜਵਾਨਾਂ ਦਾ ਇਕ ਦਸਤਾ ਬਣ ਗਿਆ ਇਨ੍ਹਾਂ ਨੂੰ ਸਤਿਗੁਰੂ ਜੀ ਨੇ ਹੁਕਮ ਦਿਤਾ, 'ਸ਼ਸਤ੍ਰ ਵਿਦਿਆ ਦਾ ਅਭਿਆਸ ਕਰੋ। ਸ਼ਿਕਾਰ ਖੇਡੋ ਤੇ ਵੈਰੀਆਂ ਨਾਲ ਲੜਨਾ ਸਿਖੋ। ਧਰਮ ਦੇ ਵੈਰੀਆਂ ਨੂੰ ਨਾਸ ਕੀਤਾ ਜਾਵੇਗਾ ਤਿਆਰੀ ਕਰੋ।'

ਸਤਿਗੁਰੂ ਜੀ ਦੇ ਇਸ ਹੁਕਮ ਨੂੰ ਸੁਣ ਕੇ ਪੁਰਾਣੇ ਸਿੱਖਾਂ ਨੇ ਆਖਿਆ— 'ਇਹ ਜ਼ਰੂਰ ਆਪਣੇ ਬਾਬੇ (ਸਤਿਗੁਰੂ ਹਰਿਗੋਬਿੰਦ ਸਾਹਿਬ) ਜੀ ਵਾਂਗ ਜ਼ਾਲਮ ਤੁਰਕਾਂ ਨਾਲ ਯੁੱਧ ਕਰੇਗਾ, ਬਹੁਤ ਵੱਡਾ ਪ੍ਰਤਾਪੀ ਜੋਧਾ ਹੋਵੇਗਾ, ਕੋਈ ਅਗੰਮੜਾ

ਮਰਦ ਹੈ।'

ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਇਆ ਗਿਆ। ਸਾਰੀ ਸੰਗਤ ਸਤਿਗੁਰੂ ਜੀ ਦਾ ਉਪਦੇਸ਼ ਸੁਣਕੇ ਤੇ ਦਰਸ਼ਨ ਕਰਕੇ ਨਿਹਾਲ ਹੋ ਗਈ।

## ੧੯. ਦੂਲਚੇ ਮਸੰਦ ਦਾ ਸੁਧਾਰ

ਵਿਸਾਖੀ ਪਿਛੋਂ ਸੰਮਤ ੧੭੩੨ ਦੀ ਦੀਵਾਲੀ ਆਈ। ਦੀਵਾਲੀ ਦੇ ਪੁਰਬ ਉਤੇ ਵੀ ਬੇਅੰਤ ਸੰਗਤ ਇਕੱਤ੍ਰ ਹੋਈ। ਦੀਵਾਨ ਲਗੇ ਤੇ ਬਾਲ ਸਤਿਗੁਰੂ ਜੀ ਨੇ ਉਪਦੇਸ਼ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਅਨੇਕਾਂ ਕੌਤਕ ਵੀ ਕੀਤੇ ਜਿਨ੍ਹਾਂ ਵਿਚੋਂ ਇਕ ਕੌਤਕ ਹੇਠਾਂ ਲਿਖਿਆ ਜਾਂਦਾ ਹੈ।

ਸਤਿਗੁਰੂ ਤੇਗ ਬਹਾਦਰ ਜੀ ਦੇ ਵੇਲੇ ਦੂਲਚਾ ਨਾਮੀ ਇਕ ਮਸੰਦ ਸੀ ਇਹ ਲਾਲਚੀ ਤੇ ਕੁਝ ਬੇਈਮਾਨ ਸੀ ਪਰ ਉਪਰੋਂ ਬਹੁਤ ਭੋਲਾ ਭਾਲਾ ਬਣਿਆ ਰਹਿੰਦਾ ਸੀ। ਸਿੱਖ ਸੰਗਤ ਜੋ ਕਾਰ ਭੇਟ ਸਤਿਗੁਰੂ ਜੀ ਵਾਸਤੇ ਇਸ ਨੂੰ ਦੇਂਦੀ ਉਸ ਵਿਚੋਂ ਇਹ ਚੋਖਾ ਹਿੱਸਾ ਆਪ ਰੱਖ ਲੈਂਦਾ ਬਹੁਤਾ ਇਹ ਕੀਮਤੀ ਵਸਤੂਆਂ ਨੂੰ ਪੈਂਦਾ। ਇਸ ਦੀ ਮਾੜੀ ਦਸ਼ਾ ਉਤੇ ਸਤਿਗੁਰੂ ਜੀ ਨੂੰ ਤਰਸ ਆਇਆ ਸੱਚੇ ਪਾਤਸ਼ਾਹ ਨੇ ਦੂਲਚੇ ਦਾ ਸੁਧਾਰ ਕਰਨ ਦੀ ਇੱਛਾ ਕਰ ਲਈ।

ਅੰਤਰਜਾਮੀ ਸਤਿਗੁਰੂ ਜੀ ਨੂੰ ਤਾਂ ਤ੍ਰੈਕਾਲ ਦਾ ਗਿਆਨ ਸੀ ਭਲਾ ਉਹਨਾਂ ਕੋਲੋਂ ਚੋਰੀ ਕੋਈ ਵਸਤੂ ਕੌਣ ਰਖ ਸਕੇ। ਦੀਵਾਨ ਲੱਗਾ ਹੋਇਆ ਸੀ। ਸਾਹਿਬ ਸਿੰਘਾਸਣ ਪਰ ਬਿਰਾਜਮਨ ਸਨ, ਸੰਗਤ ਬੈਠੀ ਹੋਈ ਕੀਰਤਨ ਸਰਵਣ ਕਰ ਰਹੀ ਸੀ। ਦੂਲਚਾ ਮਸੰਦ ਆਇਆ। ਉਹ ਬੜਾ ਉੱਚੇ ਲੰਮੇ ਕੱਦ ਦਾ ਭਾਰੀ ਗੋਗੜ ਵਾਲਾ ਬੰਦਾ ਸੀ। ਉਹ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਸਿੰਘਾਸਣ ਦੇ ਨੇੜੇ ਹੀ ਬੈਠ ਗਿਆ। ਸਾਹਿਬਾਂ ਉਸ ਵੱਲ ਤੱਕਿਆ। ਦੋ ਵਾਰ ਤੱਕ ਕੇ ਸਾਹਿਬ ਮੁਸਕਰਾ ਪਏ। ਉਹ ਮੁਸਕ੍ਰਾਹਟ ਨਿਰਾਲੀ ਸੀ। ਉਸ ਮੁਸਕ੍ਰਾਹਟ ਵਿਚ ਦਇਆ ਤੇ ਕ੍ਰੋਧ ਮਿਲੇ ਹੋਏ ਸਨ। ਸਿੱਖਾਂ ਨੂੰ ਕੀ ਪਤਾ ਕਿ ਸਾਹਿਬ ਕਿਉਂ ਮੁਸਕਰਾ ਰਹੇ ਹਨ ? ਉਹ ਤਾਂ ਅੱਜ ਦੂਲਚੇ ਦਾ ਸੁਧਾਰ ਕਰਨਾ ਚਾਹੁੰਦੇ ਸਨ। ਉਹਨਾਂ ਨੇ ਦੂਲਚੇ ਕੋਲੋਂ ਪੁਛਿਆ—'ਸੁਣਾ ਭਾਈ ਦੂਲਚਾ! ਗੁਰੂ ਘਰ ਵਾਸਤੇ ਸੰਗਤਾਂ ਵਲੋਂ ਦਿਤੀ ਹੋਈ ਕੋਈ ਚੀਜ਼ ਤੇਰੇ ਕੋਲ ਤਾਂ ਨਹੀਂ ?'

'ਸਤਿਨਾਮ ! ਸੱਚੇ ਪਾਤਸ਼ਾਹੋ ! ਕੀ ਗੱਲ ਕਰਦੇ ਹੋ ? ਮੈਂ ਗੁਰੂ ਘਰ ਦੀ ਕੋਈ ਵਸਤੂ ਕਿਵੇਂ ਕੋਲ ਰੱਖ ਸਕਦਾ ਹਾਂ। ਸੰਗਤ ਦੀ ਭੇਟਾ ਕੀਤੀ ਹੋਈ ਹਰ ਇਕ ਵਸਤੂ ਅਸਾਂ ਕੋਲ ਅਮਾਨਤ ਹੁੰਦੀ ਹੈ, ਅਮਾਨਤ ਨੂੰ ਖਾ ਜਾਣਾ ਪਾਪ ਹੈ। ਮੈਂ ਤਾਂ ਕਦੀ ਪਾਪ ਕਰਨ ਨੂੰ ਤਿਆਰ ਨਹੀਂ।' ਦੂਲਚੇ ਨੇ ਉੱਤਰ ਦਿਤਾ।

'ਭਾਈ ਗੱਲ ਤਾਂ ਤੇਰੀ ਠੀਕ ਹੈ ਫਿਰ ਵੀ ਮਨੁੱਖ ਭੁਲਣਹਾਰ ਜੀਉੜਾ ਹੈ ਇਹ ਬਹੁਤ ਛੇਤੀ ਭੁੱਲ ਜਾਂਦਾ ਹੈ, ਬਹੁਤ ਕੰਮਾਂ ਵਿਚ ਭੁੱਲ ਹੋ ਸਕਦੀ ਹੈ ਚੇਤਾ ਕਰ ਲਵੋ।'

'ਸੱਚੇ ਪਾਤਸ਼ਾਹੋ ! ਇਉਂ ਪ੍ਰਤੀਤ ਹੁੰਦਾ ਹੈ ਕਿ ਕਿਸੇ ਦੁਸ਼ਟ ਨੇ ਤੁਸਾਂ ਕੋਲ ਮੇਰੀ ਚੁਗਲੀ ਕੀਤੀ ਹੈ ਪਰ ਮੈਂ ਮਾੜਾ ਬੰਦਾ ਨਹੀਂ ਮੈਂ ਤਾਂ ਹਰ ਵਸਤੂ, ਜੋ ਗੁਰੂ ਘਰ ਵਾਸਤੇ ਵਸੂਲ ਕਰਦਾ ਹਾਂ ਉਹ ਜਿਉਂ ਦੀ ਤਿਉਂ ਤੁਸਾਂ ਦੇ ਹਜ਼ੂਰ ਆ ਪੇਸ਼ ਕਰਦਾ ਹਾਂ। ਨਿੰਦਕ ਤੇ ਚੁਗਲ ਬੁਰੀ ਬਲਾ ਹੁੰਦੇ ਨੇ ਉਹ ਖਾਹਮਖਾਹ ਕੋਈ ਝਗੜਾ ਉਤਪੰਨ ਕਰ ਦੇਂਦੇ ਹਨ। ਸੰਗਤ ਦੇ ਵਿਚ ਤੁਸਾਂ ਕੋਲੋਂ ਮੇਰੇ ਵਰਗੇ ਈਮਾਨਦਾਰ ਬੰਦੇ ਦਾ ਨਿਰਾਦਰ ਨਹੀਂ ਹੋਣਾ ਚਾਹੀਦਾ।'

ਦੂਲਚੇ ਦਾ ਇਹ ਬਿਆਨ ਸੁਣ ਕੇ ਦੋਹਾਂ ਜਹਾਨਾਂ ਦਾ ਮਾਲਕ ਹੱਸ ਪਿਆ। ਹੱਸਿਆ ਵੀ ਐਨਾ ਜ਼ੋਰ ਤੇ ਭਾਰੀ ਅਵਾਜ਼ ਵਿਚ ਜਿਸ ਨੂੰ ਸੁਣ ਕੇ ਸਿੱਖ ਸੰਗਤ ਹੈਰਾਨ ਹੋ ਗਈ। ਹੱਸਣ ਪਿਛੋਂ ਗੰਭੀਰ ਹੋ ਕੇ ਸਾਹਿਬਾਂ ਨੇ ਬਚਨ ਕੀਤਾ, 'ਦੂਲਚੇ ! ਤੇਰੀ ਈਮਾਨਦਾਰੀ ਬਹੁਤ ਚੰਗੀ ਹੈ, ਤੂੰ ਤਾਂ ਐਵੇਂ ਹੀ ਤੱਤਾ ਹੋ ਗਿਆ। ਅਸਾਂ ਤਾਂ ਸਰਸਰੀ ਗੱਲ ਕੀਤੀ ਹੈ। ਕਿਤੇ ਤੈਥੋਂ ਕੋਈ ਗਲਤੀ ਤਾਂ ਨਹੀਂ ਹੋਈ ਪਰ ਤੂੰ ਐਵੇਂ ਹੀ ਤੱਤਾ ਹੁੰਦਾ ਹੈਂ। ਸੱਚ ਸੱਚ ਰਹਿੰਦਾ ਹੈ ਤੇ ਕੂੜ ਕੂੜ। ਕਿਉਂ ਘਬਰਾਉਂਦਾ ਹੈਂ ?'

ਇਸ ਤਰ੍ਹਾਂ ਬਚਨ ਕਰਦਿਆਂ ਹੋਇਆਂ ਚੋਜੀ ਪ੍ਰੀਤਮ ਜੀ ਨੇ ਹੱਥਲੀ ਸੋਟੀ ਨਾਲ ਦੂਲਚੇ ਮਸੰਦ ਦੀ ਪੱਗ ਨੂੰ ਹਿਲਾਇਆ, ਬ੍ਰਹਮ ਸ਼ਕਤੀ ਦੇ ਨਾਲ ਸੋਟੀ ਲੱਗਣ ਸਾਰ ਪੱਗੜੀ ਸਿਰ ਤੋਂ ਹੇਠਾਂ ਡਿੱਗ ਪਈ। ਪੱਗੜੀ ਦੇ ਪੇਚ ਖੁਲ੍ਹ ਗਏ, ਪੇਚ ਖੁਲ੍ਹਣ ਦੀ ਢਿੱਲ ਸੀ ਕਿ ਉਸ ਵਿਚੋਂ ਇਕ ਕੜਿਆਂ ਦੀ ਜੋੜੀ ਜੋ ਸੋਨੇ ਦੀ ਜੜਾਊ ਸੀ, ਡਿੱਗ ਪਈ। ਉਸ ਦੇ ਪ੍ਰਗਟ ਹੋਣ ਨਾਲ ਦੂਲਚੇ ਦੇ ਤਾਂ ਮਾਪੇ ਮਰ ਗਏ। ਉਸ ਦੇ ਸਿਰ ਪਾਣੀ ਪੈ ਗਿਆ ਤੇ ਉਸਦਾ ਲਹੂ ਠੰਢਾ ਹੋ ਗਿਆ। ਉਹ ਭੁੱਲੜ ਪੁਰਸ਼ ਇਹ ਸਮਝਦਾ ਸੀ ਕਿ ਨਵੇਂ ਸਤਿਗੁਰੂ ਜੀ ਇਕ ਬਾਲਕ ਹਨ, ਇਨ੍ਹਾਂ ਨੂੰ

ਜਗਤ ਦੀਆਂ ਹੋਰੀਆਂ ਦਾ ਕੀ ਗਿਆਨ ਸੀ ? ਪਾਪੀ ਤੇ ਲਾਲਚੀ ਪਾਪ ਕਰਨ ਲੱਗਾ ਨਹੀਂ ਝਿਜਕਦਾ। ਜਦੋਂ ਉਹਦਾ ਪਾਪ ਨੰਗਾ ਹੁੰਦਾ ਹੈ ਤਾਂ ਭੈ-ਭੀਤ ਹੋ ਜਾਂਦਾ ਹੈ। ਫਿਰ ਭਰੀ ਸੰਗਤ ਵਿਚ ਪਾਜ ਖੁਲ੍ਹਣਾ ਤਾਂ ਵੈਸੇ ਹੀ ਖਤਰਨਾਕ ਹੁੰਦਾ ਹੈ। ਉਸ ਵੇਲੇ ਉਸ ਨੂੰ ਧਰਤੀ ਵਿਹਲ ਨਾ ਦੇਵੇ। ਉਹ ਬਹੁਤ ਡਰ ਗਿਆ।

ਸਿਖ ਸੰਗਤ ਦੀ ਮਨ ਬਿਰਤੀ ਵੀ ਉਹਦੇ ਵੱਲ ਖਿੱਚੀ ਗਈ। ਸਾਰੀ ਸੰਗਤ ਹੈਰਾਨ ਹੋਈ, ਦੂਲਚੇ ਦੀ ਕਰਤੂਤ ਦੇਖ ਕੇ ਸੰਗਤ ਨੂੰ ਕ੍ਰੋਧ ਸੀ। ਸਤਿਗੁਰੂ ਜੀ ਦਾ ਆਤਮਕ ਬਲ ਅਤੇ ਗਿਆਨ ਦੇਖ ਕੇ ਪ੍ਰਸੰਨਤਾ ਸੀ ਉਨ੍ਹਾਂ ਦੇ ਹਿਰਦੇ ਆਪ ਮੁਹਾਰੇ ਕਹਿਣ ਲੱਗ ਪਏ ਸਨ, 'ਧੰਨ ਸੱਚਾ ਪਾਤਸ਼ਾਹ! ਪਾਪੀਆਂ ਦੇ ਪਾਪ ਖੰਡਣਹਾਰ।' ਪਰ ਨਾਲ ਹੀ ਦੂਲਚੇ ਬਾਰੇ ਕਹਿ ਰਹੇ ਸਨ 'ਇਹ ਕਰਮ ਬਹੁਤ ਮਾੜਾ ਕੀਤਾ।'

ਦੂਲਚੇ ਨੇ ਉਸੇ ਵੇਲੇ ਸਤਿਗੁਰੂ ਜੀ ਦੇ ਚਰਨ ਫੜ ਲਏ। ਧਾਹੀ ਮਾਰ ਕੇ ਰੋਣ ਲੱਗ ਪਿਆ। ਉਸ ਦਾ ਰੋਣਾ ਉਸ ਦੇ ਮਨ ਦੀ ਮੈਲ ਨੂੰ ਦੂਰ ਕਰਨ ਵਾਲਾ ਸੀ। ਉਹ ਰੋਂਦਾ ਹੋਇਆ ਬੋਲਿਆ—'ਸੱਚੇ ਪਾਤਿਸ਼ਾਹ! ਪਤਿਤ ਪਾਵਨ ਦੁੱਖ ਹਰਨ ਘਟ ਘਟ ਦੀ ਜਾਨਣਹਾਰ ਪ੍ਰਭੂ ਮੈਨੂੰ ਬਖਸ਼ੋ! ਮੈਂ ਵੱਡਾ ਪਾਪੀ ਹਾਂ। ਮੈਂ ਭੁੱਲ ਗਿਆ। ਭੁੱਲ ਬਖਸ਼ੋ! ਸੋਨੇ ਉਤੇ ਮੇਰਾ ਮਨ ਬੇਈਮਾਨ ਹੋ ਗਿਆ। ਮੈਂ ਪਛਤਾ ਰਿਹਾ ਹਾਂ। ਮੇਰੇ ਘਰ ਹੋਰ ਵੀ ਬਹੁਤ ਸਾਰੀਆਂ ਵਸਤੂਆਂ ਹਨ। ਮੈਂ ਉਹ ਸਾਰੀਆਂ ਆਪ ਦੀ ਭੇਟਾ ਲਿਆ ਦੇਂਦਾ ਹਾਂ। ਮੇਰੇ ਤੇ ਦਇਆ ਕਰੋ, ਮੇਹਰ ਕਰੋ।'

ਛੇ ਫੁੱਟ ਉਚੀ ਲੋਥ ਸਤਿਗੁਰੂ ਜੀ ਦੇ ਚਰਨਾਂ ਉਪਰ ਇਉਂ ਡਿੱਗੀ ਹੋਈ ਪਛਤਾਵਾ ਕਰਦੀ ਰਹੀ। ਸਾਹਿਬਾਂ ਨੇ ਹੁਕਮ ਕੀਤਾ—'ਜਾਹ ਸਿੱਖਾਂ ਨੂੰ ਨਾਲ ਲੈ ਜਾਹ ਤੇ ਘਰੋਂ ਸਾਰੀਆਂ ਵਸਤੂਆਂ ਚੁਕਵਾ ਕੇ ਲੈ ਆ। ਅਗੇ ਨੂੰ ਸੰਭਲਕੇ ਤੁਰੀਂ।'

ਦੂਲਚਾ ਉਠਿਆ, ਅੱਖਾਂ ਨੀਵੀਆਂ ਕਰੀ ਉਹ ਦੀਵਾਨ ਵਿਚੋਂ ਬਾਹਰ ਚਲਿਆ ਗਿਆ। ਉਸਦੇ ਪਿਛੇ ਪਿਛੇ ਸਤਿਗੁਰੂ ਜੀ ਨੇ ਦੋ ਸੇਵਾਦਾਰ ਭੇਜੇ। ਉਹ ਘਰ ਗਿਆ ਜਿੰਨੀਆਂ ਵਸਤੂਆਂ ਉਸਨੇ ਚੋਰੀ ਕਰਕੇ ਰੱਖੀਆਂ ਹੋਈਆਂ ਸਨ, ਉਹ ਸਾਰੀਆਂ ਹੀ ਘਰੋਂ ਚੁੱਕ ਕੇ ਲੈ ਆਇਆ ਤੇ ਸਤਿਗੁਰੂ ਜੀ ਦੀ ਭੇਟਾ ਕਰ ਦਿਤੀਆਂ। ਸਤਿਗੁਰੂ ਜੀ ਨੇ ਦਇਆ ਕਰਕੇ ਉਸਨੂੰ ਖਿਮਾ ਬਖਸ਼ੀ ਤੇ ਅਗੋਂ ਨੂੰ ਨੇਕ ਬਣ ਕੇ ਰਹਿਣ ਦੀ ਸਿਖਿਆ ਦਿਤੀ।

# ੨੦. ਸਤਿਗੁਰੂ ਜੀ ਦਾ ਨਿੱਤ ਦਾ ਕ੍ਰਿਆ ਕਰਮ

ਸੰਸਾਰ ਦੀਆਂ ਜਿੰਨੀਆਂ ਵੀ ਮਹਾਨ ਮਨੁੱਖ ਹਸਤੀਆਂ ਹੋਈਆਂ ਹਨ ਉਹਨਾਂ ਦੇ ਜੀਵਨ ਚਰਿਤ੍ਰ ਨੂੰ ਵਿਚਾਰੀਏ ਤਾਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਸਾਰੇ ਕਿਸੇ ਮਰਯਾਦਾ ਜਾਂ ਨੇਮ ਨਾਲ ਜੀਵਨ ਦੇ ਕੰਮਾਂ ਨੂੰ ਕਰਦੇ ਸਨ। ਨੇਮ ਨਾਲ ਕੀਤੇ ਕੰਮ ਸਦਾ ਸੰਪੂਰਨ ਹੁੰਦੇ ਹਨ ਅਤੇ ਉਹਨਾਂ ਦੇ ਕਰਨ ਵਿਚ ਕੋਈ ਔਕੜ ਵੀ ਪੇਸ਼ ਨਹੀਂ ਸੀ ਆਉਂਦੀ।

ਸਤਿਗੁਰੂ ਗੋਬਿੰਦ ਰਾਇ ਜੀ ਮਹਾਰਾਜ ਛੋਟੀ ਉਮਰ ਤੋਂ ਹੀ ਪਹਿਲੇ ਸਤਿਗੁਰੂ ਸਾਹਿਬਾਨ ਦੇ ਸਮਾਨ ਹਰ ਕਰਮ ਨੂੰ ਮਰਯਾਦਾ ਨਾਲ ਕਰਨ ਲਗੇ। ਅੰਮ੍ਰਿਤ ਵੇਲੇ ਉਠਦੇ ਅਤੇ ਥੋੜਾ ਚਿਰ ਬਾਹਰ ਫਿਰ ਕੇ ਇਸ਼ਨਾਨ ਕਰਦੇ ਤੇ ਪਦਮ ਆਸਣ ਕਰਕੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਦੇ ਰਹਿੰਦੇ। ਪਾਰਬ੍ਰਹਮ ਦਾ ਧਿਆਨ ਧਰਨ ਪਿਛੋਂ ਸ੍ਰੀ ਜਪੁਜੀ ਸਾਹਿਬ ਤੇ ਹੋਰ ਬਾਣੀਆਂ ਦਾ ਪਾਠ ਕਰਕੇ ਬਸਤ੍ਰ ਬਦਲ ਕੇ, ਸ਼ਸਤ੍ਰ ਤੇ ਭੂਖਣ ਸਜਾ ਕੇ ਦੀਵਾਨ ਵਿਚ ਬਿਰਾਜਮਾਨ ਆ ਹੁੰਦੇ। ਸਿਖ ਗੁਰਬਾਣੀ ਦਾ ਅਖੰਡ ਕੀਰਤਨ ਕਰਦੇ। ਸਾਹਿਬ ਕੀਰਤਨ ਸ੍ਰਵਣ ਕਰਦੇ ਰਹਿੰਦੇ। ਕੀਰਤਨ ਦੇ ਭੋਗ ਪਿਛੋਂ ਸਿੱਖੀ ਦੀ ਪਾਹੁਲ ਬਖਸ਼ੀ ਜਾਂਦੀ, ਜੋ ਨਵੇਂ ਪ੍ਰਾਣੀ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਧਾਰਨ ਕਰਨ ਵਾਸਤੇ ਆਉਂਦੇ, ਉਹਨਾਂ ਨੂੰ ਉਪਦੇਸ਼ ਦਿੱਤਾ ਜਾਂਦਾ। ਦੁਪਹਿਰ ਦਾ ਲੰਗਰ ਤਿਆਰ ਹੋ ਜਾਂਦਾ। ਨਗਾਰਾ ਵਜਾ ਕੇ ਲੰਗਰ ਵਰਤਾਇਆ ਜਾਂਦਾ। ਉਸ ਦੇ ਪਿਛੋਂ ਸਾਹਿਬ ਮਹਿਲਾਂ ਵਿਚ ਜਾਂਦੇ ਤੇ ਥੋੜ੍ਹਾ ਚਿਰ ਆਰਾਮ ਕਰਨ ਪਿਛੋਂ ਸ਼ਿਕਾਰ ਖੇਡਣ ਚਲੇ ਜਾਂਦੇ। ਰਹਿਰਾਸ ਦੇ ਸਮੇਂ ਤੋਂ ਪਹਿਲਾਂ ਸ਼ਿਕਾਰ ਤੋਂ ਵਾਪਸ ਆ ਜਾਂਦੇ। ਰਹਿਰਾਸ ਦੇ ਪਾਠ ਪਿਛੋਂ ਵਿਦਿਆ ਪੜ੍ਹਨ ਲਿਖਣ ਦਾ ਅਭਿਆਸ ਹੁੰਦਾ। ਕਿੰਨੀ ਰਾਤ ਗਈ ਤਕ ਇਕਾਂਤ ਵਿਚ ਗ੍ਰੰਥਾਂ ਨੂੰ ਵਿਚਾਰਦੇ ਰਹਿੰਦੇ। ਫਾਰਸੀ ਦੀਆਂ ਵੱਡੀਆਂ ਕਿਤਾਬਾਂ ਤੋਂ ਬਿਨਾਂ ਹਿੰਦੂ ਧਰਮ ਤੇ ਇਤਿਹਾਸ ਦੇ ਗ੍ਰੰਥਾਂ ਨੂੰ ਬਹੁਤ ਗੌਰ ਨਾਲ ਪੜ੍ਹਦੇ। ਬਚਪਨ ਤੋਂ ਹੀ ਸਤਿਗੁਰੂ ਜੀ ਦਾ ਜੀਵਨ ਐਸਾ ਰੁਝੇਵੇਂ ਵਾਲਾ ਸੀ ਕਿ ਘੜੀ ਪਲ ਆਰਾਮ ਕਰਨ ਤੋਂ ਬਿਨਾਂ ਸਾਹਿਬ ਕਦੀ ਵੇਹਲੇ ਨਹੀਂ ਸਨ ਰਹਿੰਦੇ। ਕੰਮ ਬਹੁਤੇ ਸਨ ਤੇ ਦਿਨ ਛੋਟੇ। ਜਵਾਨਾਂ ਨੂੰ ਵਿਦਿਆ ਤੇ ਸ਼ਸਤ੍ਰ ਵਿਦਿਆ ਸਿਖਾਉਣ ਦਾ ਵੀ ਪੂਰਾ ਪ੍ਰਬੰਧ ਕਰ ਰਹੇ ਸਨ। ਹਿੰਦੁਸਤਾਨ ਦੇ ਇਤਿਹਾਸ, ਪੁਰਾਣ, ਵੇਦ ਆਦਿਕ ਗ੍ਰੰਥਾਂ ਨੂੰ

ਚੰਗੀ ਤਰ੍ਹਾਂ ਪੜ੍ਹਨ ਦੀ ਤੀਬਰ ਇੱਛਾ ਤੇ ਕਾਹਲ ਸੀ। ਪਿਛਲੇ ਸਤਿਗੁਰੂ ਸਾਹਿਬਾਂ ਦਾ ਜੀਵਨ ਇਤਿਹਾਸ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਣਨਾ ਤੇ ਵਿਚਾਰਨਾ ਸੀ। ਮੁਰਦਾ ਹੋ ਚੁਕੇ ਹਿੰਦ ਦੇ ਨੌਜਵਾਨਾਂ ਵਿਚ ਬਹਾਦਰੀ ਤੇ ਅਣਖ ਵਾਸਤੇ ਰੂਹ ਫੂਕਣੀ ਸੀ। ਜੀਵਨ ਨਿਸ਼ਾਨੇ ਵਿਚ ਸਫਲਤਾ ਪ੍ਰਾਪਤ ਕਰਨ ਵਾਸਤੇ ਸਾਹਿਬ ਸਮੇਂ ਦੇ ਨਿਕੇ-ਨਿਕੇ ਹਿੱਸੇ ਨੂੰ ਵੀ ਕੀਮਤੀ ਸਮਝਦੇ ਸਨ। ਸਿਆਣੇ ਪੁਰਖ ਸਦਾ ਸਮੇਂ ਦੀ ਕਦਰ ਤੇ ਸਮੇਂ ਨੂੰ ਐਵੇਂ ਨਹੀਂ ਸਨ ਗਵਾਉਂਦੇ, ਜਿਹੜੇ ਸਮੇਂ ਦਾ ਸਤਿਕਾਰ ਨਹੀਂ ਕਰਦੇ ਉਹਨਾਂ ਦਾ ਸਤਿਕਾਰ ਲੋਕ ਨਹੀਂ ਕਰਦੇ।

## ੨੧. ਯੋਧਿਆਂ ਦਾ ਸਤਿਕਾਰ ਕਰਨਾ

ਸਤਿਗੁਰੂ ਜੀ ਦੀ ਆਯੂ ਬਾਰਾਂ ਕੁ ਸਾਲ ਦੀ ਹੋ ਗਈ ਪਰ ਅਰੋਗ ਸਰੀਰ ਉਮਰ ਤੋਂ ਵਡੇਰਾ ਲਗਣ ਲਗਾ। ਦਿਨੋ ਦਿਨ ਸ਼ਿਕਾਰ ਦਾ ਪਰੇਮ ਵੀ ਬਹੁਤ ਵਧਦਾ ਗਿਆ। ਜਿੰਨਾ ਵੀ ਸਮਾਂ ਹੋਰ ਕੰਮਾਂ ਤੋਂ ਬਚਦਾ ਉਹ ਸ਼ਿਕਾਰ ਖੇਡਣ ਤੇ ਘੋੜੇ ਦੀ ਸੁਆਰੀ ਕਰਨ ਵਿਚ ਖਰਚ ਹੁੰਦਾ। ਸ਼ਿਕਾਰ ਖੇਡਣ ਦੇ ਨਾਲ-ਨਾਲ ਸਹਿਬਾਂ ਨੇ ਅਨੁਭਵ ਕੀਤਾ ਕਿ ਸਾਰੇ ਦੇਸ਼ ਵਿਚੋਂ ਪਿਛਲੇ ਸਿੱਖਾਂ ਦੇ ਬਹਾਦਰ ਸਪੁੱਤਰਾਂ ਨੂੰ ਸੱਦ ਕੇ ਇਕ ਫੌਜੀ ਦਸਤਾ ਤਿਆਰ ਕਰਨਾ ਚਾਹੀਏ। ਨਾਲ ਹੀ ਜੋ ਯੁੱਧ ਸ਼ਸਤਰ ਵਿਦਿਆ ਦੇ ਜਾਣੂੰ ਸਿੱਖ ਆਉਣਗੇ ਉਹ ਹੋਰ ਸਿੱਖਾਂ ਨੂੰ ਅਭਿਆਸ ਕਰਾਉਣਗੇ। ਇਕ ਦਿਨ ਐਸਾ ਆਵੇਗਾ ਕਿ ਚੋਖੇ ਸਿੱਖ ਸ਼ਸਤ੍ਰਧਾਰੀ ਬਣ ਜਾਣਗੇ ਤੇ ਧਰਮ ਦੀ ਰਾਖੀ ਕਰਨਗੇ।

ਵਿਚਾਰ ਕਰ ਕੇ ਸਤਿਗੁਰੂ ਜੀ ਨੇ ਸਾਰੇ ਮਸੰਦਾਂ ਵੱਲ ਹੁਕਮਨਾਮੇ ਭੇਜੇ ਕਿ ਉਹ ਉਨ੍ਹਾਂ ਸਿੱਖ ਖਾਨਦਾਨਾਂ ਦਾ ਪਤਾ ਕਰਨ ਜੇਹੜੇ ਸਿੱਖ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸਤਿਗੁਰਾਂ ਦੇ ਨਾਲ ਯੁੱਧਾਂ ਵਿਚ ਸ਼ਾਮਲ ਹੁੰਦੇ ਰਹੇ ਹਨ। ਉਹਨਾਂ ਦੇ ਪੁੱਤ੍ਰਾਂ ਨੂੰ ਛੇਤੀ ਅਨੰਦਪੁਰ ਭੇਜਿਆ ਜਾਵੇ। ਜੇਕਰ ਕੋਈ ਉਸ ਸਮੇਂ ਦਾ ਸਿੱਖ ਹੋਵੇ ਜਿਸ ਯੁੱਧਾਂ ਵਿਚ ਆਪ ਹਿੱਸਾ ਲਿਆ ਹੋਵੇ, ਉਸ ਨੂੰ ਭੇਜ ਦਿੱਤਾ ਜਾਵੇ। ਸਾਰੇ ਦੇਸ ਵਿਚੋਂ ਸੰਗਤਾਂ ਪਾਸੋਂ ਘੋੜੇ ਤੇ ਸ਼ਸਤ੍ਰ ਭੇਟਾ ਵਜੋਂ ਲਏ ਜਾਣ। ਜੇਹੜਾ ਸਿੱਖ ਨੌਜਵਾਨ ਅਨੰਦਪੁਰ ਰਹਿਣਾ ਚਾਹੇ ਉਸ ਨੂੰ ਰੱਖਿਆ ਜਾਵੇਗਾ ਤੇ ਉਹਦੇ ਖਰਚ ਗੁਰੂ ਕੇ ਭੰਡਾਰੇ ਵਿਚੋਂ ਹੋਣਗੇ।

ਇਹ ਹੁਕਮਨਾਮਾ ਸਾਰੇ ਮਸੰਦਾਂ, ਗੁਰੂ ਘਰ ਦੇ ਪ੍ਰੇਮੀਆਂ ਤੇ ਹੋਰ ਸਿੱਖਾਂ ਵੱਲ ਭੇਜ ਦਿੱਤਾ। ਜਦੋਂ ਸਤਿਗੁਰੂ ਜੀ ਦਾ ਹੁਕਮਨਾਮਾ ਮਿਲਿਆ ਤਾਂ ਸਾਰੇ ਪੜ੍ਹ ਕੇ ਪ੍ਰਸੰਨ ਹੋਏ। ਜਿਹੜੇ ਗੱਭਰੂ ਯੁੱਧ ਦਾ ਚਾਅ ਰੱਖਦੇ ਸਨ ਉਹਨਾਂ ਦਾ ਤਾਂ ਕਹਿਣਾ ਹੀ ਕੀ ਹੈ, ਉਹ ਪੁੱਠੀਆਂ ਛਾਲਾਂ ਮਾਰਨ ਲੱਗੇ। ਕਈਆਂ ਨੇ ਉਸ ਵੇਲੇ ਪਿਉ ਦਾਦੇ ਦੀਆਂ ਤਲਵਾਰਾਂ ਨੂੰ ਮਾਂਜ ਕੇ ਲਿਸ਼ਕਾਉਣਾ ਆਰੰਭ ਦਿਤਾ। ਅਣਖੀਲੇ ਤੇ ਨਿਰਭੈ ਯੋਧੇ ਅਨੰਦਪੁਰ ਪਹੁੰਚਣ ਲਗੇ। ਸੋਢੀ ਸੂਰਜ ਮੱਲ ਦਾ ਪੋਤਾ ਸਿਆਮ ਦਾਸ, ਗੁਲਾਬ ਰਾਏ, ਨੰਦ ਚੰਦ, ਪਰੋਹਤ ਦਇਆ ਰਾਮ, ਸੰਘਾ ਦਲਜੀਤ ਤੇ ਬਲਜੀਤ, ਜੀਤ ਮੱਲ ਆਦਿਕ ਮੁਖੀ ਯੋਧੇ ਵੀ ਆ ਗਏ।

ਸਤਿਗੁਰੂ ਜੀ ਨੇ ਸਾਰੇ ਆਏ ਯੋਧਿਆਂ ਦਾ ਬੜਾ ਸਤਿਕਾਰ ਕੀਤਾ, ਉਨ੍ਹਾਂ ਲਈ ਖਾਲੀ ਥਾਂ ਵਿਚ ਤੰਬੂ ਲਵਾ ਦਿਤੇ ਗਏ ਤੇ ਬਸਤ੍ਰ ਸ਼ਸਤ੍ਰ ਦਾ ਪੂਰਾ ਪ੍ਰਬੰਧ ਕਰ ਦਿਤਾ। ਸਾਰੇ ਯੁੱਧ ਦਾ ਅਭਿਆਸ ਕਰਦੇ ਹੋਏ ਸਰੀਰ ਨੂੰ ਕਮਾਉਣ ਲਗੇ। ਸਾਰਿਆਂ ਨੂੰ ਹੁਕਮ ਹੋਇਆ ਕਿ ਉਹ ਸੌਂਚੀ ਖੇਡਣ, ਘੋਲ ਕਰਨ ਤੇ ਗਤਕਾ ਆਦਿ ਦਾ ਹੁਨਰ ਸਿੱਖਣ। ਘਿਉ, ਦੁੱਧ ਜਵਾਨਾਂ ਨੂੰ ਮੂੰਹ ਮੰਗਿਆ ਮਿਲੇਗਾ। ਸਰੀਰ ਦੀ ਕਸਰਤ ਕਰਨ ਵਾਸਤੇ ਇਕ ਵਿਆਮਸ਼ਾਲਾ ਵੀ ਖੋਲ੍ਹ ਦਿਤੀ ਗਈ।

## ੨੨. ਰਿੱਛ ਦਾ ਪ੍ਰਸੰਗ

ਦਿਨ ਦਾ ਪਿਛਲਾ ਪਹਿਰ ਸੀ ਸਤਿਗੁਰੂ ਜੀ ਸ਼ਿਕਾਰ ਜਾਣ ਨੂੰ ਤਿਆਰ ਸਨ ਕਿ ਇਕ ਕਲੰਦਰ ਆ ਪੁੱਜਾ। ਉਸ ਕਲੰਦਰ ਦੇ ਕੋਲ ਇਕ ਤਕੜਾ ਪਲਿਆ ਹੋਇਆ ਰਿੱਛ ਸੀ। ਉਹ ਰਿੱਛ ਦੇ ਨਕੇਲ ਪਾ ਕੇ ਉਸ ਨੂੰ ਨਚਾਉਂਦਾ ਫਿਰਦਾ ਤੇ ਪੈਸੇ ਮੰਗਦਾ ਸੀ। ਉਸਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ ਕਿ ਉਸ ਦੇ ਰਿੱਛ ਦਾ ਤਮਾਸ਼ਾ ਦੇਖਿਆ ਜਾਵੇ।

ਸਤਿਗੁਰੂ ਜੀ ਅਟਕ ਗਏ, ਕਲੰਦਰ ਰਿੱਛ ਦਾ ਤਮਾਸ਼ਾ ਕਰਨ ਲੱਗਾ। ਤਮਾਸ਼ਾ ਦੇਖਿਆ, ਦੇਖਦਿਆਂ ਸਤਿਗੁਰੂ ਜੀ ਨੇ ਭਾਈ ਕੀਰਤਨੀਏ ਵਲ ਦੇਖਿਆ। ਭਾਈ ਕੀਰਤਨੀਆਂ ਸਤਿਗੁਰੂ ਜੀ ਨੂੰ ਚੌਰ ਕਰ ਰਿਹਾ ਸੀ। ਉਹ ਹਜ਼ੂਰੀਆ ਸੇਵਕ ਸੀ। ਸਾਹਿਬਾਂ ਨੇ ਉਸਨੂੰ ਕਿਹਾ—'ਭਾਈ ਕੀਰਤਨੀਆਂ! ਜਾਣਦਾ ਹੈਂ ਇਹ ਰਿੱਛ ਕੌਣ ਹੈ?'

'ਸੱਚੇ ਪਾਤਿਸ਼ਾਹ ! ਮੈਂ ਕੀ ਜਾਣਾਂ ਆਪ ਦੀ ਲੀਲ੍ਹਾ ਅਪਰ ਅਪਾਰ ਹੈ ।' ਭਾਈ ਕੀਰਤਨੀਏ ਨੇ ਅਗੋਂ ਉੱਤਰ ਦਿਤਾ ।

'ਇਹ ਰਿੱਛ ਤੇਰਾ ਬਾਪ ਸੋਭਾ ਰਾਮ ਹੈ ।' ਸਤਿਗੁਰੂ ਜੀ ਨੇ ਮੁਸਕਰਾ ਕੇ ਆਖਿਆ।

'ਹੈਂ ! ਮੇਰੇ ਪਿਤਾ ਜੀ ! ਉਹ ਰਿੱਛ ਦੀ ਜੂਨੇ ! ਇਹ ਗੱਲ ਤਾਂ ਹੈਰਾਨ ਕਰਨ ਵਾਲੀ ਹੈ ਮੈਂ ਨਹੀਂ ਮੰਨ ਸਕਦਾ ।' ਭਾਈ ਕੀਰਤਨੀਏ ਨੂੰ ਚੌਰ ਕਰਨਾ ਭੁੱਲ ਗਿਆ। ਉਹ ਰਿੱਛ ਵੱਲ ਦੇਖਣ ਲੱਗ ਪਿਆ । ਉਹ ਬਹੁਤ ਇਸ ਗੱਲੋਂ ਹੈਰਾਨ ਸੀ ਕਿ ਉਹਦਾ ਪਿਤਾ ਸੋਭਾ ਰਾਮ ਤਾਂ ਗੁਰੂ ਘਰ ਦਾ ਬਹੁਤ ਪ੍ਰੇਮੀ ਅਣਥੱਕ ਸੇਵਕ ਅਤੇ ਭਗਤ ਆਦਮੀ ਸੀ । ਭਾਈ ਕੀਰਤਨੀਏ ਨੇ ਫੇਰ ਕਿਹਾ—'ਸੱਚੇ ਪਾਤਸ਼ਾਹੋ ! ਮੇਰੇ ਪਿਤਾ ਨੇ ਸਾਰੀ ਉਮਰ ਗੁਰੂ ਘਰ ਦੀ ਸੇਵਾ ਕੀਤੀ ਸੀ । ਸਤਵੇਂ, ਅਠਵੇਂ ਅਤੇ ਨਾਵੇਂ ਪਾਤਸ਼ਾਹ ਕੋਲ ਰਹੇ ਤੇ ਗੁਰੂ ਸੰਗਤ ਵਿਚ ਬੈਠਕੇ ਗੁਰਬਾਣੀ ਦਾ ਕੀਰਤਨ ਵੀ ਸੁਣਿਆ ਕਰਦਾ ਸੀ । ਕੀ ਗੁਰੂ ਘਰ ਦੀ ਸੇਵਾ ਦਾ ਇਹੋ ਫਲ ਮਿਲਦਾ ਹੈ ? ਕੀ ਮੈਂ ਰਿੱਛ ਦੀ ਜੂਨੇ ਪਵਾਂਗਾ ?'

ਇਹ ਸੁਣਕੇ ਸਤਿਗੁਰੂ ਜੀ ਮੁਸਕਰਾ ਪਏ ਉਹਨਾਂ ਨੇ ਫੁਰਮਾਇਆ, 'ਮਨੁਖ ਕਰਮ ਦਾ ਖਟਿਆ ਖਾਂਦਾ ਹੈ । ਜੈਸਾ ਕੋਈ ਕਰਮ ਕਰਦਾ ਹੈ ਤੈਸਾ ਹੀ ਫਲ ਭੋਗਦਾ ਹੈ। ਸਾਰੀ ਵਾਰਤਾ ਸੁਣ, ਇਹ ਰਿੱਛ ਬਣਿਆ ਕਿਵੇਂ ?'

ਗੁਰੂ ਜੀ ਦੇ ਸਾਥ ਚੋਖੇ ਸਿੱਖ ਸਨ ਕੁਝ ਲੋਕ ਤਮਾਸ਼ਾ ਦੇਖਣ ਵਾਸਤੇ ਆ ਗਏ ਸਨ । ਸਤਿਗੁਰੂ ਜੀ ਦੇ ਬਚਨਾਂ ਨੇ ਸਾਰਿਆਂ ਨੂੰ ਹੈਰਾਨ ਕਰ ਦਿਤਾ ਸੀ। ਸਾਹਿਬਾਂ ਨੇ ਇਉਂ ਰਿੱਛ ਦੇ ਪੂਰਬਲੇ ਜਨਮ ਦੀ ਕਥਾ ਸੁਨਾਉਣੀ ਆਰੰਭੀ, 'ਭਾਈ ਕੀਰਤਨੀਆਂ ! ਇਹ ਰਿੱਛ ਤੇਰਾ ਪਿਤਾ ਸੋਭਾ ਰਾਮ ਹੈ । ਇਹ ਠੀਕ ਹੈ ਗੁਰਮੁਖ ਸੀ ਤੇ ਗੁਰੂ ਘਰ ਦੀ ਸੇਵਾ ਕਰਿਆ ਕਰਦਾ ਸੀ ਪਰ ਇਸ ਨੇ ਇਕ ਵੱਡੀ ਭੁੱਲ ਕੀਤੀ ਸੀ ਜਿਸ ਕਾਰਨ ਇਸ ਨੂੰ ਇਹ ਜੂਨ ਪ੍ਰਾਪਤ ਹੋਈ ।'

ਸਤਿਗੁਰੂ ਜੀ ਕਥਾ ਸੁਣਾਈ ਗਏ—'ਇਕ ਦਿਨ ਭਾਈ ਸੋਭਾ ਰਾਮ ਕੜਾਹ ਪ੍ਰਸ਼ਾਦ ਵਰਤਾ ਰਿਹਾ ਸੀ । ਸੰਗਤ ਚੋਖੀ ਹੋਣ ਕਰਕੇ ਭੀੜ ਬਹੁਤ ਸੀ । ਉਸ ਸਮੇਂ ਭਾਈ ਧੰਨਾ ਜ਼ਿਮੀਦਾਰ ਪ੍ਰਸ਼ਾਦ ਲੈਣ ਵਾਸਤੇ ਆ ਗਿਆ। ਭਾਈ ਧੰਨਾ ਬਹੁਤ ਧਰਮੀ ਤੇ ਨੇਕ ਪੁਰਸ਼ ਸੀ । ਉਸ ਨੇ ਕਦੀ ਕਿਸੇ ਦੀ ਚੀਜ਼ ਨਹੀਂ ਸੀ ਚੁੱਕੀ ਤੇ ਨਾ ਕਿਸੇ ਦਾ ਬੁਰਾ ਤੱਕਿਆ ਸੀ । ਉਹ ਚੁਗਲੀ ਨਿੰਦਾ ਵੀ ਨਹੀਂ ਸੀ ਕਰਦਾ,

ਹੰਕਾਰ ਤਾਂ ਕਦੀ ਉਸ ਦੇ ਲਾਗਿਓਂ ਨਹੀਂ ਸੀ ਲੰਘਿਆ। ਉਹ ਕਣਕ ਦਾ ਗੱਡਾ ਲੈ ਕੇ ਆਇਆ ਸੀ। ਉਹਦੇ ਲੀੜੇ ਮੈਲੇ ਸਨ, ਉਹਦੇ ਦਾਹੜੇ ਵਿਚ ਘੱਟਾ ਪਿਆ ਹੋਇਆ ਸੀ, ਪੱਗ ਢਿਲਕੀ ਹੋਈ ਸੀ ਤੇ ਅਣਧੋਤੇ ਵਾਲ ਖਿਲਰੇ ਹੋਏ ਸਨ। ਉਹ ਜਦੋਂ ਪ੍ਰਸ਼ਾਦ ਲੈਣ ਵਾਸਤੇ ਅਗੇ ਵਧਿਆ ਤਾਂ ਬਹੁਤ ਭੀੜ ਸੀ ਉਸ ਨੇ ਨਿਮਰਤਾ ਨਾਲ ਭਾਈ ਸੋਭਾ ਰਾਮ ਅਗੇ ਬੇਨਤੀ ਕੀਤੀ ਕਿ ਉਸ ਨੂੰ ਪਹਿਲੇ ਪ੍ਰਸ਼ਾਦ ਦਿਤਾ ਜਾਵੇ ਤਾਂ ਕਿ ਉਹ ਗੱਡੇ ਦੇ ਨਾਲ ਜਾ ਸਕੇ। ਉਸ ਦਾ ਗੱਡਾ ਸੁੰਞਾ ਹੈ ਪਰ ਸੋਭਾ ਰਾਮ ਨੇ ਉਹਦੀ ਬੇਨਤੀ ਨੂੰ ਅਨਸੁਣਿਆ ਕਰ ਦਿੱਤਾ। ਸਗੋਂ ਬੜੇ ਕ੍ਰੋਧ ਨਾਲ ਕਿਹਾ 'ਕਿਉਂ ਰਿੱਛ ਵਾਂਗ ਭੂਤਰਦਾ ਤੇ ਨਾਸਾਂ ਚੜ੍ਹਾਉਂਦਾ ਹੈਂ, ਪਰੇ ਰਹੋ ਪ੍ਰਸ਼ਾਦ ਮਿਲ ਜਾਵੇਗਾ। ਆਪਣੀ ਸੂਰਤ ਨਹੀਂ ਵੇਖਦਾ ਜੋ ਰਿੱਛ ਵਾਂਗ ਹੈ ਤੇ ਅੰਨ੍ਹੇਵਾਹ ਕੜਾਹ ਪ੍ਰਸ਼ਾਦ ਲੈਣ ਵਾਸਤੇ ਅਗੇ ਵਧ ਰਿਹਾ ਹੈ ਘੜੀ ਭਰ ਸਬਰ ਵੀ ਨਹੀਂ ਹੁੰਦਾ।'

ਧੰਨੇ ਨੇ ਗੁੱਸਾ ਨਹੀਂ ਕੀਤਾ, ਉਹ ਧਰਤੀ ਉਤੇ ਡਿੱਗਾ ਹੋਇਆ ਕੜਾਹ ਪ੍ਰਸ਼ਾਦ ਦਾ ਕਿਣਕਾ ਚੁਕਕੇ ਤੁਰ ਗਿਆ। ਤੁਰਦਾ ਹੋਇਆ ਉਹ ਸਿਰਫ ਇਹੋ ਕਹਿ ਗਿਆ, 'ਤੂੰ ਹੀ ਰਿੱਛ ਹੋ।' ਧਰਮੀ ਸਿੱਖ ਦਾ ਬਚਨ ਸਤ ਹੋਇਆ। ਅੱਠ ਸਾਲ ਹੋਏ ਨੇ ਸੋਭਾ ਰਾਮ ਨੇ ਕਾਂਸ਼ੀ ਦੇ ਨੇੜੇ ਜਾ ਕੇ ਪ੍ਰਲੋਕ ਗਮਨ ਕੀਤਾ ਤੇ ਰਿੱਛ ਦੀ ਜੂਨ ਪ੍ਰਾਪਤ ਹੋਈ। ਹੁਣ ਇਹ ਜੂਨ ਭੁਗਤ ਰਿਹਾ ਹੈ।

ਇਹ ਸੁਣ ਕੇ ਕਲੰਦਰ ਝੱਟ ਬੋਲ ਪਿਆ—'ਸੱਤ ਸਾਲ ਹੋਏ ਸਨ ਜੀ ਮੈਂ ਇਸ ਨੂੰ ਕਾਂਸ਼ੀ ਦੇ ਜੰਗਲਾਂ ਵਿਚੋਂ ਫੜਿਆ ਸੀ। ਤਦੋਂ ਇਸਦੀ ਉਮਰ ਮਸਾਂ ਇਕ ਸਾਲ ਦੀ ਸੀ ਆਪ ਦੇ ਬਚਨ ਸਤ ਹਨ। ਇਹ ਜਿਥੇ ਸਤਿਸੰਗ ਹੋਵੇ ਉਧਰ ਬਹੁਤ ਜਾਂਦਾ ਹੈ ਤੇ ਚੁਪ ਚਾਪ ਖਲੋਤਾ ਰਹਿੰਦਾ ਹੈ।'

ਸਤਿਗੁਰੂ ਜੀ ਨੇ ਬਚਨ ਕੀਤਾ—'ਸਤਿ ਸੰਗਤ ਵਿਚ ਜੋ ਵੀ ਪੁਰਸ਼ ਜਾਂ ਨਾਰੀ ਆ ਬੈਠੇ ਉਹ ਸਾਰੇ ਹੀ ਦੇਵਤਾ ਰੂਪ ਹੋ ਜਾਂਦੇ ਹਨ। ਚੋਰ, ਸਾਧ, ਠੱਗ, ਪਾਪੀ ਤੇ ਨਿੰਦਕ ਸਭ ਇਕ ਸਮਾਨ ਹੁੰਦੇ ਹਨ। ਕਿਸੇ ਨੂੰ ਮਾੜਾ ਨਹੀਂ ਜਾਨਣਾ ਚਾਹੀਦਾ। ਜਿਸ ਵੇਲੇ ਸੰਗਤ ਨੂੰ ਪ੍ਰਸ਼ਾਦ ਵਰਤਾਇਆ ਜਾਵੇ ਤਦੋਂ ਕਿਸੇ ਨੂੰ ਮੰਦਾ ਸ਼ਬਦ ਨਹੀਂ ਬੋਲਣਾ ਚਾਹੀਦਾ, ਕਿਸੇ ਦੀ ਨਿੰਦਾ ਨਹੀਂ ਕਰਨੀ ਚਾਹੀਦੀ ਜੋ ਨਿੰਦਾ ਕਰਦਾ ਹੈ, ਸੋ ਮਾੜਾ ਫਲ ਪਾਉਂਦਾ ਹੈ।'

ਭਾਈ ਕੀਰਤਨੀਆਂ ਨੇ ਬੇਨਤੀ ਕੀਤੀ—'ਸੱਚੇ ਪਾਤਸ਼ਾਹੋ! ਅਸੀਂ ਭੁਲੇ! ਜੀਵ

ਭੁਲਣਹਾਰ ਹੈ, ਕਿਰਪਾ ਕਰੋ ਹੁਣ ਮੇਰੇ ਪਿਤਾ ਨੂੰ ਰਿੱਛ ਦੀ ਜੂਨ ਤੋਂ ਮੁਕਤ ਕਰਾਓ। ਇਸ ਦਾ ਦੁੱਖ ਮੈਂ ਨਹੀਂ ਦੇਖ ਸਕਦਾ। ਮੇਰਾ ਹਿਰਦਾ ਪਾਟ ਰਿਹਾ ਹੈ। ਮੈਨੂੰ ਧਰਤੀ ਵੇਹਲ ਨਹੀਂ ਦੇਂਦੀ। ਦਾਤਾ! ਦਇਆ ਕਰੋ, ਹੇ ਕਿਰਪਾ ਦੇ ਸਾਗਰੋ! ਕ੍ਰਿਪਾ ਦ੍ਰਿਸ਼ਟੀ ਕਰੋ। ਇਸ ਦਾ ਕਲਿਆਣ ਹੋਵੇ।'

ਭਾਈ ਕੀਰਤਨੀਏ ਦੇ ਨੈਣ ਭਰ ਆਏ। ਉਹ ਸੱਚਮੁਚ ਹੀ ਰੋ ਪਿਆ। ਉਸ ਦੀ ਐਸੀ ਦਸ਼ਾ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਅਕਾਲ ਪੁਰਖ ਦੀ ਕਿਰਪਾ ਤੇਰੇ ਬਾਪ ਉਤੇ ਹੋ ਚੁੱਕੀ ਹੈ। ਉਹ ਇਸ ਕਰਕੇ ਕਿ ਇਹ ਬਹੁਤ ਪਛਤਾਇਆ ਹੈ। ਦੂਸਰਾ ਸਤਿ ਸੰਗਤ ਨੂੰ ਇਸ ਵਿਸਾਰਿਆ ਨਹੀਂ। ਅੱਜ ਇਹ ਇਸੇ ਕਰਕੇ ਏਥੇ ਪੁੱਜਾ ਹੈ ਕਿ ਇਹ ਰਿੱਛ ਜੂਨ ਵਿਚੋਂ ਮੁਕਤ ਹੋ ਜਾਵੇ। ਜਾਓ! ਧਰਮਸਾਲਾ ਵਿਚੋਂ ਕੜਾਹ ਪ੍ਰਸ਼ਾਦ ਲਿਆਵੋ। ਹੁਣੇ ਹੀ ਇਹ ਮੁਕਤ ਹੋ ਜਾਵੇਗਾ।'

ਭਾਈ ਕੀਰਤਨੀਆਂ ਭਾਈ ਤੇਜੇ ਨੂੰ ਚੌਰ ਫੜਾ ਕੇ ਆਪ ਧਰਮਸਾਲਾ ਨੂੰ ਨੱਸ ਗਿਆ। ਉਥੋਂ ਕੜਾਹ ਪ੍ਰਸ਼ਾਦ ਲੈ ਆਇਆ। ਸਤਿਗੁਰੂ ਜੀ ਨੇ ਉਸ ਨੂੰ ਹੁਕਮ ਦਿੱਤਾ—'ਸਤਿਨਾਮੁ ਵਾਹਿਗੁਰੂ' ਆਖ ਕੇ ਇਸ (ਰਿੱਛ) ਨੂੰ ਖੁਵਾ ਦੇਹ।

ਭਾਈ ਕੀਰਤਨੀਏ ਨੇ ਰਿੱਛ ਨੂੰ ਪ੍ਰਸ਼ਾਦ ਛਕਾ ਦਿਤਾ। ਜਿਉਂ ਹੀ ਕੜਾਹ ਪ੍ਰਸ਼ਾਦ ਅੰਦਰ ਗਿਆ, ਆਤਮਾ ਨਾਲ ਲੱਗਾ ਤਾਂ ਓਸੇ ਵੇਲੇ ਰਿੱਛ ਦਾ ਪੰਜ ਭੂਤਕ ਸਰੀਰ ਧਰਤੀ ਉਤੇ ਡਿੱਗ ਪਿਆ। ਉਸ ਸਰੀਰ ਵਿਚੋਂ ਸੋਭਾ ਰਾਮ ਦੀ ਰੂਹ ਉਡੀ ਤੇ ਪੁਰਖ ਰੂਪ ਧਾਰ ਕੇ ਅਕਾਸ਼ ਮੰਡਲ ਵਲ ਚਲੀ ਗਈ। ਉਸ ਨੂੰ ਜਾਂਦਿਆਂ ਹੋਇਆਂ ਕੁਝ ਗੁਰਮੁਖਾਂ ਨੇ ਦੇਖਿਆ। ਸਾਰੇ ਸਤਿਗੁਰੂ ਜੀ ਦਾ ਜਸ ਗਾਉਣ ਲਗੇ।

ਰਿੱਛ ਗਰੀਬ ਕਲੰਦਰ ਦੀ ਰੋਜ਼ੀ ਕਮਾਉਣ ਦਾ ਆਸਰਾ ਸੀ। ਰਿੱਛ ਮਰਿਆ ਦੇਖ ਕੇ ਉਹ ਧਾਹੀਂ ਮਾਰਨ ਲੱਗ ਪਿਆ। ਉਸ ਨੇ ਰੋਂਦਿਆਂ ਹੋਇਆਂ ਸਤਿਗੁਰੂ ਜੀ ਅਗੇ ਬੇਨਤੀ ਕੀਤੀ 'ਹੇ ਦਾਤਾ! ਮੈਂ ਲੁਟਿਆ ਗਿਆ, ਮੇਰਾ ਨਿੱਕਾ ਨਿੱਕਾ ਬਾਲ ਬੱਚਾ ਭੁਖਾ ਮਰ ਜਾਵੇਗਾ, ਕੀ ਕਰਾਂ ?'

ਸਤਿਗੁਰੂ ਜੀ ਨੇ ਕਲੰਦਰ ਨੂੰ ਉਪਦੇਸ਼ ਦਿਤਾ ਤੇ ਨਾਲ ਹੀ ਗੁਰੂ ਭੰਡਾਰੇ ਵਿਚੋਂ ਕੁਝ ਮਾਇਆ ਦਿਵਾ ਕੇ ਪ੍ਰਸੰਨ ਕੀਤਾ। ਉਹ ਸਤਿਗੁਰੂ ਜੀ ਦੇ ਗੁਣ ਗਾਉਂਦਾ ਹੋਇਆ ਆਪਣੇ ਵਤਨ ਨੂੰ ਚਲਿਆ ਗਿਆ।

# ੨੩. ਸਿੱਖ ਸੰਗਤਾਂ ਦਾ ਸਤਿਗੁਰੂ ਜੀ ਨਾਲ ਪ੍ਰੇਮ

ਸਤਿਗੁਰੂ ਜੀ ਪੰਦਰਾਂ ਸਾਲ ਦੀ ਆਯੂ ਵਿਚ ਸੁੰਦਰ ਜਵਾਨ ਹੋ ਗਏ। ਚਿਹਰੇ ਦਾ ਨੂਰ ਝੱਲਿਆ ਨਹੀਂ ਸੀ ਜਾਂਦਾ। ਪੂਰੇ ਵਿਦਵਾਨ ਤੇ ਪੂਰੇ ਸ਼ਸਤਰ ਧਾਰੀ ਬਣ ਗਏ ਸਨ। ਫਾਰਸੀ ਤੇ ਭਾਸ਼ਾ ਵਿਚ ਕਵਿਤਾ ਦਾ ਉਚਾਰਨ ਵੀ ਕਰਨ ਲਗ ਪਏ ਸਨ। ਘੋੜੇ ਤੇ ਸਵਾਰ ਹੋ ਕੇ ਜਿਗਾ ਕਲਗੀ ਸਜਾ ਕੇ ਦੀਨ ਦੁਨੀਆਂ ਦੇ ਸੱਚੇ ਪਾਤਸ਼ਾਹ ਅਨੰਦਪੁਰ ਦੇ ਚੌਗਿਰਦੇ ਦੀਆਂ ਪਹਾੜੀਆਂ ਵਿਚ ਸ਼ਿਕਾਰ ਖੇਡਣ ਜਾਂਦੇ। ਦਿਨੋਂ ਦਿਨ ਪਰਤਾਪ ਵੱਧਦਾ ਜਾਂਦਾ ਸੀ। ਤਿੰਨਾਂ ਸਾਲਾਂ ਦੇ ਸਮੇਂ ਵਿਚ ਸਤਿਗੁਰੂ ਜੀ ਪਾਸ ਤਕਰੀਬਨ ਪੰਜ ਸੌ ਜਵਾਨ ਐਸਾ ਤਿਆਰ ਹੋ ਗਿਆ ਜੋ ਲੋੜ ਪੈਣ ਤੇ ਦੁਸ਼ਮਣ ਨਾਲ ਲੋਹਾ ਲੈ ਸਕਦਾ ਸੀ। ਉਹਨਾਂ ਦੀਆਂ ਵਰਦੀਆਂ ਸੰਤ ਸਿਪਾਹੀਆਂ ਵਰਗੀਆਂ ਸਨ। ਇਕ ਹੱਥ ਮਾਲਾ ਤੇ ਦੂਸਰੇ ਹੱਥ ਤਲਵਾਰ ਸੀ। ਗੋਲ ਦਸਤਾਰਾਂ ਉਤੇ ਚੱਕਰ ਬਿਜਲੀ ਦੀ ਨਿਆਈਂ ਲਿਸ਼ਕਦੇ ਸਨ। ਜਿਸ ਸਮੇਂ ਸਾਰੇ ਜਵਾਨ ਘੋੜਿਆਂ ਤੇ ਸਵਾਰ ਹੋ ਕੇ ਦੋ-ਦੋ ਦੀ ਕਤਾਰ ਵਿਚ ਚਲਦੇ ਤਾਂ ਧਰਤੀ ਦਾ ਦਿਲ ਧੜਕਦਾ। ਲੋਕ ਦੇਖ ਕੇ ਹੈਰਾਨ ਹੁੰਦੇ ਸਨ।

ਗੱਲ ਕੀ ਅਕਾਲ ਪੁਰਖ ਦੀ ਮੇਹਰ ਨਾਲ ਸਤਿਗੁਰੂ ਜੀ ਦਾ ਪਰਤਾਪ ਦਿਨ-ਬ-ਦਿਨ ਵੱਧਦਾ ਜਾਂਦਾ ਸੀ। ਕਵੀ, ਵਿਦਵਾਨ, ਰਾਗੀ, ਸੰਤ ਅਤੇ ਸੂਰਬੀਰ ਯੋਧੇ ਦੂਰ ਦੂਰ ਤੋਂ ਆਉਂਦੇ ਤੇ ਸਤਿਗੁਰੂ ਜੀ ਪਾਸ ਰਹਿੰਦੇ ਜਾਂਦੇ ਸਨ। ਸੰਗਤਾਂ ਬਹੁਤ ਹੀ ਪ੍ਰੇਮ ਕਰਦੀਆਂ ਸਨ। ਕਾਬਲ ਦੀ ਸੰਗਤ ਆਈ, ਸੰਗਤ ਵਿਚ ਇਕ ਦੁਨੀ ਚੰਦ ਅਮੀਰ ਸਿੱਖ ਸੀ। ਉਸ ਨੇ ਸਤਿਗੁਰੂ ਜੀ ਵਾਸਤੇ ਇਕ ਤੰਬੂ ਤਿਆਰ ਕਰਵਾ ਕੇ ਲਿਆਂਦਾ। ਜਿਸ ਨਾਲ ਦਾ ਤੰਬੂ ਸ਼ਾਇਦ ਕਿਸੇ ਰਾਜੇ ਮਹਾਰਾਜੇ ਪਾਸ ਵੀ ਨਹੀਂ ਸੀ। ਉਸ ਤੰਬੂ ਨੂੰ ਖੁਲ੍ਹੇ ਮੈਦਾਨ ਵਿਚ ਲਾ ਕੇ ਦੇਖਿਆ ਗਿਆ। ਜਿਸ ਨੇ ਵੀ ਤੰਬੂ ਦੇ ਦਰਸ਼ਨ ਕੀਤੇ ਉਹੋ ਹੀ ਦੰਗ ਰਹਿ ਗਿਆ। ਉਸ ਤੰਬੂ ਉਤੇ ਜਾਨਵਰਾਂ ਦੀਆਂ ਤਸਵੀਰਾਂ ਸੂਈ ਧਾਗੇ ਨਾਲ ਕੱਢੀਆਂ ਹੋਈਆਂ ਸਨ।

ਸੰਗਤ ਬਹੁਤੀ ਆਉਣ ਤੇ ਨਿੱਤ ਦਿਨ ਅਨੰਦਪੁਰ ਰੌਣਕ ਰਹਿਣ ਲਗ ਪਈ। ਜਿਸ ਕਰਕੇ ਸਤਿਗੁਰੂ ਜੀ ਨੇ ਹੁਕਮ ਦਿਤਾ ਕਿ ਖੁਲ੍ਹੀਆਂ ਇਮਾਰਤਾਂ ਉਸਾਰੀਆਂ ਜਾਣ। ਹੁਕਮ ਦੇਣ ਦੀ ਢਿੱਲ ਸੀ ਉਸੇ ਵੇਲੇ ਭੱਠੇ ਚੜ੍ਹ ਗਏ। ਚੂਨੇ ਪੀਸਣੇ ਸ਼ੁਰੂ ਹੋ ਗਏ ਤੇ ਰਾਜ ਮਜ਼ਦੂਰ ਪ੍ਰੇਮ ਸੇਵਾ ਕਰਨ ਵਾਸਤੇ ਆ ਪੁਜੇ। ਹਰ ਇਕ ਦੇ

ਹਿਰਦੇ ਵਿਚ ਇਹ ਤੀਬਰ ਇੱਛਾ ਸੀ ਕਿ ਉਹ ਗੁਰੂ-ਘਰ ਤੇ ਸੰਗਤ ਦੀ ਸੇਵਾ ਕਰਕੇ ਤਨ ਤੇ ਮਨ ਸਫਲ ਕਰਨ। ਅਨੇਕਾਂ ਸਿੱਖ ਐਸੇ ਆ ਪੁਜੇ ਜੋ ਸਤਿਗੁਰੂ ਜੀ ਤੇ ਸਿੱਖਾਂ ਦੇ ਘੋੜਿਆਂ ਵਾਸਤੇ ਹਰਿਆ ਹਰਿਆ ਘਾਹ ਖੋਤ ਕੇ ਲਿਆਉਣ ਲੱਗ ਪਏ। ਹਰ ਪ੍ਰਕਾਰ ਦਾ ਪਦਾਰਥ ਅਨੰਦਪੁਰ ਦੀ ਨਗਰੀ ਵਿਚੋਂ ਪ੍ਰਾਪਤ ਹੋਣ ਲੱਗਾ।

ਅਨੰਦਪੁਰ ਦੇ ਉਤਰ-ਪੂਰਬ ਵਲ ਪਹਾੜੀ ਹਿੰਦੂ ਰਿਆਸਤਾਂ ਸਨ। ਨਿਕੇ ਨਿਕੇ ਬਾਈ ਦੇ ਕਰੀਬ ਰਾਜੇ ਸਨ। ਉਹ ਸਾਰੇ ਮੁਗਲ ਬਾਦਸ਼ਾਹ ਪਾਸੋਂ ਬਹੁਤ ਡਰਦੇ ਸਨ।

## ੨੪. ਰਤਨ ਰਾਇ ਨੇ ਅਨੰਦਪੁਰ ਆਉਣਾ

ਨੌਵੇਂ ਪਾਤਸ਼ਾਹ ਆਸਾਮ ਗਏ ਸਨ ਤੇ ਰਾਮਰਾਇ ਜਾਂ ਰਾਮ ਰਾਜਾ ਨੂੰ ਮਿਲੇ ਸਨ ਤੇ ਪੁੱਤਰ ਹੋਣ ਦਾ ਵਰ ਦੇ ਆਏ ਸਨ। ਅਕਾਲ ਪੁਰਖ ਦੀ ਮੇਹਰ ਸਦਕਾ ਰਾਜਾ ਰਾਮਰਾਇ ਦੇ ਘਰ ਪੁੱਤ੍ਰ ਹੋ ਗਿਆ। ਉਸਦਾ ਨਾਮ 'ਰਤਨ ਰਾਇ' ਰੱਖਿਆ ਗਿਆ ਸੀ। ਰਤਨਰਾਇ ਬਹੁਤ ਹੀ ਸੁੰਦਰ ਤੇ ਹੋਣਹਾਰ ਬਾਲਕ ਜਨਮਿਆ ਸੀ। ਬਾਲਕ ਦਾ ਚੰਦ ਵਰਗਾ ਮੁਖੜਾ ਦੇਖ ਕੇ ਰਾਣੀ ਬਹੁਤ ਪ੍ਰਸੰਨ ਹੋਈ। ਉਸਨੇ ਮਨ ਆਇਆ ਧਨ ਦਾਨ ਕੀਤਾ ਅਤੇ ਲਾਡਾਂ ਤੇ ਪਿਆਰ ਨਾਲ ਪੁਤ੍ਰ ਨੂੰ ਪਾਲਿਆ।

ਭਾਣਾ ਕਰਤਾਰ ਦਾ ਰਤਨ ਰਾਇ ਅਜੇ ਬਾਲ ਵਰੇਸ ਵਿਚ ਹੀ ਸੀ ਕਿ ਰਾਜੇ ਰਾਮਰਾਇ ਦਾ ਦਿਹਾਂਤ ਹੋ ਗਿਆ। ਜਦੋਂ ਰਾਜਾ ਮੌਤ ਦੇ ਮੰਜੇ ਉਤੇ ਲੇਟਿਆ ਹੋਇਆ ਸੀ ਤਦੋਂ ਉਸਨੇ ਆਪਣੀ ਰਾਣੀ ਨੂੰ ਕੋਲ ਸੱਦਿਆ ਤੇ ਕਿਹਾ।

'ਮੇਰੇ ਪਿਛੋਂ ਮੇਰੇ ਮਨ ਦੀ ਇਕ ਸੱਧਰ ਪੂਰੀ ਕਰਨੀ, ਉਹ ਸੱਧਰ ਇਹ ਹੈ ਕਿ ਜਦੋਂ ਮੇਰਾ ਪੁੱਤ੍ਰ ਜਵਾਨ ਹੋ ਜਾਵੇ ਤਾਂ ਇਸਨੂੰ ਸਤਿਗੁਰੂ ਜੀ ਦੇ ਦਰਸ਼ਨ ਜ਼ਰੂਰ ਕਰਾ ਲਿਆਵੀਂ। ਜਿਨ੍ਹਾਂ ਸਤਿਗੁਰੂ ਦੀ ਕਿਰਪਾ ਨਾਲ ਇਸ ਬੱਚੇ ਦਾ ਜਨਮ ਹੋਇਆ ਹੈ, ਉਨ੍ਹਾਂ ਦੇ ਦਰਸ਼ਨ ਕਰਨੇ ਇਸ ਵਾਸਤੇ ਅਤੀ ਜ਼ਰੂਰੀ ਹਨ ਕਿ ਉਹ ਆਪ ਪ੍ਰਮੇਸ਼ਰ ਹਨ। ਇਕ ਗੱਲ ਇਹ ਵੀ ਚੇਤੇ ਰੱਖਣੀ, ਉਹ ਗੱਲ ਇਹ ਕਿ ਜਦੋਂ ਮੇਰਾ ਲਾਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਵੇ ਤਾਂ ਉਨ੍ਹਾਂ ਵਾਸਤੇ ਵਧੀਆ ਸੁਗਾਤਾਂ ਲੈ ਜਾਵੇ। ਸਤਿਗੁਰਾਂ ਜੀ ਦੀ ਸੇਵਾ ਕਰਦਿਆਂ ਹੋਇਆਂ ਰਾਜ ਕੁਰਬਾਨ

ਕਰਨਾ ਪਵੇ ਤਾਂ ਕਦੀ ਨਾ ਝਿਜਕਣਾ। ਮੇਰੀ ਪਿਆਰੀ ਰਾਣੀ! ਕਰਤਾਰ ਦੇ ਭਾਣੇ ਨੂੰ ਕੋਈ ਨਹੀਂ ਮੇਟ ਸਕਦਾ। ਮੇਰੇ ਮਨ ਦੀਆਂ ਰੀਝਾਂ ਮਨ ਵਿਚ ਰਹਿ ਗਈਆਂ। ਪੁੱਤ੍ਰ ਨਾਲ ਪਿਆਰ ਕਰਨ ਦਾ ਮੌਕਾ ਨਾ ਮਿਲਿਆ, ਮੈਨੂੰ ਸੁਖੀ ਨ ਕਰ ਸਕਿਆ ਤੇ ਗੁਰੂ ਘਰ ਦੀ ਸੇਵਾ ਨਾ ਹੋਈ। ਕਾਲ ਮਹਾਂਬਲੀ ਹੈ ਆ ਹੀ ਪੁਜਾ।'

ਰਾਜੇ ਦੀਆਂ ਸਾਰੀਆਂ ਗੱਲਾਂ ਸੁਣਦੀ ਹੋਈ ਰਾਣੀ ਨੇ ਹੰਝੂਆਂ ਦੀ ਝੜੀ ਵਿਚ ਆਪਣੇ ਪਤੀ ਪਿਆਰੇ ਰਾਜੇ ਰਾਮ ਰਾਇ ਨੂੰ ਬਚਨ ਦਿੱਤਾ ਕਿ ਉਹ ਉਹਨਾਂ ਦੀਆਂ ਸੱਧਰਾਂ ਨੂੰ ਪੂਰਿਆਂ ਕਰੇਗੀ। ਉਹ ਸਤਿਗੁਰੂ ਜੀ ਦੇ ਦਰਸ਼ਨ ਪੰਜਾਬ ਜਾ ਕੇ ਜ਼ਰੂਰ ਕਰੇਗੀ। ਸੁਗਾਤਾਂ ਵੀ ਐਸੀਆਂ ਭੇਟਾ ਕਰੇਗੀ ਜੋ ਕਦੀ ਦੇਖਣ ਸੁਨਣ ਵਿਚ ਨਾ ਆਈਆਂ ਹੋਣ।

ਰਾਜਾ ਚਲਾਣਾ ਕਰ ਗਿਆ। ਰਾਣੀ ਵਿਧਵਾ ਹੋ ਗਈ। ਉਹ ਸਤਵੰਤੀ ਨਾਰ ਪਤੀ ਦੇ ਪਿਆਰ ਵਿਚ ਦਿਨ ਕੱਟਣ ਲਗੀ। ਪਤੀ ਦੀ ਇੱਛਾ ਅਨੁਸਾਰ ਉਸ ਦੀ ਨਿਸ਼ਾਨੀ ਤੇ ਆਪਣੇ ਦਿਲ ਦੇ ਟੁਕੜੇ ਨੂੰ ਪਾਲਦੀ ਰਹੀ।

ਸਮਾਂ ਕਿਸੇ ਦੀ ਉਡੀਕ ਨਹੀਂ ਕਰਦਾ ਉਹ ਆਪਣੀ ਚਾਲੇ ਆਪੇ ਤੁਰਿਆ ਜਾਂਦਾ ਹੈ। ਜਿਉਂ-ਜਿਉਂ ਸਮਾਂ ਤੁਰਿਆ ਗਿਆ ਤਿਉਂ-ਤਿਉਂ ਰਾਜ ਕੁਮਾਰ ਰਤਨ ਰਾਇ ਉਮਰ ਵਿਚ ਵਡੇਰਾ ਹੁੰਦਾ ਗਿਆ। ਬਾਰ੍ਹਾਂ ਸਾਲ ਦਾ ਹੋ ਗਿਆ। ਆਖਰ ਇਕ ਦਿਨ ਰਾਣੀ ਨੇ ਆਪਣੇ ਲਾਲ ਰਤਨ ਰਾਇ ਨੂੰ ਉਸ ਦੇ ਜਨਮ ਦੀ ਸਾਰੀ ਕਥਾ ਸੁਣਾ ਹੀ ਦਿਤੀ। ਕਥਾ ਸੁਨਾਉਣ ਪਿਛੋਂ ਰਾਣੀ ਨੇ ਕਿਹਾ—'ਬੇਟਾ! ਸਤਿਗੁਰੂ ਤੇਗ ਬਹਾਦਰ ਜੀ ਤਾਂ ਸ਼ਹੀਦ ਹੋ ਚੁਕੇ ਹਨ। ਉਨ੍ਹਾਂ ਦੇ ਸਾਹਿਬਜ਼ਾਦੇ ਪੰਜਾਬ ਵਿਚ ਹਨ, ਉਹਨਾਂ ਦੇ ਦਰਸ਼ਨ ਕਰਨ ਜਾਣਾ ਹੈ। ਸਤਿਗੁਰਾਂ ਦੀ ਭੇਟ ਕਰਨ ਵਾਸਤੇ ਜਿਨ੍ਹਾਂ ਸੁਗਾਤਾਂ ਦੀ ਲੋੜ ਹੈ ਉਹ ਮੈਂ ਵਜ਼ੀਰ ਨੂੰ ਆਖ ਕੇ ਤਿਆਰ ਕਰਵਾਉਂਦੀ ਹਾਂ।'

'ਜਿਵੇਂ ਆਪਦੀ ਆਗਿਆ ਮਾਤਾ ਜੀ! ਮੈਂ ਤਿਵੇਂ ਕਰਨ ਨੂੰ ਤਿਆਰ ਹਾਂ ਐਸੇ ਚੰਗੇ ਸਤਿਗੁਰੂ ਜੀ ਦੇ ਮੈਂ ਜ਼ਰੂਰ ਦਰਸ਼ਨ ਕਰਾਂਗਾ ਛੇਤੀ ਚਲਣ ਦੀ ਤਿਆਰੀ ਕਰੋ।' ਰਾਜੇ ਰਤਨ ਰਾਇ ਨੇ ਅਗੋਂ ਉੱਤਰ ਦਿਤਾ।

ਰਾਣੀ ਨੇ ਉਸ ਵੇਲੇ ਵਜ਼ੀਰ ਨੂੰ ਸੱਦਿਆ ਤੇ ਹੁਕਮ ਦਿੱਤਾ 'ਤੁਸਾਂ ਦੇ ਰਾਜਾ ਸਾਹਿਬ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਣਾ ਹੈ ਸਤਿਗੁਰੂ ਜੀ ਦੀ ਭੇਟਾ

ਵਾਸਤੇ ਕੋਈ ਨਿਰਾਲੀਆਂ ਤੇ ਅਲੌਕਿਕ ਵਸਤੂਆਂ ਚਾਹੀਦੀਆਂ ਹਨ ਜਿਵੇਂ-ਕਿਵੇਂ ਹੋਵੇ ਪ੍ਰਾਪਤ ਕਰੋ ।'

'ਰਾਣੀ ਜੀ ਦੀ ਆਗਿਆ ਦਾ ਪਾਲਣਾ ਕੀਤਾ ਜਾਵੇਗਾ ।' ਇਹ ਆਖ ਕੇ ਵਜ਼ੀਰ ਚਲਿਆ ਗਿਆ ਤੇ ਸਾਰੇ ਰਾਜ ਵਿਚ ਚੰਗੀਆਂ ਸੁਗਾਤਾਂ ਦੀ ਢੂੰਡ ਕਰਨ ਲੱਗਾ ।

ਰਾਣੀ ਦੀ ਸਲਾਹ ਨਾਲ ਵਜ਼ੀਰ ਨੇ ਇਕ ਪੰਜ ਕਲਾ ਹਥਿਆਰ ਤਿਆਰ ਕਰਵਾਇਆ ਜਿਸ ਕਾਰੀਗਰ ਨੇ ਹਥਿਆਰ ਤਿਆਰ ਕੀਤਾ ਸੀ ਉਸ ਨੂੰ ਬਹੁਤ ਸਾਰਾ ਇਨਾਮ ਦਿਤਾ ਗਿਆ ।

*ਪੰਜ ਕਲਾ ਇਕ ਸ਼ਸਤ੍ਰ ਅਜਾਇਬ । ਤਯਾਰ ਕਰਾਯਹੁ ਅਰਪਨ ਸਾਹਿਬ ।*
*ਜਹ ਗਾਤਰੇ ਬਨਯੋ ਕ੍ਰਿਪਾਨ । ਤੀਖਨ ਧਾਰ ਕਰਹਿ ਰਿਪ ਹਾਨ ।*
*ਕਲ ਦਾਬੇ ਬਰਛੀ ਹੁਇ ਜਾਇ । ਸਨਮੁਖ ਪਰ ਕੋ ਹਤਹਿ ਬਨਾਇ ।*
*ਪੁਨ ਕਲ ਦਾਬੇ ਬਨਹਿ ਤਮਾਚਾ । ਗਲਕਾ ਜਾਰ ਹਤਹਿ ਰਣਮਾਚਾ ।*
*ਤੀਖਨ ਪੁਨ ਕਟਾਰ ਬਨ ਜਾਇ । ਰਿਪ ਢਿਗ ਪਾਹੁਚੇ ਉਦਰ ਧਸਾਇ ।*
*(ਸੂਰਜ ਪ੍ਰਕਾਸ਼ ਰੁਤ ਪਹਿਲੀ)*

ਉਸ ਪੰਜ ਕਲਾ ਸ਼ਸਤ੍ਰ ਵਿਚ ਇਹ ਹੈਰਾਨ ਕਰਨ ਵਾਲਾ ਗੁਣ ਸੀ ਕਿ ਉਸ ਵਿਚ ਪੰਜ ਹਥਿਆਰ ਸਨ । ਉਹ ਪੰਜੇ ਇਕ ਇਕ ਸਮੇਂ ਕੰਮ ਦੇਂਦੇ ਸਨ ਅਤੇ ਝਟ ਰੂਟ ਬਦਲ ਦੇਂਦੇ ਸਨ । ਗਾਤਰੇ ਵਿਚ ਪਾਈ ਕ੍ਰਿਪਾਨ ਲਗਦੀ ਸੀ । ਜਦੋਂ ਉਹ ਦੁਸ਼ਮਣ ਨੂੰ ਮਾਰੀ ਜਾਵੇ ਤਾਂ ਉਸ ਕੋਲੋਂ ਕੋਈ ਬਚ ਨਹੀਂ ਸੀ ਸਕਦਾ ਮੁਠ ਵਿਚ ਬਿਜਲੀ ਦੇ ਸੁਵਿਚਾਂ ਵਾਂਗ ਬਟਨ ਲਗੇ ਹੋਏ ਸਨ, ਜੇ ਇਕ ਬਟਨ ਨਪੀਏ ਤਾਂ ਉਹੋ ਕ੍ਰਿਪਾਨ ਬਰਛੀ ਦਾ ਰੂਪ ਧਾਰ ਲੈਂਦੀ ਸੀ । ਮੁੜ ਕੇ ਬਟਨ ਨੱਪਣ ਨਾਲ ਤਮਾਚਾ (ਪਸਤੌਲ) ਬਣ ਜਾਂਦਾ ਸੀ । ਬੰਦੂਕ ਤੇ ਕਟਾਰ ਦਾ ਰੂਪ ਵੀ ਧਾਰ ਲੈਂਦੀ ਸੀ । ਐਸਾ ਅਸਚਰਜ ਪੰਜ ਰੂਪ ਧਾਰਨ ਵਾਲਾ ਸ਼ਸਤ੍ਰ ਅਗੇ ਕਿਸੇ ਰਾਜੇ ਮਹਾਰਾਜੇ ਪਾਸ ਨਹੀਂ ਸੀ ।

ਦੂਸਰੀਆਂ ਦੋ ਚੀਜ਼ਾਂ ਹੋਰ ਹੈਰਾਨ ਕਰਨ ਵਾਲੀਆਂ ਸਨ—

*ਪੁਨ ਇਕ ਚੌਕੀ ਲਈ ਅਜਾਇਬ । ਕਰਨ ਪ੍ਰਸੰਨ ਸਤਿਗੁਰੂ ਸਾਹਿਬ ।*
*ਜਬ ਇਸ ਕੀ ਕਲ ਦਾਬਨ ਕਰੈ । ਪੁਤਲੀ ਚਰੂ ਨਿਕਸ ਤਹਿ ਧਰੈ ।*

*ਚੌਪਰ ਕੋ ਬਿਛਾਇ ਤਿਨ ਆਗੇ । ਡਲ ਕੋ ਗਹਿ ਸੋ ਖੇਡਨ ਲਾਗੇ।*
*ਪੁਨ ਲੀਨਸ ਇਕ ਜਾਮ ਕਟੋਰਾ । ਇਨ ਹਿਤ ਦਰਬ ਦੀਯੋ ਨਹਿ ਥੋਰਾ।*
*(ਸੂਰਜ ਪ੍ਰਕਾਸ਼)*

ਫਿਰ ਇਕ ਅਸਚਰਜ ਚੌਂਕੀ ਤਿਆਰ ਕਰਵਾਈ ਉਹ ਜਾਦੂ ਦੀ ਚੌਂਕੀ ਸੀ। ਉਸ ਦੀ ਕਲਾ ਨੂੰ ਨੱਪਦੇ ਤਾਂ ਚੌਂਕੀ ਵਿਚੋਂ ਪੁਤਲੀਆਂ ਪ੍ਰਗਟ ਹੋ ਜਾਂਦੀਆਂ । ਉਹ ਚੌਂਪੜ ਵਿਛਾ ਕੇ ਖੇਡਣ ਲੱਗ ਜਾਂਦੀਆਂ । ਡਲਾਂ ਨੂੰ ਸੁਟਦੀਆਂ ਜਿਵੇਂ ਲਹੂ ਮਾਸ ਦੇ ਬਣੇ ਹੋਏ ਮਨੁੱਖ ਡਲਾਂ ਨੂੰ ਸੁਟ ਕੇ ਚੌਂਪੜ ਖੇਡਦੇ ਹਨ । ਇਹ ਖੇਡ ਦੇਖ ਕੇ ਉਸ ਸਮੇਂ ਦੇ ਮਨੁੱਖਾਂ ਦੀ ਅਕਲ ਚਕਰਾ ਜਾਂਦੀ ਸੀ । ਜਿਸ ਨੇ ਇਹ ਚੰਦਨ ਚੌਂਕੀ ਤਿਆਰ ਕੀਤੀ ਸੀ । ਉਸਨੂੰ ਬਹੁਤ ਇਨਾਮ ਦਿਤਾ ਗਿਆ ਸੀ। ਇਹਨਾਂ ਤੋਂ ਬਿਨਾਂ ਇਕ ਹਾਥੀ ਸੀ । ਉਸ ਹਾਥੀ ਉਤੇ ਇਕ ਚਿੱਟੀ ਕਾਲੀ ਧਾਰੀ ਸੀ, ਉਹ ਬਹੁਤ ਸਿਆਣਾ ਹਾਥੀ ਸੀ । ਉਸਨੂੰ ਦੇਖ ਕੇ ਲੋਕ ਕੁਦਰਤ ਦੀ ਉਸਤਤ ਕਰਨ ਲਗ ਪੈਂਦੇ ਸਨ । ਉਸਦਾ ਨਾਮ ਪਰਸਾਦੀ ਹਾਥੀ ਸੀ । ਮੋਤੀਆਂ ਦੀ ਮਾਲਾ ਤੇ ਕਲਗੀ ਆਦਿਕ ਵਸਤੂਆਂ ਵੀ ਸਾਥ ਤਿਆਰ ਕੀਤੀਆਂ ।

ਸਭ ਵਸਤੂਆਂ (ਸੁਗਾਤਾਂ) ਤਿਆਰ ਹੋ ਗਈਆਂ ਤਾਂ ਰਾਣੀ ਨੇ ਆਪਣੇ ਸਪੁੱਤ੍ਰ ਰਾਜਾ ਰਤਨ ਰਾਇ ਨੂੰ ਚੱਲਣ ਵਾਸਤੇ ਤਿਆਰ ਕੀਤਾ । ਰਾਜ ਦਾ ਭਾਰ ਆਪਣੇ ਵਜ਼ੀਰ ਨੂੰ ਸੰਭਾਲ ਕੇ ਰਾਣੀ ਤੁਰੀ। ਉਸਨੇ ਨਾਲ ਥੋੜ੍ਹੇ ਜਹੇ ਸਿਪਾਹੀ ਤੇ ਸੇਵਾਦਾਰ ਲਏ। ਗੱਡਿਆਂ ਉਤੇ ਰਾਹ ਦਾ ਖਰਚ ਰੱਖ ਲਿਆ ਅਤੇ ਪਰਸਾਦੀ ਹਾਥੀ ਅਗੇ ਤੋਰ ਲਿਆ। ਸਤਿਗੁਰੂ ਜੀ ਦੀ ਅਮਾਨਤ ਸਮਝ ਕੇ ਹਾਥੀ ਉਤੇ ਚੜ੍ਹਿਆ ਕੋਈ ਨਹੀਂ। ਹੌਲੀ ਹੌਲੀ ਅਸਾਮ ਦੀਆਂ ਹੱਦਾਂ ਤੋਂ ਟੱਪ ਕੇ ਉੱਤਰ ਪ੍ਰਦੇਸ਼ ਵਿਚ ਆ ਗਏ ਤੇ ਤੀਰਥਾਂ ਦੀ ਯਾਤਰਾ ਵੀ ਕਰੀ ਆਏ । ਧਨ ਪਦਾਰਥਾਂ ਦੀ ਕਮੀ ਕੋਈ ਨਹੀਂ ਸੀ । ਰਾਣੀ ਨੇ ਖੁਲ੍ਹੇ ਦਿਲ ਨਾਲ ਪੁੰਨ ਦਾਨ ਕੀਤਾ, ਪਰ ਮੁਖ ਸ਼ਰਧਾ ਤੇ ਪਜਾਰ ਗੁਰੂ-ਘਰ ਨਾਲ ਸੀ । ਸਾਰੀਆਂ ਉੱਤਮ ਵਸਤੂਆਂ ਸਤਿਗੁਰੂ ਜੀ ਵਾਸਤੇ ਰੱਖੀਆਂ ਹੋਈਆਂ ਸਨ । ਉਹ ਸਤਿਗੁਰੂ ਜੀ ਦੀ ਭੇਟਾ ਹੋਣੀਆਂ ਸਨ।

ਚਲਦੇ-ਚਲਦੇ ਰੋਪੜ ਆ ਪੁਜੇ । ਦੀਵਾਲੀ ਦਾ ਪੁਰਬ ਨੇੜੇ ਆਇਆ ਹੋਇਆ ਸੀ। ਦੱਖਣੀ ਪੰਜਾਬ (ਮਾਲਵੇ) ਦੀ ਸੰਗਤ ਅਨੰਦਪੁਰ ਨੂੰ ਜਾ ਰਹੀ ਸੀ। ਗੱਡਿਆਂ ਦੀਆਂ ਕਤਾਰਾਂ ਦੂਰ ਤਕ ਲੱਗੀਆਂ ਹੋਈਆਂ ਦਿਖਾਈ ਦੇਂਦੀਆਂ ਸਨ । ਸਤਿਗੁਰੂ ਜੀ ਦੇ ਦਰਸ਼ਨ ਵਾਸਤੇ ਸੰਗਤ ਵਹੀਰ ਘਤੀ ਜਾ ਰਹੀ ਸੀ । ਸੰਗਤ ਵਿਚ ਜਿੰਨੇ

ਭੀ ਪ੍ਰਾਣੀ ਸਨ ਉਨੇ ਹੀ ਵਾਹਿਗੁਰੂ ਵਾਹਿਗੁਰੂ ਜਪਦੇ ਸਨ। ਹਰ ਇਕ ਦੀ ਰਸਨਾ—

*'ਧੰਨ ਸਤਿਗੁਰੂ ਨਾਨਕ ਜਿੰਨੇ ਜਗ ਤਾਰਿਆ ॥'*

ਜਪ ਰਹੀ ਸੀ, ਕਿਤੇ ਢੋਲਕੀਆਂ ਛੈਣੇ ਵੱਜ ਰਹੇ ਸਨ। ਰਾਣੀ ਤੇ ਰਾਜ ਕੁਮਾਰ ਸੰਗਤਾਂ ਦਾ ਗੁਰੂ ਨਾਲ ਪਿਆਰ ਦੇਖ ਕੇ ਹੈਰਾਨ ਤੇ ਗਦ-ਗਦ ਹੋ ਗਏ। ਸੰਗਤਾਂ ਦੇ ਨਾਲ ਰਲ ਕੇ ਰਾਣੀ ਕੀਰਤਪੁਰ ਪਹੁੰਚੀ, ਗੁਰੂ ਧਾਮ ਦੇ ਦਰਸ਼ਨ ਕੀਤੇ ਅਤੇ ਏਥੋਂ ਪੈਦਲ ਚੱਲ ਪਈ ਕਿਉਂਕਿ ਕੀਰਤਪੁਰ ਤੋਂ ਅਗੇ ਪਿਆਰੇ ਪ੍ਰੀਤਮ ਸਤਿਗੁਰੂ ਜੀ ਦਾ ਦੇਸ ਸੀ। ਰੱਥ ਵਿਚ ਬੈਠਣਾ ਚੰਗਾ ਨਾ ਜਾਤਾ। ਨਾ ਕੋਈ ਸਿੱਖ ਘੋੜੇ, ਗੱਡੇ ਤੇ ਰੱਥ ਉਤੇ ਬੈਠ ਕੇ ਘਰ ਵੱਲ ਜਾਂਦਾ ਹੋਇਆ ਦਿਖਾਈ ਦੇਂਦਾ ਸੀ। ਸਾਰੇ ਪੈਦਲ ਜਾ ਰਹੇ ਸਨ, ਪੈਦਲ ਵੀ ਫਿਰ ਬਹੁਤ ਸਾਰੇ ਨੰਗੀ ਪੈਰੀਂ।

ਰਾਣੀ ਆਪਣੇ ਦਿਲ ਦੇ ਟੁਕੜੇ ਨੂੰ ਉਂਗਲੀ ਲਾਈ ਪ੍ਰੇਮ ਤੇ ਸ਼ਰਧਾ ਨਾਲ ਤੁਰੀ ਗਈ। ਆਖਰ ਗੁਰੂ ਦੀ ਨਗਰੀ ਦਿੱਸਣ ਲਗ ਪਈ। ਜਿਉਂ ਹੀ ਗੁਰੂ ਦੀ ਨਗਰੀ ਦੇ ਦਰਸ਼ਨ ਹੋਏ ਤਿਉਂ ਹੀ ਸਿਰ ਝੁਕ ਗਿਆ। ਪੈਰਾਂ ਤੋਂ ਜੁੱਤੀਆਂ ਲਾਹ ਕੇ ਸੇਵਕਾਂ ਨੂੰ ਫੜਾ ਦਿਤੀਆਂ। ਆਪ ਨੰਗੀ ਪੈਰੀਂ ਤੁਰ ਪਈ, ਸੁਰਤ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜ ਗਈ ਅਤੇ ਅੱਖਾਂ ਅਨੰਦਪੁਰ ਨੂੰ ਦੇਖਣ ਲੱਗੀਆਂ।

ਸਤਿਗੁਰੂ ਜੀ ਦੇ ਮਸੰਦਾਂ ਤੇ ਮੁਖੀ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਅਸਾਮ ਦੀ ਰਾਣੀ ਆ ਰਹੀ ਹੈ। ਉਹ ਸਵਾਗਤ ਵਾਸਤੇ ਅਗੇ ਆ ਖਲੋਤੇ। ਗੁਰੂ-ਘਰ ਵਲੋਂ ਜੀ ਆਇਆਂ ਨੂੰ ਆਖਿਆ ਤੇ ਬੜੇ ਉਤਸ਼ਾਹ ਨਾਲ ਸਵਾਗਤ ਕੀਤਾ 'ਗੁਰੂ ਗੁਰੂ' ਜਪਦੇ ਹੋਏ ਸਾਰੇ ਸਤਿਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਗਏ। ਅਗੇ ਚੜ੍ਹਦੀ ਜਵਾਨੀ, ਦਾਹੜੀ ਮੁਛ ਦੀ ਲੂੰਈ ਪੁੰਗਰਨ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਜੀ ਸਮਾਨ ਸਰਬ ਕਲਾ ਸੰਪੂਰਨ ਸਤਿਗੁਰੂ ਜੀ ਸਿੰਘਾਸਣ ਉਤੇ ਬਿਰਾਜਮਾਨ ਸਨ। ਰੱਬੀ ਨੂਰ ਦਾ ਪ੍ਰਕਾਸ਼ ਇਕ ਚੱਕਰ ਦੀ ਸੂਰਤ ਵਿਚ ਚੇਹਰੇ ਉਤੇ ਸੀ, ਉਸੇ ਤਰ੍ਹਾਂ ਜਿਵੇਂ ਸੂਰਜ ਦੀਆਂ ਕਿਰਨਾਂ ਹੁੰਦੀਆਂ ਸਨ। ਰਿਧੀਆਂ ਸਿਧੀਆਂ ਦੇ ਮਾਲਕ ਸਤਿਗੁਰੂ ਜੀ ਬਿਰਾਜਮਾਨ ਸਨ। ਰਾਣੀ ਤੇ ਰਾਜੇ ਰਤਨ ਰਾਇ ਨੇ ਸਤਿਗੁਰੂ ਜੀ ਦੇ ਚਰਨ ਕਮਲਾਂ ਉਪਰ ਜਾ ਸਿਰ ਰਖੇ। ਸਤਿਗੁਰੂ ਜੀ ਨੇ ਦੋਹਾਂ ਦੇ ਸਿਰਾਂ ਉਪਰ ਹੱਥ ਰੱਖ ਕੇ ਬਚਨ ਕੀਤਾ, 'ਕਰਤਾਰ ਭਲਾ ਕਰੇ ਨਿਹਾਲ! ਨਿਹਾਲ!!'

ਇਹਨਾਂ ਬਚਨਾਂ ਦੇ ਨਾਲ ਹੀ ਮਾਂ ਪੁੱਤ ਦਾ ਜਨਮ ਮਰਨ ਸਵਾਰ ਦਿੱਤਾ। ਅਗੇ ਦੇ ਸਾਰੇ ਡਰ ਦੂਰ ਕਰ ਦਿਤੇ।

ਮੱਥਾ ਟੇਕਣ ਪਿਛੋਂ ਰਾਣੀ ਨੇ ਚੰਦਨ ਦੀ ਚੌਂਕੀ, ਮੋਤੀਆਂ ਦੀ ਮਾਲਾ, ਕਲਗੀ ਆਦਿਕ ਵਸਤੂਆਂ ਸਤਿਗੁਰੂ ਜੀ ਦੇ ਅਗੇ ਰੱਖੀਆਂ। ਹਰ ਇਕ ਵਸਤੂ ਦੇ ਗੁਣ ਪ੍ਰਗਟ ਕੀਤੇ। ਗੁਣਾਂ ਨੂੰ ਦੇਖ ਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਸਿੱਖ ਸੰਗਤ ਪ੍ਰਸੰਨਤਾ ਦੇ ਨਾਲ ਹੈਰਾਨ ਵੀ ਹੋਈ। ਪ੍ਰਸਾਦੀ ਹਾਥੀ ਦੀ ਵੀ ਮੇਵੜੇ ਪਾਸੋਂ ਅਰਦਾਸ ਕਰਾਈ। ਜਦੋਂ ਅਰਦਾਸ ਹੋ ਗਈ, ਵਸਤੂਆਂ ਦਿਖਾਈਆਂ ਜਾ ਚੁੱਕੀਆਂ ਤਾਂ ਰਤਨ ਰਾਇ ਨੇ ਦੋਵੇਂ ਹੱਥ ਜੋੜਕੇ ਬੇਨਤੀ ਕੀਤੀ—

*ਸਦਾ ਦਾਸ ਯਹਿ ਸਤਿਗੁਰੂ ਘਰ ਕੋ ॥ ਸਿਖੀ ਬਖਸਹੁ ਦੇ ਕਰ ਬਰ ਕੋ ॥*
*ਸੁਣਤ ਮਹਾਤਮ ਉਪਜਯੋ ਪ੍ਰੇਮ ॥ ਸ੍ਰੀ ਗੁਰ ਦਾਤੇ ਜੇ ਗੁਰ ਛੇਮ ॥*
*ਅਪਨੇ ਜਾਨਹੁ ਜਾਪ ਕਰੀਜੈ ॥ ਚਰਨ ਕਮਲ ਕੀ ਪਾਹੁਲ ਦੀਜੈ ॥*

*(ਸੂਰਜ ਪ੍ਰਕਾਸ਼ )*

'ਹੇ ਪ੍ਰਭੂ! ਮੈਂ ਗੁਰੂ-ਘਰ ਦੀ ਸੋਭਾ ਸੁਣ ਕੇ ਆਇਆ ਹਾਂ, ਸਦਾ ਦਾਸ ਬਣ ਕੇ ਰਹਾਂਗਾ। ਕ੍ਰਿਪਾਲਤਾ ਕਰੋ ਤੇ ਸਿੱਖੀ ਬਖਸ਼ੋ! ਕੇਸਾਂ ਸਵਾਸਾਂ ਨਾਲ ਸਿੱਖੀ ਨਿਭੇ, ਇਹ ਮੈਨੂੰ ਵਰ ਦੇਵੋ। ਆਪ ਦੇ ਜਸ ਨੂੰ ਮਾਤਾ ਪਾਸੋਂ ਸੁਣਿਆ ਸੀ। ਜਸ ਸੁਣ ਸੁਣ ਕੇ ਆਪ ਦੇ ਚਰਨ ਕਮਲਾਂ ਦਾ ਭੌਰਾ ਬਣ ਗਿਆ ਹਾਂ। ਆਪ ਗੁਰਦੇਵ ਹੋ, ਗੁਣਾਂ ਦੇ ਭੰਡਾਰ ਹੋ। ਆਪ ਦਾ ਅੰਤ ਨਹੀਂ ਪਾਇਆ ਜਾ ਸਕਦਾ, ਦਇਆ ਕਰੋ! ਵਾਹਿਗੁਰੂ ਦੀ ਭਗਤੀ ਦਾ ਦਾਨ ਬਖਸ਼ੋ ਤੇ 'ਚਰਨ ਪਾਹੁਲ' (ਦੀਖਸ਼ਾ) ਦੇਵੋ। ਮੈਂ ਜੀਵਨ ਭਰ ਆਪ ਦਾ ਸੇਵਕ ਰਹਾਂਗਾ।'

ਰਤਨ ਰਾਇ ਦੀ ਇਹ ਬੇਨਤੀ ਸੁਣਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਰਤਨ ਰਾਇ ਨੂੰ ਨਿਹਾਲ ਕਰ ਦਿੱਤਾ। ਪਾਹੁਲ ਦੇ ਕੇ ਸਿੱਖੀ ਬਖਸ਼ੀ ਨਾਲ ਹੀ ਸੇਵਕਾਂ ਨੂੰ ਹੁਕਮ ਦਿਤਾ ਕਿ ਰਾਜਾ ਰਤਨ ਰਾਇ ਦੇ ਡੇਰੇ ਨੂੰ ਰਾਸ਼ਨ, ਘਾਹ ਤੇ ਲੋੜੀਂਦਾ ਸਾਮਾਨ ਖੁਲ੍ਹਾ ਦਿੱਤਾ ਜਾਵੇ। ਕਿਸੇ ਤਰ੍ਹਾਂ ਦੀ ਇਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ। ਹਰ ਤਰ੍ਹਾਂ ਪੂਰੀ ਰਖਵਾਲੀ ਹੋਵੇ। ਰਾਣੀ ਤੇ ਉਸਦਾ ਪੁੱਤ੍ਰ ਰਾਜਾ ਰਤਨ ਰਾਇ ਸਤਿਗੁਰੂ ਜੀ ਦਾ ਸ਼ਾਹੀ ਪ੍ਰਤਾਪ ਦੇਖ ਕੇ ਬਹੁਤ ਹੈਰਾਨ ਹੋਏ। ਸਤਿਗੁਰੂ ਜੀ ਵਾਸਤੇ ਉਨ੍ਹਾਂ ਦੇ ਹਿਰਦਿਆਂ ਵਿਚ ਸ਼ਰਧਾ ਕਈ ਗੁਣਾਂ ਵਧ ਗਈ। ਉਹ ਦੋਵੇਂ ਵੇਲੇ ਕੀਰਤਨ ਸੁਣ ਕੇ ਅਤੇ ਗੁਰ ਕੇ ਲੰਗਰ

ਤੋਂ ਸੰਗਤ ਵਿਚ ਸੇਵਾ ਕਰਕੇ ਤਨ ਮਨ ਸਫਲ ਕਰਨ ਲਗੇ। ਵਾਹਿਗੁਰੂ ਦੇ ਸਿਮਰਨ ਨਾਲ ਉਹਨਾਂ ਦਾ ਮਨ ਜੁੜ ਗਿਆ।

ਦੀਪਮਾਲਾ ਦਾ ਪੁਰਬ ਮਨਾ ਕੇ ਅਤੇ ਇਕ ਮਹੀਨਾ ਗੁਰੂ-ਘਰ ਦੀ ਸੇਵਾ ਕਰਕੇ ਰਾਣੀ ਆਪਣੇ ਬੇਟੇ ਨੂੰ ਨਾਲ ਲੈ ਕੇ ਆਪਣੇ ਵਤਨ ਨੂੰ ਮੁੜ ਗਈ।

## ੨੫. ਗਗਨਮੱਲ ਦਾ ਗੁਰੂ-ਘਰ ਨਾਲ ਪਿਆਰ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਬਹੁਤ ਦੂਰ ਦੂਰ ਤੱਕ ਖਿਲਰ ਗਈ ਸੀ। ਸਿੰਧ ਦੇ ਲੋਕ ਵੀ ਗੁਰੂ-ਘਰ ਦੇ ਸ਼ਰਧਾਲੂ ਬਣ ਗਏ ਸਨ। ਸਤਿਗੁਰੂ ਜੀ ਦੀ ਚੰਗੀ ਕ੍ਰਿਪਾ ਦ੍ਰਿਸ਼ਟੀ ਦੇ ਕਾਰਨ ਉਨ੍ਹਾਂ ਨੂੰ ਭਾਗ ਵੀ ਬਹੁਤ ਲੱਗਾ ਸੀ, ਮਾਇਆ ਤੇ ਇਜ਼ਤ ਉਨ੍ਹਾਂ ਦੇ ਚਰਨ ਚੁੰਮਦੀ ਫਿਰਦੀ ਸੀ। ਜੋ ਵਾਹਿਗੁਰੂ ਤੇ ਗੁਰੂ-ਘਰ ਦਾ ਹੋ ਜਾਂਦਾ ਹੈ ਜਗਤ ਉਹਦਾ ਹੋ ਜਾਂਦਾ ਹੈ ਇਹ ਗੱਲ ਸੱਤਯ ਹੈ। ਸਿੰਧੀ ਲੋਕਾਂ ਦਾ ਗੁਰੂ-ਘਰ ਨਾਲ ਅਜੇ ਵੀ ਬਹੁਤ ਪ੍ਰੇਮ ਹੈ ਤੇ ਉਹ ਅਮੀਰ ਵੀ ਚੰਗੇ ਹਨ।

ਸਿੰਧ ਦੇ ਸ਼ਹਿਰ ਸ਼ਿਕਾਰਪੁਰ ਦਾ ਸ਼ਾਹੂਕਾਰ ਗਗਨਮੱਲ ਸੀ। ਉਹ ਵਿਉਪਾਰੀ ਆਦਮੀ ਸੀ, ਵਿਉਪਾਰ ਵਿਚ ਉਸ ਨੂੰ ਬਹੁਤ ਲਾਭ ਹੁੰਦਾ ਸੀ, ਉਸ ਨੂੰ ਲਾਭ ਹੋਣ ਦਾ ਇਹ ਵੀ ਕਾਰਨ ਸੀ ਕਿ ਉਹ ਆਪਣੀ ਕਮਾਈ ਵਿਚੋਂ ਗੁਰੂ-ਘਰ ਵਾਸਤੇ ਦਸਵੰਧ ਜ਼ਰੂਰ ਕਢਿਆ ਕਰਦਾ ਸੀ। ਜੇ ਦਸ ਹਜ਼ਾਰ ਦਾ ਲਾਭ ਹੋਵੇ ਤਾਂ ਹਜ਼ਾਰ ਰੁਪਿਆ ਪਹਿਲਾਂ ਕੱਢ ਲੈਂਦਾ। ਕੁਝ ਕਾਰਨਾਂ ਦੇ ਕਾਰਨ ਉਹ ਅਨੰਦਪੁਰ ਦਸਵੰਧ ਨਾ ਭੇਜ ਸਕਿਆ ਅਤੇ ਨਾ ਹੀ ਕੋਈ ਮਸੰਦ ਜਾਂ ਮੇਵੜਾ ਦਸਵੰਧ ਲੈਣ ਵਾਸਤੇ ਗਿਆ। ਰਕਮ ਬਹੁਤ ਸਾਰੀ ਇਕੱਠੀ ਹੋ ਗਈ।

ਸਾਰੇ ਭਾਰਤ ਵਰਸ਼ ਵਿਚ ਹੋਲੀ ਦਾ ਤਿਉਹਾਰ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਕਦੀ ਇਹ ਤਿਉਹਾਰ ਚੰਗਾ ਹੋਵੇਗਾ ਪਰ ਸਤਾਰ੍ਹਵੀਂ ਸਦੀ ਵਿਚ ਤੇ ਅੱਜ ਵੀ ਕਿਸੇ-ਕਿਸੇ ਇਲਾਕੇ ਵਿਚ ਇਹ ਤਿਉਹਾਰ ਬਹੁਤ ਗੰਦਾ ਹੈ। ਲੋਕਾਂ ਦੇ ਉਤੇ ਮਿੱਟੀ, ਮੈਲ, ਕੋਲੇ, ਸਵਾਹ ਅਤੇ ਗੰਦ ਆਦਿਕ ਸੁੱਟ ਕੇ ਮਨਾਇਆ ਜਾਂਦਾ ਹੈ। ਇਸ ਤਿਉਹਾਰ ਦੀ ਬੁਰਿਆਈ ਤੋਂ ਬਚਾਉਣ ਵਾਸਤੇ ਸਤਿਗੁਰੂ ਜੀ ਨੇ 'ਹੋਲੇ ਮਹੱਲੇ' ਦਾ ਨਾਮ ਰੱਖ ਕੇ ਨਵੇਂ ਢੰਗ ਨਾਲ ਹੀ ਇਸ ਤਿਉਹਾਰ ਨੂੰ ਮਨਾਉਣਾ ਸ਼ੁਰੂ ਕੀਤਾ। ਅਨੰਦਪੁਰ ਸੰਗਤ ਨੂੰ ਸੱਦਿਆ ਗਿਆ। ਪੁੰਨਿਆਂ ਵਾਲੇ

ਦਿਨ ਸੰਗਤ ਦਾ ਜਲੂਸ ਕੱਢਿਆ ਗਿਆ ਤੇ ਉਸ ਜਲੂਸ ਵਿਚ ਨੇਜ਼ਾ ਬਾਜੀ, ਘੋੜ ਦੌੜ, ਤਲਵਾਰ ਅਤੇ ਹੋਰ ਅਨੇਕਾਂ ਫਰਜ਼ੀ ਯੁੱਧ ਆਦਿਕ ਖੇਡਾਂ ਖਿਡਾਈਆਂ ਗਈਆਂ। ਪਹਿਲਾਂ ਦੀਵਾਨ ਕੀਤੇ ਸਨ। ਦੀਵਾਨਾਂ ਦੇ ਵਿਚ ਢਾਡੀ ਤੇ ਰਾਗੀ ਸਿਖਾਂ ਨੇ ਬਹਾਦਰਾਂ ਦੀਆਂ ਵਾਰਾਂ ਪੜ੍ਹ ਕੇ ਜਵਾਨਾਂ ਦੇ ਲਹੂ ਨੂੰ ਗਰਮਾਇਆ ਸੀ। ਜੋਸ਼ੀਲੀ ਤੇ ਅਣਖੀਲੀ ਰੂਹ ਫੂਕੀ ਸੀ।

ਇਸ ਹੋਲੇ ਮਹੱਲੇ ਦੇ ਪੁਰਬ ਨੂੰ ਦੇਖਣ ਵਾਸਤੇ ਦੂਰੋਂ ਦੂਰੋਂ ਸਿੱਖ ਸੰਗਤ ਆਈ ਹੋਈ ਸੀ। ਗਗਨ ਮੱਲ ਵੀ ਏਸੇ ਸੁਨਹਿਰੀ ਮੌਕੇ ਅਨੰਦਪੁਰ ਪੁੱਜਾ। ਉਸ ਨੇ ਕਈਆਂ ਸਾਲਾਂ ਦੇ ਇਕੱਠੇ ਹੋਏ-ਹੋਏ ਦਸਵੰਧ ਦੀ ਰਕਮ ਸਤਿਗੁਰੂ ਜੀ ਦੀ ਭੇਟਾ ਕੀਤੀ। ਉਹ ਰਕਮ ਦਸ ਹਜ਼ਾਰ ਸੀ ਤੇ ਉਸ ਦੇ ਨਾਲ ਦੁਸ਼ਾਲੇ ਅਤੇ ਘੋੜੇ ਵੀ ਸਨ। ਜਿਸ ਵੇਲੇ ਗਗਨ ਮੱਲ ਨੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਸੀ, ਉਸ ਸਮੇਂ ਸਤਿਗੁਰੂ ਜੀ ਪਾਸ ਦੀਵਾਨ ਵਿਚ ਕਈ ਰਾਜੇ ਤੇ ਸਰਦਾਰ ਸਨ। ਉਹ ਸਿੱਖਾਂ ਦੀ ਸ਼ਰਧਾ ਭਗਤੀ ਦੇਖ ਦੇ ਦੰਗ ਰਹਿ ਗਏ। ਸਤਿਗੁਰੂ ਜੀ ਨੇ ਵਰ ਦਿਤੇ ਅਤੇ ਉਹਦੇ ਜਨਮ ਮਰਨ ਦੀ ਫਾਹੀ ਨੂੰ ਕੱਟਿਆ।

ਹੋਲੇ ਮਹੱਲੇ ਦਾ ਮੇਲਾ ਪੰਜ ਦਿਨ ਰਿਹਾ, ਪੰਜ ਦਿਨ ਹੀ ਬਹੁਤ ਰੌਣਕਾਂ ਰਹੀਆਂ। ਸਤਿਗੁਰੂ ਜੀ ਸਿੰਘਾਸਣ ਤੇ ਬਿਰਾਜਮਾਨ ਹੋ ਕੇ ਸਤਿਗੁਰੂ ਨਾਨਕ ਦੇਵ ਜੀ ਦੇ ਧਰਮ ਦਾ ਪ੍ਰਚਾਰ ਕਰਦੇ ਰਹੇ। ਸੰਗਤਾਂ ਧਰਮ ਉਪਦੇਸ਼ ਦੀਆਂ ਅੰਮ੍ਰਿਤ ਬੂੰਦਾਂ ਪੀਂਦੀਆਂ ਰਹੀਆਂ।

## ੨੬. ਰਣਜੀਤ ਨਗਾਰਾ

*ਚੌਪਈ॥ ਰਾਜ ਸਾਜ ਹਮ ਪਰ ਜਬ ਆਯੋ॥ ਜਥਾ ਸਕਤ ਤਬ ਧਰਮ ਚਲਾਯੋ॥*
*ਭਾਂਤਿ ਭਾਂਤਿ ਬਨ ਖੇਲ ਸਿਕਾਰਾ॥ ਮਾਰੇ ਰੀਛ ਰੋਝ ਝੰਖਾਰਾ॥੧॥*
*(ਬਚਿੱਤ੍ਰ ਨਾਟਕ, ਅਧਿਆਇ ੮)*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਅਸੀਂ ਰਾਜ ਕਾਜ ਕਰਨ ਲੱਗੇ (ਜਵਾਨ ਹੋਏ) ਤਾਂ ਆਪਣੇ ਬਲ ਅਨੁਸਾਰ ਅਸਾਂ ਧਰਮ ਚਲਾਇਆ ਅਤੇ ਕਈਆਂ ਜੰਗਲਾਂ ਵਿਚ ਜਾ ਕੇ ਸ਼ਿਕਾਰ ਵੀ ਖੇਡਿਆ, ਅਨੇਕਾਂ ਰਿੱਛ ਤੇ ਸ਼ੇਰ ਮਾਰੇ।

ਸਾਹਿਬਾਂ ਦਾ ਇਹ ਬਚਨ ਆਪਣਾ ਉਚਾਰਿਆ ਹੋਇਆ ਹੈ। ਸ਼ਿਕਾਰ ਖੇਡਣ

ਦਾ ਸ਼ੌਂਕ ਸ਼ੁਰੂ ਤੋਂ ਸੀ, ਜਿਉਂ ਜਿਉਂ ਜਵਾਨ ਹੁੰਦੇ ਗਏ ਤਿਉਂ-ਤਿਉਂ ਸ਼ਿਕਾਰ ਦਾ ਪ੍ਰੇਮ ਵਧਦਾ ਗਿਆ ਤੇ ਸੈਨਿਕ ਬਲ ਵਿਚ ਵਾਧਾ ਹੁੰਦਾ ਗਿਆ। ਸੰਮਤ ੧੭੪੧ ਬਿਕ੍ਰਮੀ ਵਿਚ ਸਤਿਗੁਰੂ ਜੀ ਦੀ ਆਯੂ ਅਠਾਰਾਂ ਸਾਲ ਦੀ ਹੋ ਚੁੱਕੀ ਸੀ। ਸਾਹਿਬ ਵਿਦਿਆ ਪੜ੍ਹ ਚੁਕੇ ਸਨ, ਹਿੰਦੀ, ਗੁਰਮੁਖੀ, ਸੰਸਕ੍ਰਿਤ ਅਤੇ ਫਾਰਸੀ ਜ਼ਬਾਨਾਂ ਦੇ ਮਾਹਿਰ ਹੋ ਚੁਕੇ ਸਨ। ਆਪ ਨੇ ਕਵਿਤਾ (ਬਾਣੀ) ਉਚਾਰਨੀ ਸ਼ੁਰੂ ਕਰ ਦਿਤੀ ਸੀ, ਬੀਰ ਰਸ ਦਾ ਪ੍ਰਚਾਰ ਕਰਨ ਵਾਸਤੇ ਢਾਡੀ ਤੇ ਕਵੀ ਦੂਰ ਦੂਰ ਤੋਂ ਸੱਦ ਕੇ ਕੋਲ ਰਖੇ ਸਨ।

ਸਾਹਿਬਾਂ ਦਾ ਜੀਵਨ ਨਿਸ਼ਾਨਾ ਬਹੁਤ ਉੱਚਾ ਸੀ। ਉਹ ਗੁਲਾਮ ਭਾਰਤ ਨੂੰ ਸੁਤੰਤਰ ਕਰਨ ਦੀਆਂ ਵਿਉਂਤਾਂ ਸੋਚ ਰਹੇ ਸਨ। ਹਿੰਦੂਆਂ ਦੇ ਮਨਾਂ ਉਤੇ ਜੋ ਮੁਗਲਾਂ (ਮੁਸਲਮਾਨਾਂ) ਦਾ ਡਰ ਬੈਠਾ ਹੋਇਆ ਸੀ, ਉਸ ਨੂੰ ਦੂਰ ਕਰ ਕੇ ਚਿੜੀਆਂ ਤੋਂ ਸ਼ੇਰ ਬਨਵਾਉਣਾ ਚਾਹੁੰਦੇ ਸਨ। ਉਹਨਾਂ ਨੇ ਉੱਚੇ ਪ੍ਰਣ ਕੀਤੇ ਸਨ ਪਰ ਕੀਤਾ ਸਭ ਕੁਝ ਅਕਾਲ ਪੁਰਖ ਦੇ ਆਸਰੇ ਸੀ। ਏਸੇ ਕਰਕੇ ਸਾਹਿਬਾਂ ਨੇ ਅਕਾਲ ਪੁਰਖ ਦੀ ਬਹੁਤ ਉਸਤਤ ਕੀਤੀ ਹੈ।

ਸਤਿਗੁਰੂ ਜੀ ਦੇ ਬਚਪਨ ਦੇ ਸਾਥੀ ਜਵਾਨ ਹੋ ਗਏ। ਦੌਲਤ ਦੀ ਕਮੀ ਨਹੀਂ ਸੀ ਰਹੀ। ਸਤਿਗੁਰੂ ਜੀ ਨੇ ਹੁਕਮ ਦਿਤਾ ਕਿ ਕੇਸਰੀ ਨਿਸ਼ਾਨ ਸਾਹਿਬ ਦੇ ਨਾਲ ਨਗਾਰਾ ਹੋਣਾ ਚਾਹੀਦਾ ਹੈ। ਕਿਲ੍ਹੇ ਵੀ ਬਣਵਾਏ ਜਾਣ ਕਿਉਂਕਿ ਕਿਸੇ ਸੁਤੰਤਰ ਰਾਜੇ ਜਾਂ ਬਾਦਸ਼ਾਹ ਪਾਸ ਉਹਦਾ ਆਪਣਾ ਝੰਡਾ ਆਪਣੀ ਫੌਜ, ਆਪਣਾ ਖਜ਼ਾਨਾ, ਕਿਲ੍ਹੇ ਤੇ ਆਪਣਾ ਨਗਾਰਾ ਹੋਣਾ ਬਹੁਤ ਜ਼ਰੂਰੀ ਹੈ। ਸਤਿਗੁਰੂ ਜੀ ਧਰਮ ਦਾ ਰਾਜ ਕਾਇਮ ਕਰਨਾ ਚਾਹੁੰਦੇ ਸਨ, ਇਸ ਵਾਸਤੇ ਪਾਤਸ਼ਾਹੀ ਸਿਲਸਿਲੇ ਕਾਇਮ ਕਰਨ ਦੇ ਪੈਂਤੜੇ ਬੰਨ੍ਹ ਲਏ ਸਨ, ਉਸੇ ਵੇਲੇ ਨੰਦ ਚੰਦ ਜੀ ਦੀ ਡਿਊਟੀ ਲਾਈ ਗਈ ਕਿ ਉਹ ਆਪ ਕੋਲ ਬੈਠ ਕੇ ਨਗਾਰਾ ਤਿਆਰ ਕਰਵਾਏ। ਨਗਾਰੇ ਦੀ ਲੋਹੇ ਦੀ ਦੇਗ ਦਾ ਲੋਹਾ ਕੱਚਾ ਨਾ ਰਹੇ ਤੇ ਖੱਲ ਨਾਲ ਚੰਗੀ ਤਰ੍ਹਾਂ ਨਾਲ ਮੜ੍ਹਿਆ ਜਾਵੇ, ਕਿਸੇ ਤਰ੍ਹਾਂ ਦੀ ਕਮੀ ਨਾ ਰਹੇ। ਜਦੋਂ ਨਗਾਰਾ ਤਿਆਰ ਹੋਵੇ ਤਾਂ ਉਹਦੀ ਅਵਾਜ਼ ਬੱਦਲ ਵਾਂਗ ਗੂੰਜੇ, ਪਹਾੜ ਕੰਬ ਉਠਣ ਤੇ ਦੁਸ਼ਮਣਾਂ ਦੀ ਨੀਂਦ ਹਰਾਮ ਹੋ ਜਾਵੇ।

ਸਤਿਗੁਰਾਂ ਦੀ ਆਗਿਆ ਦਾ ਪਾਲਣ ਹੋ ਗਿਆ, ਪੂਰੇ ਮਹੀਨੇ ਪਿਛੋਂ ਨਗਾਰਾ ਤਿਆਰ ਹੋਇਆ। ਜਦੋਂ ਉਸ ਨਗਾਰੇ ਉਤੇ ਚੋਟ ਲਾਈ ਗਈ ਤਾਂ ਉਹਦੀ ਅਵਾਜ਼

ਨੇ ਪਰਬਤ ਕੰਬਾ ਦਿਤੇ । ਸ਼ਹਿਰ ਵਾਸੀ ਭੈਭੀਤ ਹੋ ਗਏ ਤੇ ਪਹਾੜੀ ਰਿਆਸਤਾਂ ਦੀਆਂ ਸਰਹੱਦਾਂ ਤੇ ਖਲੋਤੇ ਹੋਏ ਉਨ੍ਹਾਂ ਦੇ ਪਹਿਰੇਦਾਰ ਡਰ ਗਏ। ਉਹਨਾਂ ਸਮਝਿਆ ਸ਼ਾਇਦ ਕਿਸੇ ਪਾਤਸ਼ਾਹੀ ਦੀਆਂ ਫੌਜਾਂ ਰਾਜ ਤੇ ਚੜ੍ਹ ਕੇ ਆ ਪੁਜੀਆਂ ਹਨ । ਨਗਾਰੇ ਦੀ ਅਵਾਜ਼ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ । ਉਸਦਾ ਨਾਮ 'ਰਣਜੀਤ ਨਗਾਰਾ' ਰੱਖ ਦਿੱਤਾ।

ਰਣਜੀਤ ਨਗਾਰੇ ਦੇ ਤਿਆਰ ਹੋਣ ਦੀ ਚਰਚਾ ਬਹੁਤ ਹੋ ਗਈ । ਮਸੰਦ ਮੇਵੜੇ ਅਤੇ ਕੜਾਹ ਪ੍ਰਸ਼ਾਦਿ ਛੱਕਣ ਵਾਲੇ ਸਿੱਖ ਭੈ-ਭੀਤ ਹੋ ਗਏ । ਉਹਨਾਂ ਨੇ ਜਾ ਕੇ ਮਾਤਾ ਗੁਜਰੀ ਜੀ ਨੂੰ ਕਿਹਾ—'ਮਾਤਾ ਜੀ ! ਇਹ ਬਹੁਤ ਖਤਰਨਾਕ ਗੱਲ ਹੈ ਕਿ ਰਾਜਿਆਂ ਤੇ ਬਾਦਸ਼ਾਹਾਂ ਦੇ ਮੁਕਾਬਲੇ ਰਣਜੀਤ ਨਗਾਰਾ ਬਣਾ ਲਿਆ ਹੈ, ਇਹਨੂੰ ਇਹਨਾਂ ਪਹਾੜੀਆਂ ਵਿਚ ਨਹੀਂ ਖੜਕਾਉਣਾ ਚਾਹੀਦਾ। ਰਾਜੇ ਨਾਰਾਜ਼ ਹੋ ਜਾਣਗੇ । ਖਾਹਮਖਾਹ ਵੈਰ ਹੋਵੇਗਾ । ਆਪ ਸਤਿਗੁਰੂ ਜੀ ਨੂੰ ਸਮਝਾਉਣਾ।'

ਮਾਤਾ ਗੁਜਰੀ ਜੀ ਅਗੇ ਹੀ ਬਹੁਤ ਡਰੇ ਹੋਏ ਸਨ। ਉਹਨਾਂ ਦੇ ਪਤੀ ਪ੍ਰਮੇਸ਼ਰ (ਸਤਿਗੁਰੂ ਤੇਗ ਬਹਾਦਰ ਜੀ) ਨੂੰ ਸ਼ਹੀਦ ਕੀਤਾ ਗਿਆ ਸੀ। ਉਨ੍ਹਾਂ ਨੂੰ ਸਤਿਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਸਾਕਾ ਚੇਤੇ ਆਇਆ। ਉਹ ਡਰ ਗਏ ਕਿ ਕਿਤੇ ਉਹਦੇ ਦਿਲ ਦੇ ਟੁਕੜੇ ਨੂੰ ਵੀ ਅਬੀ-ਨਬੀ ਨਾ ਹੋਵੇ । ਜਦੋਂ ਸਤਿਗੁਰੂ ਜੀ ਘਰ ਪੁਜੇ ਤਾਂ ਮਾਤਾ ਜੀ ਨੇ ਉਹਨਾਂ ਨੂੰ ਆਖਿਆ—'ਬੇਟਾ ! ਮੈਂ ਇੱਕ ਗੱਲ ਆਖਣਾ ਚਾਹੁੰਦੀ ਹਾਂ ।'

'ਕਹੋ ਮਾਤਾ ਜੀ ! ਇਕ ਨਹੀਂ ਸਗੋਂ ਜਿੰਨੀਆਂ ਗੱਲਾਂ ਜੀਅ ਕਰੇ ਕਰੋ, ਤੁਸੀਂ ਮੇਰੇ ਚੰਗੇ ਮਾਤਾ ਜੀ ਹੋ।' ਸਤਿਗੁਰੂ ਜੀ ਨੇ ਉੱਤਰ ਦਿਤਾ ।

'ਬੇਟਾ ! ਪਹਿਲੇ ਤਾਂ ਸ਼ਿਕਾਰ ਖੇਡਣਾ ਛੱਡ ਦੇਵੋ, ਜੇ ਨਹੀਂ ਛੱਡਣਾ ਤਾਂ ਪਰਬਤ ਵੱਲ ਨਾ ਜਾਇਆ ਕਰੋ ਤੇ ਰਣਜੀਤ ਨਗਾਰਾ ਨਾ ਵਜਾਇਓ । ਜੇ ਸ਼ਿਕਾਰ ਵੀ ਖੇਡਣਾ ਹੈ ਤੇ ਨਗਾਰਾ ਵੀ ਵਜਾਉਣਾ ਹੈ ਤਾਂ ਮਾਲਵੇ ਵਲ ਚਲੇ ਜਾਵੋ । ਮਾਲਵੇ ਵਿਚ ਸਿੱਖੀ ਸੇਵਕੀ ਬਹੁਤ ਹੈ । ਏਧਰ ਇਹ ਨਗਾਰਾ ਖੜਕਾ ਕੇ ਰਾਜਿਆਂ ਨਾਲ ਦੁਸ਼ਮਣੀ ਨਾ ਸਹੇੜੀ ਜਾਵੇ।'

ਮਾਤਾ ਜੀ ਤੋਂ ਇਹ ਬਚਨ ਸੁਣ ਕੇ ਸਤਿਗੁਰੂ ਜੀ ਸਭ ਕੁਝ ਜਾਣ ਗਏ ਤੇ ਮੁਸਕਰਾਉਂਦੇ ਹੋਏ ਕਹਿਣ ਲੱਗੇ—'ਮਾਤਾ ਜੀ ! ਅਕਾਲ ਪੁਰਖ ਵਲ ਧਿਆਨ ਕਰੋ। ਜੋ ਕੁਝ ਹੋ ਰਿਹਾ ਹੈ, ਸਭ ਕੁਝ ਅਕਾਲ ਪੁਰਖ ਦੀ ਇੱਛਾ ਨਾਲ ਹੋ ਰਿਹਾ

ਹੈ। ਭੈ-ਭੀਤ ਹੋਣ ਦੀ ਲੋੜ ਨਹੀਂ। ਇਹ ਪਹਾੜੀ ਰਾਜੇ ਅਸਾਂ ਦਾ ਕੁਝ ਨਹੀਂ ਵਿਗਾੜ ਸਕਦੇ, ਇਹ ਤਾਂ ਖੁਦ ਗੁਲਾਮ ਹਨ, ਪੱਥਰ ਪੂਜ ਹਨ, ਅਸੀਂ ਅਕਾਲ ਪੁਰਖ ਦੀ ਪੂਜਾ ਕਰਨ ਵਾਲੇ, ਉਹ ਪੱਥਰ ਪੁਜਾਰੀ। ਚੰਗੇ ਮਾਤਾ ਜੀ! ਅਜੇ ਤਾਂ ਇਕ ਰਣਜੀਤ ਨਗਾਰਾ ਹੈ, ਅਸਾਂ ਤਾਂ ਕਈ ਹੋਰ ਨਗਾਰੇ ਤਿਆਰ ਕਰਨੇ ਹਨ। ਕਿਲ੍ਹੇ ਉਸਾਰੇ ਜਾਣੇ ਹਨ ਤੇ ਘੋੜਿਆਂ ਦੀਆਂ ਟਾਪਾਂ ਨਾਲ ਪਰਬਤਾਂ ਨੂੰ ਕੰਬਾਇਆ ਜਾਣਾ ਹੈ। ਤੇਗ, ਢਾਲ, ਨੇਜ਼ਾ ਤੇ ਬੰਦੂਕ, ਤੋਪਾਂ ਦੇ ਕਾਰਖਾਨੇ ਬਣਾਏ ਜਾਣੇ ਹਨ। ਫੌਜਾਂ ਦੀਆਂ ਕਵਾਇਦਾਂ ਹੋਣੀਆਂ ਹਨ। ਮਾਤਾ ਜੀ ਅਜੇ ਰਣਜੀਤ ਨਗਾਰੇ ਨੂੰ ਦੇਖ ਕੇ ਘਬਰਾ ਗਏ? ਤਨ ਮਨ ਤੇ ਧਨ ਵਾਰਨਾ ਪੈਣਾ ਹੈ। ਸਬਰ ਸੰਤੋਖ ਦੇ ਪਿਆਲੇ ਗਟਾ-ਗਟ ਪੀਣੇ ਹਨ। ਜੋ ਮਸੰਦ ਜਾਂ ਨਿਰਬਲ ਦਿਲ ਵਾਲੇ ਕਹਿੰਦੇ ਹਨ, ਉਹ ਨਹੀਂ ਸੁਣਨਾ ਚਾਹੀਦਾ।'

ਇਨ੍ਹਾਂ ਬਚਨਾਂ ਨਾਲ ਮਾਤਾ ਜੀ ਦੀ ਤਸੱਲੀ ਨਾ ਹੋਈ, ਉਨ੍ਹਾਂ ਨੇ ਬਹੁਤ ਸਮਝਾਇਆ ਅਰ ਜਦੋਂ ਦੇਖਿਆ ਕਿ ਗੁਰੂ ਜੀ ਨਗਾਰਾ ਵਜਾਉਣਾ ਬੰਦ ਕਰਨ ਵਾਸਤੇ ਤਿਆਰ ਨਹੀਂ, ਤਾਂ ਮਾਤਾ ਜੀ ਨੇ ਆਪਣੇ ਭਰਾ ਕ੍ਰਿਪਾਲ ਚੰਦ ਨੂੰ ਆਖਿਆ। ਕ੍ਰਿਪਾਲ ਚੰਦ ਨੇ ਵੀ ਗੁਰੂ ਜੀ ਨੂੰ ਸਮਝਾਉਣ ਦਾ ਯਤਨ ਕੀਤਾ ਪਰ ਗੁਰੂ ਜੀ ਨੇ ਸਭ ਨੂੰ ਤਸੱਲੀ ਦਿਤੀ ਕਿ ਜਿਵੇਂ ਅਕਾਲ ਪੁਰਖ ਦਾ ਹੁਕਮ ਹੈ ਤਿਵੇਂ ਹੋ ਰਿਹਾ ਹੈ, ਦੇਖੀ ਚਲੋ! ਅਸਾਂ ਦੇ ਕੋਈ ਵੱਸ ਦੀ ਗੱਲ ਨਹੀਂ।

*ਹਮ ਕੋ ਆਗਿਆ ਪੁਰਖ ਅਕਾਲ ॥ ਬਿਗਰਹਿ ਰਿਪ ਰਣ ਕਰਹਿ ਬਿਸਾਲ ॥*
*ਪੂਰਬ ਧਰਹਿ ਨ ਕਿਸ ਸੋ ਬੈਰ ॥ ਹੰਕਾਰੀ ਕੋ ਕਬਹੁ ਨ ਖੈਰ॥*

*(ਸੂਰਜ ਪ੍ਰਕਾਸ਼)*

ਸਾਰੇ ਸਮਝਾ ਥੱਕੇ, ਸਭ ਨੂੰ ਸਤਿਗੁਰੂ ਜੀ ਨੇ ਤਸੱਲੀ ਦਿਤੀ ਕਿ ਪਹਿਲਾਂ ਕਿਸੇ ਨਾਲ ਵੈਰ ਨਹੀਂ ਪਾਇਆ ਜਾਵੇਗਾ ਤੇ ਜੋ ਹੰਕਾਰੀ ਵੈਰ ਕਰੇਗਾ ਉਸ ਨੂੰ ਸਜ਼ਾ ਦਿਤੀ ਜਾਵੇਗੀ। ਸ਼ਿਕਾਰ ਜਾਣੋਂ ਸਾਹਿਬ ਨਾ ਰੁਕੇ। ਜਵਾਨਾਂ ਨੂੰ ਨਾਲ ਲੈ ਕੇ 'ਰਣਜੀਤ ਨਗਾਰੇ' ਨੂੰ ਸਭ ਤੋਂ ਮੋਹਰੇ ਵਜਾ ਕੇ ਅਨੰਦਪੁਰ ਦੇ ਚੌਗਿਰਦੇ ਦੇ ਪਰਬਤਾਂ ਵਿਚ ਸਾਹਿਬ ਸ਼ਿਕਾਰ ਖੇਡਣ ਲਗੇ। ਰੋਜ਼ ਕਵਾਇਦਾਂ ਹੋਣ ਲਗੀਆਂ।

ਫੌਜੀ ਜਥੇਬੰਦੀ ਤੋਂ ਬਿਨਾਂ ਸਤਿਗੁਰੂ ਜੀ ਨੇ ਜੀਵਨ ਦੇ ਦੂਸਰੇ ਹਿੱਸਿਆਂ ਵੱਲ ਵੀ ਖਿਆਲ ਦਿਤਾ। ਦੀਵਾਨ ਲਾਉਣ ਤੇ ਧਰਮ ਦਾ ਪ੍ਰਚਾਰ ਕਰਨ ਵਾਸਤੇ ਰਾਗੀ, ਕੀਰਤਨੀਏ ਤੇ ਢਾਡੀ ਰਖੇ। ਸਾਹਿਤ ਲਿਖਣ ਲਿਖਾਉਣ ਵਾਸਤੇ ਵਿਦਵਾਨ ਤੇ

ਕਵੀਆਂ ਨੂੰ ਸੱਦਾ ਦਿਤਾ। ਸਤਿਗੁਰੂ ਜੀ ਦੇ ੫੨ ਕਵੀ ਮਸ਼ਹੂਰ ਹਨ। ਸਤਿਗੁਰੂ ਜੀ ਆਪ ਵੀ ਬੀਰ ਰਸ ਦੀ ਕਵਿਤਾ ਉਚਾਰਨ ਲਗੇ। ਹਰ ਕੰਮ ਤੇ ਲਿਖਤ ਦੇ ਪ੍ਰਾਰੰਭ ਕਰਨ ਦੇ ਪਹਿਲੇ ਅਕਾਲ ਪੁਰਖ ਦੀ ਉਸਤਤ ਜ਼ਰੂਰ ਕਰ ਲੈਂਦੇ। 'ਦਸਮ ਗ੍ਰੰਥ' ਨੂੰ ਵਿਚਾਰੀਏ ਤਾਂ ਪਤਾ ਲੱਗਦਾ ਹੈ ਕਿ ਅਕਾਲ ਪੁਰਖ ਦੀ ਉਸਤਤ ਤੇ ਜਸ ਵਿਚ ਆਪ ਨੇ ਬਹੁਤ ਬਾਣੀ ਉਚਾਰੀ ਹੈ। ਆਪ ਨੇ ਪਰਮਾਤਮਾ ਦੇ ਅਨੇਕਾਂ ਨਾਮ ਵਰਨਣ ਕੀਤੇ ਹਨ। ਅਕਾਲ ਪੁਰਖ (ਹਰੀ) ਹਰ ਥਾਂ ਵੱਸਦਾ ਹੈ, ਹਰ ਵਸਤੂ ਵਿਚ ਵਾਸਤਾ ਰੱਖਦਾ ਹੈ। ਆਪ ਫੁਰਮਾਉਂਦੇ ਹਨ—

*ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥੧॥੫੧॥*
*ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥੨॥੫੨॥*
*ਈਹਾਂ ਹਰੀ ॥ ਊਹਾਂ ਹਰੀ ॥ ਜਿਮੀ ਹਰੀ ॥ ਜਮਾ ਹਰੀ ॥੩॥੫੩॥*

*(ਅਕਾਲ ਉਸਤਤ)*

ਇਸ ਤਰ੍ਹਾਂ ਆਪ ਦੀ ਬੇਅੰਤ ਰਚਨਾ ਹੈ, ਜੋ ਪ੍ਰਭੂ ਦੀ ਉਸਤਤਿ ਕਰਦੀ ਹੈ।

## ੨੭. ਰਾਜੇ ਭੀਮ ਚੰਦ ਦਾ ਪ੍ਰਸੰਗ

ਅਨੰਦਪੁਰ ਦੇ ਉਤਰ ਵਲ (ਨੈਣਾਂ ਦੇਵੀ ਦੇ ਪਰਬਤਾਂ ਤੋਂ ਅਗੇ) ਰਿਆਸਤ ਕਹਿਲੂਰ ਸੀ। ਕਹਿਲੂਰ ਦੇ ਨਾਲ ਹੀ ਬਿਲਾਸਪੁਰ ਹੈ। ਸਤਿਗੁਰੂ ਜੀ ਸਮੇਂ ਕਹਿਲੂਰ ਦਾ ਰਾਜਾ ਭੀਮ ਚੰਦ ਸੀ ਜੋ ਆਪਣੇ ਬਾਪ ਦੀਪ ਚੰਦ ਦੇ ਮਰਨ ਪਿਛੋਂ ਸੰ: ੧੭੨੯ ਬਿ: ਵਿਚ ਰਾਜ ਸਿੰਘਾਸਣ ਉਤੇ ਬੈਠਾ ਸੀ। ਰਾਜਾ ਭੀਮ ਚੰਦ ਨੂੰ ਛੇਵੇਂ ਪਾਤਸ਼ਾਹ ਨੇ ਜਹਾਂਗੀਰ ਦੀ ਕੈਦ (ਗਵਾਲੀਅਰ) ਵਿਚੋਂ ਰਿਹਾਅ ਕਰਵਾਇਆ ਸੀ। ਜਿੰਨਾ ਚਿਰ ਉਹ ਜੀਉਂਦਾ ਰਿਹਾ, ਉਹ ਗੁਰੂ-ਘਰ ਦੀ ਸੇਵਾ ਕਰਦਾ ਰਿਹਾ, ਉਸ ਨੇ ਵਿਰੋਧਤਾ ਨਹੀਂ ਕੀਤੀ ਪਰ ਭੀਮ ਚੰਦ ਦਾ ਸੁਭਾਉ ਹੋਰ ਤਰ੍ਹਾਂ ਦਾ ਸੀ। ਇਹ ਲਾਲਚੀ, ਨਿੰਦਕ ਤੇ ਈਰਖਾ ਕਰਨ ਵਾਲਾ ਸੀ। ਇਹਦੇ ਸਲਾਹਕਾਰ ਵੀ ਮਾੜੇ ਸਨ।

ਇਕ ਦਿਨ ਉਸ ਨੇ 'ਰਣਜੀਤ ਨਗਾਰੇ' ਦੀ ਬੱਦਲ ਗੁੰਜਾਊ ਆਵਾਜ਼ ਸੁਣੀ, ਉਹਦਾ ਹਿਰਦਾ ਕੰਬ ਗਿਆ। ਉਸ ਨੇ ਆਪਣੇ ਆਦਮੀਆਂ ਨੂੰ ਪੁਛਿਆ, 'ਇਹ ਆਵਾਜ਼ ਕਿਸ ਚੀਜ਼ ਦੀ ਹੈ ? ਕੀ ਕੋਈ ਦੁਸ਼ਮਣ ਚੜ੍ਹ ਕੇ ਆਇਆ ਹੈ ?'

ਸਤਿਗੁਰੂ ਜੀ ਦੇ ਦਰਬਾਰ ਦੇ ਭੇਤੀ ਨੇ ਦੱਸਿਆ—'ਹੇ ਰਾਜਨ ! ਇਹ ਨਗਾਰੇ ਦੀ ਅਵਾਜ਼ ਹੈ। ਮਾਖੋਵਾਲ ਦੇ ਥੇਹ ਉਤੇ ਜੋ ਸਤਿਗੁਰੂ ਰਹਿੰਦਾ ਹੈ, ਜੇਹੜਾ ਨਾਵੇਂ ਸਤਿਗੁਰੂ ਤੇਗ ਬਹਾਦਰ ਦਾ ਸਪੁੱਤਰ ਹੈ, ਉਸ ਨੇ ਇਕ ਵੱਡਾ ਨਗਾਰਾ ਤਿਆਰ ਕਰਵਾਇਆ ਹੈ। ਉਹਦਾ ਨਾਮ 'ਰਣਜੀਤ ਨਗਾਰਾ' ਰਖਿਆ ਹੈ। ਇਸ ਗੁਰੂ ਨੇ ਫੌਜ ਤਿਆਰ ਕੀਤੀ ਹੈ। ਘੋੜੇ, ਰੱਥ, ਹਾਥੀ, ਸ਼ਸਤਰ ਅਤੇ ਲੜਾਈ ਦੀਆਂ ਹੋਰ ਵਸਤੂਆਂ ਬਹੁਤ ਸਾਰੀਆਂ ਇਨ੍ਹਾਂ ਦੇ ਕੋਲ ਹਨ। ਉਹ ਤਾਂ ਰਾਜਾ ਬਨਣ ਦੀਆਂ ਤਿਆਰੀਆਂ ਕਰ ਰਹੇ ਹਨ। ਅਜੇ ਉਮਰ ਮਸਾਂ ਅਠਾਰਾਂ ਸਾਲ ਦੀ ਹੈ ਪਰ ਭਵਿੱਖਤ ਉੱਜਲਾ ਕਰਨ ਵਾਸਤੇ ਉਹ ਸਿਆਣਿਆਂ ਨਾਲੋਂ ਚੰਗਾ ਸੋਚ ਰਹੇ ਹਨ।

ਆਪਣੇ ਆਦਮੀਆਂ ਪਾਸੋਂ ਐਸਾ ਸੁਣ ਦੇ ਭੀਮ ਚੰਦ ਦੇ ਮਨ ਚਾਅ ਆਇਆ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਕਰੇ। ਸਾਰਾ ਦਿਨ ਤੇ ਸਾਰੀ ਰਾਤ ਉਹਦੇ ਕੰਨਾਂ ਵਿਚ ਰਣਜੀਤ ਨਗਾਰੇ ਦਾ ਬੱਦਲ ਗੁੰਜਾਊ ਸ਼ਬਦ ਸੁਣੀਂਦਾ ਰਿਹਾ। ਉਹ ਬੇਚੈਨ ਰਿਹਾ, ਉਸਦੇ ਬੇਚੈਨ ਹੋਣ ਦਾ ਕਾਰਨ ਇਹ ਸੀ ਕਿ ਉਸ ਨੇ ਸੁਣਿਆ ਸੀ—'ਸਤਿਗੁਰੂ ਜੀ ਪਾਸ ਐਸੀਆਂ ਅਸਚਰਜ ਵਸਤੂਆਂ ਆਈਆਂ ਹਨ ਜੋ ਕਿਸੇ ਰਾਜੇ ਪਾਸ ਨਹੀਂ। ਦੁਨੀ ਚੰਦ ਸੁਦਾਗਰ ਦੀ ਭੇਟਾ ਕੀਤੀ ਹੋਈ ਚਾਂਦਨੀ ਤੇ ਉਹਦਾ ਦਿੱਤਾ ਹੋਇਆ ਤੰਬੂ ਐਸਾ ਹੈ ਕਿ ਦੇਖਿਆਂ ਭੁੱਖ ਲਹਿੰਦੀ ਹੈ। ਪ੍ਰਸਾਦੀ ਹਾਥੀ ਤਾਂ ਕੁਦਰਤ ਨੇ ਉਨ੍ਹਾਂ ਵਾਸਤੇ ਉਚੇਚਾ ਬਣਾਇਆ ਹੈ। ਦੂਸਰੀ ਬੇਚੈਨੀ ਸੀ ਉਹਦੇ ਰਾਜ ਤੇ ਗੁਆਂਢ ਰਾਜਸੀ ਸ਼ਕਤੀ ਦਾ ਵਧਣਾ ਉਹਦੇ ਵਾਸਤੇ ਖਤਰੇ ਤੋਂ ਖਾਲੀ ਨਹੀਂ ਸੀ। ਉਹ ਦੇਖ ਕੇ ਸਾਰੇ ਹਾਲਤ ਦਾ ਜਾਣੂ ਹੋਣਾ ਚਾਹੁੰਦਾ ਸੀ। ਮਾਖੋਵਾਲ ਉਹਦੀ ਰਿਆਸਤ ਦਾ ਹਿੱਸਾ ਸੀ। ਭਾਵੇਂ ਸਤਿਗੁਰੂ ਤੇਗ ਬਹਾਦਰ ਜੀ ਨੇ ਪਿੰਡ ਖਰੀਦਿਆ ਸੀ ਪਰ ਫਿਰ ਵੀ ਰਾਜ ਕਹਿਲੂਰ ਦਾ ਸੀ।

ਅਗਲੇ ਦਿਨ ਹੀ ਭੀਮ ਚੰਦ ਨੇ ਆਪਣਾ ਆਦਮੀ ਅਨੰਦਪੁਰ ਭੇਜਿਆ, ਉਹਦੇ ਆਦਮੀ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ ਕਿ ਰਾਜਾ ਭੀਮ ਚੰਦ ਦਰਸ਼ਨ ਕਰਨਾ ਚਾਹੁੰਦਾ ਹੈ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ, 'ਸਤਿਗੁਰੂ ਨਾਨਕ ਦੇਵ ਜੀ ਦਾ ਦਰ ਸਾਰਿਆਂ ਵਾਸਤੇ ਖੁੱਲ੍ਹਾ ਹੈ ਜੋ ਜੀਅ ਆਵੇ ਸੋ ਰਾਜੀ ਜਾਵੇ। ਜੈਸੀ ਕੋਈ ਮਨ ਵਿਚ ਭਾਵਨਾ ਏਥੇ ਲੈ ਕੇ ਆਉਂਦਾ ਹੈ ਤੈਸਾ ਹੀ ਫਲ ਪਾਉਂਦਾ ਹੈ। ਅਸਾਂ ਨੂੰ ਕਿਸੇ ਤਰ੍ਹਾਂ ਦਾ ਨਾ ਖਤਰਾ ਹੈ ਨਾ ਭੈਅ। ਇਸ ਦਰ ਉਤੇ ਬਾਦਸ਼ਾਹ

ਵੀ ਆਉਂਦੇ ਹਨ ਤੇ ਕੰਗਾਲ ਵੀ।'

ਇਹ ਸੁਣ ਕੇ ਰਾਜਪੂਤ ਖੁਸ਼ੀ-ਖੁਸ਼ੀ ਵਾਪਸ ਚਲਿਆ ਗਿਆ ਤੇ ਉਸ ਨੇ ਕਹਿਲੂਰ ਰਾਜ ਦੀ ਰਾਜਧਾਨੀ ਵਿਚ ਪੁੱਜ ਕੇ ਰਾਜੇ ਭੀਮ ਚੰਦ ਨੂੰ ਸਾਰੀ ਗੱਲ ਦੱਸ ਦਿੱਤੀ। ਗੱਲ ਦੱਸਣ ਤੋਂ ਬਿਨਾਂ ਉਸ ਨੇ ਸਤਿਗੁਰੂ ਜੀ ਦਾ ਪ੍ਰਤਾਪ, ਚੜ੍ਹਾਵਾ, ਸੰਗਤਾਂ ਦਾ ਆਉਣਾ ਜਾਣਾ ਤੇ ਕਿਲ੍ਹਿਆਂ ਦੀਆਂ ਵਿਉਂਤਾਂ ਆਦਿਕ ਦਾ ਪਤਾ ਜੋ ਕੀਤਾ ਹੋਇਆ ਸੀ, ਉਹ ਵੀ ਬਿਆਨ ਕੀਤਾ। ਉਸਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਨੇ ਉਸ ਨੂੰ ਸਿਰੋਪਾਉ ਦੇ ਕੇ ਤੋਰਿਆ ਹੈ। ਸਤਿਗੁਰੂ ਜੀ ਚੰਗੇ ਮਹਾਂ ਪੁਰਖ ਹਨ।

ਰਾਜਦੂਤ ਰੂਪ ਵਜ਼ੀਰ ਦੀਆਂ ਗੱਲਾਂ ਸੁਣ ਕੇ ਭੀਮ ਚੰਦ ਦਾ ਮਨ ਹੋਰ ਖਿਚਿਆ ਗਿਆ। ਉਸਨੇ ਉਸ ਵੇਲੇ ਹੁਕਮ ਦਿੱਤਾ ਕਿ ਜਿੰਨੀ ਛੇਤੀ ਹੋਵੇ ਤਿਆਰੀ ਕੀਤੀ ਜਾਵੇ। ਉਹ ਉਸ ਦਿਨ ਅਨੰਦਪੁਰ ਪੁਜਣਾ ਚਾਹੁੰਦਾ ਹੈ। ਰਾਜੇ ਦੀ ਆਗਿਆ ਦਾ ਪਾਲਣ ਉਸੇ ਵੇਲੇ ਹੋ ਗਿਆ। ਘੋੜੇ ਤੇ ਸਵਾਰ ਹੋ ਕੇ ਨਾਲ ਥੋੜ੍ਹੇ ਜਹੇ ਜਵਾਨ ਲੈ ਕੇ ਭੀਮ ਚੰਦ ਅਨੰਦਪੁਰ ਪੁੱਜਾ। ਮਸੰਦਾਂ ਤੇ ਮੇਵੜਿਆਂ ਨੇ ਉਸਦਾ ਸਵਾਗਤ ਕੀਤਾ। ਸਾਰੀ ਗੱਲ ਦਾ ਪਤਾ ਕਰ ਕੇ ਕਿ ਰਾਜੇ ਨੇ ਕਿਉਂ ਦਰਸ਼ਨ ਦਿਤੇ ਹਨ? ਚੰਗੀ ਥਾਂ ਡੇਰਾ ਲਵਾਇਆ ਤੇ ਦੱਸਿਆ ਕਿ ਉਸੇ ਦਿਨ ਸ਼ਾਮ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਣਗੇ, ਉਸ ਵੇਲੇ ਸਾਹਿਬ ਸ਼ਿਕਾਰ ਖੇਡਣ ਗਏ ਹੋਏ ਸਨ।

ਰਹਿਰਾਸ ਤੋਂ ਪਹਿਲਾਂ ਸਤਿਗੁਰੂ ਜੀ ਬਾਹਰੋਂ ਆਏ। ਸਿੱਖ ਸੰਗਤ ਦਰਸ਼ਨ ਕਰਨ ਵਾਸਤੇ ਰਾਹ ਵਿਚ ਖਲੋਤੀ ਹੋਈ ਸੀ। ਅਨੰਦਪੁਰ ਦੇ ਵਾਸੀ, ਨਰ ਨਾਰੀ ਤੇ ਬਾਲ ਦਰਸ਼ਨ ਕਰਨ ਵਾਸਤੇ ਕੋਠਿਆਂ ਤੇ ਚੜ੍ਹ ਕੇ ਖਲੋਤੇ ਹੋਏ ਸਨ। ਸਾਹਿਬ ਬਾਹਰੋਂ ਆ ਰਹੇ ਸਨ ਤੇ ਇਕ ਚੰਗੇ ਜਲੂਸ ਦੀ ਸ਼ਕਲ ਵਿੱਚ ਸਨ। ਅਗੇ ਅਗੇ ਰਣਜੀਤ ਨਗਾਰਾ ਵੱਜਦਾ ਆਉਂਦਾ ਸੀ ਤੇ ਪਿਛੇ ਕੁਝ ਘੋੜ ਸਵਾਰ ਸਨ। ਵਿਚਾਲੇ ਸਤਿਗੁਰੂ ਜੀ ਪ੍ਰਸਾਦੀ ਹਾਥੀ ਉਤੇ ਸਵਾਰ ਸਨ। ਹਾਥੀ ਦੇ ਪਿਛੇ-ਪਿਛੇ ਕੁੰਢੀਆਂ ਮੁੱਛਾਂ ਵਾਲੇ ਸੂਰਬੀਰ ਯੋਧੇ ਘੋੜਿਆਂ ਉਤੇ ਸਵਾਰ ਸਨ। ਹਰ ਇਕ ਦੇ ਚੇਹਰੇ ਉਤੇ ਲਾਲੀਆਂ ਭਖਦੀਆਂ ਸਨ। ਕਾਬਲ ਤੇ ਕੰਧਾਰ ਦੇ ਉੱਚੇ ਘੋੜੇ ਜਿਨ੍ਹਾਂ ਦੀਆਂ ਟਾਪਾਂ ਨਾਲ ਧਰਤੀ ਥਰਥਰਾਂਦੀ ਸੀ, ਸੁੰਦਰ ਲਿਬਾਸ, ਗੋਲ ਦਸਤਾਰੇ ਆਦਿਕ ਦੇਖ ਕੇ ਭੀਮ ਚੰਦ ਦਾ ਤਾਂ ਸਾਹ ਉਤਾਂਹ ਹੀ ਰਹਿ ਗਿਆ। ਜੈਸਾ ਪ੍ਰਤਾਪ ਉਸ ਨੇ ਸਤਿਗੁਰੂ ਜੀ ਦਾ ਦੇਖਿਆ ਵੈਸਾ ਤਾਂ ਕਿਸੇ ਰਾਜੇ ਦਾ ਵੀ ਨਹੀਂ ਸੀ।

ਲੋਕ ਰਾਹ ਵਿੱਚ ਅੱਖਾਂ ਵਿਛਾਉਂਦੇ ਸਨ। ਹਰ ਇਕ ਪੁਰਖ ਨਵੇਂ ਹੀ ਉਤਸ਼ਾਹ ਪ੍ਰੇਮ ਤੇ ਚਾਅ ਨਾਲ ਮਸਤ ਸੀ, ਇਸਤ੍ਰੀਆਂ ਦੀਵਾਨੀਆਂ ਜਹੀਆਂ ਹੋਈਆਂ ਏਧਰ ਉਧਰ ਫਿਰ ਰਹੀਆਂ ਤੇ ਬਾਹਰੋਂ ਆ ਰਹੇ ਸਤਿਗੁਰੂ ਜੀ ਦੇ ਦਰਸ਼ਨ ਕਰਦੀਆਂ ਹੋਈਆਂ ਚੜ੍ਹਾਵੇ ਚਾੜ੍ਹ ਰਹੀਆਂ ਸਨ। ਪ੍ਰਸਾਦੀ ਹਾਥੀ ਸਭ ਦੇ ਚੜ੍ਹਾਵੇ ਆਪਣੇ ਸੁੰਡ ਨਾਲ ਫੜ ਕੇ ਉਪਰ ਮਹਾਵਤ ਤੇ ਮੇਵੜੇ ਨੂੰ ਫੜਾਈ ਜਾਂਦਾ ਸੀ। ਰਾਜਾ ਭੀਮ ਚੰਦ ਐਸੀ ਸ਼ਰਧਾ ਤੇ ਭਗਤੀ ਦੇਖ ਕੇ ਇਹ ਨਾ ਜਾਣ ਸਕਿਆ ਕਿ ਗੁਰੂ ਜੀ ਇੰਦ੍ਰ ਦਾ ਅਵਤਾਰ ਹਨ ਜਾਂ ਕਿਸੇ ਵੱਡੀ ਰਿਆਸਤ ਦੇ ਰਾਜੇ ਹਨ, ਉਹ ਅੱਖਾਂ ਮਲ-ਮਲ ਤੇ ਝਮਕ-ਝਮਕ ਕੇ ਦੇਖਦਾ ਰਿਹਾ।

ਰਹਿਰਾਸ ਦਾ ਭੋਗ ਪਿਆ। ਭੋਗ ਦੇ ਪਿਛੋਂ ਸ਼ਾਮ ਦਾ ਦੀਵਾਨ ਸੱਜਿਆ। ਉਸ ਦੀਵਾਨ ਵਿਚ ਵਜ਼ੀਰ ਸਮੇਤ, ਰਾਜਾ ਭੀਮ ਚੰਦ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਇਆ। ਵਜ਼ੀਰ ਦੇ ਕਹਿਣ ਤੇ ਨਮਸਕਾਰ ਕੀਤੀ, ਸਤਿਗੁਰੂ ਜੀ ਦੇ ਨੂਰੀ ਚੇਹਰੇ ਦਾ ਪ੍ਰਭਾਵ ਐਸਾ ਪਿਆ ਕਿ ਉਹਦੀਆਂ ਸਤੇ ਸੁਧਾਂ ਭੁਲ ਗਈਆਂ। ਉਹ ਜਿਸ ਪੁਰਸ਼ ਵਲ ਦੇਖਦਾ, ਜਿਸ ਪਾਸੇ ਤੇ ਜਿਸ ਵਸਤੂ ਵਲ ਦੇਖਦਾ ਉਹੋ ਹੀ ਹੈਰਾਨ ਕਰਨ ਵਾਲੀ ਸੀ। ਸਿੰਘਾਸਨ ਦੀ ਚੰਦਨ ਚੌਂਕੀ, ਪੰਜ ਕਲਾ ਸ਼ਸਤ੍ਰ ਅਤੇ ਸਤਿਗੁਰੂ ਜੀ ਦੇ ਬਸਤਰ ਸਭ ਹੈਰਾਨ ਕਰਨ ਵਾਲੇ ਸਨ।

ਸਤਿਗੁਰੂ ਜੀ ਨੇ ਉਸਨੂੰ ਉਪਦੇਸ਼ ਕੀਤਾ। ਸਤਿਗੁਰੂ ਜੀ ਦਾ ਉਪਦੇਸ਼ ਵੀ ਰਾਜੇ ਵਾਸਤੇ ਨਵੀਂ ਗੱਲ ਸੀ। ਐਸਾ ਉਪਦੇਸ਼ ਜੋ ਉਸ ਨੇ ਕਿਸੇ ਹਿੰਦੂ ਪੰਡਤ ਕੋਲੋਂ ਨਹੀਂ ਸੀ ਸੁਣਿਆ। ਸਤਿਗੁਰੂ ਜੀ ਨੇ ਫੁਰਮਾਇਆ—'ਹੇ ਰਾਜਨ! ਦੇਵੀ ਦੇਵਤਿਆਂ ਤੇ ਪੱਥਰਾਂ ਦੀਆਂ ਮੂਰਤੀਆਂ ਦੀ ਪੂਜਾ ਨਹੀਂ ਕਰਨੀ ਚਾਹੀਦੀ। ਪੂਜਾ ਸਿਰਫ ਅਕਾਲ ਪੁਰਖ ਦੀ ਹੋ ਸਕਦੀ ਹੈ। ਜੋ ਜਨਮ ਮਰਨ ਤੋਂ ਰਹਿਤ ਹੈ, ਜੇਹੜਾ ਜਗਤ ਦਾ ਕਰਤਾ ਹਰਤਾ ਹੈ। ਜੇਹੜਾ ਦੇਵੀ ਦੇਵਤਿਆਂ, ਅਵਤਾਰਾਂ, ਰਾਜਿਆਂ ਮਹਾਰਾਜਿਆਂ ਤੇ ਬਲੀ ਬਹਾਦਰਾਂ ਦੇ ਕਾਲ ਨੂੰ ਹੱਥ ਵਿਚ ਰੱਖਦਾ ਹੈ। ਪਰਬਤ, ਬਨਾਸਪਤੀ, ਨਦੀਆਂ, ਦਰਿਆ, ਜੀਵ ਜੰਤੂ ਸਭ ਉਹਦੀ ਇੱਛਾ ਦੀ ਕ੍ਰਿਤ ਹੈ। ਜੇਹੜਾ ਮਨੁੱਖ ਹਰ ਪ੍ਰਕਾਰ ਦੇ ਲਾਲਚ ਤੇ ਹੰਕਾਰ ਨੂੰ ਤਿਆਗ ਕੇ ਅਕਾਲ ਪੁਰਖ ਦਾ ਭੈਅ ਰੱਖਦਾ ਹੋਇਆ ਉਸਨੂੰ ਧਿਆਉਂਦਾ ਹੈ ਉਸ ਦੀ ਜ਼ਰੂਰੀ ਕਲਿਆਣ ਹੁੰਦੀ ਹੈ। ਅਕਾਲ ਪੁਰਖ ਤੋਂ ਬਿਨਾਂ ਕਿਸੇ ਦਾ ਭੈ ਨਹੀਂ ਮੰਨਣਾ ਚਾਹੀਦਾ। ਪੱਥਰਾਂ ਦੀ ਪੂਜਾ ਕਰਨ ਵਾਲਿਆਂ ਦੀ ਬੁਧੀ ਵੀ ਪੱਥਰ ਰੂਪ ਹੋ ਜਾਂਦੀ ਹੈ। ਇਸ ਤਰ੍ਹਾਂ

ਦੇ ਉਪਦੇਸ਼ ਦੇ ਨਾਲ ਨਾਲ ਸਤਿਗੁਰੂ ਜੀ ਨੇ ਆਪਣੀ ਬਾਣੀ ਵੀ ਸੁਣਾਈ। ਬਾਣੀ ਨੂੰ ਸੁਣਕੇ ਉਹ ਪ੍ਰਸੰਨ ਹੋਇਆ। ਪਰ ਸਦੀਆਂ ਦੀ ਮੈਲ ਉਹਦੇ ਹਿਰਦੇ ਉਤੇ ਜੰਮੀ ਹੋਈ ਸੀ ਉਹ ਮਾਯਾਵਾਦੀ ਪੁਰਖ ਸੀ। ਉਹ ਜਨਮ ਜਨਮ ਦੀ ਮੈਲ ਭਲਾ ਘੜੀ ਪਲ ਦੀ ਸੰਗਤ ਨਾਲ ਕਿਵੇਂ ਲੱਥੇ ? ਨਾਲੇ ਹਰ ਵਸਤੂ ਨੂੰ ਦੇਖ-ਦੇਖ ਦੇ ਉਹਦੇ ਮਨ ਵਿਚ ਈਰਖਾ ਤੇ ਲਾਲਚ ਆਉਂਦਾ ਜਾਂਦਾ ਸੀ। ਈਰਖਾ ਤੇ ਲਾਲਚ ਮਨੁੱਖ ਆਤਮਾ ਨੂੰ ਮਲੀਨ ਕਰਦੇ ਹਨ।

ਅੰਤਰਜਾਮੀ ਘਟ-ਘਟ ਦੀ ਜਾਨਣਹਾਰ ਸਤਿਗੁਰੂ ਜੀ ਨੇ ਰਾਜੇ ਭੀਮ ਚੰਦ ਦੀ ਮਾਨਸਿਕ ਦਸ਼ਾ ਨੂੰ ਜਾਣ ਲਿਆ। ਸਾਹਿਬਾਂ ਨੇ ਉਸ ਨੂੰ ਸਮਝਾਉਣ ਬਦਲੇ ਇਉਂ ਫੁਰਮਾਇਆ—

*ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ,*
*ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ ॥*
*ਬਡੇ ਬਡੇ ਰਾਜਨ ਕੇ ਦਾਬਿਤ ਫਿਰਤਿ ਦੇਸ,*
*ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤ ਹੈਂ॥*
*ਮਾਨ ਸੇ ਮਹੀਪ ਔ ਦਿਲੀਪ ਕੈ ਸੇ ਛਤ੍ਰਧਾਰੀ,*
*ਬਡੋ ਅਭਿਮਾਨ ਭੁਜਦੰਡ ਕੋ ਕਰਤ ਹੈਂ॥*
*ਦਾਰਾ ਸੇ ਦਿਲੀਸਰ ਦ੍ਰੁਜੋਧਨ ਸੇ ਮਾਨਧਾਰੀ,*
*ਭੋਗ ਭੋਗ ਭੂਮਿ ਅੰਤ ਭੂਮਿ ਮੈ ਮਿਲਤ ਹੈਂ ॥੮॥੭੮॥*
*ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ,*
*ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ॥*
*ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ,*
*ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ॥*
*ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ,*
*ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ॥*
*ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ,*
*ਏਕ ਭਾਵਨਾ ਬਿਹੀਨ ਕੈਸੇ ਪਾਵੇ ਜਗਦੀਸ ਕੌ ॥੯॥੭੯॥*

*(ਅਕਾਲ ਉਸਤਤ)*

ਭੀਮ ਚੰਦ ਰਾਜੇ ਨੂੰ ਤਿਸ ਦਾ ਪ੍ਰਮਾਰਥ ਸਮਝਾਉਂਦਿਆਂ ਹੋਇਆਂ ਕਿਹਾ—

'ਹੇ ਰਾਜਨ ! ਜੋਗੀ ਹੋਵੇ ਜਾਂ ਜਤੀ, ਬ੍ਰਹਮਚਾਰੀ ਜਾਂ ਮਹਾਰਾਜਾ, ਮਹਾਰਾਜਾ ਵੀ ਐਸਾ ਹੋਵੇ (ਜਿਸ ਦਾ ਛਤ੍ਰ ਕਈਆਂ ਕੋਹਾਂ ਵਿਚ ਖਿਲਰਿਆ ਹੋਵੇ) ਮਹਾਨ ਵਡੇ ਰਾਜੇ ਜੋ ਦੂਸਰੇ ਰਾਜਿਆਂ ਦੇ ਦੇਸਾਂ ਨੂੰ ਮਲਦੇ ਫਿਰਦੇ ਹਨ, ਬਿਗਾਨੇ ਧਨ ਨੂੰ ਆਪਣਾ ਬਣਾਉਂਦੇ ਹਨ, ਪਰਬਤਾਂ ਵਰਗੇ ਹੌਂਸਲਿਆਂ ਵਾਲੇ ਦਲੀਪ ਵਰਗੇ ਮਹਾਰਾਜੇ, ਬਡੇ ਬਡੇ ਹੰਕਾਰੀਆਂ ਨੂੰ ਭੰਨ ਦੇਣ ਵਾਲੇ ਬਲੀ, ਦਾਰੇ ਤੇ ਦੁਰਜੋਧਨ ਵਰਗੇ ਵੀ ਹੋ ਗਏ ਪਰ ਜੇ ਸੋਚੀਏ ਤਾਂ ਰਾਜਨ ! ਸਾਰੇ ਭੋਗ ਭੋਗਦੇ ਹੋਏ ਧਰਤੀ ਵਿਚ ਹੀ ਖਪਤ ਹੋ ਗਏ । ਕਾਲ ਨੇ ਸਾਰਿਆਂ ਨੂੰ ਖਾ ਲਿਆ ।

ਹੇ ਰਾਜਨ ! ਪੋਸਤੀਆਂ ਵਾਂਗ, ਤੋਪਚੀ, ਫੌਜੀ ਜਿਨ੍ਹਾਂ ਨੂੰ ਸਿਰ ਨਿਵਾਉਂਦੇ ਹਨ ਤੇ ਗਿਣਤੀ ਨਹੀਂ ਆਉਂਦੀ ਉਹ ਵੀ ਨਹੀਂ ਰਹੇ ਉਹ ਕਿਥੇ ਹਨ ? ਜਿਹੜੇ ਵੱਡੇ ਵੱਡੇ ਪਹਿਲਵਾਨ ਸਨ ਤੇ ਨਿਤ ਡੰਡ ਬੈਠਕਾਂ ਕਢਿਆ ਕਰਦੇ ਸਨ ? ਉਹ ਤਪੱਸਵੀ ਜਿਹੜੇ ਇਕ ਲੱਤ ਦੇ ਭਾਰ ਖਲੋ ਕੇ ਹੰਕਾਰ ਨਾਲ ਕਿਹਾ ਕਰਦੇ ਸਨ—'ਅਸੀਂ ਘੋਰ ਤਪੱਸਿਆ ਕਰ ਰਹੇ ਹਾਂ ।' ਉਹ ਜੋਗੀ ਵੀ ਨਹੀਂ ਦਿਸਦੇ ਜੋ ਪੁਠੇ ਲਮਕ ਕੇ ਤਪੱਸਿਆ ਕਰਦੇ ਕਿਉਂਕਿ ਉਨ੍ਹਾਂ ਦੇ ਮਨ ਤੋਂ ਹੰਕਾਰ ਦੂਰ ਨਹੀਂ ਸੀ ਹੋਇਆ। ਸਾਰੇ ਹੀ ਕਾਮਨਾ ਦੇ ਗੁਲਾਮ ਰਹਿੰਦੇ ਸਨ ਤੇ ਭਾਵਨਾ ਤੋਂ ਬਿਨਾਂ ਉਹ ਕਦੀ ਪ੍ਰਮਾਤਮਾ ਨੂੰ ਨਹੀਂ ਪਾ ਸਕਦੇ । ਪ੍ਰਭੂ ਓਹੋ ਪਾ ਸਕਦਾ ਹੈ ਜਿਸ ਦੇ ਹਿਰਦੇ ਵਿਚ ਉਹਦੇ ਮਿਲਣ ਦੀ ਸੱਚੀ ਭਾਵਨਾ ਹੋਵੇ । ਕਿਸੇ ਨੂੰ ਹੰਕਾਰ ਨਹੀਂ ਕਰਨਾ ਚਾਹੀਦਾ ਤੇ ਈਰਖਾ ਤੇ ਲਾਲਚ ਦਾ ਤਿਆਗ ਕਰਨਾ ਚਾਹੀਦਾ ਹੈ।'

ਅਗਲੇ ਦਿਨ ਸਤਿਗੁਰੂ ਜੀ ਨੇ ਰਾਜੇ ਭੀਮ ਚੰਦ ਨੂੰ ਉਹ ਸਾਰੀਆਂ ਵਸਤੂਆਂ ਦਿਖਾਈਆਂ ਜੋ ਰਾਜਾ ਰਤਨ ਰਾਇ ਵਲੋਂ ਭੇਟਾ ਕੀਤੀਆਂ ਗਈਆਂ ਸਨ । ਚੰਦਨ ਚੌਕੀ ਦੀਆਂ ਪੁਤਲੀਆਂ ਨੇ ਨਿਰਾਲੀਆਂ ਖੇਡਾਂ ਕੀਤੀਆਂ । ਉਨ੍ਹਾਂ ਖੇਡਾਂ ਨੂੰ ਦੇਖ ਕੇ ਭੀਮ ਚੰਦ ਆਪ ਮੁਹਾਰਾ ਆਖਣ ਲੱਗਾ—'ਵਾਹ ਵਾਹ ਜੀ ਵਾਹ ! ਅਕਲ ਦਾ ਕਮਾਲ ਹੈ ।' ਪ੍ਰਸਾਦੀ ਹਾਥੀ ਦੀ ਸਰੀਰਕ ਸੁੰਦਰਤਾ ਤਾਂ ਮਨਮੋਹਨ ਵਾਲੀ ਸੀ ਉਹਦੀ ਅਕਲ ਦਾ ਜਿਸ ਵੇਲੇ ਦਿਖਾਵਾ ਕੀਤਾ ਗਿਆ ਤਾਂ ਭੀਮ ਚੰਦ ਚੁਪ ਹੀ ਹੋ ਗਿਆ। ਹੈਰਾਨੀ ਨਾਲ ਉਸ ਦੇ ਦੰਦ ਜੁੜ ਗਏ ।

ਭੀਮ ਚੰਦ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਆਪਣੇ ਰਾਜ ਵਲ ਤੁਰ ਪਿਆ । ਸਾਰੇ ਰਾਹ ਸਤਿਗੁਰੂ ਜੀ ਦੇ ਵਡੇ ਪ੍ਰਤਾਪ ਬਾਰੇ ਹੀ ਸੋਚਦਾ ਗਿਆ।

# ੨੮. ਰਾਜੇ ਭੀਮ ਚੰਦ ਦੀ ਖੋਟੀ ਨੀਤ

ਰਾਜਾ ਭੀਮ ਚੰਦ ਆਪਣੇ ਰਾਜ ਭਵਨ ਵਿਚ ਤਾਂ ਪੁੱਜਾ, ਪਰ ਉਹਦਾ ਮਨ ਭਾਰਾ ਸੀ। ਮਨ ਨਿਰਾ ਭਾਰਾ ਹੀ ਨਹੀਂ ਸੀ ਸਗੋਂ ਅਨੰਦਪੁਰ ਹੀ ਰਹਿ ਗਿਆ ਸੀ। ਪ੍ਰਸਾਦੀ ਹਾਥੀ, ਚੰਦਨ ਚੌਂਕੀ ਤੇ ਪੰਜ ਕਲਾ ਹਥਿਆਰ ਨੂੰ ਨਹੀਂ ਸੀ ਭੁਲਿਆ। ਉਹ ਸੀਨਾ ਚੀਰ ਕੇ ਆਖਦਾ—'ਪ੍ਰਸਾਦੀ ਹਾਥੀ, ਪੰਜ ਕਲਾ ਹਥਿਆਰ, ਚੰਦਨ ਚੌਂਕੀ ਤੇ ਤੰਬੂ ਆਦਿਕ ਵਸਤੂਆਂ ਮੇਰੇ ਪਾਸ ਹੋਣੀਆਂ ਚਾਹੀਦੀਆਂ ਹਨ, ਇਕ ਸਾਧ ਕੋਲ ਨਹੀਂ। ਇਹ ਰਾਜਿਆਂ ਕੋਲ ਸੋਭਾ ਦੇਂਦੀਆਂ ਹਨ। ਮੈਂ ਪ੍ਰਾਪਤ ਕਰਾਂਗਾ ਜ਼ਰੂਰ ਪ੍ਰਾਪਤ ਕਰਾਂਗਾ।'

ਉਸ ਨੂੰ ਖਾਣਾ ਪੀਣਾ ਭੁੱਲ ਗਿਆ। ਰਾਤ ਨੂੰ ਨੀਂਦ ਨਾ ਪਈ, ਜੇ ਕਦੀ ਅੱਖ ਲਗੀ ਵੀ ਤਾਂ ਉਹਨਾਂ ਵਸਤੂਆਂ ਦੇ ਹੀ ਦਰਸ਼ਨ ਹੁੰਦੇ ਰਹੇ। ਉਸ ਨੇ ਵਜ਼ੀਰ ਨੂੰ ਕੋਲ ਸੱਦਿਆ। ਜਦੋਂ ਵਜ਼ੀਰ ਆਇਆ ਤਾਂ ਉਸ ਪਾਸ ਭੀਮ ਚੰਦ ਨੇ ਆਪਣੇ ਮਨ ਦੀ ਵਿਆਕੁਲਤਾ ਨੂੰ ਪ੍ਰਗਟ ਕੀਤਾ ਤੇ ਅੰਤ ਵਿਚ ਕਿਹਾ—

*ਜੇਕਰ ਸਭ ਵਸਤੂ ਨਹਿ ਪਾਵੋ ॥ ਜਿਯੋ ਕਰ ਕੁੰਚਰ ਅਨਵਾਵੋ ॥*
*ਪ੍ਰਥਮ ਕਰੌ ਛਲ ਬੁਧ ਬਲ ਪਾਇ ॥ ਬਿਨਾਂ ਬਖੇਰੇ ਪਹੁੰਚਹਿ ਆਇ ॥*
*ਕਿਸੀ ਬਹਾਨੇ ਕਰਹੁ ਜਾਚੇ ॥ ਭਲੋ ਪੁਰਖ ਆਵਹਿ ਦਿਗ ਤਾਚੇ ॥*
*ਜਿਉਂ ਕਿਉਂ ਏਕ ਬਾਰ ਜੇ ਪਾਵੌਂ ॥ ਫਿਰ ਨ ਦੈਹੇ ਗਜ ਕਰ ਅਪਨਾਵੌਂ ॥*

*(ਸੂਰਜ ਪ੍ਰਕਾਸ਼)*

'ਦੇਖੋ ਵਜ਼ੀਰ ਜੀ! ਜੇਕਰ ਸਾਰੀਆਂ ਚੀਜ਼ਾਂ ਨਾ ਵੀ ਮਿਲਣ ਤਾਂ ਜਿਵੇਂ ਕਿਵੇਂ ਹਾਥੀ ਜ਼ਰੂਰ ਪ੍ਰਾਪਤ ਕਰ ਲੈਣਾ ਚਾਹੀਦਾ ਹੈ। ਇਨ੍ਹਾਂ ਵਸਤੂਆਂ ਨੂੰ ਪ੍ਰਾਪਤ ਕਰਨ ਵਾਸਤੇ ਪਹਿਲਾਂ ਹੀ ਲੜਾਈ ਕਰਨੀ ਠੀਕ ਨਹੀਂ। ਪਹਿਲਾਂ ਛਲ (ਧੋਖਾ) ਕਰੋ ਕਿਸੇ ਨਾ ਕਿਸੇ ਬਹਾਨੇ ਹਾਥੀ ਲੈ ਆਵੋ। ਜਦੋਂ ਹਾਥੀ ਆ ਜਾਵੇ ਤਾਂ ਵਾਪਸ ਨਾ ਕਰਨਾ ਉਹ ਇਕ ਸਾਧੂ ਅਸਾਂ ਕੋਲੋਂ ਖੋਹ ਨਹੀਂ ਸਕਦਾ, ਕਿਉਂਕਿ ਅਸਾਂ ਕੋਲ ਰਾਜ ਬਲ ਹੈ। ਮੁਗਲ ਬਾਦਸ਼ਾਹ ਦੀ ਹਮਾਇਤ ਹੈ। ਬਹੁਤਾ ਉਰਾ ਪਰਾ ਕਰੇ ਤਾਂ ਮਾਖੋਵਾਲੋਂ ਕੱਢ ਦੇਵਾਂਗੇ ਤੇ ਜਾਇਦਾਦ ਸਾਰੀ ਮੁਲ ਲਵਾਂਗੇ, ਸੋਚੋ ਬਹਾਨਾ ਕੀ ਕੀਤਾ ਜਾਵੇ ?'

ਸਿਆਣਾ ਵਜ਼ੀਰ ਭੀਮ ਚੰਦ ਦੀ ਜ਼ਬਾਨੋਂ ਉਪਰੋਕਤ ਲੰਮਾ ਬਿਆਨ ਸੁਣ ਕੇ

ਘਬਰਾ ਗਿਆ। ਉਹ ਸਤਿਗੁਰੂ ਜੀ ਉਪਰ ਮਹਾਨ ਸ਼ਰਧਾ ਰੱਖਦਾ ਸੀ। ਉਹ ਜਾਣਦਾ ਸੀ ਭਾਵੇਂ ਸਤਿਗੁਰੂ ਜੀ ਰਾਜੇ ਨਹੀਂ ਪਰ ਉਨ੍ਹਾਂ ਪਾਸ ਰਾਜਿਆਂ ਨਾਲੋਂ ਬਹੁਤੀ ਸ਼ਕਤੀ ਹੈ। ਉਨ੍ਹਾਂ ਦੇ ਸਿੱਖ ਉਹਨਾਂ ਬਦਲੇ ਹਰ ਵਕਤ ਕੁਰਬਾਨ ਹੋਣ ਵਾਸਤੇ ਤਿਆਰ ਰਹਿੰਦੇ ਹਨ। ਸਾਹਿਬ ਰਿਧੀਆਂ ਸਿਧੀਆਂ ਦੇ ਮਾਲਕ ਤੇ ਆਪ ਪ੍ਰਮੇਸ਼ਰ ਹਨ। ਪ੍ਰਮੇਸ਼ਰ ਨਾਲ ਧੋਖਾ ਕਰਨਾ ਔਖਾ ਹੈ। ਉਹ ਤਾਂ ਹਰ ਇਕ ਦੇ ਹਿਰਦੇ ਦੀਆਂ ਜਾਣਦੇ ਹਨ ਦੂਸਰੇ ਪਾਸੇ ਵਜੀਰ ਭੀਮ ਚੰਦ ਦੀ ਜ਼ਿੱਦ ਨੂੰ ਵੀ ਜਾਣਦਾ ਸੀ। ਉਹ ਦੋਂਹ ਪਾਸੋਂ ਫਸ ਗਿਆ। ਝਿਜਕ ਕੇ ਬੋਲਿਆ, 'ਰਾਜਨ ਜੋ ਕੁਝ ਤੁਸੀਂ ਸੋਚ ਰਹੇ ਹੋ ਇਹ ਕੁਝ ਸੋਚਣਾ ਨਹੀਂ ਚਾਹੀਦਾ। ਐਸੇ ਮਹਾਂ ਪੁਰਖ ਨਾਲ ਧੋਖਾ ਕਰਨਾ ਕਠਿਨ ਹੈ। ਜੇ ਧੋਖਾ ਕਰਨ ਵਿਚ ਕਾਮਯਾਬ ਹੋ ਵੀ ਜਾਈਏ ਤਾਂ ਬਹੁਤ ਮਹਿੰਗਾ ਪਵੇਗਾ।'

'ਦੇਖੋ! ਜੋ ਮੈਂ ਕਹਿ ਰਿਹਾ ਹਾਂ ਸੋ ਹੋ ਕੇ ਰਹੇਗਾ। ਮੈਂ ਜ਼ਰੂਰ ਉਹਨਾਂ ਵਸਤੂਆਂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹਾਂ, ਹੇਰਾ ਫੇਰੀ ਕਰਨ ਦੀ ਲੋੜ ਨਹੀਂ ਤੁਸੀਂ ਜਾਓ ਤੇ ਕਹੋ ਕਿ ਰਾਜਾ ਅਜਮੇਰ ਚੰਦ (ਭੀਮ ਚੰਦ ਦੇ ਪੁੱਤਰ) ਕੁਮਾਰ ਦੀ ਮੰਗਣੀ ਹੈ ਇਸ ਵਾਸਤੇ ਪ੍ਰਸਾਦੀ ਹਾਥੀ ਤੇ ਚੰਦਨ ਦੀ ਚੌਂਕੀ ਦੀ ਸਾਨੂੰ ਲੋੜ ਹੈ।

'ਪਰ ਉਹ ਸਰਬ ਕਲਾ ਸੰਪੂਰਨ ਹਨ, ਉਹ ਪਹਿਲਾਂ ਹੀ ਜਾਣ ਜਾਣਗੇ ਕਿ ਉਹਨਾਂ ਨਾਲ ਹੱਥ ਫੇਰੀ ਤੇ ਜ਼ਬਾਨ ਫੇਰੀ ਕਰ ਰਹੇ ਹਨ। ਉਹ ਚੀਜ਼ ਨਹੀਂ ਦੇਣਗੇ।' ਵਜ਼ੀਰ ਨੇ ਉੱਤਰ ਦਿੱਤਾ।

ਐਨੇ ਉਹ ਪ੍ਰਮੇਸ਼ਰ ਨੇ ਜੋ ਅਸਾਡੇ ਮਨਾਂ ਦੀਆਂ ਬੁਝ ਲੈਣਗੇ? ਗੱਲ ਕਰੋ ਕੋਈ ਅਕਲ ਦੀ। ਐਵੇਂ ਨਾ ਡਰੋ। ਕਿਤੇ ਨਹੀਂ ਉਹ ਤੁਹਾਨੂੰ ਮੂੰਹ ਪਾ ਲੈਂਦਾ। ਅਜੇ ਕੱਲ ਦਾ ਬੱਚਾ ਹੈ, ਤੁਸੀਂ ਪੁਰਾਣੇ ਨੀਤੀ ਵੇਤਾ ਹੋ। ਸਮੇਂ ਦੀਆਂ ਕਈ ਤਰ੍ਹਾਂ ਦੀਆਂ ਠੰਢਾਂ ਤੱਤਾਂ ਤੁਸੀਂ ਦੇਖੀਆਂ ਹੋਈਆਂ ਹਨ। ਘਾਬਰੋ ਨਾ। ਭੀਮ ਚੰਦ ਨੇ ਆਪਣੀ ਜ਼ਿੱਦ ਨਾ ਛੱਡੀ, ਆਖਰ ਫੈਸਲਾ ਹੋ ਗਿਆ ਕਿ ਵਜ਼ੀਰ ਅਨੰਦਪੁਰ ਜਾਵੇਗਾ ਤੇ ਪ੍ਰਸਾਦੀ ਹਾਥੀ ਸਤਿਗੁਰੂ ਜੀ ਪਾਸੋਂ ਮੰਗਣ ਦਾ ਯਤਨ ਕਰੇਗਾ।

ਵਜ਼ੀਰ ਨੂੰ ਪੱਕਿਆਂ ਕਰਕੇ ਅਨੰਦਪੁਰ ਵਲ ਤੋਰ ਦਿੱਤਾ। ਨੇਕ ਦਿਲ ਵਜ਼ੀਰ ਦੀ ਆਤਮਾ ਡਰਦੀ ਸੀ ਕਿ ਉਹ ਇਕ ਮਹਾਂ ਪੁਰਖ ਪਾਸ ਝੂਠ ਕਿਵੇਂ ਬੋਲੇਗਾ ਪਰ ਦੂਸਰੇ ਪਾਸੇ ਭੀਮ ਚੰਦ ਦੇ ਗੁੱਸੇ ਦਾ ਸ਼ਿਕਾਰ ਵੀ ਨਹੀਂ ਸੀ ਹੋਣਾ ਚਾਹੁੰਦਾ। ਸੱਪ ਦੇ ਮੂੰਹ ਕੋਹੜ ਕਿਰਲੀ ਵਾਲੀ ਗੱਲ ਸੀ, ਜੇ ਉਹ ਖਾਵੇ ਤਾਂ ਅੰਨ੍ਹਾ ਜੇ ਛੱਡੇ

ਤਾਂ ਕੋਹੜੀ। ਮਨ ਨਾਲ ਕਈ ਵਿਉਂਤਾਂ ਸੋਚਦਾ ਹੋਇਆ ਉਹ ਅਨੰਦਪੁਰ ਦੀ ਜੂਹ ਵਿਚ ਪਹੁੰਚ ਹੀ ਗਿਆ। ਨਦੀ ਪਾਰ ਕਰਨ ਲੱਗਿਆਂ ਉਹਦੀ ਆਤਮਾ ਦਹਿਲ ਗਈ। ਅੰਦਰੋਂ ਅਵਾਜ਼ ਆਈ—'ਸਤਿਗੁਰੂ ਜੀ ਦੇ ਚਰਨਾਂ ਵਿਚ ਝੂਠ ਨਹੀਂ ਬੋਲਣਾ ਚਾਹੀਦਾ। ਰਾਜੇ ਨੂੰ ਜਾ ਕੇ ਸਾਫ-ਸਾਫ ਕਹਿ ਦੇਣਾ ਚਾਹੀਦਾ ਹੈ ਕਿ ਇਹ ਕੰਮ ਮੈਥੋਂ ਨਹੀਂ ਹੋ ਸਕਦਾ।' ਪਰ ਉਹ ਪਿਛੇ ਮੁੜ ਨਾ ਸਕਿਆ। ਹੌਲੀ-ਹੌਲੀ ਧੜਕਦੇ ਦਿਲ ਸਤਿਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਹੀ ਪਿਆ।

ਸ਼ਾਮ ਦੇ ਦੀਵਾਨ ਵਿਚ ਹਾਜ਼ਰ ਹੋਇਆ, ਦੋਵੇਂ ਹੱਥ ਜੋੜ ਕੇ ਚਰਨਾਂ ਉਪਰ ਮੱਥਾ ਟੇਕ ਕੇ ਬੈਠ ਗਿਆ। ਸਾਹਿਬਾਂ ਨੇ ਸੁਖ ਸਾਂਦ ਪੁੱਛਣ ਪਿਛੋਂ ਆਉਣ ਦਾ ਕਾਰਨ ਪੁਛਿਆ। ਤਦੋਂ ਵਜ਼ੀਰ ਨੇ ਉੱਤਰ ਦਿੱਤਾ—'ਆਪ ਦੀ ਸਭ ਦਇਆ ਹੈ। ਆਪ ਦੇ ਪ੍ਰਤਾਪ ਅਗੇ ਤਾਂ ਸਾਰੀ ਦੁਨੀਆਂ ਦੇ ਦੇਵੀ ਦੇਵਤੇ ਝੁਕਦੇ ਹਨ। ਬੰਦਿਆਂ ਦਾ ਕੀ ਕਹਿਣਾ ਹੈ। ਅਸਾਡਾ ਰਾਜਾ (ਭੀਮ ਚੰਦ) ਤਾਂ ਆਪ ਦਾ ਤਨੋ ਮਨੋ ਸੇਵਕ ਹੋ ਗਿਆ ਹੈ। ਉਹ ਚਵੀ ਘੰਟੇ ਆਪ ਨੂੰ ਯਾਦ ਰੱਖਣ ਲਗ ਪਿਆ ਹੈ। ਥੋੜ੍ਹੇ ਦਿਨਾਂ ਨੂੰ ਦਰਸ਼ਨ ਕਰਨ ਵਾਸਤੇ ਆਵੇਗਾ। ਆਉਣਾ ਤਾਂ ਉਸਨੇ ਪਹਿਲਾਂ ਹੀ ਸੀ, ਪਰ ਉਹਦੇ ਰਾਜਕੁਮਾਰ ਅਜਮੇਰ ਚੰਦ ਦੀ ਕੁੜਮਾਈ ਹੋਣ ਵਾਲੀ ਹੈ। ਕੁੜਮਈ ਵੀ ਬਹੁਤ ਸ਼ਾਨ ਤੇ ਧੂਮ-ਧਾਮ ਨਾਲ ਹੋਣੀ ਹੈ।'

'ਬਹੁਤ ਖੁਸ਼ੀ ਦੀ ਗੱਲ ਹੈ ਕਿ ਰਾਜਕੁਮਾਰ ਦੀ ਮੰਗਣੀ ਹੋ ਰਹੀ ਹੈ। ਅਸੀਂ ਕੀ ਸੇਵਾ ਜਾਂ ਸਹਾਇਤਾ ਕਰ ਸਕਦੇ ਹਾਂ?' ਸਤਿਗੁਰੂ ਜੀ ਨੇ ਵਜ਼ੀਰ ਦੇ ਮਨੋਭਾਵ ਨੂੰ ਜਾਣਦਿਆਂ ਹੋਇਆਂ ਬਚਨ ਕੀਤਾ। ਜੋ ਕੁਝ ਵਜ਼ੀਰ ਕਹਿਣਾ ਚਾਹੁੰਦਾ ਸੀ, ਉਹ ਕੁਝ ਸਿੱਧਾ ਨਹੀਂ ਸੀ ਕਹਿ ਸਕਦਾ।

'ਸਭ ਕਾਰਜ ਆਪ ਨੇ ਹੀ ਕਰਨੇ ਹਨ ਆਪ ਦੀ ਦਇਆ ਦ੍ਰਿਸ਼ਟੀ ਦੀ ਲੋੜ ਹਰ ਘੜੀ ਰਹਿੰਦੀ ਹੈ। ਆਪ ਤਾਂ ਵਿਸ਼ਨੂੰ ਅਵਤਾਰ ਹੋਏ ਮੇਹਰ ਰਖਣੀ। ਕੋਈ ਭੁੱਲ ਚੁਕ ਹੋ ਜਾਵੇ ਤਾਂ ਖਿਮਾਂ ਕਰਨਾ, ਅਸੀਂ ਪਾਪੀ ਜੀਵ ਸਦਾ ਭੁੱਲਾਂ ਕਰਨ ਵਾਲੇ ਹਾਂ। ਮਲੋ ਮਲੀ ਕੂੜੇ ਕਰਮ ਹੋ ਜਾਂਦੇ ਹਨ। ਰਾਜੇ ਭੀਮ ਚੰਦ ਦੀ ਬੜੀ ਅਧੀਨਗੀ ਤੇ ਸ਼ਰਧਾ ਪ੍ਰੇਮ ਨਾਲ ਬੇਨਤੀ ਹੈ।'

'ਕੈਸੀ ਬੇਨਤੀ ਹੈ?' ਸਤਿਗੁਰੂ ਜੀ ਨੇ ਜਾਣ ਬੁਝ ਕੇ ਮੁਸਕਰਾ ਕੇ ਪੁਛਿਆ।

'ਉਹਨਾਂ ਨੇ ਬੇਨਤੀ ਕੀਤੀ ਹੈ ਕਿ ਰਾਜਕੁਮਾਰ ਅਜਮੇਰ ਚੰਦ ਦੀ ਮੰਗਣੀ ਹੋ ਰਹੀ ਹੈ। ਸਗਾਈ ਤੇ ਮਹਿਮਾਨਾਂ ਨੇ ਆਉਣਾ ਹੈ। ਇਹ ਤਾਂ ਆਪ ਜਾਣਦੇ

ਹੀ ਹੋ ਕਿ ਧੀਆਂ ਵਾਲੇ ਲੜਕੇ ਵਾਲੇ ਘਰ ਦੀ ਬਹੁਤ ਸ਼ਾਨ ਦੇਖਦੇ ਹਨ। ਜਿਡੇ ਸਿਰ ਓਡੀਆਂ ਸਲਾਮਾਂ, ਰਾਜਕੁਮਾਰਾਂ ਦੀਆਂ ਮੰਗਣੀਆਂ ਤੇ ਸ਼ਾਦੀਆਂ ਵੀ ਬਹੁਤ ਖਿਲਾਰ ਵਾਲੀਆਂ ਹੁੰਦੀਆਂ ਹਨ। ਰਾਜਾ ਭੀਮ ਚੰਦ ਚਾਹੁੰਦਾ ਹੈ ਕਿ ਬਣਨ ਵਾਲੇ ਕੁੜਮਾਂ ਨੂੰ ਬਹੁਤ ਸ਼ਾਨ ਦਿਖਾਈ ਜਾਵੇ। ਦਿਖਾਵੇ ਵੀ ਪ੍ਰਭਾਵਸ਼ਾਲੀ ਬਨਾਉਣ ਬਦਲੇ ਉਹਨਾਂ ਨੇ ਬੇਨਤੀ ਕੀਤੀ ਹੈ ਕਿ ਥੋੜ੍ਹੇ ਦਿਨਾਂ ਵਾਸਤੇ ਆਪ ਆਪਣਾ ਪ੍ਰਸਾਦੀ ਹਾਥੀ ਤੇ ਚੰਦਨ ਦੀ ਚੌਂਕੀ ਦੇ ਦੇਵੋ, ਜਦੋਂ ਮਹਿਮਾਨ ਆਉਣਗੇ ਤਦੋਂ ਦਿਖਾਵਾ ਕੀਤਾ ਜਾਵੇਗਾ, ਘੜੀ ਪਲ ਸੋਭਾ ਹੋ ਜਾਵੇਗੀ। ਪ੍ਰਾਹੁਣਿਆਂ ਦੇ ਜਾਣ ਪਿਛੋਂ ਦੋਵੇਂ ਵਸਤੂਆਂ ਵਾਪਸ ਕਰ ਦਿਤੀਆਂ ਜਾਣਗੀਆਂ ਇਹਨਾਂ ਵਸਤੂਆਂ ਦੇ ਮੰਗਣ ਵਿਚ ਕੋਈ ਮਾੜੀ ਨੀਤੀ ਦੀ ਝਲਕ ਨਹੀਂ।'

'ਚੰਗੀ ਤੇ ਮਾੜੀ ਨੀਤ ਬਾਰੇ ਅਸੀਂ ਤਾਂ ਕੁਛ ਸੋਚਦੇ ਹੀ ਨਹੀਂ' ਸਤਿਗੁਰੂ ਜੀ ਨੇ ਬਚਨ ਕੀਤਾ—'ਸਿਰਫ ਇਹ ਗੱਲ ਹੈ ਕਿ ਜੋ ਵਸਤੂ ਗੁਰੂ ਘਰ ਵਿਚ ਆਉਂਦੀ ਹੈ, ਜੋ ਕੋਈ ਚੜ੍ਹਾਵਾ ਚੜ੍ਹਦਾ ਹੈ ਉਹ ਗੁਰ-ਗੱਦੀ ਨੂੰ ਆਉਂਦਾ ਹੈ। ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਪ੍ਰਮੇਸ਼ਰ ਦੀ ਮੇਹਰ ਨਾਲ ਅਮਰ ਹੈ, ਗੁਰੂ-ਗੱਦੀ ਦੀ ਮਾਲਕੀ ਅਸਾਂ ਦੀ ਮਾਲਕੀ ਨਹੀਂ, ਅਸੀਂ ਤਾਂ ਗੁਰੂ-ਗੱਦੀ ਦੇ ਸੇਵਕ ਹਾਂ। ਅਸਲ ਗੱਲ ਇਹ ਹੈ ਕਿ ਗੁਰ ਗੱਦੀ ਦੀ ਭੇਟ ਹੋਈ ਕੋਈ ਵਸਤੂ ਗੁਰੂ ਘਰ ਤੋਂ ਬਾਹਰ ਨਹੀਂ ਜਾ ਸਕਦੀ। ਭੇਟਾ ਕਰਨ ਵਾਲੇ ਦੀ ਵੀ ਇਹੋ ਸ਼ਰਧਾ ਹੈ। ਪ੍ਰਸਾਦੀ ਹਾਥੀ ਤੇ ਚੰਦਨ ਚੌਂਕੀ, ਪੰਜ ਕਲਾ ਸ਼ਸਤ੍ਰ ਇਹ ਸਭ ਕੁਝ ਕਾਮ ਰੂਪ ਦੀ ਰਾਣੀ ਤੇ ਉਸ ਦਾ ਸਪੁੱਤ੍ਰ ਰਾਜਾ ਰਤਨ ਰਾਇ ਭੇਟਾ ਕਰ ਗਏ ਹਨ। ਉਹਨਾਂ ਦੀ ਵੀ ਇਹੋ ਇੱਛਾ ਸੀ ਕਿ ਇਹ ਵਸਤੂਆਂ ਗੁਰੂ ਘਰ ਤੋਂ ਬਾਹਰ ਨਾ ਜਾਣ ਇਸ ਵਾਸਤੇ ਇਹ ਵਸਤੂਆਂ ਦੇਣੀਆਂ ਕਠਿਨ ਹਨ।'

ਵਜ਼ੀਰ ਨੂੰ ਜੋ ਉੱਤਰ ਮਿਲਣ ਦੀ ਆਸ ਸੀ ਉਹੋ ਹੀ ਉੱਤਰ ਮਿਲਿਆ। ਗੁਰੂ ਜੀ ਜਾਣ ਗਏ ਕਿ ਰਾਜਾ ਭੀਮ ਚੰਦ ਨੇਕ ਨੀਤੀ ਨਾਲ ਇਹ ਵਸਤੂਆਂ ਨਹੀਂ ਮੰਗ ਰਿਹਾ ਉਹ ਧੋਖਾ ਕਰਨਾ ਚਾਹੁੰਦਾ ਹੈ। ਪੱਥਰ ਪੂਜ ਨੂੰ ਕੀ ਪਤਾ ਕਿ ਅਕਾਲ ਪੁਰਖ ਦੇ ਸੇਵਕ ਨਿਰਭੈ ਤੇ ਨਿਰਮਲ ਆਤਮਾ ਹੁੰਦੇ ਹਨ। ਵਜ਼ੀਰ ਨੰਦ ਚੰਦ ਨੇ ਮਾਲਕ ਭੀਮ ਚੰਦ ਦੇ ਹੁਕਮ ਨੂੰ ਪੂਰਾ ਕਰਨ ਵਾਸਤੇ ਕਿਹਾ—'ਰਾਜਾ ਜੀ ਨੇ ਤਾਂ ਮੈਨੂੰ ਪੱਕੀ ਕਰਕੇ ਭੇਜਿਆ ਸੀ ਕਿ ਜ਼ਰੂਰ ਹਾਥੀ ਲੈ ਕੇ ਹੀ ਆਉਣਾ।' ਮੈਂ ਫਿਰ ਕੀ ਉੱਤਰ ਜਾ ਕੇ ਦੇਵਾਂਗਾ।

'ਇਹੋ ਉੱਤਰ ਕਿ ਗੁਰੂ ਘਰੋਂ ਕੋਈ ਵਸਤੂ ਤੁਸਾਂ ਨੂੰ ਨਹੀਂ ਮਿਲ ਸਕਦੀ।' ਸਤਿਗੁਰੂ ਜੀ ਨੇ ਨਿਰਭੈਤਾ ਨਾਲ ਉੱਤਰ ਦਿੱਤਾ।

ਵਜ਼ੀਰ ਨੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਸਤਿਗੁਰੂ ਜੀ ਦੇ ਦਰਬਾਰ ਵਿਚੋਂ ਤੁਰ ਪਿਆ। ਇਕ ਮੰਜ਼ਲ ਵਿਚ ਭੀਮ ਚੰਦ ਕੋਲ ਜਾ ਪੁੱਜਾ। ਅਗੇ ਭੀਮ ਚੰਦ ਬੇਚੈਨ ਬੈਠਾ ਸੀ। ਉਸਨੇ ਜਦੋਂ ਵਜ਼ੀਰ ਨੂੰ ਉਦਾਸ ਤੇ ਇਕੱਲਾ ਦੇਖਿਆ ਤਾਂ ਉਹ ਸਮਝ ਗਿਆ ਕਿ ਸਤਿਗੁਰੂ ਜੀ ਨੇ ਵਸਤੂਆਂ ਨਹੀਂ ਦਿਤੀਆਂ, ਹਾਥੀ ਨਹੀਂ ਆਇਆ। ਫਿਰ ਵੀ ਉਸਨੇ ਪੁਛਿਆ—'ਕਿਉਂ ਕੀ ਉੱਤਰ ਲਿਆਇਆ ਹੈਂ ?'

'ਸਤਿਗੁਰੂ ਜੀ ਨੇ ਬਚਨ ਕੀਤਾ ਹੈ ਗੁਰ ਗੱਦੀ ਭੇਟਾ ਕੀਤੀ ਹੋਈ ਕੋਈ ਵਸਤੂ ਘਰੋਂ ਬਾਹਰ ਕਿਸੇ ਵਾਸਤੇ ਨਹੀਂ ਦਿੱਤੀ ਜਾ ਸਕਦੀ।' ਵਜ਼ੀਰ ਨੇ ਉੱਤਰ ਦਿਤਾ।

'ਇਸਦਾ ਸਿੱਧਾ ਤੇ ਸਾਫ ਮਤਲਬ ਹੈ ਕਿ ਉਹ ਕੋਈ ਚੀਜ਼ ਨਹੀਂ ਦੇਣਗੇ।'

'ਬਿਲਕੁਲ ਨਹੀਂ।'

'ਬਹੁਤ ਅੱਛਾ! ਮੇਰਾ ਨਾਮ ਵੀ ਭੀਮ ਚੰਦ ਹੈ, ਮੇਰੇ ਕ੍ਰੋਧ ਦਾ ਸ਼ਿਕਾਰ ਹੋ ਕੇ ਕੋਈ ਬਚ ਨਹੀਂ ਸਕਦਾ। ਇਕ ਸਾਧੂ ਨਾਲੇ ਸਾਡੀ ਜੂਹ ਵਿਚ ਰਹੇ, ਨਾਲੇ ਆਕੜੇ, ਨਾਲੇ ਹਿੰਦੂ ਧਰਮ ਦੀ ਵਿਰੋਧਤਾ ਕਰੇ, ਨਿੱਕੀਆਂ ਜਾਤਾਂ ਵਾਲਿਆਂ ਦਾ ਤਾਂ ਆਦਰ-ਸਤਿਕਾਰ ਕਰੇ ਪਰ ਅਸਾਂ ਰਾਜਿਆਂ ਨੂੰ ਅੱਖਾਂ ਦਿਖਾਵੇ, ਮੈਂ ਦੇਖਾਂਗਾ।' ਸੱਪ ਵਾਂਗ ਗੁੱਸੇ ਦੀ ਵਿਸ ਘੋਲਦਿਆਂ ਹੋਇਆਂ ਭੀਮ ਚੰਦ ਨੇ ਆਖਿਆ। ਉਸ ਵੇਲੇ ਉਹਦੀ ਮਾਨਸਿਕ ਹਾਲਤ ਬਹੁਤ ਬੁਰੀ ਸੀ। ਉਹ ਕ੍ਰੋਧ ਨਾਲ ਧਰਤੀ ਉਤੇ ਪੈਰ ਮਾਰੀ ਗਿਆ। ਉਹਦੀ ਦਸ਼ਾ ਨੂੰ ਦੇਖ ਕੇ ਵਜ਼ੀਰ ਨੇ ਕਿਹਾ—'ਰਾਜਨ! ਹੌਂਸਲੇ ਤੋਂ ਕੰਮ ਲੈਣਾ ਚਾਹੀਦਾ ਹੈ। ਹਰ ਗੱਲ ਵਿਚ ਕਾਹਲ ਨਹੀਂ ਕਰਨੀ ਚਾਹੀਦੀ। ਏਹ ਕਾਹਲ ਦਾ ਫਲ ਹੈ ਕਿ ਨਾਂਹ ਹੋਈ। ਅਸਾਂ ਕੁਝ ਸਮਾਂ ਨਾ ਦਿਤਾ ਇਕ ਦਿਨ ਮਿਲੇ ਤੇ ਕੀਮਤੀ ਵਸਤੂਆਂ ਮੰਗਣ ਚਲੇ ਗਏ। ਕੋਈ ਕਦਮ ਗਲਤ ਨਾ ਚੁੱਕਣਾ। ਰਾਜ ਕੁਮਾਰ ਦੀ ਕੁੜਮਾਈ ਹੋਣ ਵਾਲੀ ਹੈ ਦੂਸਰੇ ਸਤਿਗੁਰੂ ਜੀ ਦੀ ਸ਼ਕਤੀ ਮਹਾਨ ਹੈ।'

'ਕੀ ਸ਼ਕਤੀ ਮਹਾਨ ? ਏਹੋ ਕੀ ਮੈਂ ਰਾਜਾ ਹਾਂ ਉਹ ਸਾਧ ਹੈ। ਮੇਰੀ ਸਹਾਇਤਾ ਮੁਗਲ ਸਾਮਰਾਜ ਕਰ ਰਿਹਾ ਹੈ ਤੇ ਉਹਦੀ ਸਹਾਇਤਾ ਕਰਨ ਵਾਲੇ ਸਾਰੇ ਕਮੀਨੇ ਹਨ, ਉਹ ਲੋਕ ਜਿਨ੍ਹਾਂ ਦਾ ਸਮਾਜ ਵਿਚ ਕੋਈ ਸਤਿਕਾਰ ਨਹੀਂ, ਜੋ ਭੁਖੇ ਮਰ

ਰਹੇ ਹਨ, ਮੈਨੂੰ ਕੋਈ ਪਰਵਾਹ ਨਹੀਂ, ਮੈਂ ਲੜਾਈ ਕਰਾਂਗਾ ਉਹਦਾ ਡੇਰਾ ਸਦਾ ਵਾਸਤੇ ਚੁਕਵਾ ਦਿਆਂਗਾ। ਮੇਰੇ ਹੁਕਮ ਨੂੰ ਮੋੜਨ ਵਾਲਾ ਇਸ ਬਾਹਰੇ ਵਿਚ ਇਉਂ ਸੁਖੀ ਨਹੀਂ ਰਹਿ ਸਕਦਾ।'

ਵਜ਼ੀਰ ਚੁਪ ਨਾ ਰਹਿ ਸਕਿਆ। ਉਸਨੇ ਬੜੀ ਨਿਮਰਤਾ ਨਾਲ ਭੀਮ ਚੰਦ ਨੂੰ ਸਮਝਾਉਣ ਦਾ ਯਤਨ ਕੀਤਾ—'ਹੇ ਰਾਜਨ! ਬਿਨਾਂ ਸੋਚੇ ਸਮਝੇ ਤੇ ਕੁਝ ਦੇਖੇ ਦੇ ਕ੍ਰੋਧ ਕਰਨਾ ਯੋਗ ਨਹੀਂ। ਉਹ ਪੂਰਨ ਮਹਾਂ ਪੁਰਖ ਤੇ ਸਰਬ ਸ਼ਕਤੀਵਾਨ ਹਨ। ਉਹਨਾਂ ਨਾਲ ਲੜਾਈ ਕਰਨੀ ਯੋਗ ਨਹੀਂ। ਉਹਨਾਂ ਦੀ ਨਿੰਦਾ ਕਰਨੀ ਤੇ ਨਿਰਾਦਰ ਕਰਨਾ ਆਪਣੇ ਪੈਰ ਆਪ ਕੁਹਾੜਾ ਮਾਰਨਾ ਹੈ। ਹਠ ਨੂੰ ਛਡੋ ਚੰਗਾ ਹੈ ਕਿ ਉਹਨਾਂ ਦੇ ਚਰਨੀ ਲਗੋ, ਉਹਨਾਂ ਨਾਲ ਪ੍ਰੇਮ ਕਰੋ ਤੇ ਪ੍ਰੇਮ ਲਵੋ।'

ਜਦੋਂ ਪੁਰਸ਼ ਹੰਕਾਰ ਨਾਲ ਅੰਨ੍ਹਾਂ ਹੋ ਜਾਂਦਾ ਹੈ ਤਾਂ ਉਸ ਨੂੰ ਨਾ ਆਪ ਕੁਝ ਦਿਸਦਾ ਹੈ ਤੇ ਨਾ ਕਿਸੇ ਦੀ ਉਹ ਨੇਕ ਸਲਾਹ ਲੈਂਦਾ ਹੈ। ਭੀਮ ਚੰਦ ਨੇ ਵਜ਼ੀਰ ਦੀਆਂ ਗੱਲਾਂ ਵੱਲ ਕੋਈ ਧਿਆਨ ਨਾ ਦਿੱਤਾ, ਸਗੋਂ ਉਲਟਾ ਉਸ ਨੂੰ ਡਾਂਟ ਕੇ ਬਾਹਰ ਕੱਢ ਦਿਤਾ ਤੇ ਦੂਸਰੇ ਸਲਾਹਕਾਰ ਚਤਰੂ ਨੂੰ ਸੱਦਿਆ।

ਚਤਰੂ ਬੜਾ ਗਾਲੜੀ ਤੇ ਪਤੇਬਾਜ ਪੰਡਤ ਸੀ। ਉਹ ਗੱਲਾਂ ਗੱਲਾਂ ਨਾਲ ਹੀ ਲੋਕਾਂ ਦੇ ਕੰਨ ਕੁਤਰ ਲੈਂਦਾ ਸੀ, ਉਸ ਨੂੰ ਭੀਮ ਚੰਦ ਨੇ ਤਿਆਰ ਕੀਤਾ ਕਿ ਉਹ ਸਤਿਗੁਰੂ ਜੀ ਪਾਸ ਜਾਵੇ ਤੇ ਕਿਸੇ ਨਾ ਕਿਸੇ ਤਰ੍ਹਾਂ ਹਾਥੀ ਮੰਗ ਕੇ ਲਿਆਵੇ।

ਮੂਰਖ ਚਤਰੂ (ਚਤਰਦਾਸ) ਸਤਿਗੁਰੂ ਜੀ ਵਲ ਤੁਰ ਪਿਆ। ਰਾਹ ਵਿਚ ਅਨੇਕਾਂ ਵਿਚਾਰਾਂ ਵਿਚਾਰਦਾ, ਪਹਾੜ ਨਾਲ ਟੱਕਰ ਲੈਣ ਚਲਿਆ। ਗਿਆਨ ਦੇ ਭੰਡਾਰੇ, ਵਿਦਿਆ ਦੇ ਖਜ਼ਾਨੇ, ਨੀਤੀ ਨਿਪੁੰਨ ਸਤਿਗੁਰੂ ਜੀ ਅਗੇ ਅਕਲਾਂ ਦੁੜਾਉਣ ਉਸੇ ਤਰ੍ਹਾਂ ਚਲਿਆ ਜਿਵੇਂ ਕਦੀ ਸ੍ਰੀ ਰਾਮਚੰਦਰ ਜੀ ਦੇ ਪਾਸ ਰਾਵਣ ਦੇ ਆਦਮੀ ਜਾਂਦੇ ਸਨ। ਆਪ ਪ੍ਰਮੇਸ਼ਰ ਨੂੰ ਗੱਲਾਂ ਨਾਲ ਕੌਣ ਜਿਤੇ? ਸੱਚ ਦੇ ਸੂਰਜ ਅਗੇ ਝੂਠ ਤੇ ਠੱਗੀ ਦਾ ਉੱਲੂ ਕਿਵੇਂ ਅੱਖਾਂ ਖੋਹਲ ਸਕਦਾ ਹੈ?

ਚਤਰੂ ਅਨੰਦਪੁਰ ਪੁੱਜਾ। ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਨਮਸਕਾਰ ਕਰਕੇ ਬਗਲੇ ਭਗਤ ਦੀ ਤਰ੍ਹਾਂ ਬੜੀ ਨਿਮਰਤਾ ਨਾਲ ਧੋਖੇ ਦੀਆਂ ਗੱਲਾਂ ਕਰਨ ਲੱਗਾ। ਸਾਹਿਬ ਉਸ ਦੀਆਂ ਗੱਲਾਂ ਸੁਣਦੇ ਰਹੇ ਤੇ ਮਨ ਹੀ ਮਨ ਉਹਦੀ ਮੂਰਖਤਾ ਉਤੇ ਹੱਸਦੇ ਰਹੇ। ਜਦੋਂ ਉਹ ਬਹੁਤ ਕੁਝ ਕਹਿ ਚੁਕਿਆ ਤਾਂ ਸਤਿਗੁਰੂ ਜੀ ਨੇ ਮੁਸਕਰਾ ਕੇ ਕਿਹਾ—'ਭਾਈ ਚਤਰਦਾਸ! ਜਿੰਨੀਆਂ ਗੱਲਾਂ ਤੂੰ

ਕੀਤੀਆਂ ਹਨ ਉਹਨਾਂ ਸਾਰੀਆਂ ਵਿਚ ਕੂੜ ਹੀ ਕੂੜ ਹੈ। ਅਸਾਂ ਨੂੰ ਤਾਂ ਇਹ ਆਖ ਰਿਹਾ ਹੈਂ ਕਿ ਹਾਥੀ ਮੋੜ ਦਿੱਤਾ ਜਾਵੇਗਾ, ਪਰ ਤੁਰਨ ਲੱਗਾ ਜੋ ਕੁਝ ਰਾਜੇ ਭੀਮ ਚੰਦ ਨੂੰ ਆਖ ਕੇ ਆਇਆ ਹੈਂ ਉਹ ਵੀ ਯਾਦ ਕਰ ਕੀ ਹੈ ? ਜੋ ਤੂੰ ਤੇ ਰਾਜੇ ਨੇ ਰਾਜ ਭਵਨ ਵਿਚ ਬੈਠ ਕੇ ਇਕੱਲਿਆਂ ਸਲਾਹ ਕੀਤੀ ਹੈ ਉਸਨੂੰ ਯਾਦ ਕਰ। ਕੀ ਤੇਰੀ ਜ਼ਬਾਨ ਤੇ ਆਤਮਾ ਸੱਚੀ ਹੈ। ਕੀ ਤੂੰ ਤੇ ਰਾਜੇ ਨੇ ਇਹ ਸਲਾਹ ਨਹੀਂ ਕੀਤੀ ਕਿ ਹਾਥੀ ਬਹਾਨੇ ਨਾਲ ਲੈ ਆਈਏ ਤੇ ਮੁੜ ਨਾ ਮੋੜੀਏ, ਗੁਰੂ ਅਸਾਂ ਦਾ ਕੀ ਵਿਗਾੜ ਲਵੇਗਾ ?'

ਇਹ ਸੱਚੇ ਬਚਨ ਸੁਣ ਕੇ ਚਤਰੂ ਨੂੰ ਸਾਰੀਆਂ ਚਤੁਰਾਈਆਂ ਭੁੱਲ ਗਈਆਂ, ਉਹ ਸ਼ਰਮਿੰਦਾ ਹੋ ਗਿਆ। ਉਸ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਸਤਿਗੁਰੂ ਜੀ ਨੇ ਉਸਦੀ ਮਾਨਸਿਕ ਦਸ਼ਾ ਅਨੁਭਵ ਕਰਕੇ ਉਸਨੂੰ ਕਿਹਾ—'ਵਾਪਸ ਜਾ ਕੇ ਆਪਣੇ ਰਾਜੇ ਨੂੰ ਆਖ ਦੇਹ ਕਿ ਉਸਨੂੰ ਹਾਥੀ ਕਿਸੇ ਕੀਮਤ ਤੇ ਵੀ ਨਹੀਂ ਮਿਲਣਾ ਕਿਉਂਕਿ ਉਸਦੀ ਨੀਤ ਭੈੜੀ ਹੈ। ਉਸ ਨੇ ਆਰੰਭ ਤੋਂ ਹੀ ਚਿੱਤ ਵਿਚ ਮੰਦਾ ਵਿਚਾਰ ਵਿਚਾਰਿਆ ਹੈ।'

ਚਤਰੂ ਚਲਿਆ ਗਿਆ ਤੇ ਉਸ ਨੇ ਜਾ ਕੇ ਭੀਮ ਚੰਦ ਨੂੰ ਬਹੁਤ ਗਰਮ ਕਰ ਦਿਤਾ। ਸਤਿਗੁਰੂ ਜੀ ਦੇ ਅਸਲ ਸੁਨੇਹੇ ਨੂੰ ਸੁਨਾਉਣ ਦੀ ਥਾਂ ਮਨ ਬਣਾ ਕੇ ਕਈ ਗੱਲਾਂ ਕਰ ਦਿਤੀਆਂ। ਰਾਜੇ ਭੀਮ ਚੰਦ ਨੇ ਉਸੇ ਵੇਲੇ ਸੈਨਾ ਨੂੰ ਲੜਾਈ ਦਾ ਹੁਕਮ ਕਰ ਦਿਤਾ 'ਮੈਂ ਲੜ ਕੇ ਸਾਰੀਆਂ ਵਸਤੂਆਂ ਖੋਹ ਲਵਾਂਗਾ।' ਉਹਦੇ ਮਨ ਦਾ ਜੋਸ਼ ਸੀ।

## ੨੯. ਭੀਮ ਚੰਦ ਦੀ ਰਾਣੀ ਨੇ ਉਸ ਨੂੰ ਰੋਕਣਾ

*ਦੋਹਰਾ॥ ਮੰਦ ਭਾਗ ਕੀ ਮਤ ਫਿਰੀ, ਗੁਰਸਿਖੀ ਨਹਿ ਭਾਇ ॥*
*ਜਿਮ ਚਾਹੇ ਪ੍ਰਭ ਤਿਮ ਕਰੈ, ਤਜੈ ਕਿਧੌ ਅਪਨਾਇ ॥ (ਸੂਰਜ ਪ੍ਰਕਾਸ਼)*

ਰਾਜੇ ਭੀਮ ਦੀ ਰਾਣੀ ਕੁਝ ਵਾਹਿਗੁਰੂ ਦੇ ਭੈਅ ਵਾਲੀ ਇਸਤ੍ਰੀ ਸੀ। ਉਹ ਦੇਵੀ-ਦੇਵਤਿਆਂ ਤੇ ਸਾਧੂ-ਸੰਤਾਂ ਦੀ ਕ੍ਰੋਪੀ ਪਾਸੋਂ ਬਹੁਤ ਡਰਦੀ ਸੀ। ਉਸ ਨੂੰ ਜਦੋਂ ਪਤਾ ਲੱਗਾ ਕਿ ਉਸਦਾ ਪਤੀ ਖਾਹ-ਮਖਾਹ ਸਤਿਗੁਰੂ ਜੀ ਨਾਲ ਲੜਾਈ ਕਰਨ ਲੱਗਾ ਹੈ ਅਤੇ ਉਹਦੇ ਲੜਕੇ ਦੀ ਮੰਗਣੀ ਵਿੱਚ ਵਿਘਨ ਪੈਣ ਲੱਗਾ ਹੈ

ਤਾਂ ਉਹ ਤੜਫ ਉਠੀ। ਉਸ ਨੇ ਉਸੇ ਵੇਲੇ ਰਾਜੇ ਨੂੰ ਪਾਸ ਸੱਦਿਆ ਤੇ ਬੇਨਤੀ ਕੀਤੀ—'ਹੇ ਰਾਜਨ! ਜੋ ਕੁਝ ਮੈਂ ਸੁਣ ਰਹੀ ਹਾਂ, ਜੇ ਇਹ ਸਭ ਕੁਝ ਠੀਕ ਹੈ ਤਾਂ ਮਾੜੀ ਗੱਲ ਹੈ। ਤੁਸੀਂ ਸਤਿਗੁਰੂ ਨਾਲ ਯੁੱਧ ਨਾ ਕਰੋ। ਯਾਦ ਕਰੋ ਉਨ੍ਹਾਂ ਦੇ ਬਜ਼ੁਰਗਾਂ ਨੇ ਤੁਸਾਂ ਦੇ ਪਿਤਾ ਜੀ ਨੂੰ ਕੈਦ ਵਿਚੋਂ ਸੁਤੰਤਰ ਕਰਾਇਆ ਸੀ। ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਬਹੁਤ ਬਰਕਤ ਤੇ ਰਿਧੀਆਂ-ਸਿਧੀਆਂ ਵਾਲੀ ਗੱਦੀ ਹੈ। ਬਿਨਾਂ ਸੋਚੇ ਸਮਝੇ ਤੇ ਬਿਨਾਂ ਕਾਰਨ ਦੇ ਯੁੱਧ ਕੀਤਿਆਂ ਕਿਤੇ ਲੈਣੇ ਦੇ ਦੇਣੇ ਨਾ ਪੈ ਜਾਣ। ਦੂਸਰਾ ਰਾਜਕੁਮਾਰ ਦੀ ਮੰਗਣੀ ਦੇ ਦਿਨ ਨੇੜੇ ਹਨ। ਮੰਗਣੀ ਹੋ ਜਾਣ ਦਿਓ। ਮੈਂ ਚਾਹੁੰਦੀ ਹਾਂ ਕਿ ਮੇਰੇ ਲਾਲ ਦੀ ਮੰਗਣੀ ਸੁਖੀ-ਸਾਂਦੀ ਬਹੁਤ ਖੁਸ਼ੀ ਨਾਲ ਹੋਵੇ। ਖੁਸ਼ੀ ਦੇ ਮੰਗਲਾਚਾਰ ਗਾਏ ਜਾਣ।'

ਹਾਥੀ ਲਏ ਬਿਨਾਂ ਮੈਂ ਕਿਸੇ ਕੀਮਤ ਤੇ ਵੀ ਜੁੱਧ ਕਰਨੋਂ ਨਹੀਂ ਰੁਕ ਸਕਦਾ। ਉਸ ਨੇ ਮੇਰੀ ਨਿਰਾਦਰੀ ਕੀਤੀ ਹੈ। ਮੇਰੇ ਰਾਜ ਵਿਚ ਵੱਸ ਕੇ ਮੈਨੂੰ ਹੀ ਨਾਂਹ ਕਰੇ। ਇਹ ਮੈਂ ਨਹੀਂ ਸਹਿ ਸਕਦਾ। ਕਲ ਨੂੰ ਸਾਰੀ ਹੀ ਪਰਜਾ ਬਗਾਵਤ ਕਰ ਦੇਵੇਗੀ।' ਰਾਜੇ ਭੀਮ ਚੰਦ ਨੇ ਬੜੇ ਗੁੱਸੇ ਨਾਲ ਆਖਿਆ।

'ਮੈਂ ਕੇਸਰੀ ਸਿੰਘ ਨੂੰ ਭੇਜਦੀ ਹਾਂ, ਉਹ ਸਤਿਗੁਰੂ ਜੀ ਪਾਸ ਜਾ ਕੇ ਉਹਨਾਂ ਅਗੇ ਬੇਨਤੀ ਕਰਨਗੇ। ਹੋ ਸਕਦਾ ਹੈ ਕਿ ਸਤਿਗੁਰੂ ਜੀ ਬੇਨਤੀ ਪ੍ਰਵਾਨ ਕਰ ਲੈਣ ਤੇ ਜੁੱਧ ਤੱਕ ਨੌਬਤ ਨਾ ਪੁਜੇ।' ਰਾਣੀ ਨੇ ਸਲਾਹ ਦਿਤੀ।

'ਭੇਜ ਕੇ ਦੇਖ ਲੈ, ਉਹਨਾਂ ਮੰਨਣਾ ਕਦੀ ਨਹੀਂ, ਮੈਂ ਬਾਕੀ ਰਾਜਿਆਂ ਨਾਲ ਸਲਾਹ ਕਰਦਾ ਹਾਂ।'

ਇਹ ਆਖ ਕੇ ਰਾਜਾ ਭੀਮ ਚੰਦ ਆਪਣੀ ਰਾਣੀ ਕੋਲੋਂ ਬਾਹਰ ਆ ਗਿਆ ਤੇ ਕੁਟਲਨੀਤ ਵਜ਼ੀਰਾਂ ਨਾਲ ਸਲਾਹ ਮਸ਼ਵਰੇ ਕਰਨ ਲੱਗਾ ਕਿ ਕਿਵੇਂ ਉਸ ਨੂੰ ਪ੍ਰਸਾਦੀ ਹਾਥੀ ਮਿਲੇ।

ਰਾਣੀ ਨੇ ਆਪਣੇ ਭਰਾ ਕੇਸਰੀ ਸਿੰਘ ਨੂੰ ਸੱਦਿਆ ਤੇ ਸਮਝਾ ਬੁਝਾ ਕੇ ਸਤਿਗੁਰੂ ਜੀ ਵੱਲ ਭੇਜਿਆ। ਤੁਰਨ ਲੱਗਿਆਂ ਬਹੁਤ ਪੱਕੀਆਂ ਕੀਤੀਆਂ ਕਿ ਯੁੱਧ ਨੂੰ ਟਾਲਣ ਦਾ ਪੂਰਾ ਯਤਨ ਕਰਨ।

ਕੇਸਰੀ ਸਿੰਘ ਸਿਆਣਾ ਪੁਰਸ਼ ਸੀ। ਉਹ ਸਤਿਗੁਰੂ ਜੀ ਦੇ ਦਰਬਾਰ ਵਿਚ ਪੁਜਿਆ, ਬੜੀ ਨਿੰਮ੍ਰਤਾ ਨਾਲ ਉਸ ਨੇ ਗੁਰੂ-ਘਰ ਦੀ ਮਰਯਾਦਾ ਨੂੰ ਪੂਰਾ ਨਿਭਾਇਆ ਤੇ ਸਤਿਕਾਰ ਕਰਕੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ।

ਕੁਝ ਭੇਟ ਵੀ ਚੜ੍ਹਾਈ। ਮੇਵੜਿਆਂ ਨੇ ਰਾਣੀ ਦੇ ਨਾਮ ਦੀ ਅਰਦਾਸ ਕੀਤੀ ਤੇ ਅਰਦਾਸ ਦੇ ਪਿਛੋਂ ਉਸ ਨੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ ! ਰਾਣੀ ਵਲੋਂ ਬੇਨਤੀ ਹੈ ਕਿ ਥੋੜ੍ਹੇ ਚਿਰ ਵਾਸਤੇ ਹਾਥੀ ਦਿਤਾ ਜਾਵੇ ਤਾਂ ਵਾਪਸ ਕੀਤਾ ਜਾਵੇਗਾ। ਜੇ ਹਾਥੀ ਨਾ ਦਿਤਾ ਗਿਆ ਤਾਂ ਜੁੱਧ ਦੇ ਹੋ ਜਾਣ ਦਾ ਭੈਅ ਹੈ, ਇਸ ਵਾਸਤੇ ਜੁੱਧ ਨਹੀਂ ਹੋਣਾ ਚਾਹੀਦਾ।'

ਕੇਸਰੀ ਸਿੰਘ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਮੁਸਕਰਾ ਪਏ ਤੇ ਉਸ ਨੂੰ ਕਹਿਣ ਲੱਗੇ—'ਰਾਣੀ ਭੋਲੀ ਹੈ, ਉਹ ਨਹੀਂ ਜਾਣਦੀ ਕਿ ਉਸ ਦਾ ਪਤੀ ਉਸ ਨੂੰ ਧੋਖਾ ਦੇ ਰਿਹਾ ਹੈ। ਹਾਥੀ ਮੰਗਵਾਂ ਨਹੀਂ ਮੰਗਿਆ ਜਾ ਰਿਹਾ ਸਗੋਂ ਆਪਣੀ ਵਸਤੂ ਬਨਾਉਣ ਵਾਸਤੇ ਫਰੇਬ ਨੀਤੀ ਤੋਂ ਕੰਮ ਲਿਆ ਜਾ ਰਿਹਾ ਹੈ। ਅਸੀਂ ਸਮਝ ਗਏ ਹਾਂ ਕਿ ਰਾਜਾ ਭੀਮ ਚੰਦ ਅਸਾਂ ਨਾਲ ਧੋਖਾ ਕਰਨਾ ਚਾਹੁੰਦਾ ਹੈ। ਜੇਕਰ ਉਸ ਦੀ ਧੋਖੇ ਦੀ ਨੀਤ ਨਾ ਹੁੰਦੀ ਤਾਂ ਹੋਰ ਗੱਲ ਸੀ। ਹੁਣ ਉਸ ਨੂੰ ਕਿਸੇ ਕੀਮਤ ਉਤੇ ਵੀ ਹਾਥੀ ਨਹੀਂ ਮਿਲ ਸਕਦਾ। ਬਾਕੀ ਰਹੀ ਲੜਾਈ ਦੀ ਧਮਕੀ, ਇਸ ਕੋਲੋਂ ਅਸੀਂ ਭੈ-ਭੀਤ ਨਹੀਂ ਹੁੰਦੇ। ਲੜਾਈ ਦਾ ਨਾਮ ਸੁਣ ਕੇ ਹੀ ਅਸਾਂ ਨੂੰ ਚਾਅ ਚੜ੍ਹ ਜਾਂਦਾ ਹੈ ਉਸੇ ਤਰ੍ਹਾਂ ਜਿਵੇਂ ਮਹਾਂ ਭਾਰਤ ਸਮੇਂ ਅਰਜਨ ਤੇ ਉਹਦੇ ਭਾਈਆਂ ਨੂੰ ਚਾਅ ਚੜ੍ਹਿਆ ਸੀ, ਪਰ ਅਸਾਂ ਦੀ ਨੀਤੀ ਸ੍ਰੀ ਕ੍ਰਿਸ਼ਨ ਜੀ ਵਰਗੀ ਹੈ ਪਹਿਲਾਂ ਕਿਸੇ ਨੂੰ ਛੇੜਨਾ ਨਹੀਂ ਤੇ ਜੋ ਨੇਕੀ ਤੇ ਨੇਕ ਗੱਲਾਂ ਨਾ ਸਮਝੇ ਤੇ ਮੂਰਖ ਬਣ ਕੇ ਮਲੋ-ਮਲੀ ਗਲ ਪਵੇ ਤਾਂ ਉਸਨੂੰ ਤਲਵਾਰ ਨਾਲ ਸੋਧਣਾ ਹੈ। ਰਾਣੀ ਦੇਵੀ ਹੈ, ਉਹ ਨੇਕ ਹੈ, ਪਰ ਕਿਉਂਕਿ ਉਸਨੂੰ ਧੋਖਾ ਦਿੱਤਾ ਜਾ ਰਿਹਾ ਹੈ ਇਸ ਵਾਸਤੇ ਅਸਾਂ ਨੂੰ ਖਿਮਾਂ ਕਰੋ ਅਸੀਂ ਉਸ ਦੇ ਬਚਨ ਨਹੀਂ ਮੰਨਦੇ।'

ਸਤਿਗੁਰੂ ਜੀ ਦਾ ਇਹ ਉੱਤਰ ਸੁਣ ਕੇ ਕੇਸਰੀ ਸਿੰਘ ਨਿਰਾਸ ਨਹੀਂ ਹੋਇਆ ਪਰ ਉਹਦੇ ਚਿਹਰੇ ਤੇ ਗੰਭੀਰਤਾ ਜ਼ਰੂਰ ਆ ਗਈ। ਉਸ ਨੂੰ ਇਹ ਅਫ਼ਸੋਸ ਹੋਇਆ ਕਿ ਰੱਬ ਰੂਪ ਮਹਾਂ ਪੁਰਖਾਂ ਨਾਲ ਰਾਜਾ ਭੀਮ ਚੰਦ ਦੇ ਸਬੰਧ ਮਾੜੇ ਹੋ ਰਹੇ ਹਨ ਤੇ ਕੇਸਰੀ ਸਿੰਘ ਨੂੰ ਭੀਮ ਚੰਦ ਦੀ ਸਹਾਇਤਾ ਕਰਨੀ ਪੈਣੀ ਸੀ। ਉਸ ਨੇ ਵਾਧੂ ਗੱਲਾਂ ਨਾ ਕੀਤੀਆਂ, ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਆਪਣੇ ਰਾਹ ਪਿਆ। ਤਰਕਾਲਾਂ ਨੂੰ ਕਹਿਲੂਰ ਪਹੁੰਚ ਗਿਆ।

ਕੇਸਰੀ ਸਿੰਘ ਨੂੰ ਆਇਆ ਦੇਖ ਕੇ ਰਾਜਾ ਭੀਮ ਚੰਦ ਉਹਦੇ ਕੋਲ ਆਇਆ ਤੇ ਉਸ ਨੂੰ ਪੁੱਛਣ ਲੱਗਾ ਕਿ ਕੀ ਉੱਤਰ ਮਿਲਿਆ ਹੈ ? ਤਾਂ ਕੇਸਰੀ ਸਿੰਘ ਨੇ

ਨਿਰਾਸ ਹੋ ਕੇ ਸਾਰਾ ਮਾਮਲਾ ਬਿਆਨ ਕਰ ਦਿੱਤਾ। ਜਿਸ ਨੂੰ ਸੁਣ ਕੇ ਰਾਜਾ ਭੀਮ ਚੰਦ ਦੇ ਮਨ ਨੂੰ ਅੱਗ ਲਗ ਗਈ। ਉਹ ਕ੍ਰੋਧ ਨਾਲ ਕੰਬਣ ਲਗ ਪਿਆ।

ਰਾਜਾ ਭੀਮ ਚੰਦ ਕ੍ਰੋਧ ਨਾਲ ਕੰਬ ਰਿਹਾ ਸੀ। ਪੰਮਾਂ ਪਰੋਹਤ ਆ ਪੁਜਾ। ਪੰਮਾਂ ਰਾਜ-ਗੁਰੂ ਸੀ। ਰਾਜ ਦੀਆਂ ਸਾਰੀਆਂ ਧਾਰਮਿਕ ਰਸਮਾਂ ਉਹ ਕਰਦਾ ਸੀ। ਉਸ ਨੇ ਆਉਂਦਿਆਂ ਹੀ ਜਾਣ ਲਿਆ ਕਿ ਕੇਸਰੀ ਸਿੰਘ ਨਿਰਾਸ ਮੁੜ ਆਇਆ ਹੈ। ਉਸ ਨੇ ਬੜੀ ਗਰਮ ਜੋਸ਼ੀ ਨਾਲ ਰਾਜੇ ਨੂੰ ਸੰਬੋਧਨ ਕਰ ਕੇ ਆਖਿਆ—'ਚਿੰਤਾ ਕਿਉਂ ਕਰਦੇ ਹੋ ਤੁਸੀਂ ਰਾਜੇ ਜੇ, ਰਾਜੇ ਦਾ ਧਰਮ ਹੈ ਰਾਜ ਧਰੋਹੀ ਤੇ ਬਾਗੀ ਨੂੰ ਕੁਚਲਨਾ। ਇਕ ਸਾਧੂ ਤੁਸਾਂ ਦੇ ਸਾਹਮਣੇ ਆਕੜੇ, ਇਹ ਕਿਵੇਂ ਹੋ ਸਕਦਾ ਹੈ। ਹੁਣੇ ਹੀ ਸੈਨਾ ਨੂੰ ਕੂਚ ਦਾ ਹੁਕਮ ਦੇਵੋ। ਅੱਜ ਉਹ (ਸਤਿਗੁਰੂ ਜੀ) ਹਾਥੀ ਦੇਣ ਤੋਂ ਵੇਹਰਿਆ ਹੈ ਕਲ੍ਹ ਨੂੰ ਸੈਨਾ ਇਕੱਠੀ ਕਰਕੇ ਰਾਜ ਉਤੇ ਹਮਲਾ ਕਰ ਦੇਵੇਗਾ। ਉਹ ਤਾਂ ਬ੍ਰਾਹਮਣ ਧਰਮ ਦਾ ਵੀ ਅੰਤ ਕਰਨ ਉਤੇ ਤੁਲਿਆ ਹੈ। ਮੈਂ ਉਹਦੀ ਨੀਤੀ ਨੂੰ ਸ਼ੁਰੂ ਤੋਂ ਸਮਝ ਗਿਆ ਸੀ। ਕੇਸਰੀ ਸਿੰਘ ਤੇ ਰਾਣੀ ਜੀ ਹਠ ਕਰਦੇ ਸਨ ਇਹਨਾਂ ਵੀ ਦੇਖ ਲਿਆ ਹੁਣ ਕੋਈ ਸ਼ੱਕ ਦੀ ਗੱਲ ਨਹੀਂ।'

'ਮੈਂ ਹੁਣੇ ਹੀ ਸੈਨਾ ਨੂੰ ਤਿਆਰੀ ਦਾ ਹੁਕਮ ਦੇਂਦਾ ਹਾਂ, ਮੈਂ ਨਹੀਂ ਰੁਕਣਾ ਭਾਵੇਂ ਕੁਝ ਹੋਵੇ।' ਰਾਜਾ ਭੀਮ ਚੰਦ ਨੇ ਗੁੱਸੇ ਨਾਲ ਆਖਿਆ।

ਕੇਸਰੀ ਸਿੰਘ ਚੁਪ ਨਾ ਰਹਿ ਸਕਿਆ ਉਸ ਨੇ ਲੜਾਈ ਨੂੰ ਮਠਿਆਂ ਕਰਨ ਦੀ ਹੋਰ ਵਿਉਂਤ ਸੋਚੀ। ਉਸ ਨੇ ਆਖਿਆ—'ਰਾਜਾ ਸਾਹਿਬ! ਬੇਸ਼ਕ ਤੁਸੀਂ ਲੜਾਈ ਲੜੋ, ਪਰ ਨਾਲ ਦੇ ਰਾਜਿਆਂ ਨਾਲ ਸਲਾਹ ਕਰ ਲਵੋ। 'ਕੱਲਿਆਂ ਲੜਾਈ ਕਰਨੀ ਠੀਕ ਨਹੀਂ। (ਹੋ ਸਕਦਾ ਹੈ ਕਿ ਕੋਈ ਹੋਰ ਰਾਜਾ ਉਹਨਾਂ ਸਤਿਗੁਰੂ ਜੀ) ਦੀ ਸਹਾਇਤਾ ਕਰੇ, ਨਾਲ ਅਜਮੇਰ ਦੀ ਕੁੜਮਾਈ ਬਾਰੇ ਵੀ ਸੋਚਣਾ ਹੈ ਕਿਤੇ ਫਤਹਿ ਚੰਦ ਹੀ ਗੁਸੇ ਨਾ ਹੋ ਜਾਵੇ।'

ਪੰਮਾ ਚੁਪ ਨਾ ਖਲੋ ਸਕਿਆ, ਉਹ ਮੱਛੀ ਵਾਂਗ ਉਛਲ ਕੇ ਬੋਲਿਆ—'ਕੋਈ ਪਹਾੜੀ ਹਿੰਦੂ ਰਾਜਾ ਉਸ (ਸਤਿਗੁਰੂ ਜੀ) ਦੀ ਸਹਾਇਤਾ ਨਹੀਂ ਕਰੇਗਾ ਕਿਉਂਕਿ ਉਹ ਗੁਰੂ ਤਾਂ ਹਿੰਦੂ ਧਰਮ ਦੇ ਵਿਰੁਧ ਪ੍ਰਚਾਰ ਕਰਦਾ ਹੈ। ਦੇਵੀ ਦੇਵਤਿਆਂ ਦਾ ਸਤਿਕਾਰ ਨਹੀਂ ਕਰਦਾ ਉਹ ਤਾਂ ਮੁਸਲਮਾਨਾਂ ਵਾਂਗ ਮੰਦਰਾਂ ਵਿਚੋਂ ਦੇਵਲ ਮੂਰਤੀਆਂ ਤੋੜਨ ਤੇ ਤੁਲਿਆ ਹੈ। ਉਹ ਨਵਾਂ ਹੀ ਕੋਈ ਧਰਮ ਚਲਾਉਣਾ ਚਾਹੁੰਦਾ ਹੈ। ਬਸ ਉਠਦੇ ਵੈਰੀ ਨੂੰ ਪਹਿਲਾਂ ਨੱਪਣਾ ਨੀਤੀ ਦੀ ਪਹਿਲੀ ਸਿਖਿਆ ਹੈ।

ਕੋਈ ਲੋੜ ਨਹੀਂ ਕਿਸੇ ਨਾਲ ਵਿਚਾਰ ਕਰਨ ਦੀ।'

'ਪੰਮੇ ਨੇ ਭਾਵੇਂ ਰਾਜੇ ਨੂੰ ਬਹੁਤ ਚੁਕਿਆ ਪਰ ਫਿਰ ਵੀ ਕੇਸਰੀ ਸਿੰਘ ਦਾ ਤੇ ਰਾਣੀ ਦਾ ਜ਼ੋਰ ਪੈ ਗਿਆ। ਉਹਨਾਂ ਨੇ ਰਾਜੇ ਨੂੰ ਮਨਾ ਲਿਆ ਕਿ ਦੂਸਰੇ ਰਾਜਿਆਂ ਨਾਲ ਲੜਾਈ ਦੀ ਸਲਾਹ ਕੀਤੀ ਜਾਵੇ। ਭਾਵੇਂ ਸਤਿਗੁਰੂ ਜੀ ਦੀ ਸ਼ਕਤੀ ਬਹੁਤ ਨਹੀਂ ਫਿਰ ਵੀ ਤਕੜੀ ਮਜ਼ਬੂਤੀ ਨਾਲ ਚੜ੍ਹਾਈ ਕੀਤੀ ਜਾਵੇ।' ਉਸੇ ਵੇਲੇ ਭੀਮ ਚੰਦ ਨੇ ਦੂਸਰੇ ਰਾਜਿਆਂ ਵਲ ਦੂਤ ਭੇਜ ਦਿਤੇ।

## ੩੦. ਰਾਜੇ ਭੀਮ ਚੰਦ ਨੇ ਸਤਿਗੁਰੂ ਜੀ ਵੱਲ ਚਿੱਠੀ ਭੇਜਣੀ

ਪਹਾੜ ਦੇ ਵਿਚ ਬਾਈ ਦੇ ਕਰੀਬ ਹਿੰਦੂ ਰਾਜੇ ਸਨ। ਉਹਨਾਂ ਵਿਚ ਅੱਠ ਕੁ ਰਾਜੇ ਮੁਖੀ ਸਨ ਪਰ ਰਾਜਾ ਭੀਮ ਚੰਦ ਨੂੰ ਸਾਰੇ ਆਪਣਾ ਮੁਖੀ ਸਮਝਦੇ ਹੋਏ ਇਸ ਦਾ ਹੁਕਮ ਮੰਨਦੇ ਸਨ। ਜਦੋਂ ਉਹਦਾ ਹੁਕਮ ਪੁਜਾ ਕਿ ਛੇਤੀ ਪੁੱਜੋ ਤਾਂ ਸਾਰੇ ਨਿੱਕੇ ਵੱਡੇ ਰਾਜੇ ਪੁਜ ਗਏ।

ਪਰ ਰਾਣੀ ਤੇ ਕੇਸਰੀ ਸਿੰਘ ਦੀ ਨੀਤੀ ਸੀ ਕਿ ਲੜਾਈ ਨੂੰ ਰੋਕਣਾ ਤਾਂ ਕਿ ਅਜਮੇਰ ਚੰਦ ਦੀ ਕੁੜਮਾਈ ਵਿਚ ਕੋਈ ਵਿਘਨ ਨਾ ਪਵੇ। ਰਾਣੀ ਤੇ ਕੇਸਰੀ ਸਿੰਘ ਨੇ ਆਏ ਰਾਜਿਆਂ ਨੂੰ ਪਹਿਲਾਂ ਸਮਝਾ ਦਿਤਾ ਕਿ ਭੀਮ ਚੰਦ ਨੂੰ ਲੜਾਈ ਦੀ ਸਲਾਹ ਨਾ ਦੇਣ। ਜੇ ਲੜਾਈ ਹੋ ਗਈ ਤਾਂ ਰਾਜ ਕੁਮਾਰ ਦੀ ਮੰਗਣੀ ਨਹੀਂ ਹੋ ਸਕੇਗੀ। ਰਾਣੀ ਨੂੰ ਰਾਜ ਕੁਮਾਰ ਨਾਲ ਬਹੁਤ ਪ੍ਰੇਮ ਸੀ। ਉਹ ਪੁੱਤਰ ਦੀ ਮੰਗਣੀ ਵਾਸਤੇ ਸਾਰੇ ਸੁਖ ਵਾਰ ਦੇਣਾ ਚਾਹੁੰਦੀ ਸੀ।

ਰਾਜਾ ਭੀਮ ਚੰਦ ਦੀ ਰਾਜ ਸਭਾ ਵਿਚ ਸਾਰੇ ਰਾਜੇ ਬੈਠੇ। ਰਾਜਾ ਭੀਮ ਚੰਦ ਨੇ ਸਤਿਗੁਰੂ ਜੀ ਦੇ ਦਰਬਾਰ ਵਿਚ ਹਜ਼ਾਰ ਹੋਣ ਤੋਂ ਲੱਗ ਕੇ ਕੇਸਰੀ ਸਿੰਘ ਦੇ ਵਾਪਸ ਆਉਣ ਤਕ ਦਾ ਸਾਰਾ ਹਾਲ ਦੱਸਿਆ। ਪੰਮਾ ਪਰੋਹਤ ਨੇ ਜੋਸ਼ੀਲੀ ਤਕਰੀਰ ਕਰਕੇ ਰਾਜਿਆਂ ਨੂੰ ਗਰਮ ਕੀਤਾ। ਸਤਿਗੁਰੂ ਜੀ ਹਿੰਦੂ ਧਰਮ ਦੇ ਵਿਰੁੱਧ ਹਨ। ਉਹ ਦੇਵੀਆਂ ਦੇ ਮੰਦਰਾਂ ਨੂੰ ਢਾਹ-ਢੇਰੀ ਕਰਨਾ ਚਾਹੁੰਦਾ ਹੈ। ਉਹ ਫੌਜ ਤਿਆਰ ਕਰ ਰਿਹਾ ਹੈ ਤੇ ਇਕ ਦਿਨ ਆਵੇਗਾ ਕਿ ਆਪਣੇ ਚੇਲਿਆਂ ਨਾਲ ਇਕ-ਇਕ ਕਰਕੇ ਸਾਰੇ ਪਹਾੜੀ ਰਾਜਿਆਂ ਨੂੰ ਖਾ ਜਾਵੇਗਾ। ਇਸ ਵਾਸਤੇ ਹਮਲਾ ਕਰਕੇ ਉਹਨਾਂ ਦੀ ਸ਼ਕਤੀ ਨੂੰ ਨਸ਼ਟ ਕਰ ਦੇਣਾ ਚਾਹੀਦਾ ਹੈ।

ਰਾਜੇ ਕ੍ਰਿਪਾਲ ਚੰਦ ਨੇ ਕਿਹਾ—'ਪਹਿਲਾਂ ਚਿੱਠੀ ਲਿਖੋ ਕਿ ਉਹ ਈਨ ਮੰਨ ਲਵੇ ਤੇ ਲੋੜੀਂਦੀਆਂ ਚੀਜਾਂ ਭੇਜ ਦੇਵੇ । ਸੈਨਾ ਦੀ ਭਰਤੀ ਬੰਦ ਕੀਤੀ ਜਾਵੇ। ਅਗੇ ਨੂੰ 'ਰਣਜੀਤ ਨਗਾਰਾ' ਨਾ ਵਜਾਇਆ ਜਾਵੇ । ਇਸ ਤਰ੍ਹਾਂ ਦੀ ਚਿੱਠੀ ਭੇਜੋ । ਜੇ ਹੋਰ ਲਿਖਣਾ ਹੋਵੇ ਤਾਂ ਲਿਖੋ ਉਹ ਮਾਖੋਵਾਲ ਨੂੰ ਛੱਡ ਜਾਵੇ । ਜੇ ਕੋਈ ਸ਼ਰਤ ਵੀ ਨਾ ਮੰਨਣ ਤਾਂ ਰਾਜ ਕੁਮਾਰ ਦੀ ਮੰਗਣੀ ਤੋਂ ਵੇਹਲਿਆਂ ਹੋ ਕੇ ਲੜਾਈ ਕੀਤੀ ਜਾਵੇ ।'

ਰਾਜਾ ਕ੍ਰਿਪਾਲ ਚੰਦ ਦੇ ਨਾਲ ਦੂਸਰੇ ਰਾਜੇ ਵੀ ਸਹਿਮਤ ਹੋ ਗਏ ਆਖਰ ਰਾਜਾ ਭੀਮ ਚੰਦ ਨੇ ਸਤਿਗੁਰੂ ਜੀ ਵਲ ਲੰਮੀ ਚਿੱਠੀ ਲਿਖੀ । ਉਸ ਚਿੱਠੀ ਵਿਚ ਲਿਖਿਆ—'ਆਪ ਦੀਆਂ ਸਾਰੀਆਂ ਹਰਕਤਾਂ ਨੂੰ ਗੁਪਤ ਢੰਗ ਨਾਲ ਦੇਖਿਆ ਗਿਆ ਹੈ ਕਿ ਆਪ ਸੈਨਾ ਇਕੱਤਰ ਕਰਕੇ ਪਹਾੜੀ ਰਿਆਸਤਾਂ ਉਤੇ ਕਬਜ਼ਾ ਕਰਨਾ ਚਾਹੁੰਦੇ ਹੋ। ਅਸਾਂ ਨੂੰ ਸ਼ੱਕ ਨਹੀਂ ਸਗੋਂ ਸੱਚਾਈ ਪ੍ਰਗਟ ਹੋ ਰਹੀ ਹੈ ।' ਇਸ ਵਾਸਤੇ ਹੇਠਾਂ ਲਿਖੀਆਂ ਗੱਲਾਂ ਉਤੇ ਅਮਲ ਕਰੋ—

ਜਿਹੜੀਆਂ ਵਸਤੂਆਂ ਰਾਜਾ ਭੀਮ ਚੰਦ ਨੇ ਮੰਗੀਆਂ ਹਨ, ਉਹ ਛੇਤੀ ਭੇਜ ਦਿਤੀਆਂ ਜਾਣ, ਖਾਸ ਕਰਕੇ ਪ੍ਰਸਾਦੀ ਹਾਥੀ ਤੇ ਚੰਦਨ ਚੌਂਕੀ ਜੋ ਰਾਜਾ ਰਤਨ ਰਾਇ ਵਲੋਂ ਭੇਟਾ ਕੀਤੀਆਂ ਗਈਆਂ ਹਨ । 'ਰਣਜੀਤ ਨਗਾਰਾ' ਵਜਾਉਣਾ ਬੰਦ ਕੀਤਾ ਜਾਏ । ਸੈਨਾ ਦੀ ਭਰਤੀ ਨਾ ਹੋਵੇ । ਮਾਖੋਵਾਲ ਪਿੰਡ ਕਹਿਲੂਰ ਰਾਜ ਦੇ ਵਿਚ ਹੈ ਇਸ ਵਾਸਤੇ ਤੁਸੀਂ ਕਹਿਲੂਰ ਰਾਜ ਦੀ ਪਰਜਾ ਬਣੋ । ਰਾਜੇ ਦਾ ਹੁਕਮ ਮੰਨਣਾ ਤੁਸਾਂ ਵਾਸਤੇ ਜ਼ਰੂਰੀ ਹੈ । ਜੇ ਇਹ ਗੱਲਾਂ ਨਾ ਮੰਨੇ ਤਾਂ ਲੜਨ ਵਾਸਤੇ ਤਿਆਰ ਰਹੋ ।

ਚਿੱਠੀ ਲਿਖ ਕੇ ਪੰਮੇ ਪਰੋਹਤ ਦੇ ਹੱਥ ਦਿਤੀ ਤੇ ਉਹ ਚਿੱਠੀ ਨੂੰ ਲੈ ਕੇ ਅਨੰਦਪੁਰ ਪੁੱਜ ਗਿਆ । ਉਸ ਵੇਲੇ ਸਤਿਗੁਰੂ ਜੀ ਦਰਬਾਰ ਵਿਚ ਬੈਠੇ ਹੋਏ ਸੰਗਤਾਂ ਨੂੰ ਉਪਦੇਸ਼ ਕਰ ਰਹੇ ਸਨ । ਪੰਮੇ ਨੇ ਜਾਂਦਿਆਂ ਹੀ ਬਿਨਾਂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਦੇ ਹੰਕਾਰ ਨਾਲ ਛਾਤੀ ਤੇ ਧੌਣ ਉੱਚੀ ਕਰਕੇ ਖਲੋ ਗਿਆ। ਸਾਰੀ ਸੰਗਤ ਹੈਰਾਨ ਸੀ ਕਿ ਪੰਮਾ ਇਸ ਤਰ੍ਹਾਂ ਆਣ ਕੇ ਕਿਉਂ ਆਕੜ ਕੇ ਖਲੋ ਗਿਆ ਹੈ । ਕਈ ਸਿੱਖਾਂ ਨੇ ਤਾਂ ਇਹ ਵੀ ਖਿਆਲ ਕੀਤਾ ਕਿ ਇਸ ਨੂੰ ਮਾਰ-ਕੁਟ ਕੇ ਦਰਬਾਰ ਵਿਚੋਂ ਬਾਹਰ ਕੱਢ ਦਿਤਾ ਜਾਵੇ ਪਰ ਉਹ ਸਤਿਗੁਰੂ ਜੀ ਪਾਸੋਂ ਭੈ ਖਾਂਦੇ ਹੋਏ ਚੁਪ-ਚਾਪ ਬੈਠੇ ਰਹੇ ।

ਸਤਿਗੁਰੂ ਜੀ ਨੇ ਪੰਮੇ ਨੂੰ ਆਖਿਆ—'ਕਹੋ ਪੰਡਤ ਜੀ! ਕਿਵੇਂ ਆਉਣਾ ਹੋਇਆ ?'

'ਹੂੰ! ਮੈਂ ਰਾਜਾ ਭੀਮ ਚੰਦ ਦਾ ਪਰੋਹਤ ਪੰਮਾ ਰਾਮ ਹਾਂ। ਰਾਜਦੂਤ ਹੋ ਕੇ ਆਇਆ ਹਾਂ, ਮੇਰੇ ਪਾਸ ਚਿੱਠੀ ਹੈ, ਸੁਣਾਂਦਾ ਹਾਂ। ਇਸ ਦਾ ਜਵਾਬ ਅੱਜ ਹੀ ਦੇਣਾ ਹੋਵੇਗਾ।'

ਇਹ ਆਖ ਕੇ ਉਸ ਨੇ ਚਿੱਠੀ ਪੜ੍ਹੀ। ਚਿੱਠੀ ਨੂੰ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਪੰਮੇ ਨੂੰ ਕਹਿਣ ਲਗੇ—'ਪੰਡਤ ਜੀ! ਤੁਸੀਂ ਰਾਜਦੂਤ ਹੋ ਕੇ ਆਏ ਹੋ। ਰਾਜਦੂਤ ਨੂੰ ਮਾਰਨਾ ਧਰਮ ਨਹੀਂ, ਮਹਾਨ ਨੀਤੀ ਹੈ। ਤੁਸੀਂ ਜਾਉ ਤੇ ਚਿੱਠੀ ਦਾ ਜਵਾਬ ਅਸੀਂ ਕੱਲ ਲਿਖ ਕੇ ਭੇਜ ਦੇਵਾਂਗੇ। ਰਾਜਾ ਭੀਮ ਚੰਦ ਹਨੇਰੇ ਵਿਚ ਹੱਥ-ਪੈਰ ਮਾਰ ਰਿਹਾ ਹੈ। ਉਹਦੀਆਂ ਅੱਖਾਂ ਅਗੇ ਹੰਕਾਰ ਦੀ ਕਾਲੀ ਪੱਟੀ ਹੈ। ਛੇਤੀ ਹੀ ਉਹਨੂੰ ਹੋਸ਼ ਆ ਜਾਵੇਗੀ, ਚਿੰਤਾ ਨਾ ਕਰੋ, ਜਾਉ!'

ਪੰਮੇ ਨੇ ਤਾੜਿਆ ਸਾਰੇ ਸੂਰਬੀਰ ਸਿੱਖ ਕਰੋਧ ਨਾਲ ਲਾਲ ਹੋ ਗਏ ਨੇ। ਸਾਰਿਆਂ ਦੇ ਨੈਣਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲਣ ਲੱਗ ਪਏ ਹਨ। ਇਸ ਕਰਕੇ ਉਸ ਨੇ ਉਥੋਂ ਖਿਸਕਣਾ ਹੀ ਚੰਗਾ ਜਾਤਾ, ਉਹ ਦਰਬਾਰ ਵਿਚੋਂ ਬਾਹਰ ਨਿਕਲਿਆ ਤੇ ਆਪਣੇ ਰਾਹ ਪੈ ਗਿਆ।

ਰਾਜਾ ਭੀਮ ਚੰਦ ਤੇ ਹੋਰਨਾਂ ਰਾਜਿਆਂ ਵਲੋਂ ਲਿਖੀ ਹੋਈ ਚਿੱਠੀ ਸਤਿਗੁਰੂ ਜੀ ਦੇ ਦਰਬਾਰ ਵਿਚ ਪੜ੍ਹੀ ਗਈ, ਸੁਣਾਈ ਹੰਕਾਰੀ ਪੰਮੇ ਨੇ, ਜਿਸ ਨੂੰ ਹੰਕਾਰ ਸੀ ਕਿ ਉਸਦੇ ਪਿਛੇ ਬਾਈ ਧਾਰ ਦੇ ਰਾਜਿਆਂ ਦਾ ਬਲ ਹੈ। ਇਸ ਚਿੱਠੀ ਦੇ ਭਾਵ ਦਾ ਅਸਰ ਸਤਿਗੁਰੂ ਜੀ ਦੇ ਬਹਾਦਰ ਸਿੱਖਾਂ ਦੇ ਮਨਾਂ ਉਤੇ ਤਾਂ ਮਾੜਾ ਨਾ ਪਿਆ ਪਰ ਮਸੰਦਾਂ, ਮੇਵੜਿਆਂ ਅਤੇ ਕੜਾਹ ਦੇ ਛਕਣ ਛਕਾਉਣ ਵਾਲਿਆਂ ਉਤੇ ਬਹੁਤ ਬੁਰਾ ਪਿਆ। ਉਹ ਤਾਂ 'ਲੜਾਈ! ਲੜਾਈ!' ਆਖਕੇ ਕੁਰਲਾ ਉਠੇ। ਉਹਨਾਂ ਦਾ ਲਹੂ ਠੰਡਾ ਹੋ ਗਿਆ। ਉਹ ਬੋਲਣ ਜੋਗੇ ਨਾ ਰਹੇ। ਉਹਨਾਂ ਨੂੰ ਖਾਣਾ ਪੀਣਾ ਭੁੱਲ ਗਿਆ। ਉਹ ਕਾਹਲੀ ਨਾਲ ਨੱਸੇ ਮਾਤਾ ਗੁਜਰੀ ਜੀ ਪਾਸ ਪੁਜੇ। ਉਹਨਾਂ ਨੇ ਜਾਂਦਿਆਂ ਹੀ ਆਖਿਆ—'ਮਾਤਾ ਜੀ! ਹਨੇਰ ਹੋ ਗਿਆ ? ਆਖਰ ਉਹੋ ਗੱਲ ਹੋਈ ਜੋ ਅਸੀਂ ਕਹਿੰਦੇ ਸਾਂ। ਸਤਿਗੁਰੂ ਜੀ ਜਵਾਨ ਉਮਰ ਵਿਚ ਹਨ। ਇਹ ਦੂਰੰਦੇਸ਼ੀ ਸੋਚਦੇ ਨਹੀਂ। ਰਾਜੇ ਭੀਮ ਚੰਦ ਵਲੋਂ ਲਿਖਿਆ ਆ ਗਿਆ ਹੈ, ਬਸ ਜੇ ਉਸਦਾ ਠੀਕ ਉੱਤਰ ਨਾ ਦਿੱਤਾ ਗਿਆ ਤਾਂ ਲੜਾਈ ਜ਼ਰੂਰ

ਹੋ ਪਵੇਗੀ। ਵਾਹਿਗੁਰੂ ਦਾ ਨਾਮ ਜਪਣ ਵਾਲੇ ਸਾਧੂ ਸੰਤ, ਲੜਾਈ ਕਰਨ ਨਾਲ ਅਸਾਂ ਦਾ ਕੀ ਕੰਮ ? ਸਤਿਗੁਰੂ ਜੀ ਨੂੰ ਸਮਝਾਵੋ ਨਹੀਂ ਤੇ ਏਥੇ ਲਹੂ ਦੀਆਂ ਨਦੀਆਂ ਵਹਿ ਜਾਣਗੀਆਂ। ਸ਼ਾਇਦ ਇਸ ਅਸਥਾਨ ਨੂੰ ਛੱਡਣਾ ਪਵੇ ਕਿਉਂਕਿ ਉਹ ਰਾਜੇ ਹਨ।'

ਮਸੰਦਾਂ ਦੀ ਜ਼ਬਾਨੋਂ ਲੜਾਈ ਦਾ ਸ਼ਬਦ ਸੁਣ ਕੇ ਮਾਤਾ ਗੁਜਰੀ ਜੀ ਘਬਰਾ ਗਏ। ਸਬੱਬ ਨਾਲ ਉਸ ਸਮੇਂ ਸਤਿਗੁਰੂ ਜੀ ਉਹਨਾਂ ਦੇ ਪਾਸ ਆ ਗਏ। ਜਦੋਂ ਸਤਿਗੁਰੂ ਜੀ ਨੇ ਮਾਤਾ ਜੀ ਨੂੰ ਮੱਥਾ ਟੇਕ ਲਿਆ ਤਾਂ ਮਾਤਾ ਜੀ ਨੇ ਸਤਿਗੁਰੂ ਜੀ ਨੂੰ ਆਪਣੇ ਕੋਲ ਬਿਠਾ ਲਿਆ। ਕੋਲ ਬਿਠਾ ਕੇ ਪ੍ਰੇਮ ਨਾਲ ਪੁਛਿਆ—'ਬੇਟਾ! ਕੀ ਕੋਈ ਚਿੱਠੀ ਰਾਜਾ ਭੀਮ ਚੰਦ ਵਲੋਂ ਆਈ ਹੈ ? ਜੇ ਆਈ ਹੈ ਤਾਂ ਉਸ ਵਿਚ ਕੀ ਲਿਖਿਆ ਹੋਇਆ ਹੈ ?'

ਸਤਿਗੁਰੂ ਜੀ ਸਮਝ ਗਏ ਕਿ ਉਹਨਾਂ ਤੋਂ ਪਹਿਲਾਂ ਮਸੰਦਾਂ ਨੇ ਘਰ ਆ ਦੱਸਿਆ ਹੈ, ਉਹਨਾਂ ਨੇ ਸੂਰਜ ਮੁਖੀ ਫੁਲ ਦੇ ਸਮਾਨ ਮੁਸਕਰਾਉਂਦਿਆਂ ਹੋਇਆਂ ਬਚਨ ਕੀਤਾ—'ਹਾਂ, ਮਾਤਾ ਜੀ ਚਿੱਠੀ ਆਈ ਹੈ। ਉਹ ਭੁੱਲੜ ਰਾਜੇ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਨੂੰ ਡਰਾਉਂਦੇ ਹਨ। ਉਹ ਸਿੱਖ ਪ੍ਰੇਮੀਆਂ ਵਲੋਂ ਚੜ੍ਹਾਈ ਹੋਈ ਵਸਤੂਆਂ ਨੂੰ ਮੰਗਦੇ ਹਨ। ਉਹਨਾਂ ਨੇ ਲੜਾਈ ਦੀ ਧਮਕੀ ਦਿੱਤੀ ਹੈ। ਅਸੀਂ ਨਹੀਂ ਡਰਦੇ ਤੇ ਅੱਜ ਹੀ ਚਿੱਠੀ ਲਿਖਾਂਗੇ ਕਿ ਅਸੀਂ ਕਿਸੇ ਦੀ ਪਰਜਾ ਨਹੀਂ ਸੁਤੰਤਰ ਹਾਂ। ਅਕਾਲ ਪੁਰਖ ਸਹਾਇਤਾ ਕਰ ਰਿਹਾ ਹੈ। ਮਾਤਾ ਜੀ! ਰਾਜਸੀ ਮਾਮਲੇ ਐਸੇ ਹੋਇਆ ਹੀ ਕਰਦੇ ਹਨ, ਘਬਰਾਉਣ ਦੀ ਲੋੜ ਨਹੀਂ, ਚਿੰਤਾ ਨਾ ਕਰੋ, ਅਕਾਲ ਪੁਰਖ ਤੇ ਭਰੋਸਾ ਰਖੋ, ਉਹ ਸਭ ਦੇ ਕਰਤਾ ਹਰਤਾ ਹਨ। ਉਹਨਾਂ ਦੇ ਹੁਕਮ ਤੋਂ ਬਿਨਾਂ ਕਿਸੇ ਦਰਖਤ ਦਾ ਪੱਤਾ ਨਹੀਂ ਹਿੱਲਦਾ। ਪੰਛੀਆਂ ਦੇ ਪਰ ਨਹੀਂ ਖੁਲ੍ਹਦੇ। ਜਿਵੇਂ ਉਸ ਦਾ ਭਾਣਾ ਹੈ ਤਿਵੇਂ ਹੋ ਕੇ ਰਹਿਣਾ ਹੈ। ਬਸ ਚਿੰਤਾ ਨਾ ਕਰੋ। ਅਸੀਂ ਜੋ ਲਿਖਾਂਗੇ ਠੀਕ ਹੀ ਲਿਖਾਂਗੇ।'

'ਬੇਟਾ! ਚਿੱਠੀ ਪ੍ਰੇਮ ਦੀ ਲਿਖਣੀ ਚਾਹੀਦੀ ਹੈ। ਗੁੱਸੇ ਦੀ ਨਹੀਂ, ਜਗਤ ਵਿਚ ਹਰ ਇਕ ਨੂੰ ਪ੍ਰੇਮ ਨਾਲ ਜਿੱਤਣਾ ਚਾਹੀਦਾ ਹੈ, ਤਲਵਾਰ ਨਾਲ ਨਹੀਂ।' ਮਾਤਾ ਜੀ ਨੇ ਬਚਨ ਕੀਤਾ।

ਸਤਿਗੁਰੂ ਜੀ ਬੋਲੇ—'ਮਾਤਾ ਜੀ! ਜੋ ਕੁਝ ਆਖਦੇ ਹੋ ਠੀਕ ਹੈ। ਪ੍ਰੇਮ ਨਾਲ ਹੰਕਾਰੀਆਂ ਤੇ ਸ਼ੈਤਾਨ ਸ਼ਕਤੀਆਂ ਦੇ ਪੁਜਾਰੀਆਂ ਦਾ ਜਿੱਤਣਾ ਅੱਜ ਕੱਲ ਔਖਾ

ਹੈ। ਅੱਜ ਨਿਰੀ ਭਗਤੀ ਦੀ ਲੋੜ ਨਹੀਂ ਸਗੋਂ ਸ਼ਕਤੀ ਦੀ ਵੀ ਲੋੜ ਹੈ। ਹੁਣ ਭਗਤੀ ਦੀ ਰਾਖੀ ਵਾਸਤੇ ਸ਼ਕਤੀ ਮੈਦਾਨ ਵਿਚ ਆਵੇਗੀ। ਕਾਮ, ਕ੍ਰੋਧ, ਹੰਕਾਰ ਤੇ ਲਾਲਚ ਨੇ ਜਗਤ ਜੀਵਾਂ ਨੂੰ ਤੰਗ ਕੀਤਾ ਹੈ। ਮੁਗਲ ਸਰਕਾਰ ਹਿੰਦੂਆਂ ਨੂੰ ਭੇਡ ਬੱਕਰੀਆਂ ਸਮਝਦੀ ਹੈ। ਇਹ ਪਹਾੜੀ ਰਾਜੇ ਪੱਥਰ ਪੂਜ ਹਨ। ਇਹਨਾਂ ਦੀ ਮੱਤ ਮਾਰੀ ਹੋਈ ਹੈ। ਮਾਯਾ ਦੇ ਪੁਜਾਰੀ, ਬਿਗਾਨੀਆਂ ਚੀਜ਼ਾਂ ਦੇਖ ਕੇ ਧਰਮ ਦਾ ਤਿਆਗ ਕਰ ਦੇਂਦੇ ਹਨ। ਨੀਤੀ ਦੀ ਪਰਵਾਹ ਨਹੀਂ ਕਰਦੇ। ਐਸੀ ਹਾਲਤ ਵਿਚ ਕਦੀ ਨਹੀਂ ਹੋ ਸਕਦਾ ਕਿ ਇਹਨਾਂ ਅਗੇ ਝੁਕਿਆ ਜਾਵੇ। ਅਕਾਲ ਪੁਰਖ ਦੇ ਹੁਕਮ ਨਾਲ ਅਸੀਂ ਤਾਂ ਐਸੀ ਸ਼ਕਤੀ ਪੈਦਾ ਕਰਨੀ ਚਾਹੁੰਦੇ ਹਾਂ ਜਿਸ ਨਾਲ ਦੁਸ਼ਟਾਂ ਦਾ ਨਾਸ ਕੀਤਾ ਜਾਇਆ ਕਰੇ। ਅਜੇ ਤਾਂ ਮਾਤਾ ਜੀ ਕਈ ਨਿਰਾਲੇ ਮਾਮਲੇ ਪੈਣੇ ਹਨ, ਆਪ ਅੱਜ ਹੀ ਘਬਰਾ ਗਏ ਓ! ਚੰਗੇ ਮਾਤਾ ਜੀ! ਆਪਣੇ ਬੇਟੇ ਨੂੰ ਸਗੋਂ ਹੌਂਸਲਾ ਦੇਵੋ ਕਿ ਉਹ ਮੈਦਾਨੇ-ਜੰਗ ਵਿਚ ਜਾ ਕੇ ਦੁਸ਼ਟਾਂ ਦਾ ਨਾਸ ਕਰੇ। ਜਿਨ੍ਹਾਂ ਲੋਕਾਂ ਨੇ ਇਸ ਜਗਤ ਵਿਚ ਫਤੂਰ ਮਚਾਇਆ ਹੋਇਆ ਹੈ ਉਹਨਾਂ ਦਾ ਅੰਤ ਕਰੇ।'

ਮਾਤਾ ਜੀ ਨੂੰ ਸਮਝਾ ਕੇ ਸਤਿਗੁਰੂ ਜੀ ਨੇ ਭੀਮ ਚੰਦ ਵੱਲ ਇਕ ਲੰਮੀ ਚਿੱਠੀ ਲਿਖੀ। ਉਸ ਵਿਚ ਲਿਖਿਆ—'ਹੇ ਰਾਜਨ! ਅਸੀਂ ਨਹੀਂ ਸਾਂ ਚਾਹੁੰਦੇ ਕਿ ਆਂਢ ਗੁਆਂਢ ਵਿਗਾੜ ਪਾਈਏ, ਪਰ ਤੁਸਾਂ ਦੇ ਲਾਲਚੀ ਮਨ ਦੀ ਮਾੜੀ ਦਸ਼ਾ ਨੇ ਹੋਰ ਹੀ ਹਾਲਾਤ ਪੈਦਾ ਕਰ ਦਿਤੇ ਹਨ। ਅਸੀਂ ਕਿਸੇ ਦੁਨਿਆਵੀ ਰਾਜੇ ਦੀ ਪਰਜਾ ਨਹੀਂ, ਅਸਾਂ ਦਾ ਮਾਲਕ ਅਕਾਲ ਪੁਰਖ ਹੈ। ਇਹ ਅਸਥਾਨ ਮਾਖੋਵਾਲ ਮੁੱਲ ਖਰੀਦਿਆ ਹੈ। ਕਿਸੇ ਪਾਸੋਂ ਮੰਗ ਕੇ ਨਹੀਂ ਲਿਆ। ਸਤਿਗੁਰੂ ਨਾਨਕ ਦੇਵ ਜੀ ਦੀ ਗੁਰ ਗੱਦੀ ਸੁਤੰਤਰ ਹੈ ਕੂੜ ਤੇ ਲਾਲਚ ਵਾਲੇ ਰਾਜਿਆਂ ਦੀ ਈਨ ਮੰਨਣ ਨੂੰ ਤਿਆਰ ਨਹੀਂ। ਪ੍ਰਸਾਦੀ ਹਾਥੀ ਤੇ ਚੰਦਨ ਚੌਂਕੀ ਨਹੀਂ ਦਿਤੀ ਜਾਵੇਗੀ। ਜੇਕਰ ਤੁਸਾਂ ਨੂੰ ਤਲਵਾਰ ਉਤੇ ਹੰਕਾਰ ਹੈ ਤੇ ਤਾਂ ਤਲਵਾਰ ਦੀ ਖੇਡ ਖੇਡ ਕੇ ਵੇਖ ਲਵੋ। ਚੰਗਾ ਤਾਂ ਇਹ ਹੈ ਕਿ ਮੋਹ ਮਾਇਆ ਹੰਕਾਰ ਦੇ ਲਾਲਚ ਦਾ ਤਿਆਗ ਕਰਕੇ ਮਨੁਖ ਬਣੋ ਆਖਰ ਇਕ ਦਿਨ ਹਿਸਾਬ ਹੋਣਾ ਹੈ ਅਕਾਲ ਪੁਰਖ ਦੀ ਕਚਹਿਰੀ ਵਿਚ ਸਭ ਨੂੰ ਹਾਜਰ ਹੋਣਾ ਪੈਣਾ ਹੈ। ਸੱਚਾ ਧਰਮ ਤੇ ਚੰਗੀ ਨੀਤੀ ਨੂੰ ਹੱਥੋਂ ਨਹੀਂ ਛੱਡਣਾ ਚਾਹੀਦਾ। ਕੀ ਰਾਜਿਆਂ ਦਾ ਕੰਮ ਪਰਜਾ ਕੋਲੋਂ ਚੰਗੀਆਂ ਚੀਜ਼ਾਂ ਡਾਕੂਆਂ ਦਾ ਰੂਪ ਧਾਰ ਕੇ ਖੋਹਣੀਆਂ ਚਾਹੀਦੀਆਂ ਹਨ ? ਜੇ ਵਾੜ ਖੇਤ

ਨੂੰ ਖਾਣ ਲੱਗ ਪਵੇ ਤਾਂ ਰਾਖੀ ਕੌਣ ਕਰੇਗਾ ? ਤੁਸਾਂ ਦੇ ਇਹ ਲੱਛਣ ਚੰਗੇ ਨਹੀਂ ਇਸ ਵਾਸਤੇ ਅਸੀਂ ਤੁਸਾਂ ਦੀ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ। ਲੜਾਈ ਪਾਸੋਂ ਅਸੀਂ ਕਦੀ ਨਹੀਂ ਡਰਦੇ ।'

ਐਸੀ ਪੱਤ੍ਰਕਾ ਲਿਖ ਕੇ ਸਤਿਗੁਰੂ ਜੀ ਨੇ ਇਕ ਸਿੱਖ ਦੇ ਹੱਥ ਰਾਜੇ ਭੀਮ ਚੰਦ ਵੱਲ ਭੇਜ ਦਿਤੀ। ਪੱਤ੍ਰਕਾ ਨੂੰ ਲਿਜਾਣ ਵਾਲਾ ਸਿੱਖ ਬਹੁਤ ਹਿੰਮਤੀ ਤੇ ਦਲੇਰ ਤੇ ਚੰਗੀ ਸੂਝ ਬੂਝ ਵਾਲਾ ਸੀ। ਉਹ ਘੋੜੇ ਉਤੇ ਸਵਾਰ ਹੋ ਕੇ ਰਾਜੇ ਭੀਮ ਚੰਦ ਦੇ ਪਾਸ ਪੁਜ ਗਿਆ। ਸਤਿਗੁਰੂ ਜੀ ਦਾ ਹੁਕਮ ਸੀ ਕਿ ਪੱਤ੍ਰਕਾ ਰਾਜੇ ਭੀਮ ਚੰਦ ਤੋਂ ਬਿਨਾਂ ਕਿਸੇ ਨੂੰ ਨਾ ਮਿਲੇ ।

ਜਿਸ ਵੇਲੇ ਭੀਮ ਚੰਦ ਨੇ ਚਿੱਠੀ ਪੜ੍ਹੀ ਤਾਂ ਉਹਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਉਹ ਕ੍ਰੋਧ ਨਾਲ ਕੰਬਣ ਲੱਗ ਪਿਆ। 'ਅੱਜ ਹੀ ਚੜ੍ਹਾਈ ਕਰਾਂਗਾ!' ਇਹ ਉਸਦੀ ਪਹਿਲੀ ਅਵਾਜ਼ ਸੀ ਪਰ ਛੇਤੀ ਹੀ ਉਸ ਨੂੰ ਚੇਤਾ ਆਇਆ ਕਿ ਦੂਸਰੇ ਰਾਜਿਆਂ ਨਾਲ ਵੀ ਸਲਾਹ ਕੀਤੀ ਹੋਈ ਹੈ, ਉਹਨਾਂ ਦੀ ਮਰਜ਼ੀ ਤੋਂ ਬਿਨਾਂ ਕਦਮ ਚੁਕਣਾ ਠੀਕ ਨਹੀਂ। ਆਖਰ ਉਸ ਨੇ ਗੁੱਸੇ ਨੂੰ ਪੀਤਾ ਤੇ ਦੂਸਰੇ ਰਾਜਿਆਂ ਨੂੰ ਦੂਸਰੀ ਇਕੱਤ੍ਰਤਾ ਵਾਸਤੇ ਸੱਦਾ ਦਿਤਾ। ਉਹ ਰਾਜੇ ਇਕੱਤ੍ਰ ਹੋਏ। ਉਹਨਾਂ ਨੇ ਸਰਬ ਸੰਮਤੀ ਨਾਲ ਫੈਸਲਾ ਕੀਤਾ ਕਿ ਸਤਿਗੁਰੂ ਜੀ ਨੂੰ ਅਨੰਦਪੁਰ ਤੋਂ ਬਾਹਰ ਕੱਢ ਦਿਤਾ ਜਾਵੇ। ਪਰ ਇਸ ਛੇੜ ਨੂੰ ਰਾਜ ਕੁਮਾਰ ਅਜਮੇਰ ਚੰਦ ਦੀ ਕੁੜਮਾਈ ਪਿਛੋਂ ਛੇੜਿਆ ਜਾਵੇ। ਜੇ ਇਹ ਮਾਮਲਾ ਪਹਿਲਾਂ ਸ਼ੁਰੂ ਹੋਇਆ ਤਾਂ ਜ਼ਰੂਰੀ ਹੈ ਕਿ ਅਜਮੇਰ ਚੰਦ ਦੀ ਕੁੜਮਾਈ ਵਿਚ ਵਿਘਨ ਪਵੇਗਾ। ਸ਼ਾਇਦ ਲੜਾਈ ਕੱਚੀ ਲੱਸੀ ਵਾਂਗ ਵਧ ਜਾਵੇ, ਮੁੜ ਕੇ ਵੇਲਾ ਨਾ ਸੰਭਾਲਿਆ ਜਾਵੇ। ਰਾਜਾ ਭੀਮ ਚੰਦ ਦੀ ਰਾਣੀ ਤੇ ਕੇਸਰੀ ਸਿੰਘ ਵੀ ਇਹੋ ਚਾਹੁੰਦੇ ਸਨ, ਇਸ ਵਾਸਤੇ ਉਹਨਾਂ ਨੇ ਵੀ ਇਸ ਫੈਸਲੇ ਦੇ ਕਰਾਉਣ ਵਿਚ ਬਹੁਤ ਸਹਾਇਤਾ ਕੀਤੀ, ਇਉਂ ਜੰਗ ਦਾ ਪਹਿਲਾ ਹੱਲਾ ਰੁਕ ਗਿਆ।

## ੩੧. ਸਤਿਗੁਰੂ ਜੀ ਦਾ ਨਾਹਣ ਜਾਣਾ

ਪਹਾੜੀ ਰਿਆਸਤ ਨਾਹਣ ਹੈ ਇਹ ਜਗਾਧਰੀ ਦੇ ਉਤਰ ਪੂਰਬ ਵਲ ਤੇ ਸਹਾਰਨ ਪੁਰ ਦੇ ਉਤਰ ਵਿਚ ਜਮਨਾ ਕਿਨਾਰੇ ਹੈ। ਹਿਮਾਲਯ ਪਰਬਤ ਦੇ ਚਰਨਾਂ

ਵਿਚ ਸੁਹਾਣੀ ਪਹਾੜੀ ਥਾਂ ਹੈ, ਏਥੇ ਹਰਿਆਵਲ ਬੇਅੰਤ ਹੈ । ਮਿੱਠੇ ਪਾਣੀ ਦੇ ਝਰਨੇ ਅਤੇ ਫਲਾਂ ਵਾਲੇ ਦਰਖਤਾਂ ਦਾ ਅੰਤ ਨਹੀਂ । ਅੱਜ ਇਹ ਰਿਆਸਤ ਹਿਮਾਚਲ ਪ੍ਰਦੇਸ਼ ਦਾ ਇਕ ਹਿੱਸਾ ਹੈ ।

ਸਤਿਗੁਰੂ ਜੀ ਦੇ ਸਮੇਂ ਨਾਹਣ ਦਾ ਰਾਜਾ ਮੇਦਨੀ ਪ੍ਰਕਾਸ਼ ਸੀ, ਇਹ ਬਹੁਤ ਧਰਮੀ ਆਦਮੀ ਸੀ ਪਰਜਾ ਨਾਲ ਪਿਆਰ ਕਰਦਾ ਤੇ ਪਰਜਾ ਦੀ ਖੁਸ਼ਹਾਲੀ ਵਲ ਖਿਆਲ ਰਖਦਾ ਸੀ, ਉਹ ਸਦਾ ਨਿਰਵੈਰਤਾ ਦੇ ਪੁਜਾਰੀ ਸਨ । ਪਰ ਸਬੱਬ ਨਾਲ ਉਹਨਾਂ ਦਾ ਝਗੜਾ ਰਾਜਾ ਫਤਹ ਚੰਦ ਨਾਲ ਹੋ ਗਿਆ, ਫਤਹ ਚੰਦ ਸ੍ਰੀ ਨਗਰ ਰਿਆਸਤ ਦਾ ਰਾਜਾ ਸੀ (ਇਹ ਸ੍ਰੀ ਨਗਰ, ਕੁਲੂ ਦੇ ਲਾਗੇ ਰਿਆਸਤ ਸੀ ਕਸ਼ਮੀਰ ਵਾਲਾ ਸ੍ਰੀ ਨਗਰ ਨਹੀਂ ।) ਇਹੋ ਫਤਹ ਚੰਦ ਰਾਜਾ ਭੀਮ ਚੰਦ ਦਾ ਕੁੜਮ ਬਣਨਾ ਚਾਹੁੰਦਾ ਸੀ ।

ਫਤਹ ਚੰਦ ਬਹੁਤ ਬੁਰਾ ਨਹੀਂ ਸੀ ਪਰ ਕੁਝ ਲਾ-ਪ੍ਰਵਾਹ ਜ਼ਰੂਰ ਸੀ, ਉਸ ਦੀ ਲਾ-ਪ੍ਰਵਾਹੀ ਦੇ ਕਾਰਨ ਰਾਜੇ ਮੇਦਨੀ ਪ੍ਰਕਾਸ਼ ਨਾਲ ਮਾਮਲਾ ਵਧ ਗਿਆ ਸੀ, ਏਸੇ ਭੈਅ ਦੇ ਕਾਰਨ ਹੀ ਫਤਹ ਚੰਦ ਧੀ ਦਾ ਸਾਕ ਦੇ ਕੇ ਰਾਜੇ ਭੀਮ ਚੰਦ ਨਾਲ ਮਿੱਤ੍ਰਤਾ ਪਾਉਣਾ ਚਾਹੁੰਦਾ ਸੀ ਤਾਂ ਕਿ ਲੜਾਈ ਦੇ ਸਮੇਂ ਉਸ ਨੂੰ ਸਹਾਇਤਾ ਮਿਲ ਜਾਵੇ ਕਿਉਂਕਿ ਉਸ ਸਮੇਂ ਪਹਾੜੀ ਦੁਨੀਆਂ ਵਿਚ ਰਾਜੇ ਭੀਮ ਚੰਦ ਦਾ ਬਹੁਤ ਰੋਹਬ ਦਾਬ ਸੀ । ਉਸ ਦੇ ਸਾਥੀ ਰਾਜਾ ਕ੍ਰਿਪਾਲ ਚੰਦ ਵਰਗੇ ਸਨ, ਜਿਹੜੇ ਸਦਾ ਲੜਨ ਵਾਸਤੇ ਤਿਆਰ ਰਹਿੰਦੇ ਸਨ ।

ਰਾਜਾ ਭੀਮ ਚੰਦ ਤੇ ਫਤਹ ਚੰਦ ਦਾ ਗੱਠ-ਜੋੜ ਹੁੰਦਾ ਦੇਖ ਕੇ ਮੇਦਨੀ ਪ੍ਰਕਾਸ਼ (ਰਾਜਾ ਨਾਹਣ) ਡਰ ਗਿਆ, ਉਸ ਨੇ ਆਪਣੇ ਵਜ਼ੀਰਾਂ ਤੇ ਸਲਾਹਕਾਰਾਂ ਨਾਲ ਸਲਾਹ ਕੀਤੀ ਕਿ ਉਹ ਕੀ ਕਰੇ ? ਦੂਸਰਾ ਉਹ ਗੁਰੂ ਘਰ ਦਾ ਪ੍ਰੇਮੀ ਸੀ ਉਸ ਨੇ ਇਹ ਵੀ ਵਜ਼ੀਰ ਨੂੰ ਪੁਛਿਆ—'ਕੀ ਮੈਂ ਸਤਿਗੁਰੂ ਜੀ ਦੀ ਸ਼ਰਨ ਦਾ ਆਸਰਾ ਨਾ ਲਵਾਂ ?'

'ਇਸ ਨਾਲੋਂ ਹੋਰ ਕੀ ਚੰਗਾ ਹੋ ਸਕਦਾ ਹੈ । ਸਤਿਗੁਰੂ ਜੀ ਰਿਧੀਆਂ ਸਿਧੀਆਂ ਤੇ ਮਹਾਂ ਸ਼ਕਤੀਆਂ ਦੇ ਮਾਲਕ ਹਨ, ਸਾਰੇ ਦੇਸ਼ ਵਿਚ ਉਹਨਾਂ ਦੀ ਸਿੱਧੀ ਖਿਲਰੀ ਹੋਈ ਹੈ । ਰਾਜੇ, ਸ਼ਾਹੂਕਾਰ ਅਤੇ ਦੇਸ਼ ਦੇ ਚੋਣਵੇਂ ਬਹਾਦਰ ਗੱਭਰੂ ਉਹਨਾਂ ਦੇ ਸੇਵਕ ਹਨ । ਆਪ ਮਹਾਂ ਕਵੀ, ਵਿਦਵਾਨ, ਮਹਾਂਬਲੀ, ਨਿਰਭੈ ਯੋਧੇ ਅਤੇ ਪ੍ਰਭੂ ਭਗਤ ਹਨ । ਉਹਨਾਂ ਦੀ ਸ਼ਰਨ ਜਾਣਾ ਚੰਗਾ ਹੈ ।' ਸਿਆਣੇ ਵਜ਼ੀਰ ਨੇ ਉੱਤਰ

ਦਿਤਾ।

ਰਾਜਾ ਮੇਦਨੀ ਪ੍ਰਕਾਸ਼ ਪ੍ਰਸੰਨ ਹੋ ਗਿਆ, ਉਹਦਾ ਹਿਰਦਾ ਪਹਿਲਾਂ ਹੀ ਨਿਰਮਲ ਤੇ ਵੈਰ ਰਹਿਤ ਸੀ, ਉਸ ਨੇ ਸਤਿਗੁਰੂ ਜੀ ਦਾ ਧਿਆਨ ਧਰਕੇ ਅਰਦਾਸ ਕੀਤੀ ਤੇ ਗੁਰੂ ਚਰਨਾਂ ਨਾਲ ਪ੍ਰੀਤ ਕਰ ਲਈ। ਰਾਤ ਦਿਨ ਸਤਿਗੁਰੂ ਜੀ ਦਾ ਸਿਮਰਨ ਕਰਨ ਲੱਗਾ, ਉਹ ਯਾਦ ਦੀ ਇਕ ਜਪ ਮਾਲਾ ਬਣਾ ਬੈਠਾ। ਮੰਦਰ ਵਿਚ ਜਾਂਦਾ ਤਾਂ ਮੰਦਰ ਮੂਰਤੀ ਉਸ ਨੂੰ ਗੁਰੂ ਰੂਪ ਪ੍ਰਤੀਤ ਹੁੰਦੀ ਉਹ ਧਿਆਨ ਧਰ ਕੇ ਬੈਠਾ ਰਹਿੰਦਾ। ਜਦੋਂ ਪ੍ਰੀਤ ਨਾਲ ਬਹੁਤਾ ਵਿਆਕੁਲ ਹੋ ਗਿਆ ਤਾਂ ਉਸ ਨੇ ਆਪਣੇ ਵਜ਼ੀਰ ਨੂੰ ਅਨੰਦਪੁਰ ਵਲ ਤੋਰਿਆ। ਵਜ਼ੀਰ ਦੇ ਤੁਰਨ ਵੇਲੇ ਉਸ ਨੂੰ ਬਹੁਤ ਸਾਰੇ ਪਦਾਰਥ ਦਿਤੇ ਜੋ ਸਤਿਗੁਰੂ ਜੀ ਦੀ ਭੇਟਾ ਕੀਤੇ ਜਾ ਸਕਣ। ਨਾਲ ਹੀ ਹੱਥ ਜੋੜ ਕੇ ਬੇਨਤੀ ਕਰਨ ਵਾਸਤੇ ਸਮਝਾਇਆ ਕਿ—'ਸਤਿਗੁਰੂ ਜੀ ਨਾਹਣ ਪੁਜ ਕੇ ਰਾਜੇ ਨੂੰ ਦਰਸ਼ਨ ਦੇਣ। ਰਾਜਾ ਦਰਸ਼ਨ ਕਰਨ ਵਾਸਤੇ ਮੱਛੀ ਵਾਂਗ ਤੜਪ ਰਿਹਾ ਹੈ ਉਹ ਚਾਹੁੰਦਾ ਹੈ ਜੀਵਨ ਸਫਲ ਹੋਵੇ। ਦਰਸ਼ਨਾਂ ਨਾਲ ਜਨਮ ਮਰਨ ਦੇ ਬੰਧਨ ਕੱਟੇ ਜਾਣ, ਲੋਕ ਪ੍ਰਲੋਕ ਸੁਧਰ ਜਾਵੇ। ਵੱਡੇ ਮਾਲਕ ਦਾ ਆਸਰਾ ਲਿਆਂ ਸਾਰੇ ਭੈ ਦੂਰ ਹੋ ਜਾਂਦੇ ਹਨ।'

ਵਜ਼ੀਰ ਮੰਜ਼ਲੋ ਮੰਜ਼ਲੀ ਅਨੰਦਪੁਰ ਜਾ ਪੁਜਾ, ਉਸਨੇ ਜਦੋਂ ਅਨੰਦਪੁਰ ਨੂੰ ਵੇਖਿਆ ਤਾਂ ਘੋੜੇ ਦੀ ਕਾਠੀ ਉਤੋਂ ਉਤਰ ਬੈਠਾ ਤੇ ਪੈਦਲ ਚਲ ਪਿਆ। ਧਰਮਸਾਲਾ ਦੇ ਨੇੜੇ ਜਾ ਕੇ ਪੈਰਾਂ ਤੋਂ ਜੋੜਾ ਵੀ ਉਤਾਰ ਦਿਤਾ, ਨੰਗੀਂ ਪੈਰੀਂ ਹੱਥ ਜੋੜੀ ਸਤਿਗੁਰੂ ਜੀ ਦੇ ਦਰਬਾਰ ਜਾ ਪੁਜਾ। ਦੂਰੋਂ ਹੀ ਸਿਰ ਨਿਵਾ ਕੇ ਪਹਿਲਾਂ ਨਮਸ਼ਕਾਰ ਕੀਤੀ, ਫਿਰ ਡੰਡਵਤ ਬੰਦਨਾ ਕੀਤੀ ਤੇ ਅੰਤ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਪ੍ਰਾਪਤ ਕਰਕੇ ਅੱਖਾਂ ਤੇ ਮੱਥੇ ਨੂੰ ਲਾਈ। ਨਮਸ਼ਕਾਰ ਕਰਨ ਦੀ ਮਰਯਾਦਾ ਨੂੰ ਪੂਰਿਆਂ ਕਰਕੇ ਜਦੋਂ ਸਤਿਗੁਰੂ ਜੀ ਦੇ ਸਨਮੁਖ ਬੈਠ ਗਿਆ ਤਾਂ ਆਪਣੀ ਜਾਣ ਪਛਾਣ ਸਤਿਗੁਰੂ ਜੀ ਨੂੰ ਕਰਾਈ। ਸਾਹਿਬ ਭਾਵੇਂ ਸਭ ਕੁਝ ਜਾਣਦੇ ਸਨ ਫਿਰ ਵੀ ਦੁਨਿਆਵੀ ਚਾਲ ਦਾ ਤਿਆਗ ਨਹੀਂ ਸਨ ਕਰਦੇ।

'ਸਤਿਗੁਰੂ ਜੀ! ਰਾਜਾ ਮੇਦਨੀ ਪ੍ਰਕਾਸ਼ ਬੜੀ ਨਿੰਮ੍ਰਤਾ ਨਾਲ ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਸਾਹਿਬ ਇਕ ਵਾਰ ਨਾਹਣ ਦੀ ਧਰਤੀ ਨੂੰ ਚਰਨ ਪਾ ਕੇ ਪਵਿੱਤਰ ਕਰਨ। ਰਾਜਾ ਦਰਸ਼ਨਾਂ ਵਾਸਤੇ ਵਿਆਕੁਲ ਹੈ, ਇਹ ਵਸਤੂਆਂ ਗੁਰੂ ਘਰ ਵਾਸਤੇ ਭੇਜੀਆਂ ਹਨ ਇਹਨਾਂ ਨੂੰ ਪ੍ਰਵਾਨ ਕਰੋ ਤੇ ਨਾਹਣ ਚੱਲਣ ਦੀ

ਤਿਆਰੀ ਕਰੋ। ਹਜ਼ਾਰਾਂ ਜੀਵ ਆਪ ਦੇ ਦਰਸ਼ਨ ਕਰਨ ਵਾਸਤੇ ਪਪੀਹੇ ਵਾਂਗ ਤਰਸ ਰਹੇ ਹਨ। ਭਗਵਾਨ ਨੇ ਮੇਹਰ ਕੀਤੀ ਹੈ ਜੋ ਆਪ ਵਿਸ਼ਨੂੰ ਰੂਪ ਜਗਤ ਤੇ ਆਏ ਤੇ ਦੁਸ਼ਟਾਂ ਦੋਖੀਆਂ ਦਾ ਨਾਸ਼ ਕਰ ਰਹੇ ਹੋ। ਜੀਵਾਂ ਨੂੰ ਪੰਜਾਂ ਦੁਸ਼ਮਣਾਂ ਪਾਸੋਂ ਬਚਾ ਰਹੇ ਹੋ। ਆਪ ਦੀ ਮਹਿਮਾ ਵਰਨਣ ਨਹੀਂ ਹੋ ਸਕਦੀ। ਹੇ ਕਲਪ ਬ੍ਰਿਛ! ਆਪ ਪਾਸੋਂ ਜੀਵ ਮਨ ਮੰਗੀਆਂ ਮੁਰਾਦਾਂ ਪਾਉਂਦੇ ਹਨ। ਮੇਹਰ ਕਰੋ ਤੇ ਅਸਾਂ ਦੇ ਰਾਜੇ ਨੂੰ ਵੀ ਦਰਸ਼ਨ ਬਖਸ਼ ਕੇ ਨਿਹਾਲ ਕਰੋ। ਜਿਸ ਤਰ੍ਹਾਂ ਬੱਚਾ ਮਾਂ-ਬਾਪ ਦੇ ਦੇਖਣ ਨੂੰ ਤੜਪਦਾ ਹੈ, ਏਸੇ ਤਰ੍ਹਾਂ ਰਾਜਾ ਮੇਦਨੀ ਪ੍ਰਕਾਸ਼ ਦੀ ਆਤਮਾ ਆਪ ਦੇ ਚਰਨਾਂ ਦੀ ਧੂੜੀ ਵਾਸਤੇ ਤੜਫ ਰਹੀ ਹੈ ਦਰਸ਼ਨ ਤੇ ਨਾਮ ਰੂਪੀ ਸਵਾਂਤੀ ਬੂੰਦ ਬਖਸ਼ ਕੇ ਨਿਹਾਲ ਕਰੋ।'

ਵਜ਼ੀਰ ਦੀ ਜ਼ਬਾਨੋਂ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉੱਤਰ ਦਿਤਾ—'ਰਾਜਾ ਮੇਦਨੀ ਪ੍ਰਕਾਸ਼ ਵਲੋਂ ਪ੍ਰੇਮ ਸੱਦਾ ਆਉਣ ਤੇ ਅਸਾਨੂੰ ਪ੍ਰਸੰਨਤਾ ਹੈ ਪਰ ਮਾਮਲਾ ਇਹ ਹੈ ਕਿ ਰਾਜਾ ਭੀਮ ਚੰਦ ਕਹਿਲੂਰ ਨੇ ਅਸਾਂ ਨੂੰ ਜੰਗ ਦੀ ਧਮਕੀ ਦਿਤੀ ਹੈ। ਧਮਕੀ ਦੀ ਚਿੱਠੀ ਦਾ ਉੱਤਰ ਲਿਖਿਆਂ ਅਜੇ ਥੋੜ੍ਹੇ ਦਿਨ ਹੀ ਹੋਏ ਹਨ। ਅੱਜ ਜੇ ਅਸੀਂ ਅਨੰਦਪੁਰ ਨੂੰ ਛੱਡ ਜਾਈਏ ਤਾਂ ਸਾਰੇ ਪਰਬਤਾਂ ਵਿਚ ਰੌਲਾ ਪੈ ਜਾਵੇਗਾ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ 'ਗੁਰੂ' ਡਰਦਾ ਨੱਸ ਗਿਆ ਤੇ ਰਾਜਿਆਂ ਦੀ ਚੜ੍ਹ ਮੱਚ ਜਾਵੇਗੀ ਅਤੇ ਸਿੱਖੀ ਨੂੰ ਬਹੁਤ ਸੱਟ ਵੱਜੇਗੀ। ਅਸੀਂ ਕਿਸੇ ਨਾਲ ਯੁਧ ਨਹੀਂ ਕਰਨਾ ਚਾਹੁੰਦੇ ਪਰ ਜਿਹੜਾ ਮਲੋਮਲੀ ਗਲ ਪਵੇ ਅਤੇ ਸਤਿਗੁਰੂ ਜੀ ਦੀ ਸਿੱਖੀ ਨੂੰ ਨੁਕਸਾਨ ਪਹੁੰਚਾਵੇ ਉਸ ਨੂੰ ਅਸੀਂ ਕਦੇ ਖਿਮਾਂ ਕਰਨ ਨੂੰ ਤਿਆਰ ਨਹੀਂ।'

ਵਜ਼ੀਰ ਬੜਾ ਅਕਲਮੰਦ ਸੀ ਉਸ ਨੇ ਫਿਰ ਸਤਿਗੁਰੂ ਜੀ ਨੂੰ ਆਖਿਆ 'ਰਾਜਾ ਜੀ ਨੇ ਤਾਂ ਇਹ ਵੀ ਆਖਿਆ ਹੈ ਕਿ ਪਰਬਤਾਂ ਦੀ ਇਹ ਵਾਦੀ ਬਹੁਤ ਸੁੰਦਰ ਹੈ, ਕੁਦਰਤੀ ਨਜ਼ਾਰੇ ਬਹੁਤ ਹਨ, ਦਰਿਆ ਜਮਨਾ ਦੀ ਨੀਲ-ਧਾਰਾ ਦਾ ਸੀਤਲ ਜਲ ਹਜ਼ਾਰਾਂ ਰੋਗੀਆਂ ਦਾ ਰੋਗ ਕੱਟਦਾ ਤੇ ਨਵਾਂ ਜੀਵਨ ਦਾਨ ਦੇਂਦਾ ਹੈ। ਉਹਨਾਂ ਨੇ ਤਾਂ ਐਨੀ ਪੱਕੀ ਕੀਤੀ ਹੈ ਕਿ ਜ਼ਰੂਰ ਹੀ ਆਵੋ। ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਜ਼ਰੂਰ ਚਲੋ। ਆਪ ਮਹਾਂ ਪੁਰਸ਼ ਹੋ। ਆਪ ਇਸ ਜਗਤ ਵਿਚ ਕੇਵਲ ਫੁਲ ਦੀ ਨਿਆਈਂ ਨਿਰਲੇਪ ਹੋ, ਆਪ ਨੂੰ ਕੋਈ ਦੋਸ਼ ਨਹੀਂ ਲੱਗ ਸਕਦਾ। ਮਾਇਆ ਵਾਦੀ ਜਗਤ ਪਾਰਬ੍ਰਹਮ ਦੇ ਸੇਵਕਾਂ ਦੀ ਨਿੰਦਿਆ ਕਰਦਾ ਹੈ ਪਰ ਉਹ

ਨਿੰਦਕ ਆਪ ਹੀ ਝਖ ਮਾਰ ਕੇ ਮਰਦਾ ਹੈ। ਰਾਜਾ ਭੀਮ ਚੰਦ ਆਪ ਦਾ ਕੁਝ ਨਹੀਂ ਵਿਗਾੜ ਸਕਦਾ। ਉਸ ਦੇ ਕੋਲ ਕੌਣ ਸ਼ਕਤੀ ਹੈ ? ਆਪ ਦੇ ਕੋਲ ਤਾਂ ਮਹਾਨ ਬ੍ਰਹਮ ਸ਼ਕਤੀ ਹੈ, ਇਕ ਦਿਨ ਵਿਚ ਹੀ ਆਪ ਇਹਨਾਂ ਸਾਰੇ ਪਰਬਤਾਂ ਨੂੰ ਪਾਣੀ ਵਾਂਗ ਪਿਘਲਾ ਸਕਦੇ ਹੋ। ਹੇ ਕ੍ਰਿਪਾਲੂ ! ਮੇਹਰਾਂ ਦੇ ਦਾਤੇ ! ਕਲਜੁਗੀ ਜੀਵਾਂ ਤੇ ਗਰੀਬਾਂ ਦੇ ਆਸਰੇ ਬੇਨਤੀ ਪਰਵਾਨ ਕੀਤੀ ਜਾਵੇ।'

ਇਸ ਤਰ੍ਹਾਂ ਕੁਝ ਚਿਰ ਚਰਚਾ ਹੁੰਦੀ ਰਹੀ ਆਖਰ ਇਹ ਮਾਮਲਾ ਮਾਤਾ ਜੀ ਕੋਲ ਪੁੱਜਾ, ਮਾਤਾ ਜੀ ਨੂੰ ਮਸੰਦਾਂ ਨੇ ਕਿਹਾ—ਜੋ ਜੰਗ ਨਹੀਂ ਸਨ ਚਾਹੁੰਦੇ ਜੋ ਡਰਦੇ ਸਨ। ਮਾਤਾ ਜੀ ਨੇ ਉਸੇ ਵੇਲੇ ਸੰਗੋ ਸ਼ਾਹ, ਨੰਦ ਚੰਦ ਅਤੇ ਸਤਿਗੁਰੂ ਜੀ ਦੇ ਮਾਮੇ ਕ੍ਰਿਪਾਲ ਚੰਦ ਜੀ ਨੂੰ ਕੋਲ ਸੱਦ ਕੇ ਸਮਝਾਇਆ ਕਿ ਉਹ ਸਤਿਗੁਰੂ ਜੀ ਅਗੇ ਬੇਨਤੀ ਕਰਨ ਕਿ ਸਤਿਗੁਰੂ ਜੀ ਨਾਹਣ ਰਾਜ ਵਿਚ ਚਲੇ ਚੱਲਣ। ਨਾਹਣ ਵਿਚ ਜਾ ਰਹਿਣਗੇ ਤਾਂ ਜੰਗ ਦਾ ਖਤਰਾ ਟਲ ਜਾਵੇਗਾ, ਨਾਲ ਹੀ ਰਾਜਾ ਭੀਮ ਚੰਦ ਵੀ ਰਾਜ ਕੁਮਾਰ ਦੀ ਮੰਗਣੀ ਤੇ ਸ਼ਾਦੀ ਵਿਚ ਰੁਝ ਜਾਵੇਗਾ, ਹੌਲੀ-ਹੌਲੀ ਹੋ ਸਕਦਾ ਹੈ ਕਿ ਦੋਹਾਂ ਧਿਰਾਂ ਦੇ ਸੰਬੰਧ ਠੀਕ ਹੋ ਜਾਣ। ਮਾਤਾ ਜੀ ਦੀ ਇਸ ਵਿਉਂਤ ਨੂੰ ਸੰਗੋ ਸ਼ਾਹ ਤੇ ਹੋਰ ਮੁਖੀ ਸਿੱਖਾਂ ਨੇ ਸਤਿਗੁਰੂ ਜੀ ਦੇ ਪਾਸ ਜਾ ਕੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ ! ਮਾਤਾ ਜੀ ਦਾ ਵਿਚਾਰ ਹੈ ਕਿ ਨਾਹਣ ਜ਼ਰੂਰ ਜਾਇਆ ਜਾਵੇ, ਇਸ ਵਿਚ ਕੋਈ ਹਾਨੀ ਨਹੀਂ, ਨਾਲ ਹੀ ਕੋਈ ਵੈਰੀ ਚੜ੍ਹਾਈ ਕਰਕੇ ਤੇ ਆਇਆ ਨਹੀਂ। ਜੇ ਰਾਜੇ ਭੀਮ ਚੰਦ ਨੂੰ ਸੋਧਣਾ ਹੈ ਤਾਂ ਉਹ ਮੁੜ ਕੇ ਵੀ ਸੋਧਿਆ ਜਾ ਸਕਦਾ ਹੈ। ਐਸੀ ਕਿਹੜੀ ਔਕੜ ਹੈ ਹੁਣ ਉਹਦੇ ਆਦਮੀਆਂ ਨੇ ਕੋਈ ਵਸਤੂ ਮੰਗਣ ਤਾਂ ਆਉਣਾ ਹੀ ਨਹੀਂ। ਰਾਜਾ ਮੇਦਨੀ ਪ੍ਰਕਾਸ਼ ਬੇਨਤੀਆਂ ਕਰਦਾ ਹੈ। ਨਾਲ ਹੀ ਉਸ ਪਹਾੜੀ ਵਿਚ ਬਹੁਤ ਸਾਰਾ ਸਿੱਖੀ ਪ੍ਰਚਾਰ ਹੋਵੇਗਾ। ਨਾਲ ਹੀ ਮਾਤਾ ਜੀ ਦੇ ਬਚਨ ਮੰਨਣੇ ਜ਼ਰੂਰੀ ਹਨ, ਇਹਨਾਂ ਦੇ ਬਚਨਾਂ ਵਿਰੁਧ ਜਾਣਾ ਭਲਾ ਨਹੀਂ।'

ਸਤਿਗੁਰੂ ਜੀ ਇਹ ਬਚਨ ਸੁਣ ਕੇ ਸ਼ਾਂਤ ਚਿੱਤ ਰਹੇ, ਉਹਨਾਂ ਨੇ ਬਚਨ ਕੋਈ ਨਹੀਂ ਕੀਤਾ। ਦਸ ਪੰਦਰਾਂ ਮਿੰਟ ਚੁਪ ਚਾਪ ਬੈਠੇ ਰਹੇ, ਫਿਰ ਸਾਹਿਬਾਂ ਨੇ ਕਿਹਾ—'ਹੱਛਾ ! ਜੇ ਤੁਸੀਂ ਸਾਰੇ ਆਖਦੇ ਹੋ, ਜੇ ਮਾਤਾ ਜੀ ਦੀ ਇੱਛਾ ਹੈ ਤਾਂ ਅਸੀਂ ਨਾਹਣ ਚਲੇ ਚੱਲਦੇ ਹਾਂ ਜੇ ਮਾਮਲਾ ਵਧਿਆ ਤਾਂ ਮੁੜ ਆਵਾਂਗੇ ਤੇ ਇਸ ਦਾ ਦਿਮਾਗ ਠੀਕ ਕਰਾਂਗੇ।'

ਸਤਿਗੁਰੂ ਜੀ ਦਾ ਚਿੱਤ ਤਾਂ ਨਹੀਂ ਸੀ ਮੰਨਦਾ ਪਰ ਮਾਤਾ ਜੀ ਨੂੰ ਨਰਾਜ਼ ਕਰਨਾ ਵੀ ਔਖਾ ਸੀ। ਕੁਝ ਵਾਹਿਗੁਰੂ ਦਾ ਭਾਣਾ ਐਸਾ ਸੀ ਇਸ ਬਹਾਨੇ ਕਈਆਂ ਜੀਵਾਂ ਦਾ ਉਧਾਰ ਕਰਨਾ ਸੀ। ਅਨੇਕਾਂ ਸਿੱਖ ਬਨਾਉਣੇ ਸਨ ਤੇ ਕਈਆਂ ਦੇ ਹਿਰਦੇ ਵਿਚੋਂ ਵੈਰ-ਭਾਵ ਦਾ ਅੰਤ ਕਰਨਾ ਸੀ। ਜਮਨਾ ਦਾ ਨਿਰਮਲ ਪਾਣੀ ਸਦੀਆਂ ਤੋਂ ਚਰਨ ਪਰਸਨ ਵਾਸਤੇ ਤੜਪ ਰਿਹਾ ਸੀ। ਅਕਾਲ ਪੁਰਖ ਦੇ ਭਾਣੇ ਅਨੁਸਾਰ ਮੁਖੀ ਸਿੱਖਾਂ ਤੇ ਮਾਤਾ ਜੀ ਦੇ ਬਚਨਾਂ ਨੂੰ ਮੰਨ ਕੇ ਹੁਕਮ ਕੀਤਾ—'ਨਾਹਣ ਵਲ ਜਾਣ ਦੀ ਤਿਆਰੀ ਕੀਤੀ ਜਾਵੇ ਪਰ ਪੰਜ ਸੌ ਉਦਾਸੀ ਸਾਧੂ ਤੇ ਘੋੜ ਸੁਆਰ ਜਵਾਨ ਸਾਥ ਚੱਲਣ।' ਸਤਿਗੁਰੂ ਜੀ ਦਾ ਇਹ ਹੁਕਮ ਸੁਣ ਕੇ ਸਾਰਿਆਂ ਨੇ ਖੁਸ਼ੀ ਮਨਾਈ।

## ੩੨. ਰਾਜੇ ਮੇਦਨੀ ਪ੍ਰਕਾਸ਼ ਨੂੰ ਨਿਹਾਲ ਕਰਨਾ

ਸਾਲ ੧੭੪੧ ਬਿਕ੍ਰਮੀ ਦੇ ਵੈਸਾਖ ਮਹੀਨੇ ਦੇ ਦਿਨ ਜਦੋਂ ਸਤਿਗੁਰੂ ਜੀ ਅਨੰਦਪੁਰ ਤੋਂ ਪਹਿਲੀ ਵਾਰ ਡੇਰੇ ਸਮੇਤ ਬਾਹਰ ਚਲੇ, ਉਸ ਵੇਲੇ ਸਾਹਿਬਾਂ ਦੀ ਆਯੂ ਅਠਾਰਾਂ ਬਰਸ ਸੀ ਤੇ ਚੇਹਰੇ ਉਤੇ ਨਿੱਕਾ ਨਿੱਕਾ ਦਾਹੜਾ ਆਇਆ ਹੋਇਆ ਸੀ। ਲੰਮਾ ਕੱਦ, ਫੁਰਤੀਲੇ ਅੰਗ ਤੇ ਸੁੰਦਰ ਗੋਰਾ ਰੰਗ ਸੀ, ਗੋਲ ਦਸਤਾਰ ਤੇ ਉਪਰ ਕਲਗੀ ਬਹੁਤ ਫੱਬਦੀ। ਗਹਿਣੇ ਤੇ ਬਸਤ੍ਰ ਤਾਂ ਬਹੁਤ ਹੀ ਸੋਹਣੇ ਲੱਗਦੇ ਸਨ। ਗਲ ਲੰਮਾ ਚੋਲਾ ਤੇ ਤੇੜ ਘੁਟਵਾਂ ਚਿੱਟਾ ਪਜਾਮਾ ਅਤੇ ਤਿੱਲੇਦਾਰ ਜੁੱਤੀ, ਲੱਕ ਕਮਰ ਕੱਸਾ ਹੁੰਦਾ ਸੀ। ਤੀਰ ਕਮਾਨ ਤੇ ਤਲਵਾਰ ਦਾ ਵਿਸਾਹ ਨਹੀਂ ਸਨ ਖਾਂਦੇ। ਘੋੜੇ ਉਤੇ ਸੁਆਰ ਹੋ ਕੇ ਤੁਰਦੇ ਤਾਂ ਪਿਛੇ ਸੇਵਾਦਾਰ ਚੌਰ ਕਰਦੇ ਜਾਂਦੇ, ਜਿਵੇਂ ਉਸ ਸਮੇਂ ਦੇ ਰਿਵਾਜ ਅਨੁਸਾਰ ਬਾਦਸ਼ਾਹਾਂ ਤੇ ਮਹਾਰਾਜਿਆਂ ਨੂੰ ਚੌਰ ਕੀਤਾ ਜਾਂਦਾ ਸੀ।

ਅਨੰਦਪੁਰ ਤੋਂ ਤੁਰਨ ਵੇਲੇ ਗੁਰੂ ਜੀ ਨਾਲ ਵਹੀਰ ਤੋਂ ਬਿਨਾਂ ਇਕ ਬੜਾ ਲੜਾਕਾ ਜਵਾਨ ਸੀ। ਸਾਮਾਨ ਘੋੜਿਆਂ ਤੇ ਗੱਡਿਆਂ ਉਤੇ ਸੀ। ਆਪ ਸਾਹਿਬ ਪ੍ਰਸਾਦੀ ਹਾਥੀ ਉਤੇ ਸਵਾਰ ਸਨ। ਹਾਥੀ ਬਹੁਤ ਪ੍ਰਸੰਨ ਸੀ। ਕਿਉਂਕਿ ਦੋਹਾਂ ਜਗਤਾਂ ਦੇ ਮਾਲਕ ਸਤਿਗੁਰੂ ਜੀ ਨੇ ਉਹਨੂੰ ਸਤਿਕਾਰਿਆ ਸੀ। ਪਹਿਲੀ ਮੰਜ਼ਲ ਕੀਰਤਪੁਰ ਆਏ। ਆਪਣੇ ਬਜੁਰਗਾਂ ਦਾ ਅਸਥਾਨ ਜਾਣ ਕੇ ਸਾਹਿਬ ਇਕ ਦਿਨ ਵਾਸਤੇ ਰੁਕ ਗਏ। ਕੜਾਹ ਪ੍ਰਸ਼ਾਦ ਕਰਾ ਕੇ ਸਾਰਿਆਂ ਗੁਰਦਵਾਰਿਆਂ ਵਿਚ ਚੜ੍ਹਾਇਆ

ਤੇ ਸੰਗਤਾਂ ਨੂੰ ਵੰਡਿਆ ।

ਕੀਰਤਪੁਰ ਤੋਂ ਚੱਲ ਕੇ ਰੋਪੜ ਆਏ । ਰੋਪੜ ਉਸ ਵੇਲੇ ਤਕੜਾ ਕਸਬਾ ਸੀ, ਸੰਗਤ ਦਰਸ਼ਨ ਕਰਨ ਵਾਸਤੇ ਆਈ । ਦੁਖੀਆਂ ਨੇ ਦੁਖਾਂ ਦਾ ਇਲਾਜ ਪੁਛਿਆ, ਭੁਖਿਆਂ ਨੇ ਅੰਨ ਤੇ ਨੰਗਿਆਂ ਨੇ ਕਪੜੇ ਦੀ ਮੰਗ ਕੀਤੀ । ਕਿਸੇ ਦੁੱਧ ਤੇ ਕਿਸੇ ਪੁੱਤ ਮੰਗਿਆ, ਕਿਸੇ ਨੇ ਚੌਰਾਸੀ ਲੱਖ ਦੇ ਗੇੜ ਤੋਂ ਬਚਣ ਲਈ ਬੇਨਤੀ ਕੀਤੀ ਤੇ ਜਨਮ ਮਰਨ ਦੇ ਬੰਧਨ ਤੁੜਵਾਏ । ਸਾਹਿਬਾਂ ਨੇ ਨਿਹਾਲ ਹੋ ਕੇ ਸਾਰਿਆਂ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ । ਇਸ ਤੋਂ ਅਗੇ ਸਾਹਿਬ ਹੋਰ ਨਗਰਾਂ ਦੇ ਵਿਚ ਦੀ ਹੁੰਦੇ ਹੋਏ ਨਾਹਣ ਰਾਜ ਵਿਚ ਜਾ ਦਾਖਲ ਹੋਏ । ਉਸ ਵੇਲੇ ਨਾਹਣ ਦੀ ਰਾਜਧਾਨੀ ਨਾਹਣ ਸ਼ਹਿਰ ਹੀ ਸੀ । ਭਾਵੇਂ ਇਕ ਹੋਰ ਸ਼ਹਿਰ ਸਿਰਮੌਰ ਵੀ ਸੀ ਪਰ ਰੌਣਕ ਬਹੁਤੀ ਨਾਹਣ ਸ਼ਹਿਰ ਵਿਚ ਹੀ ਰਹਿੰਦੀ ਸੀ ।

ਜਦ ਰਾਜੇ ਮੇਦਨੀ ਪ੍ਰਕਾਸ਼ ਨੇ ਸੁਣਿਆ ਕਿ ਗੁਰੂ ਜੀ ਨਾਹਣ ਦੀ ਹੱਦ ਵਿਚ ਆ ਦਾਖਲ ਹੋਏ ਹਨ ਤਾਂ ਉਹ ਰਾਜ ਭਵਨ ਨੂੰ ਛੱਡ ਕੇ ਰਾਹ ਵਿਚ ਅਗੋਂ ਸਵਾਗਤ ਕਰਨ ਵਾਸਤੇ ਪੈਦਲ ਚੱਲ ਕੇ ਆਇਆ । ਆਉਂਦਾ ਹੀ ਗੁਰੂ ਜੀ ਦੀ ਚਰਨੀ ਲੱਗਾ । ਸਾਹਿਬਾਂ ਦੇ ਦਰਸ਼ਨ ਕਰਕੇ ਨਿਹਾਲ ਹੋਇਆ, ਚਰਨਾਂ ਦੀ ਧੂੜੀ ਮੱਥੇ ਤੇ ਅੱਖਾਂ ਨੂੰ ਲਾਈ ਤਾਂ ਨਿਗਾਹ ਵਿਚ ਤਬਦੀਲੀ ਆ ਗਈ । ਉਹ ਪਿਆਰ ਦਾ ਰੂਪ ਹੋ ਗਿਆ ।

'ਮੇਰੇ ਧੰਨ ਭਾਗ ! ਜਗਤ ਦਾ ਵਾਲੀ ਆ ਗਿਆ । ਮੇਰਾ ਪਿਆਰਾ ਆ ਗਿਆ । ਮੈਂ ਵਾਰੀ ਘੋਲੀ, ਬਲਿਹਾਰ ਜਾਵਾਂ । ਸਭ ਕੁਝ ਵਾਰ ਦੇਵਾਂ ਇਸ ਭਗਵਾਨ ਦੇ ਰੂਪ ਉਤੋਂ ! ਜਮਨਾ ਨੂੰ ਪਵਿਤ੍ਰ ਕਰਨ ਵਾਸਤੇ ਤਪਦਿਆਂ ਹਿਰਦਿਆਂ ਨੂੰ ਠਾਰਣ ਵਾਸਤੇ ਆ ਗਿਆ ਸ੍ਰੀ ਕ੍ਰਿਸ਼ਨ ਮੁਰਾਰੀ ! ਪਿਆਰਾ ਰਾਮ ! ਰਾਵਣ ਦਾ ਅੰਤ ਕਰਨ ਵਾਲਾ । ਕਿੰਨਾ ਚੰਗਾ ਨਰ ਸਿੰਘ ਅਵਤਾਰ ਪ੍ਰਹਿਲਾਦ ਨੂੰ ਬਚਾਉਣ ਵਾਲਾ । ਮੇਰੇ ਧੰਨ ਭਾਗ ! ਮੈਂ ਉਹਨਾਂ ਰਾਹਾਂ ਤੋਂ ਬਲਿਹਾਰੇ ਜਾਵਾਂ ਜਿਨ੍ਹਾਂ ਰਾਹਾਂ ਰਾਹੀਂ ਮੇਰਾ ਸਤਿਗੁਰੂ ਸੱਚਾ ਪਾਤਿਸ਼ਾਹ ਦੀਨ ਦੁਨੀ ਦਾ ਵਾਲੀ ਆਇਆ ਹੈ ।' ਇਉਂ ਰਾਜਾ ਖੁਸ਼ੀ ਨਾਲ ਦੀਵਾਨਾ ਹੋ ਕੇ ਸਤਿਗੁਰੂ ਜੀ ਦਾ ਜੱਸ ਕਰਦਾ ਰਿਹਾ ।

ਸਤਿਗੁਰੂ ਜੀ ਰਾਜੇ ਦਾ ਪ੍ਰੇਮ ਉਸਾਰੂ ਨਿਰਮਲ ਹਿਰਦਾ ਅਤੇ ਧਰਮੀ ਜੀਵਨ ਦੇਖ ਕੇ ਬਹੁਤ ਪ੍ਰਸੰਨ ਹੋਏ । ਉਨ੍ਹਾਂ ਨੇ 'ਨਿਹਾਲ ! ਰਾਜਨ ਨਿਹਾਲ !' ਦਾ ਬਚਨ ਕਰ ਦਿੱਤਾ । ਰਾਜਾ ਮੇਦਨੀ ਪ੍ਰਕਾਸ਼ (ਜਗਤ ਦਾ ਚਾਨਣ) ਜਿਸ ਦਾ ਪਹਿਲਾਂ

ਹੀ ਨਾਮ ਸੀ ਉਸਨੂੰ ਸੱਚ ਮੁਚ ਸਾਰੇ ਜਗਤ ਦੀ ਰੋਸ਼ਨੀ ਹੋ ਗਈ। ਉਸ ਨੂੰ ਬਨਾਸਪਤੀ, ਮਨੁਖ ਅਤੇ ਪਸ਼ੂ ਪੰਛੀ ਚੰਗੇ ਦਿਸਣ ਲੱਗ ਪਏ। ਹੰਕਾਰ ਅਗਿਆਨਤਾ ਦੀ ਅੰਸ਼ ਜੋ ਰਤਾ ਮਾਸਾ ਸੀ ਤਾਂ ਉਹ ਦੂਰ ਹੋ ਗਈ। ਉਸਦੇ ਚਿੱਤ ਨੇ ਉਬਾਲਾ ਖਾਧਾ ਕਿ ਉਹ ਰਾਜ ਭਾਗ ਹੀ ਦਾਤੇ ਦੇ ਹਵਾਲੇ ਕਰ ਦੇਵੇ ਤੇ ਆਪ ਚਰਣ ਸੇਵਕ ਹੋ ਜਾਵੇ।

ਰਾਜੇ ਦਾ ਹੁਕਮ ਸੀ ਕਿ ਜਦੋਂ ਪਿਆਰਾ ਸਤਿਗੁਰੂ ਸ਼ਹਿਰ ਵਿਚ ਦਾਖਲ ਹੋਵੇ ਤਾਂ ਫੁੱਲਾਂ ਦੀ ਵਰਖਾ ਕਰਨੀ। ਬਜਾਰਾਂ ਦੇ ਦੋਹੀਂ ਪਾਸੀਂ ਕਤਾਰਾਂ ਬੰਨ੍ਹ ਕੇ ਸਵਾਗਤ ਕਰਨਾ। ਪਰਜਾ ਨੇ ਉਸੇ ਤਰ੍ਹਾਂ ਕੀਤਾ। ਭੱਟਾਂ ਨੇ ਕਬਿੱਤ ਗਾਏ, ਨਾਰੀਆਂ ਨੇ ਮੰਗਲਾਚਾਰ ਦੇ ਗੀਤ ਗਾਏ ਅਤੇ ਆਤਸ਼ਬਾਜਾਂ ਨੇ ਆਤਸ਼ਬਾਜੀ ਚਲਾਈ। ਨਰ ਨਾਰੀ ਨੇ ਫੁੱਲਾਂ ਦੀ ਵਰਖਾ ਕੀਤੀ। ਸ਼ਹਿਰ ਦੀ ਹਰ ਵਸਤੂ ਤੇ ਹਰ ਜੀਵ ਨੇ ਖੁਸ਼ੀ ਮਨਾਈ। ਆਖਰ ਸਤਿਗੁਰੂ ਜੀ ਰਾਜ ਭਵਨ ਵਿਚ ਜਾ ਪੁਜੇ।

ਰਾਜ ਭਵਨ ਵਿਚ ਪੂਰੀ ਸਜਾਵਟ ਕੀਤੀ ਗਈ ਸੀ। ਰਾਣੀਆਂ ਦਾਸੀਆਂ ਨੇ ਅਗੇ ਹੋ ਕੇ ਮੱਥੇ ਟੇਕੇ। ਸਾਰਾ ਰਾਜ ਭਵਨ ਜਗਮਗਾ ਉਠਿਆ। ਖੁਸ਼ੀ ਵਿਚ ਦੀਵਾਨੇ ਹੋਏ ਮੇਦਨੀ ਪ੍ਰਕਾਸ਼ ਨੇ ਭੰਡਾਰੀਆਂ, ਵਜ਼ੀਰਾਂ ਤੇ ਸਲਾਹਕਾਰਾਂ ਨੂੰ ਆਖਿਆ—'ਰੱਜ ਕੇ ਸੇਵਾ ਕਰੋ। ਸੈਨਕਾਂ ਦੇ ਤੰਬੂ ਲਗਾਓ। ਜਿੰਨਾ ਚਿਰ ਏਹ ਰਹਿਣ ਉਤਨਾ ਚਿਰ ਖੁਲ੍ਹੇ ਦਿਲ ਸੇਵਾ ਕਰ ਕੇ ਜਨਮ ਸਫਲ ਕਰ ਲਵੋ।'

ਜਦੋਂ ਰਾਜੇ ਦਾ ਹੁਕਮ ਹੋ ਗਿਆ ਫਿਰ ਕੌਣ ਘਟ ਕਰੇ। ਬਸ ਦਬਾਦਬ ਸੇਵਾ ਹੋਣ ਲੱਗੀ। ਜਿਥੇ ਤਿੰਨ ਮਣ ਵਸਤੂ ਦੀ ਲੋੜ ਸੀ ਉਥੇ ਚਾਰ ਮਣ ਆਉਣ ਲੱਗੀ। ਸਤਿਗੁਰੂ ਜੀ ਦੇ ਮਿਸ਼ਨ ਅਨੁਸਾਰ ਗਰੀਬਾਂ ਵਾਸਤੇ ਲੰਗਰ ਜਾਰੀ ਕੀਤੇ ਗਏ ਤੇ ਕੱਪੜਾ ਸਾਧੂਆਂ ਨੂੰ ਵੰਡਿਆ ਗਿਆ। ਸਾਰੀ ਨਗਰੀ ਵਿਚ ਖੁਸ਼ੀਆਂ ਹੀ ਖੁਸ਼ੀਆਂ ਨਜ਼ਰ ਆਉਣ ਲੱਗੀਆਂ, ਜਿਵੇਂ ਸ੍ਰੀ ਰਾਮਚੰਦਰ ਜੀ ਦੇ ਬਨਵਾਸ ਤੋਂ ਵਾਪਸ ਆਉਣ ਤੇ ਅਜੁਧਿਆ ਨਗਰੀ ਉਤੇ ਬਸੰਤ ਬਹਾਰ ਆਈ ਸੀ। ਬਾਗ ਤੇ ਬਣ ਹਰਿਆਲੇ ਹੋ ਗਏ ਸਨ। ਹਰ ਪਾਸੇ ਜੀਵਨ ਨੱਚਣ ਲੱਗ ਪਿਆ ਸੀ।

ਰਾਜੇ ਦੇ ਨਾਹਣ ਰਾਜ ਦੇ ਲੋਕਾਂ ਦਾ ਪ੍ਰੇਮ ਦੇਖ ਕੇ ਸਤਿਗੁਰੂ ਜੀ ਪ੍ਰਸੰਨ ਹੋਏ। ਪ੍ਰਸੰਨਤਾ ਵਿਚ ਅਕਾਲ ਪੁਰਖ ਦੀ ਉਸਤਤ ਕਰਨ ਲੱਗ ਪਏ ਕਿਉਂਕਿ ਸਾਹਿਬ ਸਮਝਦੇ ਸਨ ਕਿ ਜੋ ਕੁਝ ਹੋ ਰਿਹਾ ਹੈ ਸਭ ਕੁਝ ਅਕਾਲ ਪੁਰਖ ਦੀ ਮੇਹਰ ਨਾਲ ਹੈ ਉਹੋ ਸਭ ਕੁਝ ਕਰਨਹਾਰ ਹੈ।

# ੩੩. ਮੇਦਨੀ ਪ੍ਰਕਾਸ਼ ਨਾਲ ਸ਼ਿਕਾਰ ਖੇਡਣ ਜਾਣਾ

*ਲੈ ਕੇ ਨਾਹਣ ਗੁਰੂ ਜਗਤੇਸ ਹੂ ਕੌ*
*ਖੇਲਬੇ ਅਖੇਰ ਕੇ ਬਹਾਨੇ ਬਨ ਗਾਹਈ।*
*ਫਿਰੈ ਦੂਰ ਲੌਂ ਹਜੂਰ ਸੋ ਬਖਾਨੇ ਬਾਕ,*
*ਹੇਰੋ ਪ੍ਰਭ ਪੂਰਨ ਜਹਾ ਕੋ ਚਿੱਤ ਚਾਹਈ।*
*ਹੋਇ ਸਭ ਰੀਤ ਸੁਖ ਕੋਈ ਰੁਤ ਮੈ ਨ ਦੁਖ,*
*ਦੀਜੈ ਫੁਰਮਾਇ ਮੁਖ ਈਹਾਂ ਨਿਰਬਾਹਈ।*
*ਤਿਹਾਂ ਘਾਲ ਜੇਰਾ ਕਰੋ ਆਨੰਦ ਬਸੇਰਾ,*
*ਨਿਤ ਨਗਰ ਬਸੇਰਾ ਬਨੈ ਆਪ ਜੇ ਉਮਾਹਈ।*
*ਊਚ ਨੀਚ ਥਾਨ ਫਿਰੋ ਗੁਰੂ ਭਗਵਾਨ ਬਹੁ,*
*ਮਨ ਮੈਂ ਬਿਲੰਦਹੀ ਪਸਿੰਦ ਕੋ ਨ ਆਵਈ।*
*ਬਿਚਰਤ ਗਏ ਰੰਮ ਜਨਮਾ ਪ੍ਰਵਾਹ ਜਹਾ*
*ਹੇਰ ਹਰਖਾਨੇ ਨੀਰ ਅਧਿਕ ਸੁਹਾਵਈ।*
*ਦੀਰਘ ਜੋ ਦੂਨ ਤਾਕੀ ਦੂਨ ਕੋ ਚਊਨ ਕਰੈ,*
*ਲੋਕਨ ਤੇ ਸੂਨ ਬਨ ਜਹਾਂ ਦਿਸ ਆਵਈ।*
*ਸਬਜੀ ਕੇ ਹਾਰ ਹੈ ਕਿ ਸਬਜੀ ਬਹਾਰ ਹੈ,*
*ਸਮੁੰਜਸ ਬਿਹਾਰ ਹੈ ਅਨੰਦ ਉਪਜਾਵਈ।*

ਸਤਿਗੁਰੂ ਜੀ ਨੂੰ ਸ਼ਿਕਾਰ ਖੇਡਣ ਤੇ ਸੰਘਣੇ ਬਨ ਦੇਖਣ ਦਾ ਬਹੁਤ ਸ਼ੌਕ ਸੀ ਨਾਹਣ ਰਾਜ ਜੰਗਲਾਂ ਦਾ ਘਰ ਸੀ। ਜਮਨਾ ਕਿਨਾਰੇ ਉਚੀਆਂ ਨੀਵੀਆਂ ਥਾਵਾਂ ਉਤੇ ਚੀਲ, ਕੈਲ, ਦਿਉਦਾਰ ਤੋਂ ਬਿਨਾਂ ਹੋਰ ਭੀ ਅਨੇਕ ਪ੍ਰਕਾਰ ਦੇ ਉਚੇ ਨੀਵੇਂ ਬ੍ਰਿਛ ਸਨ। ਜਮਨਾ ਦੇ ਕਿਨਾਰੇ ਅਨੇਕਾਂ ਉਚੀਆਂ ਨੀਵੀਆਂ ਥਾਵਾਂ ਸਨ ਜਿਨ੍ਹਾਂ ਨੂੰ ਦੇਖਦਿਆਂ ਭੁੱਖ ਲੱਥਦੀ ਸੀ।

ਸਤਿਗੁਰੂ ਜੀ ਨੇ ਮੇਦਨੀ ਪ੍ਰਕਾਸ਼ ਨੂੰ ਨਾਲ ਲਿਆ ਤੇ ਸ਼ਿਕਾਰ ਖੇਡਣਾ ਸ਼ੁਰੂ ਕੀਤਾ। ਸ਼ਿਕਾਰ ਖੇਡਦੇ ਹੋਏ ਏਧਰ ਉਧਰ ਦੂਰ-ਦੂਰ ਤਕ ਨਿਕਲ ਜਾਂਦੇ ਸਨ। ਸਵੇਰੇ ਸ਼ਾਮ ਨੂੰ ਦੀਵਾਨ ਲਾਉਂਦੇ ਤੇ ਸੰਗਤਾਂ ਨੂੰ ਉਪਦੇਸ਼ ਕਰਦੇ ਅਤੇ ਬਾਕੀ ਸਮੇਂ ਸ਼ਿਕਾਰ ਖੇਡਣ ਵਿਚ ਬਤੀਤ ਕਰਦੇ। ਨਾਹਣ ਦੀ ਧਰਤੀ ਸਤਿਗੁਰੂ ਜੀ

ਨੂੰ ਬਸੰਤ ਬਹਾਰ ਵਾਂਗ ਬਹੁਤ ਸੁੰਦਰ ਲੱਗੀ। ਜਿਧਰ ਜਾਂਦੇ ਉਧਰ ਹੀ ਕੁਦਰਤੀ ਮਨੋਰੰਜਕ ਵਸੀਲੇ ਬਹੁਤ ਸਨ। ਕਈ ਐਸੀਆਂ ਢੇਰੀਆਂ ਸਨ ਜਿਥੇ ਸੁੰਦਰ ਸ਼ਹਿਰ ਵਸ ਸਕਦੇ ਸਨ।

ਜੰਗਲਾਂ ਵਿਚ ਸ਼ੇਰਾਂ ਤੇ ਹਰਨਾਂ ਆਦਿਕਾਂ ਦਾ ਸ਼ਿਕਾਰ ਕਰਕੇ ਉਹਨਾਂ ਨੂੰ ਪਸ਼ੂ ਜੂਨੋਂ ਮੁਕਤ ਕੀਤਾ। ਇਕ ਦਿਨ ਫਿਰਦੇ ਹੋਏ ਸਤਿਗੁਰੂ ਜੀ ਐਸੇ ਅਸਥਾਨ 'ਤੇ ਪੁਜੇ ਜਿਸ ਅਸਥਾਨ ਨੂੰ ਅੱਜ-ਕਲ੍ਹ ਪਾਉਂਟਾ ਸਾਹਿਬ ਆਖਿਆ ਜਾਂਦਾ ਹੈ। ਇਸ ਅਸਥਾਨ ਨੂੰ ਦੇਖ ਕੇ ਸਤਿਗੁਰੂ ਜੀ ਥੋੜ੍ਹਾ ਚਿਰ ਸੋਚਦੇ ਰਹੇ। ਸਾਹਿਬਾਂ ਦਾ ਚੇਹਰਾ ਗੰਭੀਰ ਦੇਖ ਦੇ ਰਾਜੇ ਮੇਦਨੀ ਪ੍ਰਕਾਸ਼ ਨੇ ਪੁਛਿਆ—'ਹੇ ਦੀਨ ਦਇਆਲ! ਆਪ ਕੀ ਸੋਚ ਰਹੇ ਹੋ?'

'ਸੋਚ ਰਹੇ ਹਾਂ ਕਿ ਏਥੇ ਕੁਝ ਚਿਰ ਰਹਿਣ ਵਾਸਤੇ ਕਿਲ੍ਹਾ ਰੂਪ ਮਕਾਨ ਤਿਆਰ ਕੀਤਾ ਜਾਵੇ। ਇਸ ਸੁੰਦਰ ਥਾਂ ਤੇ ਬਾਣੀ ਰਚੀ ਜਾਵੇ ਤੇ ਪ੍ਰਾਚੀਨ ਗ੍ਰੰਥਾਂ ਨੂੰ ਵਿਚਾਰਿਆ ਜਾਵੇ। ਇਹ ਅਸਥਾਨ ਵਿਦਿਆ ਪੜ੍ਹਨ ਲਿਖਣ ਵਾਸਤੇ ਬਹੁਤ ਸੁੰਦਰ ਹੈ। ਸਤਿਗੁਰੂ ਜੀ ਨੇ ਬਚਨ ਕੀਤਾ—ਕੋਈ ਪੂਰਬਲੇ ਜਨਮ ਦੀ ਪ੍ਰੀਤ ਤੇ ਸਾਂਝ ਅਸਾਂ ਨੂੰ ਖਿੱਚ ਰਹੀ ਹੈ। ਸ਼ਾਇਦ ਕਦੀ ਏਥੇ ਪਹਿਲਾਂ ਵੀ ਅਸਾਂ ਦਾ ਵਾਸਾ ਰਿਹਾ ਹੋਵੇ।'

'ਮੇਰੇ ਧੰਨ ਭਾਗ! ਜੇ ਇਸ ਅਸਥਾਨ ਨੂੰ ਭਾਗ ਲਾਵੋ ਤਾਂ ਇਸ ਤੋਂ ਵੱਧ ਕੀ ਖੁਸ਼ੀ ਹੋ ਸਕਦੀ ਹੈ। ਬਸ! ਹੁਕਮ ਕਰੋ, ਕੈਸੀ ਇਮਾਰਤ ਕਿਹੋ ਜਿਹਾ ਕਿਲ੍ਹਾ ਚਾਹੀਦਾ ਹੈ, ਅਸੀਂ ਜ਼ਰੂਰ ਹੁਣੇ ਤਿਆਰ ਕਰਵਾਉਂਦੇ ਹਾਂ। ਆਪ ਹੱਥੀਂ ਸੇਵਾ ਕਰਾਂਗੇ, ਹੱਥ ਸਫਲ ਹੋਣਗੇ। ਭਾਰੀ ਪੱਥਰਾਂ ਨੂੰ ਚੁੱਕ-ਚੁੱਕ ਕੇ ਕੰਧਾਂ ਉਤੇ ਰਖਾਂਗੇ। ਮੇਹਰਾਂ ਹੋ ਗਈਆਂ ਹਨ, ਹੁਣ ਮੈਂ ਰੋਜ ਨਿਹਾਲ ਹੋਇਆ ਕਰਾਂਗਾ। ਇਹ ਜੂਨ ਵੀ ਭਾਗਾਂ ਭਰੀ ਹੋ ਜਾਵੇਗੀ।' ਰਾਜੇ ਮੇਦਨੀ ਪ੍ਰਕਾਸ਼ ਨੇ ਪ੍ਰਸੰਨਤਾ ਨਾਲ ਉਛਲਦਿਆਂ ਹੋਇਆਂ ਆਖਿਆ।

'ਹੇ ਰਾਜਨ! ਐਸਾ ਹੀ ਹੋ ਜਾਵੇਗਾ।' ਸਤਿਗੁਰੂ ਜੀ ਨੇ ਬਚਨ ਕੀਤਾ। 'ਸਵੇਰ ਤੋਂ ਹੀ ਇਹ ਅਸਥਾਨ ਸਾਫ ਹੋਣਾ ਆਰੰਭ ਹੋ ਜਾਣਾ ਚਾਹੀਦਾ ਹੈ। ਅਸੀਂ ਕੁਝ ਚਿਰ ਏਥੇ ਡੇਰੇ ਲਾਵਾਂਗੇ ਅਕਾਲ ਪੁਰਖ ਦਾ ਐਸਾ ਹੀ ਹੁਕਮ ਹੈ।'

# ੩੪. ਕਿਲ੍ਹੇ ਦੀ ਉਸਾਰੀ ਤੇ ਫਤਹ ਸ਼ਾਹ ਦੇ ਵਜ਼ੀਰ ਨੇ ਸਤਿਗੁਰੂ ਜੀ ਦੇ ਹਜ਼ੂਰ ਆਉਣਾ

ਪਵਟਾ (ਪਾਉਂਟਾ) ਨਾਮ ਦਾ ਨਗਰ ਜਮਨਾ ਦੇ ਕਿਨਾਰੇ ਸੀ। ਇਸ ਨਗਰ ਦੇ ਵੀਹ-ਵੀਹ ਮੀਲ ਦੂਰ ਤੱਕ ਰਾਜਾ ਮੇਦਨੀ ਪ੍ਰਕਾਸ਼ ਨੇ ਸਾਰੇ ਨਗਰ ਸਤਿਗੁਰੂ ਜੀ ਦੀ ਇੱਛਾ ਤੇ ਛੱਡ ਦਿਤੇ। ਇਹ ਵੀ ਆਖ ਦਿੱਤਾ ਕਿ ਜੇ ਉਹ ਚਾਹੁਣ ਤਾਂ ਏਨੇ ਇਲਾਕੇ ਨਗਰਾਂ ਦਾ ਮਾਮਲਾ ਵੀ ਬੇਸ਼ਕ ਆਪ ਇਕੱਠਾ ਕਰ ਲਿਆ ਕਰਨ। ਪਰ ਸਤਿਗੁਰੂ ਜੀ ਦੀ ਇੱਛਾ ਕੋਈ ਰਾਜ ਕਰਨ ਦੀ ਨਹੀਂ ਸੀ। ਉਹਨਾਂ ਨੂੰ ਤਾਂ ਸਿੱਖ ਸੇਵਕ ਹੀ ਬੇਅੰਤ ਧਨ ਭੇਟਾ ਕਰੀ ਜਾਂਦੇ ਸਨ।

ਜਿਸ ਅਸਥਾਨ ਤੇ ਸਾਹਿਬਾਂ ਹੁਕਮ ਕੀਤਾ ਸੀ ਉਸ ਅਸਥਾਨ ਉਤੇ ਕਿਲ੍ਹਾ ਉਸਾਰਨਾ ਸ਼ੁਰੂ ਹੋ ਗਿਆ। ਸਾਹਿਬ ਡੇਰਾ ਉਥੇ ਲੈ ਆਏ। ਸਾਰੀ ਸੈਨਾ ਵੀ ਨਾਲ ਸੀ। ਸਿੱਖ ਸੇਵਕ ਤੇ ਸੈਨਿਕ ਵੀ ਹੱਥੀਂ ਸੇਵਾ ਕਰਨ ਲੱਗੇ। ਕੋਈ ਚੂਨਾ ਤਿਆਰ ਕਰਨ ਲੱਗਾ, ਕਿਸੇ ਨੂੰ ਜੰਗਲ ਵਿਚ ਲੱਕੜੀ ਕੱਟਣ 'ਤੇ ਲਾ ਦਿੱਤਾ।

ਪਵਟਾ ਦੇ ਇਲਾਕੇ ਵਿਚ ਜਮਨਾ ਦੇ ਆਰ ਪਾਰ ਰਾਮਰਾਇ ਦੀ ਸਿੱਖੀ ਸੀ। ਸਾਰੇ ਹਿੰਦੂ (ਜਨਤਾ ਤੇ ਰਾਜੇ) ਉਹਨਾਂ ਨੂੰ ਆਤਮਿਕ ਗੁਰੂ ਮੰਨਦੇ ਸੀ। ਰਾਮਰਾਇ ਜੀ ਆਪ ਡੇਹਰਾਦੂਨ ਰਹਿੰਦੇ ਸਨ। ਜਿਥੇ ਆਪ ਦਾ ਮੰਦਰ ਅਜੇ ਤਕ ਕਾਇਮ ਹੈ ਉਸ ਨਾਲ ਲੱਖਾਂ ਰੁਪੈ ਦੀ ਜਾਗੀਰ ਹੈ। ਪਾਉਂਟਾ ਦੇ ਚੌਗਿਰਦੇ ਦੇ ਹਿੰਦੂ ਕੁਝ ਤ੍ਰਬਕ ਗਏ। ਉਹ ਨੱਠੇ-ਨੱਠੇ ਡੇਹਰਾਦੂਨ ਰਾਮਰਾਇ ਜੀ ਪਾਸ ਪੁਜੇ ਤੇ ਰਾਮਰਾਇ ਜੀ ਨੂੰ ਸਾਰਾ ਹਾਲ ਦੱਸਿਆ। ਜਦੋਂ ਇਹ ਕਿਹਾ—'ਉਹ ਅਨੰਦਪੁਰ ਤੋਂ ਆਏ ਹਨ ਉਹਨਾਂ ਦਾ ਨਾਂ ਗੋਬਿੰਦ ਰਾਇ ਜੀ ਹੈ ਤੇ ਸਤਿਗੁਰੂ ਤੇਗ ਬਹਾਦਰ ਜੀ ਦੇ ਸਪੁੱਤ੍ਰ ਦਸੀਦੇ ਹਨ ਕਲਗੀ ਉਨ੍ਹਾਂ ਦੇ ਸੀਸ 'ਤੇ ਹੈ। ਸੁੰਦਰ ਗੱਭਰੂ ਤੇ ਰੱਬੀ ਨੂਰ ਚੇਹਰੇ ਤੇ ਹੈ। ਬਰਕਤਾਂ ਤੇ ਰਿਧੀਆਂ ਸਿਧੀਆਂ ਉਹਨਾਂ ਦੀ ਸੇਵਾ ਕਰਦੀਆਂ ਹਨ। ਸਤ ਸੌ ਦੇ ਲਗਭਗ ਨਾਲ ਸਿੱਖ ਸੇਵਕ ਹਨ। ਜਿਨ੍ਹਾਂ ਕੋਲ ਘੋੜੇ ਤੇ ਸ਼ਸਤ੍ਰ ਹਨ। ਤਾਂ ਰਾਮਰਾਇ ਜੀ ਝਟ ਪਟ ਜਾਣ ਗਏ ਕਿ ਉਨ੍ਹਾਂ ਕੋਲ ਘੋੜੇ ਤੇ ਸ਼ਸਤ੍ਰ ਹਨ। ਤਾਂ ਰਾਮਰਾਇ ਦੇ ਚਿੱਤ ਪਤਾ ਨਹੀਂ ਕੀ ਆਇਆ ਕਿ ਉਹ ਕ੍ਰੋਧਵਾਨ ਨਹੀਂ ਹੋਏ ਉਨ੍ਹਾਂ ਨੇ ਨਿੰਦਾ ਜਾਂ ਘਿਰਨਾ ਨਹੀਂ ਕੀਤੀ ਸਗੋਂ ਪ੍ਰਸੰਨ ਹੋਏ ਤੇ ਮੁਖੀਆਂ ਨੂੰ ਕਿਹਾ—'ਜਾਓ ਉਨ੍ਹਾਂ ਦੀ ਸੇਵਾ ਕਰੋ, ਉਹ ਕਲਿਆਣ ਕਰਨ ਵਾਲੇ ਹਨ। ਸੇਵਾ

ਕਰੋ ਤੇ ਜਨਮ ਸਫਲ ਕਰੋ। ਉਹਨਾਂ ਪਾਸੋਂ ਨਾਮ ਦਾਨ ਪ੍ਰਾਪਤ ਕਰੋ, ਉਹ ਮਹਾਂਬਲੀ ਧਰਮ ਰਖਯਕ ਤੇ ਗਿਆਨ ਦਾਤਾ ਹਨ।'

ਜਦੋਂ ਰਾਮਰਾਇ ਜੀ ਨੇ ਸਤਿਗੁਰੂ ਜੀ ਦੀ ਉਸਤਤਿ ਕੀਤੀ ਤਾਂ ਸਾਰੇ ਮੁਖੀਏ ਸਤਿਗੁਰੂ ਜੀ ਦੇ ਸ਼ਰਧਾਲੂ ਬਣਕੇ ਵਾਪਸ ਆ ਗਏ। ਪਾਉਂਟੇ ਪੁਜ ਕੇ ਆਪੋ ਆਪਣੀ ਘਰੀਂ ਨਹੀਂ ਸਗੋਂ ਸਿੱਧੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੁਜੇ। ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਉਹਨਾਂ ਨੇ ਬੇਨਤੀ ਕੀਤੀ—'ਸੱਚੇ ਪਾਤਿਸ਼ਾਹ! ਅਸਾਂ ਨੂੰ ਰਾਮਰਾਇ ਜੀ ਨੇ ਤੁਸਾਂ ਪਾਸ ਭੇਜਿਆ ਹੈ। ਅੱਜ ਤੋਂ ਤੁਸਾਂ ਦੇ ਚਰਨ ਸੇਵਕ ਹੋਏ, ਅਸਾਂ ਨੂੰ ਨਾਮ ਦਾਨ ਇਸ਼ਨਾਨ ਬਖਸ਼ ਕੇ ਸਿੱਖੀ ਮਾਰਗ ਦੇ ਪਾਂਧੀ ਬਣਾਵੋ। ਅਗੇ ਦਾ ਡਰ ਰਾਤ ਦਿਨੇ ਅਰਾਮ ਨਾਲ ਜੀਵਨ ਨਹੀਂ ਕੱਟਣ ਦੇਂਦਾ। ਉਹ ਡਰ ਦੂਰ ਕਰੋ, ਨਾਮ ਸਿਮਰਨ ਦੀ ਵਿਧੀ ਦੱਸੋ, ਨਾਲ ਹੀ ਦੱਸੋ ਕਿ ਕੀ ਸੇਵਾ ਕਰੀਏ?'

'ਵਾਹਿਗੁਰੂ ਦਾ ਸਿਮਰਨ ਕਰੋ ਤੇ ਗੁਰੂ-ਘਰ ਦੀ ਸੇਵਾ ਕਰੋ ਤੁਸਾਂ ਦੇ ਇਲਾਕੇ 'ਚ ਕਿਲ੍ਹਾ ਤਿਆਰ ਹੋ ਰਿਹਾ ਹੈ, ਕਰੋ ਸੇਵਾ।' ਸਤਿਗੁਰੂ ਦੇ ਨਾਲ ਬੈਠੇ ਮੁਖੀ ਸਿੱਖ ਭਾਈ ਸੰਗੋ ਸ਼ਾਹ ਨੇ ਉੱਤਰ ਦਿਤਾ—'ਸੇਵਾ ਤੋਂ ਮੇਵਾ ਮਿਲਦਾ ਹੈ। ਜਿਨ੍ਹਾਂ ਨੇ ਸਤਿਗੁਰੂ ਜੀ ਦੀ ਸੇਵਾ ਕੀਤੀ ਹੈ ਤਿਨ੍ਹਾਂ ਨੇ ਮੂੰਹ ਮੰਗੀਆਂ ਮੁਰਾਦਾਂ ਪ੍ਰਾਪਤ ਕੀਤੀਆਂ ਹਨ।'

ਸਾਰਿਆਂ ਨੂੰ ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ ਨਿਹਾਲ ਕੀਤਾ। ਉਹ ਗੁਰੂ ਘਰ ਦੀ ਸੇਵਾ ਕਰਨ ਲਗੇ।

ਸ੍ਰੀ ਨਗਰ ਦਾ ਰਾਜਾ ਫਤਹ ਸ਼ਾਹ ਵੀ ਰਾਮਰਾਇ ਜੀ ਦਾ ਚੇਲਾ ਸੀ। ਉਹ ਜਦੋਂ ਰਾਮਰਾਇ ਜੀ ਨੂੰ ਮਿਲਿਆ ਤਾਂ ਉਸ ਕੋਲ ਵੀ ਰਾਮਰਾਇ ਜੀ ਨੇ ਸਤਿਗੁਰੂ ਜੀ ਦੀ ਬਹੁਤ ਉਸਤਤਿ ਕੀਤੀ। ਉਹ ਉਸਤਤਿ ਕਰਨ ਦਾ ਇਹ ਫਲ ਹੋਇਆ ਕਿ ਰਾਜਾ ਫਤਹ ਸ਼ਾਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਤਾਵਲਾ ਹੋ ਗਿਆ। ਆਪਣੇ ਰਾਜ ਵਿਚ ਪਹੁੰਚ ਕੇ ਉਸ ਨੇ ਆਪਣੇ ਵਜ਼ੀਰ ਨੂੰ ਸਤਿਗੁਰੂ ਜੀ ਵਲ ਭੇਜਿਆ। ਵਜ਼ੀਰ ਬੜਾ ਸਿਆਣਾ ਸੀ ਉਸਨੇ ਪਹਿਲਾਂ ਮਸੰਦ ਤੇ ਮੇਵੜਿਆਂ ਕੋਲੋਂ ਗੁਰੂ ਘਰ ਦੀ ਮਰਯਾਦਾ ਦਾ ਪਤਾ ਕੀਤਾ ਤੇ ਫਿਰ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਜੋ ਵਸਤੂਆਂ ਭੇਟਾ ਕਰਨ ਵਾਸਤੇ ਲਿਆਂਦੀਆਂ ਸਨ ਉਹ ਭੇਟਾ ਕੀਤੀਆਂ ਤੇ ਰਾਜੇ ਵਲੋਂ ਇਉਂ ਬੇਨਤੀ ਕੀਤੀ—'ਰਾਜਾ ਫਤਹ ਸ਼ਾਹ

ਤੁਸਾਂ ਦੇ ਦਰਸ਼ਨ ਦੀਦਾਰੇ ਕਰਨਾ ਚਾਹੁੰਦਾ ਹੈ। ਕੁਝ ਭੁਲੇਖੇ ਮਨ ਵਿਚ ਸਨ, ਹੁਣ ਉਹ ਦੂਰ ਹੋ ਗਏ ਹਨ। ਖਿਮਾਂ ਕਰਨੀ, ਦਯਾ ਦ੍ਰਿਸ਼ਟੀ ਰੱਖਣੀ।'

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਅਸੀਂ ਤਾਂ ਪ੍ਰੇਮ ਤੇ ਸਿੱਖੀ ਦੇ ਭੁਖੇ ਹਾਂ। ਅਸਾਂ ਨੂੰ ਨਾ ਰਾਜ ਦੀ ਗਰਜ਼ ਹੈ ਨਾ ਲਾਲਚ ਦੀ। ਮਾਯਾ ਗੁਰੂ ਘਰ ਦੀ ਦਾਸੀ ਹੈ। ਜਿਹੜਾ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਅਤੇ ਅਕਾਲ ਪੁਰਖ ਨਾਲ ਪਿਆਰ ਕਰਦਾ ਹੈ, ਅਸੀਂ ਉਸ ਨਾਲ ਪਿਆਰ ਕਰਦੇ ਹਾਂ। ਅਸਾਂ ਦਾ ਜੀਵਨ ਨਿਸ਼ਾਨਾ ਹੈ ਧਰਮ ਦਾ ਪ੍ਰਚਾਰ ਕਰਨਾ ਤੇ ਦੁਸ਼ਟਾਂ ਦਾ ਨਾਸ ਕਰਨਾ। ਜੋ ਸਮਾਜ, ਮਨੁੱਖਤਾ ਅਤੇ ਧਰਮ ਦੇ ਵੈਰੀ ਹਨ ਉਹਨਾਂ ਨੂੰ ਅਸਾਂ ਨੇ ਸੋਧਣਾ ਹੈ। ਜੇਹੜੇ ਧਰਮੀ ਪੁਰਸ਼ ਸੰਤ ਜਨ, ਗੁਣੀ ਤੇ ਵਿਦਵਾਨ ਹਨ ਉਨ੍ਹਾਂ ਦਾ ਆਦਰ ਸਤਿਕਾਰ ਕਰਨਾ ਹੈ। ਇਸ ਵਾਸਤੇ ਤੁਸੀਂ ਰਾਜਾ ਸਾਹਿਬ ਨੂੰ ਕਹਿ ਦੇਣਾ ਕਿ ਅਸੀਂ ਭਲੇ ਪੁਰਸ਼ਾਂ ਦੇ ਸਦਾ ਸੰਗੀ ਹਾਂ। ਰਾਜਾ ਭਗਵਾਨ ਦੇ ਨਾਮ ਦਾ ਸਿਮਰਨ ਕਰੇ ਜਿਸ ਅਕਾਲ ਪੁਰਖ ਨੇ ਉਸਨੂੰ ਰਾਜ ਦਿੱਤਾ ਹੈ। ਰਾਜ ਨਾਲ ਪਿਆਰ ਕਰਨ ਦੀ ਥਾਂ ਰਾਜ ਬਖਸ਼ਣ ਵਾਲੇ ਨੂੰ ਚੇਤੇ ਰੱਖਣਾ ਚਾਹੀਦਾ ਹੈ।'

ਸਿਆਣੇ ਵਜੀਰ ਨੇ ਸਤਿਗੁਰੂ ਜੀ ਦੇ ਚਰਨਾਂ ਅਗੇ ਸੀਸ ਝੁਕਾਇਆ ਅਤੇ ਬਹੁਤ ਸਾਰੀ ਰਕਮ ਭੇਟਾ ਕਰਕੇ ਆਪਣੇ ਰਾਜ ਵਲ ਹੌਲੇ ਦਿਲ ਚਲਿਆ ਗਿਆ। ਸਤਿਗੁਰੂ ਜੀ ਕਿਲ੍ਹੇ ਨੂੰ ਤਿਆਰ ਕਰਾਉਂਦੇ ਰਹੇ ਤੇ ਜੀਵਾਂ ਦਾ ਉਧਾਰ ਕਰਦੇ ਰਹੇ। ਪਹਾੜ ਦੀਆਂ ਕੁਖਾਂ ਵਿਚ ਵੱਸਣ ਵਾਲੇ ਗਰੀਬ ਤੇ ਭੋਲੇ ਭਾਲੇ ਲੋਕ ਆ ਕੇ ਗੁਰੂ ਘਰ ਦੇ ਸ਼ਰਧਾਲੂ ਬਣਨ ਲਗੇ।

## ੩੫. ਰਾਜਾ ਫਤਹ ਸ਼ਾਹ ਤੇ ਰਾਜਾ ਮੇਦਨੀ ਪ੍ਰਕਾਸ਼ ਦਾ ਸਮਝੌਤਾ ਕਰਾਉਣਾ

ਜਿਵੇਂ ਅਸੀਂ ਪਿਛੇ ਦੱਸ ਆਏ ਹਾਂ ਕਿ ਰਾਜਾ ਮੇਦਨੀ ਪ੍ਰਕਾਸ਼ ਤੇ ਰਾਜਾ ਫਤਹ ਸ਼ਾਹ ਵਿਚਾਲੇ ਮਾਮੂਲੀ ਗੱਲਾਂ ਤੋਂ ਵੈਰ-ਭਾਵ ਪੈਦਾ ਹੋ ਚੁੱਕਾ ਸੀ। ਵੈਰ ਵਧਦਾ-ਵਧਦਾ ਇਸ ਮੋੜ ਤੱਕ ਪੁੱਜ ਚੁੱਕਾ ਸੀ, ਜਿਥੇ ਲੜਾਈ ਹੋ ਜਾਣ ਦੀ ਸੰਭਾਵਨਾ ਜ਼ਰੂਰ ਸੀ। ਸਤਿਗੁਰੂ ਜੀ ਅਮਨ ਦੇ ਦੇਵਤਾ ਸਨ। ਉਹ ਨਹੀਂ ਸਨ ਚਾਹੁੰਦੇ ਕਿ ਜੰਗ ਹੋਵੇ। ਹਿੰਦੂ ਰਿਆਸਤਾਂ ਦੀ ਪਾਟੋਧਾੜ ਤੇ ਖਾਨਾਜੰਗੀ ਨੇ ਤਾਂ ਭਾਰਤ ਦੇਸ਼ ਨੂੰ ਪ੍ਰਦੇਸੀਆਂ ਦਾ ਗੁਲਾਮ ਬਣਾਇਆ ਹੋਇਆ ਸੀ। ਹਿੰਦੂ ਧਰਮ ਨਸ਼ਟ

ਹੋ ਰਿਹਾ ਸੀ, ਵੇਦ ਰੀਤੀ ਮੁਕ ਰਹੀ ਸੀ, ਇਸਲਾਮ ਦਾ ਪ੍ਰਚਾਰ ਹੋ ਰਿਹਾ ਸੀ। ਮੁਗਲ ਸ਼ੇਰ ਬਣ ਕੇ ਭਾਰਤ ਦੇ ਅਸਲ ਵਸਨੀਕਾਂ ਨੂੰ ਡਰਾਉਂਦੇ ਸਨ। ਸਤਿਗੁਰੂ ਜੀ ਐਸੀਆਂ ਸਾਰੀਆਂ ਕਮਜ਼ੋਰੀਆਂ ਨੂੰ ਦੂਰ ਕਰ ਕੇ ਭਾਰਤ ਨੂੰ ਸੁਰਜੀਤ ਕਰਨਾ ਚਾਹੁੰਦੇ ਸਨ ਉਹ ਭਾਰਤ ਨੂੰ ਸੁਤੰਤਰ ਤੇ ਸੱਚਮੁਚ ਸੋਨੇ ਦੀ ਚਿੜੀਆ ਬਣੀ ਹੋਈ ਦੇਖਣ ਵਾਸਤੇ ਲੜ ਰਹੇ ਸਨ। ਮੁਗਲ ਸਰਕਾਰ ਦੇ ਜ਼ੁਲਮ ਅੱਗੇ ਪਿਤਾ ਜੀ ਦਾ ਬਲੀਦਾਨ ਆਪ ਨੇ ਦਿੱਤਾ। ਰਤਾ ਜਿੰਨੀ ਝਿਜਕ ਨਹੀਂ ਕੀਤੀ। ਨੈਣਾਂ ਵਿਚੋਂ ਇਕ ਹੰਝੂ ਨਹੀਂ ਸੀ ਕਿਰਨ ਦਿਤਾ। ਮੂਰਖ ਹਿੰਦੂ ਰਾਜਿਆਂ ਨੇ ਆਪ ਦਾ ਸਾਥ ਨਾ ਦਿੱਤਾ। ਜੇਕਰ ਪੂਰਾ ਸਾਥ ਦੇਂਦੇ ਤਾਂ ਅਠਾਰਵੀਂ ਸਦੀ ਦੇ ਸ਼ੁਰੂ ਤੋਂ ਹੀ ਹਿੰਦੁਸਤਾਨ ਦਾ ਇਤਿਹਾਸ ਤਬਦੀਲ ਹੋ ਜਾਣਾ ਸੀ। ਸਤਿਗੁਰੂ ਜੀ ਦੇ ਪਿਛੋਂ ਜੋ ਸੌ ਸਾਲ ਸਿੰਘਾਂ ਨੂੰ ਲੜਾਈਆਂ ਲੜਨੀਆਂ ਤੇ ਕੁਰਬਾਨੀਆਂ ਦੇਣੀਆਂ ਪਈਆਂ, ਉਹ ਨਾ ਦੇਣੀਆਂ ਪੈਂਦੀਆਂ।

ਰਾਜਾ ਮੇਦਨੀ ਪ੍ਰਕਾਸ਼ ਨੇ ਮਨੋ-ਭਾਵਾਂ ਨੂੰ ਪ੍ਰਗਟ ਕਰਦਿਆਂ ਹੋਇਆਂ ਦੱਸਿਆ ਸੀ ਕਿ ਉਹ ਲੜਾਈ ਨਹੀਂ ਲੜਨਾ ਚਾਹੁੰਦਾ, ਪਰ ਰਾਜਾ ਫਤਹ ਸ਼ਾਹ ਕੁਰਾਹੇ ਤੁਰ ਰਿਹਾ ਸੀ। ਉਹ ਮਾੜੇ ਆਦਮੀਆਂ ਦੇ ਆਖੇ ਲੱਗ ਕੇ ਬਹੁਤ ਵਾਧੂ ਗੱਲਾਂ ਕਰਦਾ ਸੀ।

ਸਤਿਗੁਰੂ ਜੀ ਨੇ ਆਪਣੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਤਿਆਰ ਕੀਤਾ ਕਿ ਉਹ ਅਮਨ ਤੇ ਪ੍ਰੇਮ ਦਾ ਸੰਦੇਸ਼ ਲੈ ਕੇ ਰਾਜੇ ਫਤਹ ਸ਼ਾਹ ਕੋਲ ਜਾਣ। ਉਹਨਾਂ ਨੂੰ ਸਤਿਗੁਰੂ ਜੀ ਵਲੋਂ ਸੁਨੇਹਾ ਦੇਵਣ ਕਿ ਸਤਿਗੁਰੂ ਜੀ ਤੁਸਾਂ ਤੇ ਰਾਜਾ ਮੇਦਨੀ ਪ੍ਰਕਾਸ਼ ਦਾ ਸਮਝੌਤਾ ਕਰਾਉਣਾ ਚਾਹੁੰਦੇ ਹਨ। ਬਾਕੀ ਗੱਲਾਂ ਸਮਝਾ ਦਿਤੀਆਂ।

ਮਾਮਾ ਕ੍ਰਿਪਾਲ ਚੰਦ ਜੀ ਸਤਿਗੁਰੂ ਜੀ ਦਾ ਪ੍ਰੇਮ ਸੰਦੇਸ਼ ਲੈ ਕੇ ਸ੍ਰੀ ਨਗਰ ਸ਼ਹਿਰ ਪਹੁੰਚੇ। ਅਗੇ ਰਾਜਾ ਫਤਹ ਸ਼ਾਹ ਰਾਜ ਭਵਨ ਵਿਚ ਹੀ ਸੀ ਕਿਉਂਕਿ ਉਹ ਆਪਣੀ ਕੰਨਿਆਂ ਦਾ ਵਿਆਹ ਕਰਨ ਦੀ ਤਿਆਰੀ ਕਰ ਰਿਹਾ ਸੀ। ਅਰਦਲੀਆਂ ਨੇ ਜਦੋਂ ਉਸਨੂੰ ਦੱਸਿਆ ਕਿ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਉਹਨਾਂ ਦੇ ਮਾਮਾ ਜੀ ਸੰਦੇਸ਼ ਲੈ ਕੇ ਪੁਜੇ ਹਨ ਤਾਂ ਉਹ ਬਹੁਤ ਪ੍ਰਸੰਨ ਹੋਇਆ। ਉਸ ਨੇ ਮਾਮਾ ਕ੍ਰਿਪਾਲ ਚੰਦ ਜੀ ਦੇ ਚਰਨ ਧੋ ਕੇ ਚਰਨਾਮ੍ਰਿਤ ਲਿਆ ਤੇ ਆਪ ਅਤੇ ਆਪਣੇ ਪ੍ਰਵਾਰ ਨੂੰ ਪੀਣ ਵਾਸਤੇ ਦਿਤਾ। ਰੱਜ ਕੇ ਸੇਵਾ ਕੀਤੀ ਜਦੋਂ ਸੇਵਾ ਤੇ ਸਵਾਗਤ ਕਰਨ ਦੀ ਮਰਯਾਦਾ ਖਤਮ ਹੋ ਗਈ ਤਾਂ ਰਾਜੇ

ਨੇ ਕ੍ਰਿਪਾਲ ਚੰਦ ਜੀ ਪਾਸੋਂ ਸਤਿਗੁਰੂ ਜੀ ਦੀ ਸੁਖ ਸਾਂਦ ਪੁਛੀ। ਨਾਲ ਹੀ ਪੁਛਿਆ ਕਿ 'ਉਸ ਨੂੰ ਸਤਿਗੁਰੂ ਜੀ ਦਾ ਕੀ ਹੁਕਮ ਹੈ ? ਉਹ ਕੀ ਸੇਵਾ ਕਰੇ ?' ਤਾਂ ਮਾਮਾ ਕ੍ਰਿਪਾਲ ਚੰਦ ਜੀ ਨੇ ਇਉਂ ਬਚਨ ਕੀਤਾ—'ਹੇ ਰਾਜਨ! ਸਤਿਗੁਰੂ ਜੀ ਅਮਨ ਤੇ ਸੁਤੰਤਰਤਾ ਦੇ ਅਵਤਾਰ ਹਨ। ਆਪ ਸਿਰਫ ਅਕਾਲ ਪੁਰਖ ਦੀ ਪੂਜਾ ਕਰਦੇ ਹਨ। ਲੋਕ ਸੇਵਾ ਜੀਵਨ ਮਨੋਰਥ ਹੈ। ਮੈਨੂੰ ਉਹਨਾਂ ਨੇ ਆਪ ਦੇ ਪਾਸ ਭੇਜਿਆ ਹੈ ਪ੍ਰੇਮ ਦਾ ਸੰਦੇਸ਼ ਦੇ ਕੇ।'

'ਕੀ ਸੰਦੇਸ਼ ਹੈ ਮਹਾਂਪੁਰਖਾਂ ਦਾ, ਜਿਨ੍ਹਾਂ ਨੂੰ ਮੈਂ ਖੁਦ ਮਿਲਣਾ ਚਾਹੁੰਦਾ ਸਾਂ ?' ਰਾਜਾ ਫਤਹ ਸ਼ਾਹ ਨੇ ਪੁਛਿਆ।

ਉਨ੍ਹਾਂ ਨੇ ਪ੍ਰੇਮ ਭਰੇ ਸ਼ਬਦਾਂ ਵਿਚ ਫੁਰਮਾਇਆ ਹੈ ਕਿ 'ਆਪ ਰਾਜਾ (ਫਤਹ ਸ਼ਾਹ) ਅਤੇ ਰਾਜਾ ਮੇਦਨੀ ਪ੍ਰਕਾਸ਼ ਦੇ ਵਿਚਾਲੇ ਜੋ ਵੈਰ-ਭਾਵ ਹੈ ਉਹ ਨਹੀਂ ਹੋਣਾ ਚਾਹੀਦਾ, ਉਸ ਨੂੰ ਮਿਟਾ ਦਿਤਾ ਜਾਵੇਗਾ, ਕਿਉਂਕਿ ਦੇਸ਼ ਦੇ ਰਾਜਨੀਤਕ ਹਾਲਾਤ ਬਹੁਤ ਮਾੜੇ ਹਨ। ਮੁਗਲ ਪ੍ਰਦੇਸੀ ਅਸਾਂ ਹਿੰਦੂਆਂ ਉਤੇ ਹਕੂਮਤ ਕਰਦਾ ਹੈ। ਉਹ ਏਸੇ ਵਾਸਤੇ ਕਿ ਅਸੀਂ ਆਪੋ ਵਿਚ ਦੀ ਰਲ ਕੇ ਬੈਠਣਾ ਛੱਡ ਦਿਤਾ ਹੈ। ਅਸੀਂ ਸਾਰੇ ਹੀ ਰਾਜਪੂਤ (ਰਾਜਿਆਂ ਦੇ ਪੁੱਤਰ) ਬਣ ਗਏ, ਇਕ ਦੂਸਰੇ ਆਪਣੇ ਭਰਾ-ਭਰਾ ਦਾ ਸਤਿਕਾਰ ਨਹੀਂ ਕਰਦੇ ਅਤੇ ਵੈਰੀ ਨਾਲ ਦੋਸਤੀ ਪਾਉਂਦੇ ਹਾਂ। ਹਿੰਦੂ ਮੰਦਰ ਢਾਹ ਢੇਰੀ ਕੀਤੇ ਜਾ ਰਹੇ ਹਨ। ਦੇਵਲ ਪੂਜਾ ਬੰਦ ਹੋ ਰਹੀ ਹੈ। ਹਿੰਦੂ ਸੰਤ ਤੇ ਹਿੰਦੂ ਨਾਰੀ ਸੁਤੰਤਰਤਾ ਨਾਲ ਬਾਹਰ ਨਹੀਂ ਫਿਰ ਸਕਦੀ। ਮੁਗਲ ਸਰਕਾਰ ਨਵੇਂ ਸੂਰਜ ਜੇਜੀਏ ਲਾਉਂਦੀ ਹੈ। ਹਿੰਦੂ ਨਾਰੀਆਂ ਦੀ ਨਿੱਤ ਨਿਰਾਦਰੀ ਹੁੰਦੀ ਹੈ। ਜੇ ਅਸੀਂ ਸਾਰੇ ਹਿੰਦੂ ਇਕ ਮੁਠ ਹੋ ਜਾਈਏ ਦੇਸ਼ ਤੇ ਵੀਰਾਂ ਦਾ ਬੁਰਾ ਨਾ ਤੱਕੀਏ ਅਤੇ ਧਰਮ ਕਰਮ ਵਿਚ ਪੂਰੇ ਰਹੀਏ ਤਾਂ ਪ੍ਰਦੇਸੀ ਕਦੀ ਵੀ ਅਸਾਂ ਉਤੇ ਜ਼ੁਲਮ ਨਹੀਂ ਢਾਹ ਸਕਦਾ ਕਿਉਂਕਿ ਉਹ ਗਿਣਤੀ ਵਿਚ ਥੋੜ੍ਹਾ ਪ੍ਰਦੇਸੀ ਹੈ। ਬੁਧੀ-ਹੀਨ ਤਲਵਾਰ ਧਾਰੀ ਰਾਖਸ਼ ਹੈ। ਇਹ ਝੂਠ ਤੇ ਪੂਰਾ ਕੂੜ ਹੈ ਕਿ ਹਿੰਦੂ ਮੁਗਲ ਨਾਲੋਂ ਬਲ ਵਿਚ ਕਮਜ਼ੋਰ ਹੈ। ਗੁਲਾਮੀ ਨੇ ਕਮਜ਼ੋਰ ਕੀਤਾ ਹੈ। ਸਤਿਗੁਰੂ ਜੀ ਦੀ ਇੱਛਾ ਹੈ ਕਿ ਨਿਰਬਲ ਹੋ ਚੁੱਕੀ ਹਿੰਦੂ ਜਾਤੀ ਨੂੰ ਨਵੇਂ ਰੂਪ ਵਿਚ ਜਥੇਬੰਦ ਅਤੇ ਸੁਰਜੀਤ ਕੀਤਾ ਜਾਵੇ। ਧਰਮ ਤੇ ਅਕਾਲ ਪੁਰਖ (ਭਗਵਾਨ) ਉਤੇ ਪੂਰਾ ਭਰੋਸਾ ਕਰਾਇਆ ਜਾਵੇ। ਇਸ ਵਾਸਤੇ ਤੁਸੀਂ ਰਾਜੇ ਮੇਦਨੀ ਪ੍ਰਕਾਸ਼ ਵੱਲ ਮਿੱਤ੍ਰਤਾ ਦਾ ਹੱਥ ਵਧਾਓ। ਉਹ ਨੇਕ ਤੇ ਭਲਾ ਪੁਰਸ਼ ਹੈ। ਉਹ ਵੀ ਇਹੋ ਆਖਦਾ ਹੈ

ਕਿ ਉਹ ਕਿਸੇ ਕੀਮਤ ਤੇ ਵੀ ਲੜਨਾ ਨਹੀਂ ਚਾਹੁੰਦਾ।'

ਰਾਜਾ ਫਤਹ ਦਾ ਸਿਰ ਝੁਕ ਗਿਆ ਕਿਉਂਕਿ ਰਾਜੇ ਮੇਦਨੀ ਪ੍ਰਕਾਸ਼ ਨਾਲ ਦੁਸ਼ਮਣੀ ਹੋਣ ਵਿਚ ਵਾਧਾ ਫਤਹ ਸ਼ਾਹ ਦਾ ਸੀ। ਉਸ ਨੇ ਮਾਮੇ ਕ੍ਰਿਪਾਲ ਚੰਦ ਨੂੰ ਕਿਹਾ—'ਮੈਂ ਰਾਜੇ ਮੇਦਨੀ ਪ੍ਰਕਾਸ਼ ਨਾਲ ਮਿੱਤਰਤਾ ਪਾਉਣ ਨੂੰ ਤਿਆਰ ਹਾਂ ਅਸੀਂ ਪਹਿਲਾਂ ਵੀ ਕਦੀ ਭਰਾ-ਭਰਾ ਸਾਂ ਤੇ ਹੁਣ ਫੇਰ ਬਣਨ ਨੂੰ ਤਿਆਰ ਹਾਂ। ਜਿਵੇਂ ਸਤਿਗੁਰੂ ਜੀ ਦਾ ਹੁਕਮ ਹੈ ਤਿਵੇਂ ਮੈ ਕਰਾਂਗਾ।'

'ਫਿਰ ਆਪ ਨਾਹਣ ਚੱਲਣ ਦੀ ਤਿਆਰੀ ਕਰੋ, ਮੈਂ ਤੁਸਾਂ ਨੂੰ ਲੈਣ ਵਾਸਤੇ ਹੀ ਆਇਆ ਹਾਂ।'

ਰਾਜੇ ਫਤਹ ਸ਼ਾਹ ਨੇ ਉਸੇ ਵੇਲੇ ਆਪਣੇ ਵਜੀਰ ਤੇ ਸੈਨਾਪਤੀ ਨੂੰ ਹੁਕਮ ਦਿੱਤਾ ਕਿ ਉਹਨਾਂ (ਰਾਜੇ) ਦੇ ਨਾਹਣ ਜਾਣ ਦਾ ਪੂਰਾ ਬੰਦੋਬਸਤ ਕੀਤਾ ਜਾਵੇ। ਨਾਲ ਥੋੜ੍ਹੇ ਜਿਹੇ ਜਵਾਨ ਤੇ ਸੇਵਕ ਚੱਲਣ। ਅੰਨ, ਕਪੜਾ ਤੇ ਮਾਇਆ ਦਾ ਪੂਰਾ ਪ੍ਰਬੰਧ ਕੀਤਾ ਜਾਵੇ। ਸਤਿਗੁਰੂ ਜੀ ਦੀ ਭੇਟਾ ਕਰਨ ਵਾਸਤੇ ਚੰਗੀਆਂ ਤੇ ਅਸਚਰਜ ਵਸਤੂਆਂ ਹੋਣੀਆਂ ਚਾਹੀਦੀਆਂ ਹਨ। ਮੈਂ ਆਪਣੇ ਦੇਵਤਾ ਪ੍ਰਭੂ ਨਹੀਂ ਭਗਵਾਨ ਨੂੰ ਮਿਲਣ ਵਾਸਤੇ ਜਾਣਾ ਹੈ। ਉਹਨਾਂ ਦੇ ਆਦਰ ਸਤਿਕਾਰ ਕਰਨ ਵਿਚ ਕਿਸੇ ਪ੍ਰਕਾਰ ਦੀ ਕੋਈ ਢਿੱਲ ਨਾ ਰਹਿ ਜਾਵੇ।

ਰਾਜੇ ਦੀ ਆਗਿਆ ਦਾ ਪਾਲਣ ਹੋ ਗਿਆ। ਪੂਰੀ ਤਿਆਰੀ ਹੋਣ ਤੇ ਸਤਿਗੁਰੂ ਜੀ ਵਲ ਤਿਆਰੀ ਕਰ ਦਿਤੀ। ਮਾਮਾ ਕ੍ਰਿਪਾਲ ਚੰਦ ਤੇ ਰਾਜਾ ਫਤਹ ਸ਼ਾਹ ਘੋੜਿਆਂ ਉਤੇ ਸਵਾਰ ਹੋ ਬੈਠੇ। ਸੁੰਦਰ ਪਰਬਤਾਂ ਦੀਆਂ ਉਚੀਆਂ ਨੀਵੀਆਂ ਥਾਵਾਂ ਉਤੋਂ ਦੀ ਲੰਘਦੇ ਹੋਏ ਅਤੇ ਹਰੇ ਭਰੇ ਬਨਾਂ ਨੂੰ ਦੇਖਦੇ ਹੋਏ ਜਮਨਾ ਕਿਨਾਰੇ ਪਾਉਂਟੇ ਪੁਜ ਗਏ।

ਅਗੋ ਰਾਜਾ ਮੇਦਨੀ ਪ੍ਰਕਾਸ਼ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੀ। ਦੂਨੀ ਚੰਦ ਵਾਲੇ ਸੁੰਦਰ ਤੰਬੂ ਵਿਚ ਸਾਹਿਬਾਂ ਦਾ ਡੇਰਾ ਸੀ, ਰਾਤ ਦਾ ਦੀਵਾਨ ਲੱਗਾ ਹੋਇਆ ਸੀ। ਧਰਮ ਦਾ ਉਪਦੇਸ਼ ਸਤਿਗੁਰੂ ਜੀ ਆਪ ਕਰ ਰਹੇ ਸਨ। ਮਾਮੇ ਕ੍ਰਿਪਾਲ ਚੰਦ ਜੀ ਦੀ ਦੱਸੀ ਮਰਯਾਦਾ ਅਨੁਸਾਰ ਰਾਜੇ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਮੇਵੜਿਆਂ ਨੇ ਪ੍ਰਸ਼ਾਦ ਦਿਤਾ ਤੇ ਉਸ ਦੀਆਂ ਭੇਟਾ ਕੀਤੀਆਂ ਹੋਈਆਂ ਵਸਤੂਆਂ ਦੀ ਅਰਦਾਸ ਕੀਤੀ। ਰਾਜੇ ਮੇਦਨੀ ਪ੍ਰਕਾਸ਼ ਦੇ ਕੋਲ ਬੈਠਾ ਦਿਤਾ ਗਿਆ। ਦੋ ਘੜੀਆਂ ਸਤਿਸੰਗ ਵਿਚ ਬੈਠਣ ਦਾ ਸਮਾਂ ਮਿਲ ਗਿਆ।

ਸੰਗਤ ਵਿਚ ਸੱਚੇ ਪਾਤਸ਼ਾਹ ਬੈਠੇ ਸਨ । ਡੇਰਾ ਪਵਿਤ੍ਰ ਜਮਨਾ ਕਿਨਾਰੇ ਸੀ । ਰਾਜੇ ਫਤਹ ਸ਼ਾਹ ਨੂੰ ਇਉਂ ਜਾਪਿਆ ਜਿਵੇਂ ਉਹ ਸੱਚਮੁਚ ਸੁਰਗ ਵਿਚ ਪਾਰਬ੍ਰਹਮ ਦੀ ਕਚਹਿਰੀ ਵਿੱਚ ਆ ਬੈਠਾ ਹੈ ਜਿਥੇ ਧਰਮ ਦਾ ਨਿਆਏ ਹੋ ਰਿਹਾ ਹੈ । ਜਿਥੇ ਵੈਰ ਵਿਰੋਧ, ਲਾਲਚ, ਹੰਕਾਰ, ਕਾਮ, ਕ੍ਰੋਧ ਤੇ ਮੋਹ ਦਾ ਪ੍ਰਛਾਵਾਂ ਨਹੀਂ ਸੀ । ਬਸ ਵਾਹਿਗੁਰੂ ਦਾ ਹੀ ਜੱਸ ਹੋ ਰਿਹਾ ਸੀ, 'ਤੂੰ ਹੀ ਤੂੰ' ਦੀ ਧੁਨੀ ਉਤਪੰਨ ਹੋ ਰਹੀ ਸੀ, ਕੀ ਰਾਜਾ ਤੇ ਕੀ ਕੰਗਾਲ ਸਭ ਜਗਿਆਸੂ ਰੂਪ ਹੋ ਕੇ ਪ੍ਰੇਮ ਨਾਲ ਬੈਠੇ ਸਨ ਕੋਈ ਵੀ ਕਿਸੇ ਵਲ ਘੂਰਦਾ ਨਹੀਂ ਸੀ ਤੇ ਨਾ ਕੋਈ ਕਿਸੇ ਤੇ ਹੁਕਮ ਕਰਨ ਦੀ ਇੱਛਾ ਕਰਦਾ ਸੀ । ਉਥੋਂ ਦੇ ਵਾਯੂ ਮੰਡਲ ਵਿਚ ਸ਼ਾਂਤੀ ਹੀ ਸ਼ਾਂਤੀ ਸੀ, ਪ੍ਰੀਤ ਹੀ ਪ੍ਰੀਤ ਸੀ । ਰਾਜੇ ਦੇ ਹਿਰਦੇ ਵਿਚੋਂ ਹੰਕਾਰ ਦਾ ਨਾਸ ਹੋ ਗਿਆ । ਉਹਦੀ ਆਤਮਾ ਨਿਰਮਲ ਹੋ ਗਈ ।

ਸਾਹਿਬਾਂ ਨੇ ਉਪਦੇਸ਼ ਦਾ ਭੋਗ ਪਾਇਆ ਤਾਂ ਰਾਜਾ ਫਤਹ ਸ਼ਾਹ ਨੇ ਦੁਬਾਰਾ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ, ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਫੁਰਮਾਇਆ—'ਬਹੁਤ ਖੁਸ਼ੀ ਦੀ ਗੱਲ ਹੈ ਤੁਸੀਂ ਆ ਪੁਜੇ ਅਸਾਂ ਦੇ ਸੱਦਣ ਦਾ ਮਨੋਰਥ ਤਾਂ ਸਮਝ ਹੀ ਗਏ ਹੋਵੋਗੇ, ਇਸ ਵਾਸਤੇ ਰਾਜਾ ਮੇਦਨੀ ਪ੍ਰਕਾਸ਼ ਨਾਲ ਹੱਥ ਮਿਲਾਵੋ, ਸੱਕੇ ਵੀਰਾਂ ਵਾਂਗ ਗਲ ਮਿਲੋ ਤੇ ਵੈਰੀ ਤੋਂ ਵੀਰ ਬਣੋ । ਮਿਲ ਕੇ ਪ੍ਰੇਮ ਭਾਵਨਾ ਨਾਲ ਜਗਤ ਵਿਚ ਰਹਿਣਾ ਹੀ ਜੀਵਨ ਹੈ । ਇਹ ਜਗਤ ਨਾਸ਼ਵੰਤ ਹੈ । ਇਥੇ ਅਨੇਕਾਂ ਰਾਜੇ ਮਹਾਰਾਜੇ ਤੇ ਸੰਸਾਰ ਨੂੰ ਜਿੱਤਣ ਵਾਲੇ ਹੋ ਗੁਜ਼ਰੇ, ਅੰਤ ਉਹ ਖਾਕ ਵਿਚ ਮਿਲੇ ਅੱਜ ਉਨ੍ਹਾਂ ਦੀ ਕੋਈ ਨਿਸ਼ਾਨੀ ਨਹੀਂ ਮਿਲਦੀ। ਹੰਕਾਰ ਨੂੰ ਛੱਡ ਕੇ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ, ਜੋ ਇਸ ਜੀਵਨ ਦਾ ਮਨੋਰਥ ਹੈ । ਸਾਰੇ ਜੀਵ ਨਿਆਰੇ ਨਿਆਰੇ ਰੂਪ ਵਿਚ ਉਸ ਪਾਰਬ੍ਰਹਮ ਦੇ ਆਪਣੇ ਰੂਪ ਤੋਂ ਪ੍ਰਗਟ ਹੋਏ ਹਨ ਅਤੇ ਉਸ ਨਾਲ ਜਾ ਮਿਲਣਗੇ ।

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,*
*ਨਿਆਰੇ ਨਿਆਰੇ ਹੋਇਕੈ ਫੇਰਿ ਆਗ ਮੈ ਮਿਲਾਹਿੰਗੇ ।*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ ।*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ।*

*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੭॥੮੭॥*

—o—

*ਕੇਤੇ ਕੱਛ ਮੱਛ ਕੇਤੇ ਉਨ ਕਉ ਕਰਤ ਭੱਛ,*
*ਕੇਤੇ ਅੱਛ ਵੱਛ ਹੁਇ ਸਪੱਛ ਉਡ ਜਾਹਿੰਗੇ।*
*ਕੇਤੇ ਨਭ ਬੀਚ ਅੱਛ ਪੱਛ ਕਉ ਕਰੈਂਗੇ ਭੱਛ,*
*ਕੇਤਕ ਪ੍ਰਤੱਛ ਹੁਇ, ਪਚਾਇ ਖਾਇ ਜਾਹਿੰਗੇ।*
*ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ,*
*ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ।*
*ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੮॥੮੮॥*
*(ਅਕਾਲ ਉਸਤਤ)*

ਇਹ ਬਚਨ ਸੁਣ ਕੇ ਰਾਜਾ ਫਤਹ ਸ਼ਾਹ ਦੇ ਸਾਰੇ ਭੁਲੇਖੇ ਦੂਰ ਹੋ ਗਏ। ਉਸ ਨੇ ਉਠ ਕੇ ਰਾਜੇ ਮੇਦਨੀ ਪ੍ਰਕਾਸ਼ ਨੂੰ ਜੱਫੀ ਵਿਚ ਘੁੱਟ ਲਿਆ। ਵਿਛੜੇ ਵੀਰਾਂ ਵਾਂਗ ਦੋਵੇਂ ਮਿਲੇ। ਫਿਰ ਦੋਹਾਂ ਨੇ ਸਤਿਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਤੇ ਨਿਹਾਲ ਹੋਏ।

## ੩੬. ਸਤਿਗੁਰੂ ਜੀ ਨੇ ਸ਼ੇਰ ਮਾਰਨਾ

ਰਾਜਾ ਫਤਹ ਸ਼ਾਹ ਤੇ ਰਾਜਾ ਮੇਦਨੀ ਪ੍ਰਕਾਸ਼ ਦੋਵੇਂ ਮਿੱਤਰ ਬਣ ਗਏ। ਬੜੇ ਪ੍ਰੇਮ ਨਾਲ ਇਕੱਠੇ ਰਹਿਣ ਲੱਗੇ। ਦੋਵੇਂ ਸਤਿਗੁਰੂ ਜੀ ਪਾਸ ਰਹਿੰਦੇ। ਸਵੇਰ ਦੀ ਪਾਠ ਪੂਜਾ ਤੋਂ ਵੇਹਲੇ ਹੋ ਕੇ ਤਿੰਨੇ ਸ਼ਿਕਾਰ ਖੇਡਣ ਤੁਰ ਜਾਂਦੇ। ਨਾਹਣ ਦੇ ਜੰਗਲਾਂ ਵਿਚ ਸ਼ੇਰ ਆਮ ਸਨ ਪਰ ਉਹਨੀਂ ਦਿਨੀਂ ਇਕ ਬੱਬਰ ਸ਼ੇਰ (ਕੇਹਰ) ਆ ਗਿਆ। ਉਸ ਦੇ ਕੋਲੋਂ ਪਰਜਾ ਭੈ-ਭੀਤ ਹੋ ਗਈ, ਉਹਦੀ ਗਰਜ ਵੀ ਧਰਤ ਨੂੰ ਕੰਬਾਉਣ ਵਾਲੀ ਸੀ।

ਉਸ ਇਲਾਕੇ ਦੇ ਮੁਖੀਏ ਸਤਿਗੁਰੂ ਜੀ ਦੇ ਪਾਸ ਆਏ ਤੇ ਉਹਨਾਂ ਨੇ ਬੇਨਤੀ ਕੀਤੀ ਕਿ ਸਾਹਿਬ ਉਸ ਦਾ ਸ਼ਿਕਾਰ ਕਰਨ ਉਹ ਅਨੇਕਾਂ ਜੀਆਂ ਦਾ ਖੂਨ ਕਰ ਰਿਹਾ ਹੈ। ਸਾਰੀ ਬਾਹਰ ਵਿਚ ਹਾਹਾਕਾਰ ਮਚੀ ਹੋਈ ਹੈ। ਉਹਨਾਂ ਦੀ ਪੁਕਾਰ

ਸੁਣ ਕੇ ਸਤਿਗੁਰੂ ਜੀ ਨੇ ਅਗਲੇ ਦਿਨ ਰਾਜਾ ਫਤਹ ਸ਼ਾਹ ਤੇ ਰਾਜੇ ਮੇਦਨੀ ਪ੍ਰਕਾਸ਼ ਨੂੰ ਨਾਲ ਲੈ ਕੇ ਉਸ ਸ਼ੇਰ ਨੂੰ ਮਾਰਨ ਦੀ ਤਿਆਰੀ ਕੀਤੀ। ਹਾਥੀ ਉਤੇ ਸਵਾਰ ਹੋ ਕੇ ਜੰਗਲ ਵਿਚ ਪੁਜੇ। ਨਾਲ ਘੋੜਿਆਂ ਉਤੇ ਚੰਗੇ ਜਵਾਨ ਵੀ ਸਨ।

ਸ਼ੇਰ ਦੂਰੋਂ ਆਇਆ। ਉਹ ਆਦਮੀਆਂ ਕੋਲੋਂ ਨਹੀਂ ਸੀ ਡਰਦਾ। ਉਸਨੇ ਅਨੇਕਾਂ ਸ਼ਿਕਾਰੀ ਮਾਰੇ ਸਨ, ਉਸ ਨੂੰ ਹੌਂਸਲਾ ਬਹੁਤ ਸੀ। ਜਦੋਂ ਉਹ ਸ਼ੇਰ ਸਾਹਮਣੇ ਆਇਆ ਤਾਂ ਸਤਿਗੁਰੂ ਜੀ ਹਾਥੀ ਤੋਂ ਉਤਰ ਬੈਠੇ। ਸਾਰੇ ਬਹੁਤ ਹੈਰਾਨ ਹੋਏ ਕਿਉਂਕਿ ਕੋਈ ਪੁਰਸ਼ ਹੌਂਸਲਾ ਨਹੀਂ ਕਰਦਾ ਸੀ, ਉਸ ਦੇ ਸਾਹਮਣੇ ਹੋਣ ਦਾ। ਰਾਜਾ ਮੇਦਨੀ ਪ੍ਰਕਾਸ਼ ਤੇ ਫਤਹ ਸ਼ਾਹ ਰੋਕਣ ਲਗੇ ਕਿ ਸਤਿਗੁਰੂ ਜੀ ਪੈਦਲ ਸ਼ੇਰ ਵੱਲ ਨਾ ਵਧਣ। ਪਰ ਸਾਹਿਬ ਨਾ ਰੁਕੇ। ਉਹਨਾਂ ਨੂੰ ਸ਼ਾਇਦ ਸ਼ੇਰ ਨੇ ਭਾਖਿਆ ਦੇ ਕੇ ਸੱਦਿਆ ਸੀ। ਸਾਹਿਬ ਤਲਵਾਰ ਨੂੰ ਘੁਮਾਉਂਦੇ ਤੇ ਲਿਸ਼ਕਾਉਂਦੇ ਹੋਏ ਅਗੇ ਵਧੇ। ਸ਼ੇਰ ਵੀ ਅੱਖਾਂ ਵਿਚ ਅੱਖਾਂ ਪਾਈ ਅਗੇ ਵਧਿਆ ਪਰ ਉਹਦਾ ਬਲ ਮੱਠਾ ਹੋ ਗਿਆ। ਉਹ ਤਾਂ ਸ਼ਾਇਦ ਜਾਣ ਕੇ ਮਰਨਾ ਚਾਹੁੰਦਾ ਸੀ ਜਾਂ ਜੂਨ ਦੀ ਉਮਰ ਮੁਕ ਚੁੱਕੀ ਸੀ। ਸਤਿਗੁਰੂ ਜੀ ਦੇ ਨੇੜੇ ਆ ਕੇ ਉਪਰ ਨੂੰ ਉਛਲਿਆ ਜਿਉਂ ਹੀ ਸ਼ੇਰ ਉਛਲਿਆ ਤਿਉਂ ਹੀ ਸਤਿਗੁਰੂ ਜੀ ਨੇ ਝਟ ਪਟ ਬੀਰ ਆਸਣ ਹੋ ਕੇ ਤਲਵਾਰ ਦਾ ਵਾਰ ਕੀਤਾ। ਉਹ ਵਾਰ ਖਾਲੀ ਨਾ ਗਿਆ, ਸੀਨੇ ਵਿਚ ਤਲਵਾਰ ਖੁਭਕੇ ਦੁਸਾਰ-ਪਾਰ ਨਿਕਲ ਗਈ। ਸ਼ੇਰ ਕਿਲਕ ਮਾਰ ਕੇ ਉਲਟ ਕੇ ਧਰਤੀ ਉਤੇ ਡਿੱਗ ਪਿਆ। ਸਾਹਿਬਾਂ ਨੇ ਤਲਵਾਰ ਖਿੱਚ ਲਈ ਤੇ ਦੂਸਰਾ ਵਾਰ ਕਰਨਾ ਮੁਨਾਸਬ ਨਾ ਸਮਝਿਆ, ਕਿਉਂਕਿ ਹੋਰ ਹੀ ਕੌਤਕ ਵਰਤ ਗਿਆ।

ਰਾਜਾ ਮੇਦਨੀ ਪ੍ਰਕਾਸ਼ ਤੇ ਫਤਹ ਸ਼ਾਹ ਸਤਿਗੁਰੂ ਜੀ ਦੇ ਹੌਂਸਲੇ ਨੂੰ ਦੇਖ ਕੇ ਬਹੁਤ ਹੈਰਾਨ ਹੋ ਰਹੇ ਸਨ। ਐਸੇ ਹੌਂਸਲੇ ਤੇ ਬਲ ਵਾਲਾ ਪੁਰਸ਼ ਉਹਨਾਂ ਦੇਖਿਆ ਨਹੀਂ ਸੀ, ਪਰ ਸੁਣਿਆ ਸੀ। ਜਾਂ ਪੁਰਾਣਾਂ ਦੀਆਂ ਕਥਾਵਾਂ ਸੁਣੀਆਂ ਹੋਈਆਂ ਸਨ, ਪਰ ਸਤਿਗੁਰੂ ਜਿਸ ਬਲੀ ਗੁਰੂ ਦੇ ਪੋਤਰੇ ਸਨ ਉਹਨਾਂ ਅਨੇਕਾਂ ਸ਼ੇਰ ਸ਼ਮਸ਼ੀਰ ਨਾਲ ਝਟਕਾਏ ਸਨ। ਪਰ ਦੂਜਾ ਕੌਤਕ ਦੇਖ ਕੇ ਹੈਰਾਨ ਹੋਏ ਕਿ ਬੱਬਰ ਸ਼ੇਰ ਦੇ ਧਰਤ ਉਤੇ ਡਿੱਗਣ ਸਾਰ ਸ਼ੇਰ (ਸਿੰਘ ਰੂਪ ਤੋਂ) ਨੇ ਮਨੁੱਖ ਰੂਪ ਉਸੇ ਤਰ੍ਹਾਂ ਧਾਰਨ ਕਰ ਲਿਆ ਜਿਵੇਂ ਜਟਾਊ (ਗਿਧ ਰੂਪ ਤੋਂ) ਨੇ ਮਨੁੱਖ ਰੂਪ ਧਾਰਨ ਕਰਕੇ ਸ੍ਰੀ ਰਾਮ ਚੰਦਰ ਤੇ ਲਛਮਣ ਜੀ ਨੂੰ ਸੀਤਾ ਦਾ ਪਤਾ ਦਿੱਤਾ ਤੇ ਰਾਵਣ ਨਾਲ ਆਪਣੇ ਹੋਏ ਯੁਧ ਦਾ ਹਾਲ ਦਸਿਆ ਸੀ।

ਸ਼ੇਰ ਦੀ ਆਤਮਾ ਨੇ ਇਕ ਪ੍ਰਾਚੀਨ ਰਾਜੇ ਦਾ ਰੂਪ ਧਾਰਨ ਕਰ ਲਿਆ। ਬਹੁਤ ਸੁੰਦਰ ਸਰੀਰ ਤੇ ਸੀਸ ਉਤੇ ਰਾਜ-ਮੁਕਟ ਸੀ। ਸੈਨਕ ਤੇ ਦੋਵੇਂ ਰਾਜੇ ਇਹ ਹਾਲ ਦੇਖਕੇ ਤੇ ਰਾਜੇ ਦਾ ਚਿੱਤ੍ਰ ਦੇਖ ਕੇ ਐਨੇ ਹੈਰਾਨ ਹੋਏ ਕਿ ਉਹ ਵਿਸਮਾਦ ਦੀ ਹਾਲਤ ਵਿਚ ਪੁਜ ਗਏ। ਉਹਨਾਂ ਦੇ ਬੁਲ੍ਹ ਨਾ ਥਰਕੇ ਤੇ ਉਹ ਅਞੰਮਕ ਅੱਖਾਂ ਨਾਲ ਬਿਟ ਬਿਟ ਤਕਦੇ ਰਹੇ। ਸ਼ੇਰ ਦੀ ਆਤਮਾ ਰੂਪ ਰਾਜੇ ਨੇ ਸਤਿਗੁਰੂ ਜੀ ਅਗੇ ਹੱਥ ਜੋੜ ਕੇ ਨਮਸਕਾਰ ਕੀਤੀ। ਨਮਸਕਾਰ ਕਰਨ ਪਿਛੋਂ ਉਸ ਨੇ ਮਨੁੱਖੀ ਬੋਲੀ ਵਿਚ ਆਖਿਆ—'ਹੇ ਸਤਿਗੁਰੂ ਜੀ ! ਆਪ ਦੀ ਦਯਾ ਦ੍ਰਿਸ਼ਟੀ ਨਾਲ ਮੇਰੀ ਕਲਿਆਣ ਹੋਈ ਹੈ। ਮੈਂ ਰਾਜਾ ਸਾਂ ਤੇ ਮੇਰਾ ਨਾਮ ਜੈਦਰਥ ਸੀ। ਮਹਾਂ ਭਾਰਤ ਦੇ ਸਮੇਂ ਪਾਂਡਵਾਂ ਦੇ ਵਿਰੁਧ ਅਤੇ ਕੌਰਵਾਂ ਦਾ ਹਾਮੀ ਸਾਂ। ਯੁਧ ਭੂਮੀ ਵਿਚ ਮੈਂ ਅਨੇਕਾਂ ਪ੍ਰਕਾਰ ਦੇ ਵਲ ਛਲ ਕਰਕੇ ਅਭਮਨੂੰ ਜੈਸੇ ਧਰਮੀ ਬਲੀਆਂ ਨੂੰ ਮਾਰਿਆ ਸੀ। ਨੀਤੀ ਅਨੁਸਾਰ ਯੁੱਧ ਵਿਚ ਵਲ ਛਲ ਕਰਨੇ ਪਾਪ ਨਹੀਂ ਹਨ। ਹੰਕਾਰ ਵਿਚ ਵੀ ਮੈਂ ਬਹੁਤ ਸਾਂ। ਆਖਰ ਮੇਰੀ ਮੌਤ ਹੋਈ। ਸ੍ਰੀ ਕ੍ਰਿਸ਼ਨ ਜੀ ਦੇ ਇਸ਼ਾਰੇ ਨਾਲ ਇਕ ਮਹਾਬਲੀ ਨੇ ਮੈਨੂੰ ਮਾਰ ਦਿਤਾ। ਯੁਧ ਵਿਚ ਮਰਨ ਪਿਛੋਂ ਮੈਂ ਐਸੀਆਂ ਜੂਨਾਂ ਵਿਚ ਪਿਆ ਜੋ ਮਾਸਾਹਾਰੀ ਹਨ। ਮਹਾਂਭਾਰਤ ਤੋਂ ਹੁਣ ਤਕ ਮੈਂ ਅਨੇਕਾਂ ਜੂਨਾਂ ਵਿਚ ਜਨਮ ਲਿਆ ਹੈ। ਮੈਨੂੰ ਸਰਾਪ ਸੀ ਕਿ ਕਲਜੁਗ ਵਿਚ ਮੇਰੀ ਕਲਿਆਣ ਹੋਵੇਗੀ, ਜਦੋਂ ਕਿ ਭਗਵਾਨ ਕਿਸੇ ਨਾ ਕਿਸੇ ਰੂਪ ਵਿਚ ਜਨਮ ਲੈਣਗੇ, ਉਨ੍ਹਾਂ ਦੇ ਹੱਥੋਂ ਪਸ਼ੂ ਜੂਨ ਵਿਚੋਂ ਛੁਟਕਾਰਾ ਪਾਵਾਂਗਾ। ਮੈਂ ਧੰਨਵਾਦ ਕਰਦਾ ਹਾਂ, ਬਹੁਤ ਮੇਹਰ ਹੋਈ। ਹੁਣ ਮੈਂ ਮੁੜ ਸਵਰਗਪੁਰੀ ਵਿਚ ਜਾਣ ਯੋਗ ਹੋ ਗਿਆ ਹਾਂ। ਪਸ਼ੂ ਜੂਨ ਵਿਚ ਬਹੁਤ ਦੁਖ ਉਠਾਏ ਹਨ।'

ਇਹ ਆਖ ਕੇ ਉਸ ਨੇ ਨਮਸ਼ਕਾਰ ਕੀਤੀ। ਏਨੇ ਨੂੰ ਦੇਵਤੇ ਫੁੱਲਾਂ ਦਾ ਬਿਬਾਨ ਲੈ ਕੇ ਆ ਗਏ ਤੇ ਉਸ ਵਿਚ ਬੈਠ ਕੇ ਰਾਜਾ ਜੈਦਰਥ ਸਵਰਗਪੁਰੀ ਨੂੰ ਚਲਿਆ ਗਿਆ, ਸਵਰਗ ਪੁਰੀ ਨੂੰ ਜਾਂਦਾ ਹੋਇਆ ਦੂਰ ਤੱਕ ਸਤਿਗੁਰੂ ਜੀ ਨੂੰ ਨਜ਼ਰ ਆਉਂਦਾ ਰਿਹਾ ਪਰ ਹੋਰ ਕਿਸੇ ਨੂੰ ਨਾ ਦਿਸਿਆ। ਸਾਰੇ ਕੌਤਕ ਪਿਛੋਂ ਰਾਜੇ ਮੇਦਨੀ ਪ੍ਰਕਾਸ਼ ਤੇ ਰਾਜੇ ਫਤਹ ਸ਼ਾਹ ਨੇ ਸਤਿਗੁਰੂ ਜੀ ਅਗੇ ਨਮਸ਼ਕਾਰ ਕੀਤੀ ਤੇ ਆਖਿਆ—'ਹੇ ਦਾਤਾ ! ਆਪ ਪ੍ਰਤੱਖ ਭਗਵਾਨ ਰੂਪ ਹੋ। ਆਪ ਜੀ ਦੀ ਮਹਿਮਾ ਦਾ ਅੰਤ ਨਹੀਂ ਆ ਸਕਦਾ। ਧੰਨ ਹੋ ! ਆਪ ਦੀ ਦਇਆ ਦ੍ਰਿਸ਼ਟੀ ਅਸਾਂ ਤੇ ਸਦਾ ਰਹਿਣੀ ਚਾਹਿਦੀ ਹੈ। ਆਪ ਤਾਂ ਪਸ਼ੂਆਂ ਨੂੰ ਤਾਰ ਰਹੇ ਹੋ, ਅਸਾਂ ਨੂੰ

ਭਵਸਾਗਰ ਤੋਂ ਪਾਰ ਕਰਨਾ। ਰਾਜ ਕਾਜ ਕਰਦਿਆਂ ਹੋਇਆਂ ਕੋਈ ਹੰਕਾਰ ਦੀਆਂ ਗੱਲਾਂ ਹੋ ਗਈਆਂ ਹੋਣ ਸ਼ਾਇਦ ਕਿਸੇ ਨਾਲ ਅਨਿਆਇ ਵੀ ਹੋ ਗਿਆ ਹੋਵੇ। ਇਸ ਵਾਸਤੇ ਅਸਾਂ ਦੀਆਂ ਭੁੱਲਾਂ ਬਖਸ਼ ਕੇ ਪਸ਼ੂ ਪ੍ਰੇਤ ਜੂਨੀ ਤੋਂ ਬਚਾਉਣਾ।'

ਸਤਿਗੁਰੂ ਜੀ ਨੇ ਬਚਨ ਕੀਤਾ—'ਸਤਿ ਸੰਗਤ ਵਿਚ ਬੈਠ ਕੇ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ। ਵਾਹਿਗੁਰੂ ਦਾ ਸਿਮਰਨ ਹੀ ਕਲਿਆਣ ਕਰ ਸਕਦਾ ਹੈ। ਸਾਧ ਸੰਗਤ ਦੀ ਸੇਵਾ ਕਰੋ। ਧਰਮ ਦਾ ਖਿਆਲ ਰਖੋ, ਕਿਸੇ ਨਾਲ ਧੱਕਾ ਤੇ ਅਨਿਆਇ ਨਾ ਕਰੋ।'

ਸਾਹਿਬਾਂ ਦੇ ਹੁਕਮ ਨਾਲ ਕੇਹਰ (ਬੱਬਰ ਸ਼ੇਰ) ਦੀ ਲੋਥ ਨੂੰ ਚੁਕਵਾ ਲਿਆ ਗਿਆ ਤੇ ਪਾਉਂਟੇ ਲੈ ਆਂਦਾ। ਸਾਰੇ ਬਾਹਰੇ ਦੇ ਪਹਾੜੀਏ ਦੇਖ ਕੇ ਬਹੁਤ ਪ੍ਰਸੰਨ ਹੋਏ। ਸਤਿਗੁਰੂ ਜੀ ਦੀ ਬਹਾਦਰੀ ਤੇ ਆਤਮਿਕ ਸ਼ਕਤੀ ਦੀ ਬਹੁਤ ਚਰਚਾ ਹੋਣ ਲੱਗੀ।

## ੩੭. ਪੀਰ ਬੁਧੂ ਸ਼ਾਹ ਨੇ ਗੁਰੂ ਜੀ ਦੇ ਦਰਸ਼ਨ ਕਰਨੇ

ਮੁਗਲਾਂ ਦੀ ਹਕੂਮਤ ਹੋਣ ਕਰਕੇ ਮੁਸਲਮਾਨ ਫਕੀਰ ਬਹੁਤ ਸਨ। ਉਨ੍ਹਾਂ ਫਕੀਰਾਂ ਵਿਚੋਂ ਬਹੁ ਗਿਣਤੀ ਤਾਂ ਰੋਟੀਆਂ ਖਾਣ ਵਾਲਿਆਂ ਦੀ ਸੀ ਤੇ ਥੋੜੀ ਗਿਣਤੀ ਦੇ ਫਕੀਰ ਸਨ ਜੋ ਸੱਚੀ ਖੁਦਾ ਦੀ ਭਗਤੀ ਕਰਨ ਵਾਲੇ ਤੇ ਦੁਨੀਆਂ ਨੂੰ ਖੁਦਾ ਰੂਪ ਸਮਝਣ ਵਾਲੇ ਸਨ। ਨੇਕ ਫਕੀਰਾਂ ਵਿਚ ਬੁਧੂ ਸ਼ਾਹ, ਸਢੌਰੇ ਦਾ ਵਸਨੀਕ ਸੀ। ਇਸ ਦੀ ਮਾਲੀ ਹਾਲਤ ਬਹੁਤ ਚੰਗੀ ਸੀ, ਕਿਉਂਕਿ ਇਹ ਇਕ ਤਕੜਾ ਜਾਗੀਦਾਰ ਸੀ। ਇਸਦੇ ਨਾਲ ਬਹੁਤ ਸਾਰੇ ਚੇਲੇ (ਮੁਰੀਦ) ਰਹਿੰਦੇ ਸਨ ਜੋ ਬਹੁਤ ਬਲੀ ਤੇ ਸੂਰਮੇ ਲੜਾਕੇ ਸਨ। ਆਪਣੀ ਜਾਗੀਰ ਦੀ ਰਾਖੀ ਬਦਲੇ ਇਸਨੇ ਚੇਲਿਆਂ ਦੀ ਹੀ ਸੈਨਾ ਰਖੀ ਹੋਈ ਸੀ।

ਬੁਧੂ ਸ਼ਾਹ ਨੂੰ ਪਤਾ ਲੱਗਾ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਉਤੇ ਉਹਨਾਂ ਦਾ ਦਸਵਾਂ ਰੂਪ ਸਤਿਗੁਰੂ ਗੋਬਿੰਦ ਸਿੰਘ ਜੀ ਬੈਠੇ ਹਨ, ਜਿਨ੍ਹਾਂ ਦੇ ਪਾਸ ਬਰਕਤਾਂ ਤੇ ਰਿਧੀਆਂ ਸਿਧੀਆਂ ਉਸੇ ਤਰ੍ਹਾਂ ਹਨ ਜਿਵੇਂ ਸਤਿਗੁਰੂ ਨਾਨਕ ਦੇਵ ਜੀ ਦੇ ਪਾਸ ਸਨ। ਉਹ ਗੁਰੂ ਘਰ ਦਾ ਸ਼ਰਧਾਲੂ ਸੀ, ਕਿਉਂਕਿ ਸਤਿਗੁਰਾਂ ਦੇ ਸਿਧਾਂਤ ਜਗਤ ਜੀਵਾਂ ਦੇ ਭਲੇ ਵਾਸਤੇ ਹਨ। ਪਿਆਰ, ਲੋਕ ਸੇਵਾ ਪ੍ਰਮਾਤਮਾ ਦਾ ਸਿਮਰਨ, ਪ੍ਰਮਾਤਮਾ ਤੋਂ ਬਿਨਾਂ ਦੇਵੀ ਦੇਵਤਿਆਂ ਨੂੰ ਨਾ ਮੰਨਣਾ, ਹੋਰ ਪ੍ਰਾਣੀ

ਨਾਲ ਹਿਤ ਕਰਨਾ ਗੁਰਮਤਿ ਦੇ ਕੁਝ ਕੁਝ ਮੁਖੀ ਅਸੂਲ ਸਨ ।

ਬੁਧੂ ਸ਼ਾਹ ਮਜਹਬੀ ਤੁਅੱਸਬੀ ਆਦਮੀ ਨਹੀਂ ਸੀ, ਉਹ ਹਿੰਦੂ ਪਰਜਾ ਨਾਲ ਵੀ ਬਹੁਤ ਪਰੇਮ ਕਰਦਾ ਸੀ । ਉਸ ਦੇ ਹੱਥੋਂ ਜਾਂ ਉਸ ਦੀ ਜਬਾਨੋਂ ਕਦੀ ਕਿਸੇ ਹਿੰਦੂ ਨਾਰੀ ਪੁਰਖ ਨੂੰ ਕੋਈ ਦੁੱਖ ਨਹੀਂ ਸੀ ਮਿਲਿਆ । ਉਹ ਬਹੁਤ ਹੀ ਨੇਕ ਖ਼ੁਦਾ ਦਾ ਬੰਦਾ ਸੀ ਰਾਤ ਦਿਨੇ ਭਗਤੀ ਕਰਦਾ ਰਹਿੰਦਾ ਸੀ।

ਪੀਰ ਬੁਧੂ ਸ਼ਾਹ ਨੂੰ ਪਤਾ ਲੱਗਾ ਸਤਿਗੁਰੂ ਜੀ ਉਹਦੇ ਨੇੜੇ ਹੀ ਆ ਰਹੇ ਹਨ (ਕਿਉਂਕਿ ਸਢੌਰਾ ਨਾਹਣ ਦੇ ਨੇੜੇ ਹੀ ਜ਼ਿਲਾ ਅੰਬਾਲਾ ਵਿਚ ਹੈ) ਉਹ ਮੁਰੀਦਾਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸਢੌਰੇ ਤੋਂ ਚਲ ਪਿਆ ਬੜੀ ਤਾਂਘ ਨਾਲ ਉਹ ਪਾਉਂਟੇ ਪੁਜਾ । ਅਗੇ ਸਤਿਗੁਰੂ ਜੀ ਸਬੱਬ ਨਾਲ ਜਮਨਾ ਕਿਨਾਰੇ ਖਲੋਤੇ ਹੋਏ ਜਮਨਾ ਦੀਆਂ ਰੰਗ-ਬਰੰਗੀਆਂ ਲਹਿਰਾਂ ਵਲ ਵੇਖ ਰਹੇ ਸਨ। ਪੀਰ ਜੀ ਨੇ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਅਗੋਂ ਪ੍ਰਸੰਨਤਾ ਨਾਲ ਬਚਨ ਕੀਤਾ—'ਆਓ ਪਿਆਰਿਓ ! ਚਿਰਾਂ ਦੇ ਵਿਛੜੇ ਸਬੱਬ ਨਾਲ ਮਿਲੇ ਹਾਂ । ਪਿਆਰ ਅਮਰ ਹੈ। ਇਸ ਦਾ ਅੰਤ ਜੀਵਨ ਦੇ ਬਦਲਣ ਨਾਲ ਵੀ ਨਹੀਂ ਹੁੰਦਾ।'

ਪੀਰ ਬੁਧੂ ਸ਼ਾਹ ਇਸ ਭਾਵ ਨੂੰ ਸਮਝ ਗਿਆ । ਪਰ ਉਹਦੇ ਮੁਰੀਦ ਨਾ ਸਮਝੇ । ਉਨ੍ਹਾਂ ਦਾ ਗਿਆਨ ਥੋੜਾ ਸੀ । ਉਨ੍ਹਾਂ ਦੀਆਂ ਅੱਖਾਂ ਅਗੇ ਤੁਅੱਸਬ ਦੀਆਂ ਲਹਿਰਾਂ ਸਨ । ਉਹ ਰੋਜ਼ ਸੁਣਦੇ ਸਨ ਕਿ ਖ਼ੁਦਾ ਇਕ ਹੈ । ਸਾਰਾ ਜਗਤ ਉਸ ਦੀ ਕਿਰਤ ਹੈ, ਪਰ ਹਿੰਦੂਆਂ ਨੂੰ ਖ਼ੁਦਾ ਦੇ ਪੁਤ੍ਰ ਤੇ ਆਪਣੇ ਭਰਾ ਨਹੀਂ ਸਨ ਸਮਝਦੇ । ਉਹਨਾਂ ਚੇਲਿਆਂ ਨੇ ਜਦੋਂ ਦੇਖਿਆ ਕਿ ਉਹਨਾਂ ਦਾ ਪੀਰ ਇਕ ਹਿੰਦੂ ਸੰਤ ਦੇ ਅਗੇ ਨਮਸ਼ਕਾਰ (ਸੱਯਦਾ) ਕਰ ਰਿਹਾ ਹੈ, ਫਿਰ ਪੀਰ ਵੀ ਮਾਮੂਲੀ ਨਹੀਂ ਸਗੋਂ ਸੱਯਦ ਹੈ ਜੋ ਉਚੀ ਕੁਲ ਦੇ ਸਤਿਕਾਰੇ ਹੋਏ ਮੁਸਲਮਾਨ ਹਨ । ਸਾਰੇ ਉਸ ਨੂੰ ਖ਼ੁਦਾ ਦੀਆਂ ਬਰਕਤਾਂ ਵਾਲਾ ਵਲੀ ਸਮਝ ਕੇ ਸੱਯਦ ਬੁਧੂ ਸ਼ਾਹ ਜੀ ਆਖਦੇ ਹਨ । ਇਹਨਾਂ ਕੀ ਲੋਹੜਾ ਮਾਰਿਆ । ਜੋ ਇਕ ਹਿੰਦੂ, ਦੂਸਰਾ ਛੋਟੀ ਉਮਰ ਦਾ, ਤੀਸਰਾ ਸਾਧੂ ਵੀ ਗ੍ਰਿਹਸਤੀ, ਐਸੇ ਪੁਰਸ਼ ਨੂੰ ਇਕ ਪੀਰ ਸੱਯਦਾ ਕਰੇ, ਇਹ ਕਿਵੇਂ ਹੋ ਸਕਦਾ ਹੈ, ਇਕ ਮਨਚਲੇ ਚੇਲੇ ਨੇ ਆਖ ਹੀ ਦਿਤਾ । ਉਸ ਨੇ ਮਨ ਵਿਚ ਗੱਲ ਰੱਖਣੀ ਚੰਗੀ ਨਾ ਸਮਝੀ । ਉਸਨੇ ਕਿਹਾ—'ਪੀਰ ਜੀ ! ਅਸੀਂ ਹੈਰਾਨ ਹਾਂ ਕਿ ਸੱਯਦ ਕਬੀਲੇ ਵਿਚੋਂ ਹੋ ਕੇ ਤੁਸਾਂ ਇਕ ਹਿੰਦੂ ਨੂੰ ਸੱਯਦਾ ਕਿਉਂ ਕੀਤਾ ਹੈ ? ਕੀ ਇਹ ਪੀਰੀ ਤੇ ਇਸਲਾਮ ਦੀ ਨਿਰਾਦਰੀ ਨਹੀਂ ?'

ਪੀਰ ਬੁਧੂ ਸ਼ਾਹ ਮੁਸਕਰਾ ਪਿਆ, ਉਸਨੇ ਗੁਸਾ ਨਹੀਂ ਕੀਤਾ, ਉਹ ਗੁੱਸਾ ਕਰਨ ਵਾਲੀ ਹਾਲਤ ਵਿਚ ਨਹੀਂ ਸੀ ਉਹ ਤਾਂ ਪਿਆਰ ਵਿਚ ਭਿੱਜ ਗਿਆ ਸੀ, ਉਸ ਨੇ ਕਿਹਾ—'ਇਹ ਹਿੰਦੂ ਨਹੀਂ ਹਨ ਖੁਦਾ ਹਨ, ਭਗਵਾਨ ਹਨ। ਪਿਆਰ, ਸੇਵਾ, ਕੁਰਬਾਨੀ ਦੇ ਨਹੀਂ ਹਨ। ਇਹਨਾਂ ਦੀ ਤੇ ਮੇਰੀ ਅਗੇ ਦੀ ਸਾਂਝ ਹੈ। ਅੱਜ ਦੀ ਨਹੀਂ ਜੁਗਾਂ ਤੋਂ ਮੈਂ ਇਹਨਾਂ ਦਾ ਚੇਲਾ ਪ੍ਰੇਮੀ ਹਾਂ। ਇਨ੍ਹਾਂ ਦੇ ਚਰਨਾਂ ਦੀ ਧੂੜ ਲੈ ਦੇ ਅੱਖਾਂ ਨੂੰ ਲਾਈਏ ਤਾਂ ਚੌਦਾਂ ਤਬਕ ਨਜ਼ਰ ਆਉਂਦੇ ਹਨ। ਇਹ ਮੇਰੇ ਮਾਹੀ ਹਨ, ਪ੍ਰੀਤਮ ਹਨ, ਮੇਰੀ ਆਤਮਾ ਇਹਨਾਂ ਨੂੰ ਭਾਲਦੀ ਹੋਈ ਦੀਵਾਨੀ ਹੋ ਰਹੀ ਹੈ। ਇਹ ਚੰਦ ਹਨ ਤੇ ਮੈਂ ਚਕੋਰ। ਇਹਨਾਂ ਪਾਸ ਨਾਮ ਰੂਪੀ ਅੰਮ੍ਰਿਤ ਦੀ ਸਵਾਂਤੀ ਬੂੰਦ ਹੈ ਉਸ ਨੂੰ ਪ੍ਰਾਪਤ ਕਰਨ ਵਾਸਤੇ ਜੀਵ-ਆਤਮਾ ਤੜਪਦਾ ਰਹਿੰਦਾ ਹੈ। ਤੁਅੱਸਬ ਦੀ ਪੱਟੀ ਅੱਖਾਂ ਤੋਂ ਖੋਲ੍ਹਕੇ ਧਿਆਨ ਨਾਲ ਦੇਖੋ। ਜਰੂਰ ਦੇਖੋ। ਏਹੋ ਹਨ ਖੁਦਾ! ਕੁਦਰਤ ਦਾ ਸੱਚਾ ਜੀਵਨ ਸਾਰੀਆਂ ਰਿਧੀਆਂ ਸਿਧੀਆਂ। ਉਹੋ ਨੂਰ ਜੇਹੜਾ ਮੂਸੇ ਨੇ ਕੋਹਤੂਰ ਪਹਾੜ ਤੇ ਦੇਖਿਆ ਸੀ, ਉਹੋ ਬਲ ਜੇਹੜਾ ਸੁਲੇਮਾਨ ਪੈਗੰਬਰ ਦੇ ਸਾਰੇ ਕਾਰਜ ਸੁਆਰਦਾ ਰਿਹਾ ਸੀ। ਇਸ ਵਾਸਤੇ ਮੈਂ ਭੁੱਲ ਨਹੀਂ ਕਰ ਰਿਹਾ ਭੁੱਲ ਤੁਸੀਂ ਕਰ ਰਹੇ ਹੋ, ਜਿਨ੍ਹਾਂ ਦੇ ਹਿਰਦਿਆਂ ਵਿਚ ਭਰਮ ਦੀ ਗੰਢ ਹੈ।'

ਸੱਯਦ ਬੁਧੂ ਸ਼ਾਹ ਦੀ ਜ਼ਬਾਨੋ ਐਸੇ ਬਚਨ ਸੁਣ ਕੇ ਚੇਲੇ ਹੈਰਾਨ ਤੇ ਸ਼ਰਮਿੰਦੇ ਜੇਹੇ ਹੋ ਗਏ ਉਸੇ ਸਮੇਂ ਦਾਤੇ ਸਤਿਗੁਰੂ ਜੀ ਨੇ ਉਹਨਾਂ ਚੇਲਿਆਂ ਤੇ ਦਇਆ ਦ੍ਰਿਸ਼ਟੀ ਕੀਤੀ। ਇਕ ਵਾਰੀ ਨਿਗਾਹ ਭਰ ਕੇ ਤਕਿਆ। ਉਸ ਤੱਕਣੀ ਦੇ ਨਾਲ ਉਹਨਾਂ ਨੇ ਸਤਿਗੁਰੂ ਜੀ ਦੇ ਚਰਨ ਕਮਲਾਂ ਦੀ ਧੂੜੀ ਲੈ ਕੇ ਮੱਥੇ ਉਤੇ ਲਾਈ ਨੈਣਾਂ ਨੂੰ ਲਾਈ ਬਸ ਉਹ ਵੀ ਦੀਵਾਨੇ ਹੋ ਗਏ। ਉਹਨਾਂ ਨੂੰ ਵੀ ਸਤਿਗੁਰੂ ਜੀ ਪ੍ਰਤੱਖ ਖੁਦਾ ਰੂਪ ਦਿਸੇ। ਉਹੋ ਖੁਦਾ ਜਿਸ ਦੇ ਦੀਦਾਰਿਆਂ ਬਦਲੇ ਉਹਨਾਂ ਨੇ ਘਰ ਘਾਟ ਦਾ ਤਿਆਗ ਕੀਤਾ ਸੀ, ਸਾਰੇ ਦੁੱਖ ਛੱਡੇ ਸਨ ਤੇ ਸੱਯਦ ਬੁਧੂ ਸ਼ਾਹ ਨੂੰ ਪੀਰ ਮੰਨ ਕੇ ਉਹਦੀ ਸੇਵਾ ਕਰਦੇ ਸਨ। ਉਹਦੇ ਇਸ਼ਾਰੇ ਉਤੇ ਜਾਨ ਵਾਰਨ ਨੂੰ ਤਿਆਰ ਸਨ। ਪੀਰ ਨੂੰ ਵੀ ਮਿਲ ਗਿਆ ਤੇ ਚੇਲਿਆਂ ਨੂੰ ਵੀ ਉਹੋ ਖੁਦਾ ਮਿਲ ਗਿਆ। ਹੁਣ ਉਹ ਚਰਨ ਕਿਉਂ ਛੱਡਣ। ਹੁਣ ਤਾਂ ਪਤੰਗੇ ਵਾਂਗ ਨੂਰ ਦੀ ਸ਼ਮ੍ਹਾਂ ਉਤੋਂ ਜਾਨਾਂ ਵਾਰਨਗੇ।

ਰਾਜੇ ਲੋਕ ਹੋਰ ਹੈਰਾਨ ਹੋਏ, ਅਠਾਰਾਂ ਸਾਲ ਦੀ ਆਯੂ ਦਾ ਗਭਰੂ, ਪਰ ਪੈਰੀਂ

ਪੈਂਦੇ ਹਨ ਸੱਯਦ ਬੁਧੂ ਸ਼ਾਹ ਵਰਗੇ ਪੀਰ ! ਫਿਰ ਪੀਰ ਵੀ ਉਸ ਜਾਤੀ ਤੇ ਧਰਮ ਦੇ ਜੋ ਹਿੰਦੂਆਂ ਨਾਲ ਨਫਰਤ ਕਰਦੇ ਸਨ । ਜੋ ਸਿੱਖਾਂ ਦੇ ਜਾਨੀ ਦੁਸ਼ਮਣ ਸਨ। ਇਹਨਾਂ ਸੱਯਦਾਂ ਤੇ ਮੌਲਵੀਆਂ ਨੇ ਸਤਿਗੁਰੂ ਜੀ ਦੀ ਮਹਿਮਾ ਵਧਾ ਦਿਤੀ । ਸਾਰੇ ਨਾਹਣ ਪਰਬਤ ਵਿਚ ਉਸਤਤਿ ਹੋਣ ਲੱਗੀ । ਜਿਧਰ ਦੇਖਦੇ ਉਧਰ ਹੀ ਸਤਿਗੁਰੂ ਜੀ ਦਾ ਜੱਸ ਹੁੰਦਾ ਸੀ । ਸਯਦ ਬੁਧੂ ਸ਼ਾਹ ਤੇ ਉਹਦੇ ਚੇਲੇ ਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿਣ ਲਗੇ।

*ਰੁੱਤ—੨.*

# ੧. ਰਾਮਰਾਇ ਜੀ ਦਾ ਸਤਿਗੁਰੂ ਜੀ ਨੂੰ ਮਿਲਣਾ

ਰਾਮਰਾਇ ਜੀ ਸਤਿਗੁਰੂ ਹਰਿਰਾਇ ਸਾਹਿਬ ਜੀ ਦਾ ਵੱਡਾ ਸਾਹਿਬਜ਼ਾਦਾ ਸੀ। ਗੁਰ-ਗੱਦੀ ਨਾ ਮਿਲਣ ਕਰਕੇ ਉਹ ਗੁਰੂ-ਘਰ ਦੀ ਵਿਰੋਧਤਾ ਕਰਦਾ ਰਿਹਾ । ਔਰੰਗਜ਼ੇਬ ਤੇ ਹਾਕਮਾਂ ਨੂੰ ਕਰਾਮਾਤ ਦਿਖਾਲ ਕੇ ਮਾਯਾ ਤੇ ਸਤਿਕਾਰ ਉਸਨੇ ਪ੍ਰਾਪਤ ਕਰ ਲਿਆ । ਮੈਸੂਰੀ ਪਰਬਤ ਦੇ ਹੇਠਾਂ ਹਰੀ ਭਰੀ ਦੂਨ (ਵਾਦੀ) ਵਿਚ ਸੁੰਦਰ ਡੇਰਾ ਬਣਾਇਆ ਅਤੇ ਉਹ ਉਥੇ ਰਹਿਣ ਲੱਗਾ। ਉਹਨਾਂ ਦਾ ਡੇਰਾ ਤਿਆਰ ਹੋਣ ਤੇ ਹੀ ਉਸ ਵਾਦੀ ਦਾ ਨਾਮ ਹੀ ਡੇਹਰਾਦੂਨ ਹੋ ਗਿਆ । ਜੋ ਅਜੇ ਤੱਕ ਕਾਇਮ ਹੈ ਤੇ ਡੇਹਰਾਦੂਨ ਅੱਜ ਤੱਕੜਾ ਘੁਗ ਵਸਦਾ ਪਹਾੜੀ ਸ਼ਹਿਰ ਹੈ । ਰਾਮਰਾਇ ਜੀ ਦੀ ਧਰਮਸਾਲਾ ਇਕ ਵੈਸ਼ਾਲ ਤੇ ਸੁੰਦਰ ਮੰਦਰ ਹੈ, ਜਿਸ ਦੇ ਨਾਮ ਲੱਖਾਂ ਰੁਪਿਆਂ ਦੀ ਸਲਾਨਾ ਜਗੀਰ ਹੈ, ਉਨ੍ਹਾਂ ਦੇ ਸਿੱਖ ਸੇਵਕ ਅਜੇ ਵੀ ਉਸ ਅਸਥਾਨ ਦੀ ਸੇਵਾ ਕਰਦੇ ਹਨ।

ਰਾਮਰਾਇ ਜੀ ਦੀ ਉਮਰ ਚੋਖੀ ਹੋ ਚੁੱਕੀ ਸੀ, ਉਹ ਆਪਣੇ ਜੀਵਨ ਦਾ ਅੰਤ ਸਮਾਂ ਨੇੜੇ ਆਇਆ ਅਨੁਭਵ ਕਰ ਰਹੇ ਸਨ । ਕੁਝ ਉਹਨਾਂ ਨੂੰ ਇਹ ਵੀ ਅਨੁਭਵ ਹੋਇਆ ਕਿ ਉਹਦੇ ਮਸੰਦ ਹੁਣ ਉਹਦੇ ਕੋਲੋਂ ਬਾਗੀ ਹੋ ਰਹੇ ਹਨ । ਧਰਮ ਦਾ ਤਿਆਗ ਕਰਕੇ ਅਧਰਮ ਨੂੰ ਕਬੂਲ ਰਹੇ ਹਨ । ਅਨੇਕਾਂ ਆਪ-ਹੁਦਰੀਆਂ ਕਰਦੇ ਹਨ ਤੇ ਉਹਦੇ ਆਖੇ ਨਹੀਂ ਲਗਦੇ । ਉਹ ਮਸੰਦਾਂ ਕੋਲੋਂ ਤੰਗ ਆ ਗਏ ਸਨ, ਪਰ ਉਹਨਾਂ ਨੂੰ ਛੱਡ ਵੀ ਨਹੀਂ ਸਨ ਸਕਦੇ । ਸਿਆਣੇ ਕਹਿੰਦੇ ਹਨ ਦੁੱਖ ਸਮੇਂ ਮਨੁੱਖ ਨੂੰ ਆਪਣੇ ਚੇਤੇ ਆਉਂਦੇ ਹਨ । ਰਾਮਰਾਇ ਜੀ ਨੂੰ ਯਾਦ ਆ ਗਿਆ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਬਰਕਤਾਂ ਵਾਲੀ ਹੈ । ਉਸ ਦੀ

ਵਿਰੋਧਤਾ ਕਰਕੇ ਜੀਵਨ ਭਰ ਉਸ ਨੇ ਕੀ ਖੱਟਿਆ। ਧੀਰਮਲ ਦੇ ਆਖੇ ਲੱਗ ਕੇ ਅਨੇਕਾਂ ਭੁੱਲਾਂ ਕੀਤੀਆਂ। ਉਹਨਾਂ ਨੂੰ ਬਖਸ਼ਾਉਣਾ ਚਾਹੀਦਾ ਹੈ ਦੂਸਰੇ ਗੁਰੂ ਗੋਬਿੰਦ ਰਾਇ ਜੀ ਨੇੜੇ ਆਏ ਹੋਏ ਹਨ। ਜੇ ਦਰਸ਼ਨ ਕੀਤੇ ਜਾਣ ਤਾਂ ਚੰਗਾ ਹੈ। ਫਿਰ ਕੋਈ ਓਪਰੇ ਨਹੀਂ ਆਪਣੇ ਤੇ ਪੂਜਨੀਕ ਹਨ ਸਤਿਗੁਰੂ ਜੀ ਰਾਮਰਾਇ ਦੇ ਚਾਚਾ ਜੀ ਲਗਦੇ ਸਨ।

ਰਾਮਰਾਇ ਜੀ ਨੇ ਆਪਣੇ ਮਸੰਦਾਂ ਨਾਲ ਸਲਾਹ ਕੀਤੀ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਨ ਪਰ ਮਸੰਦਾਂ ਨੇ ਹੌਂਸਲੇ ਨਾਲ ਖੁਲ੍ਹ ਨਾ ਦਿੱਤੀ 'ਹਾਂ' ਕੀਤੀ ਪਰ ਝਿਜਕ ਝਿਜਕ ਕੇ। ਅੰਤ ਇਹ ਫੈਸਲਾ ਹੋਇਆ ਕਿ ਮੁਲਾਕਾਤ ਨਾ ਡੇਹਰਾਦੂਨ ਹੋਵੇ ਤੇ ਨਾ ਪਾਉਂਟੇ ਸਾਹਿਬ ਹੀ ਹੋਵੇ ਸਗੋਂ ਵਿਚਾਲੇ ਜਮਨਾ ਕਿਨਾਰੇ ਕਿਸੇ ਅਸਥਾਨ ਉਤੇ ਹੋਵੇ। ਚੰਗਾ ਤਾਂ ਹੈ ਕਿ ਜਮਨਾ ਪੱਤਨ ਉਤੇ ਬੇੜੀ ਵਿਚ ਮੁਲਾਕਾਤ ਹੋਵੇ। ਮਸੰਦ ਵਿਰੋਧਤਾ ਕਰਦੇ ਸਨ ਪਰ ਰਾਮਰਾਇ ਦਾ ਮਨ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਕਾਹਲਾ ਪੈ ਗਿਆ ਸੀ ਉਹਨਾਂ ਨੇ ਕਿਹਾ—'ਕੁਝ ਵੀ ਹੋਵੇ ਮੈਂ ਦਰਸ਼ਨ ਕਰਨਾ ਚਾਹੁੰਦਾ ਹਾਂ ਉਹ ਮੇਰੇ ਚਾਚਾ ਜੀ ਹਨ, ਸਤਿਗੁਰੂ ਨਾਨਕ ਦੇਵ ਜੀ ਦਾ ਰੂਪ ਹਨ, ਉਨ੍ਹਾਂ ਨੂੰ ਨਮਸ਼ਕਾਰ ਕਰਨਾ ਕੋਈ ਹਰਜ ਨਹੀਂ।' ਇਉਂ ਸੋਚ ਸੋਚ ਕੇ ਉਸਨੇ ਸਤਿਗੁਰੂ ਜੀ ਵਲ ਪੱਤ੍ਰਕਾ ਲਿਖ ਹੀ ਦਿਤੀ। ਉਸ ਪੱਤ੍ਰਕਾ ਵਿਚ ਲਿਖਿਆ—'ਪਿਆਰੇ ਤੇ ਪੂਜਨੀਕ ਚਾਚਾ ਜੀ! ਮੈਂ ਆਪਦੇ ਦਰਸ਼ਨ ਕਰਨਾ ਚਾਹੁੰਦਾ ਹਾਂ ਮੈਨੂੰ ਧੀਰਮੱਲ ਨਾ ਸਮਝਣਾ ਮੇਰੇ ਕੋਲੋਂ ਜੋ ਭੁੱਲਾਂ ਹੋਈਆਂ ਹਨ, ਉਹਨਾਂ ਦੀ ਮੈਂ ਖਿਮਾਂ ਮੰਗਦਾ ਹਾਂ। ਮੈਂ ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਹੋਰ ਨੇੜੇ ਆਉਣਾ ਚਾਹੁੰਦਾ ਹਾਂ। ਮੈਨੂੰ ਦਰਸ਼ਨ ਕਰਨ ਦੀ ਆਗਿਆ ਬਖਸ਼ੋ!'

ਰਾਮਰਾਇ ਜੀ ਦੀ ਪੱਤ੍ਰਕਾ ਪਹੁੰਚੀ, ਉਸ ਪੱਤ੍ਰਕਾ ਨੂੰ ਪੜ੍ਹ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ, ਕਿਉਂਕਿ ਉਹ ਵਿਛੜਿਆਂ ਨੂੰ ਮੇਲਣ ਵਾਲੇ ਸਤਿਗੁਰੂ ਸਨ। ਉਹਨਾਂ ਨੇ ਉਸੇ ਵੇਲੇ ਰਾਮਰਾਇ ਵਲ ਪੱਤ੍ਰਕਾ ਦਾ ਉੱਤਰ ਪੱਤ੍ਰਕਾ ਵਿਚ ਦਿਤਾ ਤੇ ਆਖਿਆ—'ਦੁਨਿਆਵੀ ਰਿਸ਼ਤੇਦਾਰੀ ਭਾਵੇਂ ਕੁਝ ਹੈ ਪਰ ਆਪ ਉਮਰ ਵਿਚ ਅਸਾਂ ਨਾਲੋਂ ਵੱਡੇ ਹੋ। ਵੱਡਿਆਂ ਨੂੰ ਮਿਲ ਕੇ ਬਹੁਤ ਪ੍ਰਸੰਨਤਾ ਹੋਵੇਗੀ। ਆਵੋ ਜੀ ਸਦਕੇ ਆਵੋ ਤੇ ਜਿਥੇ ਚਾਹੁੰਦੇ ਜੇ ਅਸੀਂ ਉਸੇ ਅਸਥਾਨ ਉਤੇ ਪੁੱਜ ਜਾਵਾਂਗੇ। ਚਿੱਤ ਅਸਾਂ ਦਾ ਵੀ ਕਰਦਾ ਸੀ ਕਿ ਆਪ ਨੂੰ ਮਿਲੀਏ ਪਰ ਅਕਾਲ ਪੁਰਖ ਨੇ ਮੇਲ ਦਾ ਕੋਈ ਢੋਅ ਨਹੀਂ ਸੀ ਲਾਇਆ। ਬਹੁਤ ਚੰਗਾ ਹੋ ਗਿਆ ਕਿ ਆਪ

ਨੇ ਅਸਾਂ ਨੂੰ ਯਾਦ ਕੀਤਾ ਹੈ । ਅਕਾਲ ਪੁਰਖ ਭਲੀ ਕਰੇ, ਸਤਿਗੁਰੂ ਜੀ ਮੇਹਰ ਕਰਨ।'

ਮੁੜਦੇ ਹੱਥ ਰਾਮਰਾਇ ਜੀ ਨੂੰ ਪੱਤ੍ਰਕਾ ਮਿਲ ਗਈ, ਦਰਸ਼ਨ ਕਰਨ ਦੀ ਆਗਿਆ ਮਿਲਣ ਤੇ ਬਹੁਤ ਪ੍ਰਸੰਨ ਹੋਏ, ਉਹਨਾਂ ਨੇ ਉਸੇ ਵੇਲੇ ਤਿਆਰੀ ਕੀਤੀ, ਨਾਲ ਮਸੰਦ ਵੀ ਹੋ ਤੁਰੇ ਅਤੇ ਨਾਲ ਦੋ ਕੁ ਸੌ ਜਵਾਨ ਸਨ । ਰਾਸ਼ਨ, ਤੰਬੂ, ਕਨਾਤਾਂ ਤੇ ਲੰਗਰ ਦਾ ਸਾਮਾਨ ਨਾਲ ਲਿਆ ਤੇ ਗੱਡਿਆਂ ਉਤੇ ਲੱਦ ਲਿਆ। ਧੰਨ ਹੈ ਅਕਾਲ ਪੁਰਖ ਤੇ ਧੰਨ ਸੱਚਾ ਪਾਤਸ਼ਾਹ ਸਤਿਗੁਰੂ ਦੋ ਵਿਛੜਿਆਂ ਨੂੰ ਮੇਲਦਾ ਹੈ । ਕਈ ਸਾਲ ਗੁਰੂ-ਘਰ ਦੀ ਵਿਰੋਧਤਾ ਕਰਨ ਵਾਲਾ ਆਖਰ ਗੁਰੂ ਘਰ ਵਲ ਆਪ ਤੁਰ ਪਿਆ। ਸਾਰੀਆਂ ਕਰਾਮਾਤਾਂ, ਈਰਖਾਵਾਂ ਤੇ ਹੰਕਾਰ ਲਾਲਚਾਂ ਨੂੰ ਭੁੱਲ ਗਿਆ । ਡੇਹਰਾਦੂਨ ਤੋਂ ਤੁਰ ਕੇ ਜਮਨਾ ਕਿਨਾਰੇ ਆ ਪੁੱਜਾ।

ਕੈਸਾ ਸੁੰਦਰ ਤੇ ਮਨ-ਮੋਹਣਾ ਸਮਾਂ ਸੀ, ਜਦ ਇਕ ਕਿਨਾਰੇ ਉਤੇ ਰਾਮਰਾਇ ਸੀ ਤੇ ਦੂਸਰੇ ਕਿਨਾਰੇ ਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੋਵੇਂ ਚਾਚਾ ਭਤੀਜਾ ਇਕ ਦੂਸਰੇ ਨੂੰ ਮਿਲਣ ਵਾਸਤੇ ਤਾਂਘ ਰਹੇ ਸਨ, ਆਖਰ ਬੇੜੀਆਂ ਵਿਚ ਦੋਵੇਂ ਬੈਠੇ ਇਕ ਦੀ ਬੇੜੀ ਪੂਰਬ ਨੂੰ ਤੁਰੀ ਤੇ ਦੂਸਰੇ ਦੀ ਪੱਛਮ ਨੂੰ । ਜਮਨਾ ਦਾ ਨਿਰਮਲ ਨੀਲਾ ਜਲ ਸ਼ਾਂਤ ਸੀ, ਉਹਦੇ ਧੰਨ ਭਾਗ ਸਨ । ਜੇਹੜਾ ਸਤਿਗੁਰੂ ਜੀ ਦੇ ਦਰਸ਼ਨ ਕਰ ਰਿਹਾ ਸੀ । ਦੋਹਾਂ ਕਿਨਾਰਿਆਂ ਤੇ ਸਿੱਖ ਸੇਵਕ ਖਲੋਤੇ ਹੋਏ ਇਸ ਅਸਚਰਜ ਮਿਲਣੀ ਨੂੰ ਵੇਖ ਰਹੇ ਸਨ । ਦੋਵੇਂ ਬੇੜੀਆਂ ਵਿਚਾਲੇ ਜਮਨਾ ਦੇ ਇਕ ਦੂਸਰੇ ਦੇ ਨੇੜੇ ਆਈਆਂ। ਰਾਮਰਾਇ ਉਠ ਕੇ ਸਤਿਗੁਰੂ ਜੀ ਦੀ ਬੇੜੀ ਵਿਚ ਬੈਠ ਗਿਆ। ਸਤਿਗੁਰੂ ਜੀ ਨੇ ਵੱਡੀ ਆਯੂ ਵਾਲੇ ਜਾਣ ਕੇ ਸਤਿਕਾਰ ਕੀਤਾ ਪਰ ਰਾਮਰਾਇ ਪਹਿਲਾਂ ਹੀ ਸਤਿਗੁਰੂ ਜੀ ਦੀ ਚਰਨੀਂ ਲੱਗ ਗਿਆ । ਚਾਚਾ ਭਤੀਜਾ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਮਿਲੇ। ਘੁਟ-ਘੁਟ ਕੇ ਮਿਲੇ । ਸਾਰੇ ਵੈਰ ਵਿਰੋਧ ਨਸ਼ਟ ਹੋ ਗਏ।

ਜਿਸ ਬੇੜੇ ਵਿਚ ਦੋਵੇਂ ਇਕੱਤ੍ਰ ਹੋਏ, ਉਹ ਬੇੜਾ ਮੁੜ ਆਣ ਕੇ ਕਿਨਾਰੇ ਨਹੀਂ ਲੱਗਾ । ਸਗੋਂ ਜਲ ਉਤੇ ਹੀ ਇਕ ਪਾਸੇ ਤਰਦਾ ਰਿਹਾ ਤੇ ਮਸੰਦਾਂ, ਸੇਵਕਾਂ ਤੇ ਸਿਖਾਂ ਕੋਲੋਂ ਦੂਰ ਦੋਵੇਂ (ਸਤਿਗੁਰੂ ਜੀ ਤੇ ਰਾਮਰਾਇ ਜੀ) ਬਚਨ ਬਿਲਾਸ ਕਰਦੇ ਰਹੇ । ਰਾਮਰਾਇ ਆਪਣੇ ਮਸੰਦਾਂ ਕੋਲੋਂ ਬਹੁਤ ਡਰਦਾ ਸੀ । ਉਸਨੇ ਸਤਿਗੁਰੂ ਜੀ ਨੂੰ ਕਿਹਾ—'ਚਾਚਾ ਜੀ ! ਮੇਰੀ ਉਮਰ ਵਡੇਰੀ ਹੋ ਗਈ ਹੈ । ਇਹ ਵੀ ਭਾਖਿਆ

ਆਉਂਦੀ ਹੈ ਕਿ ਮਨੁੱਖ ਜੀਵਨ ਦਾ ਅੰਤ ਸਮਾਂ ਨੇੜੇ ਆ ਰਿਹਾ ਹੈ। ਸੱਚਖੰਡ ਨੂੰ ਮੈਂ ਜਰੂਰ ਚਲਾਣਾ ਕਰ ਜਾਵਾਂਗਾ। ਅਗੇ ਜੋ ਹੋਣਾ ਹੈ ਉਹ ਤਾਂ ਵਾਹਿਗੁਰੂ ਨੂੰ ਤਾਂ ਪਤਾ ਹੈ ਮੇਰੇ ਪਿਛੋਂ ਪ੍ਰਤੀਤ ਹੁੰਦੀ ਹੈ ਕਿ ਡੇਹਰੇ ਦਾ ਬਹੁਤ ਮੰਦਾ ਹਾਲ ਹੋਵੇਗਾ।'

'ਮੇਰੇ ਮਸੰਦ ਬਹੁਤ ਭੂਤਰ ਗਏ ਹਨ ਉਹ ਕਿਸੇ ਦੀ ਨਹੀਂ ਸੁਣਦੇ। ਤੁਸਾਂ ਦੀ ਨੂੰਹ ਪੰਜਾਬ ਕੌਰ ਨੂੰ ਜਰੂਰ ਤੰਗ ਕਰਨਗੇ। ਤੁਸਾਂ ਨੇ ਖਿਆਲ ਰਖਣਾ ਉਹ ਭੂਤਨਿਆਂ ਦਾ ਰੂਪ ਧਾਰੀ ਫਿਰਦੇ ਹਨ। ਮੇਰੇ ਜੀਉਂਦੇ ਜੀ ਚਿੰਤਾ ਨਹੀਂ ਪਰ ਮੇਰੇ ਪਿਛੋਂ ਡੇਹਰੇ ਦਾ ਖਿਆਲ ਰੱਖਣਾ।'

'ਕੋਈ ਚਿੰਤਾ ਨਾ ਕਰੋ, ਅਕਾਲ ਪੁਰਖ ਭਲੀ ਕਰੇਗਾ। ਮਸੰਦਾਂ ਨੂੰ ਸੋਧਿਆ ਜਾਵੇਗਾ। ਮਸੰਦ ਜੇ ਭੂਤਰ ਗਏ ਹਨ ਤਾਂ ਜਿਵੇਂ ਭੂਤਨੇ ਸੋਧੇ ਜਾਂਦੇ ਹਨ ਤਿਵੇਂ ਹੀ ਇਹ ਸੋਧੇ ਜਾਣਗੇ। ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰੋ।'

ਰਾਮਰਾਇ ਜੀ ਨੇ ਦੂਸਰੀ ਬੇਨਤੀ ਕੀਤੀ—'ਸਤਿਗੁਰੂ ਨਾਨਕ ਦੇਵ ਜੀ ਦੀ ਗੁਰ ਗੱਦੀ ਰਿੱਧੀਆਂ ਸਿੱਧੀਆਂ ਦੀ ਮਾਲਕ ਹੈ। ਅਭਿਮਾਨ ਦੇ ਕਾਰਨ ਮੈਂ ਭੁੱਲ ਗਿਆ ਸਾਂ। ਮੈਂ ਜੀਵਨ ਵਿਚ ਬਹੁਤ ਭੁੱਲਾਂ ਕੀਤੀਆਂ, ਗੁਰੂ-ਘਰ ਦੀ ਵਿਰੋਧਤਾ ਕੀਤੀ, ਮੇਰੀ ਵਿਰੋਧਤਾ ਦੇ ਕਾਰਨ ਸਿੱਖ ਸੰਗਤਾਂ, ਗੁਰੂ ਘਰ ਦੇ ਪ੍ਰੇਮੀਆਂ ਨੂੰ ਨੁਕਸਾਨ ਵੀ ਪੁੱਜਾ ਹੈ। ਮੈਂ ਖਿਮਾਂ ਦਾ ਜਾਚਕ ਹਾਂ। ਮੇਰੀ ਕਲਿਆਣ ਹੋਵੇ। ਮੇਰੇ ਹਿਰਦੇ ਵਿਚੋਂ ਹੰਕਾਰ ਤੇ ਈਰਖਾ ਦਾ ਨਾਸ਼ ਹੋਵੇ। ਮੈਂ ਇਹ ਮੰਗ ਮੰਗਦਾ ਹਾਂ। ਮੇਰੀ ਇਹ ਬੇਨਤੀ ਹੈ ਮੇਰੀ ਆਤਮਾ ਪਛਤਾ ਰਹੀ ਹੈ। ਆਪ ਸਤਿਗੁਰੂ ਹੋ। ਦੀਨ ਤੇ ਦੁਨੀਆਂ ਦੇ ਮਾਲਕ ਹੋ ਬਖਸ਼ੋ, ਬਖਸ਼ਣਹਾਰ ਸਮਰਥ ਗੁਰੂ ਹੋ।'

ਇਉਂ ਆਖਦਿਆਂ ਆਖਦਿਆਂ ਰਾਮਰਾਇ ਜੀ ਨੇ ਸਤਿਗੁਰੂ ਜੀ ਦੇ ਚਰਨ ਫੜ ਲਏ। ਚਰਨਾਂ ਨੂੰ ਘੁਟਦਾ ਹੋਇਆ ਬੱਚਿਆਂ ਵਾਂਗ ਰੋ ਪਿਆ। ਉਸ ਦਾ ਰੋਣਾ ਉਹਦੀ ਆਤਮਾ ਦਾ ਸੁਧਾਰ ਕਰ ਰਿਹਾ ਸੀ, ਉਹ ਆਤਮਾ ਜਿਸ ਨੇ ਗੁਰ ਗੱਦੀ ਪ੍ਰਾਪਤ ਕਰਨ ਵਾਸਤੇ ਸੈਂਕੜੇ ਕੂੜ ਬੋਲੇ, ਹਜ਼ਾਰਾਂ ਦੇ ਦਿਲ ਦੁਖਾਏ ਤੇ ਮੁਗਲਾਂ ਦਾ ਸਾਥ ਦਿਤਾ, ਕਰਾਮਾਤਾਂ ਦਿਖਾਈਆਂ ਸਨ, ਸਿੱਖੀ ਦੇ ਪ੍ਰਚਾਰ ਦੇ ਵਾਧੇ ਵਿਚ ਰੁਕਾਵਟ ਪਾਈ ਸੀ, ਕੁਦਰਤ ਦੇ ਰੰਗ, ਉਹ ਅੱਜ ਬੱਚਿਆਂ ਵਾਂਗ ਰੋ ਰਿਹਾ ਸੀ।

ਸਤਿਗੁਰੂ ਜੀ ਦਇਆ ਦੇ ਘਰ ਆਏ, ਉਹਨਾਂ ਨੇ ਰਾਮਰਾਇ ਜੀ ਨੂੰ ਸਾਰੀਆਂ ਭੁਲਾਂ ਦੀ ਖਿਮਾਂ ਬਖਸ਼ ਦਿਤੀ, ਉਹਨਾਂ ਦਾ ਜਨਮ ਮਰਨ ਕੱਟ ਦਿਤਾ। ਅੱਗਾ

ਸਵਾਰ ਦਿਤਾ। ਤੜਫਦੇ ਹਿਰਦੇ ਨੂੰ ਸ਼ਾਂਤੀ ਬਖਸ਼ੀ। ਦੋਹਾਂ ਨੇ ਰੱਜ ਕੇ ਗੱਲਾਂ ਕੀਤੀਆਂ ਤੇ ਮੁੜ ਆਪੋ ਆਪਣੀਆਂ ਬੇੜੀਆਂ ਵਿਚ ਆ ਬੈਠੇ।

ਸਤਿਗੁਰੂ ਜੀ ਦੇ ਮਸੰਦ, ਸਿਖ ਤੇ ਸੇਵਕ ਤਾਂ ਸਤਿਗੁਰੂ ਜੀ ਤੇ ਰਾਮਰਾਇ ਜੀ ਵਲ ਤਕਦੇ ਰਹੇ ਜਿਵੇਂ ਚਕੋਰ ਚੰਦ ਵੱਲ ਤੱਕਦਾ ਹੈ ਪਰ ਰਾਮਰਾਇ ਜੀ ਦੇ ਮਸੰਦਾਂ ਨੇ ਸਤਿਗੁਰੂ ਜੀ ਵੱਲ ਪਿੱਠ ਕਰ ਛੱਡੀ, ਉਹਨਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਨਾ ਕੀਤੇ। ਹੰਕਾਰੀ ਤੇ ਅਗਿਆਨੀਆਂ ਨੇ ਨਰਕਾਂ ਨੂੰ ਜਾਣ ਦਾ ਵਸੀਲਾ ਤਿਆਰ ਕਰ ਲਿਆ। ਸਤਿਗੁਰੂ ਜੀ ਵਲ ਪਿੱਠ ਨਾ ਕੀਤੀ ਸਗੋਂ ਆਪਣੀ ਕਲਿਆਣ ਵਲ ਪਿੱਠ ਕੀਤੀ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਜਿਥੇ ਬੇੜੇ ਤਾਰਨੇ ਸੀ ਉਥੇ ਜੀਵਨ ਬੇੜੇ ਡੋਬ ਲਏ। ਉਹਨਾਂ ਦਾ ਗੁਰੂ (ਰਾਮਰਾਇ) ਤਾਂ ਆਪਣੇ ਜੀਵਨ ਬੇੜੇ ਨੂੰ ਤਾਰ ਗਿਆ, ਪਰ ਉਸਦੇ ਮਸੰਦ ਪਿਛੋਂ ਜੀਵਨ ਬੇੜੇ ਨੂੰ ਡੋਬ ਗਏ।

## ੨. ਪਠਾਣ ਭਰਤੀ ਕਰਨੇ

ਸੱਯਦ ਬੁਧੂ ਸ਼ਾਹ ਤਨੋਂ ਮਨੋਂ ਸਤਿਗੁਰੂ ਜੀ ਦਾ ਪ੍ਰੇਮੀ ਬਣ ਗਿਆ। ਕੁਝ ਚਿਰ ਸਤਿਗੁਰੂ ਜੀ ਦੀ ਸੰਗਤ ਵਿਚ ਰਹਿ ਕੇ ਉਹ ਆਪਣੇ ਡੇਰੇ ਸਢੌਰੇ ਚਲਿਆ ਗਿਆ। ਸਢੌਰੇ ਜਾ ਕੇ ਉਸ ਨੇ ਸਾਰੇ ਜਗਤ ਨੂੰ ਨਵੇਂ ਰੂਪ ਵਿਚ ਦੇਖਣਾ ਸ਼ੁਰੂ ਕੀਤਾ ਉਹ ਹਰ ਇਕ ਪ੍ਰਾਣੀ ਮਾਤਰ ਨੂੰ ਖੁਦਾ ਦਾ ਪੁਤ੍ਰ ਸਮਝਣ ਲਗਾ। ਉਸਨੇ ਧਰਮ ਦਾ ਪ੍ਰਚਾਰ ਵੀ ਸਤਿਗੁਰੂ ਜੀ ਦੇ ਨਿਸ਼ਾਨੇ ਅਨੁਸਾਰ ਕਰਨਾ ਆਰੰਭ ਦਿਤਾ।

ਇਕ ਦਿਨ ਉਹ ਆਪਣੇ ਡੇਰੇ ਬੈਠੇ ਹੋਏ ਸਨ ਕਿ ਪੰਜ ਸੌ ਪਠਾਣ ਉਹਨਾਂ ਦੇ ਕੋਲ ਆਏ। ਪਠਾਣਾਂ ਦੇ ਮੁਖੀਏ ਨੇ ਆਖਿਆ—'ਅਸੀਂ ਔਰੰਗਜ਼ੇਬ ਦੀ ਮੁਗਲ ਫ਼ੌਜ ਵਿਚ ਨੌਕਰੀ ਕਰਦੇ ਸਾਂ। ਚੋਖਾ ਚਿਰ ਨੌਕਰੀ ਕੀਤੀ ਹੈ ਪਰ ਨਿੱਕੀ ਜਿਹੀ ਗਲਤੀ ਕਰਕੇ ਬਾਦਸ਼ਾਹ ਔਰੰਗਜ਼ੇਬ ਗੁੱਸੇ ਹੋ ਗਿਆ ਤੇ ਸਾਰਿਆਂ ਨੂੰ ਨੌਕਰੀ ਤੋਂ ਕੱਢ ਦਿਤਾ। ਹੁਣ ਅਸੀਂ ਵੇਹਲੇ ਹਾਂ। ਫ਼ੌਜੀ ਨੌਕਰੀ ਤੋਂ ਬਿਨਾਂ ਅਸੀਂ ਹੋਰ ਕੋਈ ਕੰਮ ਨਹੀਂ ਕਰ ਸਕਦੇ। ਅਸਾਂ ਨੂੰ ਆਪਣੇ ਕੋਲ ਨੌਕਰ ਰੱਖ ਲਵੋ ਜਾਂ ਕਿਸੇ ਰਾਜੇ ਨਵਾਬ ਪਾਸ ਨੌਕਰ ਰਖਵਾ ਦੇਵੋ। ਆਪ ਦਾ ਆਖਾ ਸਾਰੇ ਮੰਨਦੇ ਹਨ। ਆਪ ਬਰਕਤਾਂ ਵਾਲੇ ਪੀਰ ਹੋ। ਅਸਾਂ ਤੇ ਮੇਹਰਬਾਨੀ ਕਰੋ। ਅਸਾਂ ਦੇ ਬਾਲ

ਬੱਚੇ ਭੁੱਖੇ ਮਰ ਜਾਣਗੇ, ਹੋਰ ਕੋਈ ਧੰਦਾ ਅਸਾਂ ਕੋਲੋਂ ਹੁੰਦਾ ਨਹੀਂ।'

ਸੱਯਦ ਬੁਧੂ ਸ਼ਾਹ ਪਠਾਣਾਂ ਦੀ ਬੇਨਤੀ ਨੂੰ ਧਿਆਨ ਨਾਲ ਸੁਣਦਾ ਰਿਹਾ। ਜਦੋਂ ਉਹ ਬੇਨਤੀ ਕਰ ਚੁੱਕੇ ਤਾਂ ਸੱਯਦ ਜੀ ਨੇ ਆਖਿਆ—'ਬਹੁਤ ਅੱਛਾ! ਤੁਸਾਂ ਨੂੰ ਨੌਕਰੀ ਲੈ ਦਿਤੀ ਜਾਵੇਗੀ ਪਰ ਕਿਸੇ ਨਵਾਬ ਰਾਜੇ ਦੀ ਨਹੀਂ ਸਗੋਂ ਐਸੇ ਮਹਾਂਪੁਰਸ਼ ਜਾਂ ਸੱਚੇ ਪਾਤਸ਼ਾਹ ਦੀ ਜਿਹੜਾ ਦੀਨ ਤੇ ਦੁਨੀਆਂ ਦਾ ਮਾਲਕ ਹੈ। ਜੇਹੜਾ ਇਥੇ ਵੀ ਸਹਾਇਤਾ ਕਰਦਾ ਹੈ ਤੇ ਦਰਗਾਹੇ ਵੀ ਮਦਦ ਕਰਦਾ ਹੈ। ਦੌਲਤ ਤੇ ਪਦਾਰਥਾਂ ਦਾ ਆਪਣੇ ਘਰ ਕੋਈ ਘਾਟਾ ਨਹੀਂ।'

ਪਠਾਣ ਮੁਖੀਆ—'ਅਸਾਂ ਨੌਕਰੀ ਕਰਨੀ ਹੈ ਤੇ ਤਨਖਾਹ ਲੈਣੀ ਹੈ, ਭਾਵੇਂ ਕਿਸੇ ਦੀ ਨੌਕਰੀ ਕਰਾ ਦੇਵੋ। ਹਾਂ, ਇਹ ਕਹਿ ਸਕਦੇ ਹਾਂ ਕਿ ਈਮਾਨਦਾਰੀ ਨਾਲ ਕੰਮ ਕਰਾਂਗੇ। ਜੇ ਮੈਦਾਨੇ-ਜੰਗ ਵਿਚ ਲੜਨਾ ਪਿਆ ਤਾਂ ਜ਼ਰੂਰ ਲੜ ਕੇ ਮਰਾਂਗੇ ਮਰਨੋਂ ਝਿਜਕਦੇ ਨਹੀਂ ਪੂਰੀ ਵਫਾਦਾਰੀ ਨਾਲ ਸਾਰੇ ਕੰਮ ਪੂਰੇ ਕਰਾਂਗੇ।'

ਸੱਯਦ ਜੀ—'ਬਸ, ਏਸੇ ਗੱਲ ਦੀ ਲੋੜ ਹੈ ਕਿ ਖੁਦਾ ਦਾ ਡਰ ਮਨ ਵਿਚ ਰਖ ਕੇ ਨੌਕਰੀ ਕਰਨੀ ਕਿਸੇ ਤਰ੍ਹਾਂ ਦਾ ਉਲਾਂਭਾ ਨਾ ਆਵੇ। ਕਿਉਂਕਿ ਅਸੀਂ ਤੁਸਾਂ ਦਾ ਜਾਮਨ ਹੋਣਾ ਹੈ।'

ਪਠਾਣ ਮੁਖੀਆ—'ਬਿਲਕੁਲ ਤੁਸਾਂ ਨੂੰ ਉਲਾਂਭਾ ਨਹੀਂ ਆਵੇਗਾ। ਅਸੀਂ ਖੁਦਾ ਦਾ ਡਰ ਦਿਲ ਵਿਚ ਰੱਖ ਕੇ ਨੌਕਰੀ ਕਰਾਂਗੇ। ਮਾਲਕ ਨੂੰ ਕਿਸੇ ਤਰ੍ਹਾਂ ਦਾ ਧੋਖਾ ਨਹੀਂ ਦੇਵਾਂਗੇ। ਤੁਸੀਂ ਖੁਸ਼ੀ ਨਾਲ ਅਸਾਂ ਦੇ ਜਾਮਨ ਬਣੋ। ਖੁਦਾ ਦੀ ਮੇਹਰ ਨਾਲ ਸਭ ਕੰਮ ਠੀਕ ਹੋ ਜਾਣਗੇ। ਬਸ ਤੁਸੀਂ ਅਸਾਂ ਨੂੰ ਲੈ ਚਲੋ ਜਿਸ ਪਾਸ ਲਿਜਾਣਾ ਹੈ।

ਸਤਿਗੁਰੂ ਜੀ ਉਤੇ ਸ਼ਰਧਾ ਰਖਦਿਆਂ ਹੋਇਆਂ ਸੱਯਦ ਜੀ ਨੇ ਪਠਾਣਾਂ ਨੂੰ ਨੌਕਰੀ ਦੀ ਹਾਂ ਕਰ ਦਿਤੀ। ਉਹਨਾਂ ਨੂੰ ਕੋਲ ਰੱਖ ਲਿਆ ਤੇ ਉਹਨਾਂ ਦੀ ਰੋਟੀ ਦਾ ਪੂਰਾ ਪ੍ਰਬੰਧ ਕਰ ਦਿਤਾ।

ਦੋ ਦਿਨਾਂ ਪਿਛੋਂ ਪਠਾਣਾਂ ਦੇ ਚਾਰ ਮੁਖੀਆਂ ਨੂੰ ਨਾਲ ਲੈ ਕੇ ਸੱਯਦ ਬੁਧੂ ਸ਼ਾਹ ਸਤਿਗੁਰੂ ਜੀ ਦੇ ਪਾਸ ਪਾਉਂਟੇ ਪੁਜਿਆ। ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਉਸਨੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ! ਪੰਜ ਸੌ ਪਠਾਣ ਔਰੰਗਜ਼ੇਬ ਦੀ ਨੌਕਰੀ ਛੱਡਕੇ ਆਇਆ ਹੈ। ਇਹ ਨੌਕਰੀ ਕਰਨਾ ਚਾਹੁੰਦਾ ਹੈ। ਈਮਾਨਦਾਰੀ ਨਾਲ ਸੇਵਾ ਕਰੇਗਾ। ਜੇ ਲੋੜ ਪਈ ਤਾਂ ਦੁਸ਼ਮਨ ਨਾਲ ਲੜਾਈ ਵੀ ਕਰੇਗਾ।

ਮੁਖੀਆਂ ਨਾਲ ਬਚਨ-ਬਿਲਾਸ ਹੋਏ ਹਨ। ਕਿਸੇ ਪ੍ਰਕਾਰ ਦੀ ਕੋਈ ਸ਼ੱਕ ਵਾਲੀ ਗੱਲ ਨਹੀਂ।'

'ਚੰਗੀ ਗੱਲ ਹੈ ਅਸਾਂ ਨੂੰ ਵੀ ਆਦਮੀਆਂ ਦੀ ਲੋੜ ਹੈ। ਸਮੇਂ ਦੇ ਹਾਲਾਤ ਖਤਰਨਾਕ ਹੋ ਰਹੇ ਹਨ, ਕਈਆਂ ਰਾਜਿਆਂ ਦੀ ਨੀਤ ਖੋਟੀ ਹੈ। ਸ਼ਕਤੀ ਦਾ ਮੁਕਾਬਲਾ ਸ਼ਕਤੀ ਨਾਲ ਹੋ ਸਕਦਾ ਹੈ ਤੇ ਭਗਤੀ ਦਾ ਭਗਤੀ ਨਾਲ। ਜੇ ਤੁਸਾਂ ਨੂੰ ਭਰੋਸਾ ਹੈ ਕਿ ਉਹ ਚੰਗੇ ਆਦਮੀ ਹਨ ਤਾਂ ਰੱਖ ਲਵੋ। ਜੋ ਤਨਖਾਹ ਕਹਿੰਦੇ ਹੋ ਦੇ ਦੇਂਦੇ ਹਾਂ। ਸਤਿਗੁਰੂ ਨਾਨਕ ਦੇਵ ਜੀ ਦੇ ਭੰਡਾਰੇ ਵਿਚ ਕਿਸੇ ਪ੍ਰਕਾਰ ਦੀ ਕਮੀ ਨਹੀਂ, ਰੋਜ਼ ਬਖਸ਼ਸ਼ਾਂ ਹੁੰਦੀਆਂ ਹਨ।' ਗੁਰੂ ਜੀ ਦਾ ਬਚਨ ਸੀ।

ਸਤਿਗੁਰੂ ਨਾਨਕ ਦੇਵ ਜੀ ਦਾ ਘਰ ਪ੍ਰਮੇਸ਼ਰ ਦਾ ਘਰ ਹੈ, ਇਸ ਵਿਚ ਘਾਟਾ ਕਿਸੇ ਗੱਲ ਦਾ ਹੋ ਵੀ ਨਹੀਂ ਸਕਦਾ। ਸਰਦਾਰਾਂ (ਮੁਖੀਆਂ ਨਾਲ) ਫੈਸਲਾ ਤਨਖਾਹ ਦਾ ਇਹ ਹੋਇਆ ਕਿ ਪੰਜ ਰੁਪਏ ਰੋਜ਼ ਸਰਦਾਰ ਅਤੇ ਇਕ ਰੁਪਿਆ ਰੋਜ ਸਿਪਾਹੀ। ਰਾਸ਼ਨ ਗੁਰੂ ਕੇ ਲੰਗਰੋਂ ਸ਼ਸਤ੍ਰ ਤਕਰੀਬਨ ਸਾਰਿਆਂ ਕੋਲ ਹਨ।

ਸਭ ਨੂੰ ਏਥੇ ਭੇਜ ਦੇਵੋ। ਸਤਿਗੁਰੂ ਜੀ ਨੇ ਫੈਸਲਾ ਕਰ ਦਿਤਾ ਪੰਜ ਸੌ ਪਠਾਣ ਸਤਿਗੁਰੂ ਜੀ ਦੀ ਸ਼ਰਨ ਵਿਚ ਆ ਗਿਆ। ਆਪ ਨੇ ਉਹਨਾਂ ਦੇ ਮਜ਼ਬੀ ਤੁਅੱਸਬ ਦੀ ਪ੍ਰਵਾਹ ਨਹੀਂ ਕੀਤੀ। ਬਹਾਦਰੀ ਦੀ ਕਦਰ ਕਰਦਿਆਂ ਹੋਇਆਂ ਸਤਿਕਾਰ ਕੀਤਾ। ਪਠਾਣਾਂ ਦੇ ਰੱਖਣ ਨਾਲ ਦੋ ਅਸਰ ਹੋਏ। ਇਕ ਪਾਸੇ ਤਾਂ ਰਾਜੇ ਭੈ-ਭੀਤ ਹੋ ਗਏ ਕਿ ਗੁਰੂ ਫੌਜ ਇਕੱਠੀ ਕਰੀ ਜਾਂਦਾ ਹੈ। ਸੁਖ ਹੋਵੇ ਤੇ ਦੂਸਰੇ ਪਾਸੇ ਮੁਸਲਮਾਨਾਂ ਤੇ ਹੋਰ ਜਾਤਾਂ ਵਿਚ ਬੜਾ ਚੰਗਾ ਅਸਰ ਪਿਆ ਕਿ ਸਤਿਗੁਰੂ ਸਾਰਿਆਂ ਦਾ ਸਾਂਝਾ ਹੈ, ਕਿਸੇ ਨਾਲ ਕੋਈ ਈਰਖਾ ਨਹੀਂ ਕਰਦਾ। ਸਾਰਿਆਂ ਨਾਲ ਪ੍ਰੇਮ ਮੁਹੱਬਤ ਨਾਲ ਮਿਲਦਾ ਹੈ।

## ੩. ਰਾਜਾ ਫਤਹ ਸ਼ਾਹ ਦੀ ਧੀ ਦਾ ਵਿਆਹ

ਰਾਜਾ ਫਤਹ ਸ਼ਾਹ ਸ੍ਰੀ ਨਗਰ ਦੀ ਲੜਕੀ ਦੀ ਕੁੜਮਾਈ ਰਾਜਾ ਭੀਮ ਚੰਦ ਦੇ ਰਾਜ ਕੁਮਾਰ ਅਜਮੇਰ ਚੰਦ ਨਾਲ ਹੋ ਗਈ ਤੇ ਵਿਆਹ ਦਾ ਦਿਨ ਜੋ ਮਿਥਿਆ ਸੀ ਉਹ ਨੇੜੇ ਆ ਪੁਜਾ। ਇਸ ਦਿਨ ਦੇ ਨੇੜੇ ਪੁਜਣ ਤੇ ਰਾਜੇ ਭੀਮ ਚੰਦ ਦਾ ਪਾਪੀ ਮਨ ਡੋਲ ਗਿਆ। ਉਹ ਡਰ ਗਿਆ ਕਿ ਜੰਞ ਪਾਉਂਟੇ ਲਾਗਿਓਂ ਦੀ ਲੰਘਣੀ

ਹੈ ਕਿਤੇ ਇਹ ਨਾ ਹੋਵੇ ਸਤਿਗੁਰੂ ਜੀ ਜੰਞ ਨੂੰ ਰੋਕ ਕੇ ਜੁਧ ਨਾ ਕਰਨ ਲਗ ਪੈਣ। ਹੋਰ ਕੋਈ ਰਸਤਾ ਨਹੀਂ ਸੀ ਜੇ ਹੈ ਸੀ ਤਾਂ ਐਨਾ ਲੰਮਾ ਰਸਤਾ ਸੀ ਕਿ ਸਾਹੇ ਦੇ ਦਿਹਾੜੇ ਨਹੀਂ ਸਨ ਪੁਜ ਸਕਦੇ। ਜੰਞ ਦੇ ਨਾਲ ਉਸ ਨੇ ਫੌਜ ਤਿਆਰ ਕੀਤੀ।

ਰਾਜਾ ਭੀਮ ਚੰਦ ਨੂੰ ਇਹ ਵੀ ਪਤਾ ਲੱਗ ਗਿਆ, ਕਿ ਰਾਜਾ ਫਤਹ ਸ਼ਾਹ ਤੇ ਸਤਿਗੁਰੂ ਜੀ ਦੀ ਚੰਗੀ ਮਿੱਤ੍ਰਤਾ ਹੈ। ਉਸਨੂੰ ਤੋੜਨ ਦਾ ਉਸਨੂੰ ਇਕ ਢੰਗ ਸੁਝਿਆ ਉਹਨਾਂ ਨੇ ਪੱਕੀ ਸਲਾਹ ਕਰ ਲਈ ਲਾੜਾ, ਪ੍ਰੋਹਤ ਤੇ ਇਕ ਦੋ ਆਦਮੀ ਤਾਂ ਉਸ ਰਾਹੇ ਜਾਣ ਜਿਧਰ ਸਤਿਗੁਰੂ ਜੀ ਹਨ ਤੇ ਦੂਸਰੇ ਰਸਤੇ ਫੌਜ ਤੇ ਬਰਾਤ ਜਾਵੇ ਜੇ ਬਰਾਤ ਪਿਛੋਂ ਵੀ ਪਹੁੰਚੇਗੀ ਤਦ ਵੀ ਕੋਈ ਗੱਲ ਨਹੀਂ। ਲਾੜਾ ਰਾਜ ਕੁਮਾਰ ਅਜਮੇਰ ਚੰਦ ਤਾਂ ਵੇਲੇ ਸਿਰ ਪਹੁੰਚ ਜਾਵੇਗਾ। ਇਹ ਸਲਾਹ ਉਤੇ ਅਮਲ ਹੋਇਆ। ਰਾਜ ਕੁਮਾਰ ਤੇ ਅੱਠ ਕੁ ਹੋਰ ਆਦਮੀ ਪਾਉਂਟਾ ਸਾਹਿਬ ਰਾਹੀਂ ਗਏ ਤੇ ਦੂਸਰੇ ਉਪਰਲੇ ਰਸਤੇ।

ਜਦੋਂ ਰਾਜ ਕੁਮਾਰ ਪਾਉਂਟੇ ਦੀ ਹੱਦ ਵਿਚ ਦਾਖਲ ਹੋਇਆ ਤਾਂ ਚੋਜੀ ਪ੍ਰੀਤਮ ਦੇ ਸਿਖਾਂ ਨੇ ਰਾਜ ਕੁਮਾਰ ਨੂੰ ਘੇਰ ਲਿਆ ਤੇ ਸਤਿਗੁਰੂ ਜੀ ਦੇ ਪੇਸ਼ ਕੀਤਾ ਸਤਿਗੁਰੂ ਜੀ ਨੇ ਬੜੇ ਪ੍ਰੇਮ ਨਾਲ ਤੇ ਰਤਾ ਵਿਅੰਗ ਨਾਲ ਕਿਹਾ—'ਰਾਜ ਕੁਮਾਰ! ਤੇਰੇ ਬਾਪ ਨੇ ਤੈਨੂੰ ਇਕੱਲਿਆਂ ਭੇਜ ਕੇ ਗਲਤੀ ਨਹੀਂ ਕੀਤੀ? ਜੇ ਭਲਾ ਅਸੀਂ ਤੈਨੂੰ ਗ੍ਰਿਫਤਾਰ ਕਰ ਲਈਏ ਫੇਰ ਤੇਰੀ ਕੌਣ ਸਹਾਇਤਾ ਕਰੇਗਾ? ਉਹ ਨਾਲ ਕਿਉਂ ਨਹੀਂ ਆਇਆ?'

ਰਾਜ ਕੁਮਾਰ ਸਿਆਣਾ ਸੀ, ਕੁਝ ਉਸ ਦੀ ਮਾਤਾ ਨੇ ਉਸਨੂੰ ਪੱਕਿਆਂ ਕੀਤਾ ਹੋਇਆ ਸੀ ਕਿ ਸਤਿਗੁਰੂ ਜੀ ਨਾਲ ਮੇਲ ਹੋਵੇ ਤਾਂ ਬੜੀ ਨਿੰਮਰਤਾ ਨਾਲ ਖਿਮਾਂ ਮੰਗ ਲਵੀਂ। ਸਿਆਣੇ ਰਾਜ ਕੁਮਾਰ ਨੇ ਉਸੇ ਤਰ੍ਹਾਂ ਕੀਤਾ। ਉਸ ਨੇ ਹੱਥ ਜੋੜ ਕੇ ਕਿਹਾ—'ਸੱਚੇ ਪਾਤਸ਼ਾਹ! ਜਿਵੇਂ ਆਪਦੀ ਇੱਛਾ ਹੈ ਤਿਵੇਂ ਕਰੋ। ਪਿਤਾ ਜੀ ਨੂੰ ਡਰ ਸੀ ਉਹ ਉਧਰ ਚਲੇ ਗਏ। ਮੈਨੂੰ ਡਰ ਕੋਈ ਨਹੀਂ ਮੈਂ ਇਧਰ ਆ ਗਿਆ।'

ਤੇਰੇ ਬਾਪ ਦਾ ਮਨ ਨਿਰਮਲ ਨਹੀਂ। ਸਤਿਗੁਰੂ ਜੀ ਨੇ ਫਰਮਾਇਆ—'ਤੇਰੇ ਬਾਪ ਦੇ ਮਨ ਵਿਚ ਧੋਖਾ, ਹੰਕਾਰ ਤੇ ਵੈਰ ਦੀ ਜਵਾਲਾ ਹੈ। ਉਹ ਉਸ ਨੂੰ ਬੇਚੈਨ ਕਰੀ ਰਖਦੀ ਹੈ। ਗੁਰੂ-ਘਰ ਨਿਰਵੈਰ ਹੈ ਘਰ ਆਏ ਦੁਸ਼ਮਨ ਨਾਲ ਪਿਆਰ ਕਰਨਾ ਸਿਖ ਜਾਣਦੇ ਹਨ। ਜੇ ਉਹ ਇਧਰ ਦੀ ਲੰਘ ਜਾਂਦਾ ਸਿਰਫ ਜੰਞ ਆਉਂਦੀ

ਤੇ ਫੌਜ ਨਾਲ ਨਾ ਹੁੰਦੀ ਤਾਂ ਕਿਸੇ ਨੇ ਉਸ ਨੂੰ ਕੁਝ ਨਹੀਂ ਸੀ ਆਖਣਾ। ਖੈਰ ਉਹ ਜੋ ਕੁਝ ਕਰ ਤੇ ਸੋਚ ਰਿਹਾ ਹੈ, ਤਿਸਦਾ ਫਲ ਉਹ ਪਾਵੇਗਾ।'

ਸਤਿਗੁਰੂ ਜੀ ਦੇ ਇਹ ਬਚਨ ਸੁਣਕੇ ਪ੍ਰੋਹਤ ਬੋਲ ਪਿਆ ਇਹ ਪ੍ਰੋਹਤ ਪ੍ਰਮਾਨੰਦ ਪੰਮਾ ਨਹੀਂ ਸੀ ਸਗੋਂ ਹੋਰ ਸੀ। ਉਹ ਤਾਂ ਕਬੋਲ ਬੋਲਣ ਵਾਲਾ ਹੰਕਾਰੀ ਪੁਰਸ਼ ਡਰਦਾ ਹੋਇਆ ਇਸ ਰਾਹੇ ਆਇਆ ਹੀ ਨਹੀਂ ਸੀ। ਸਤਿਗੁਰੂ ਜੀ! ਰਾਜ ਕੁਮਾਰ ਬੜਾ ਧੀਮਾ ਤੇ ਸੱਚਾ ਹੈ। ਇਹ ਤਾਂ ਕਿਸੇ ਨਾਲ ਵੈਰ ਵਿਰੋਧ ਨਹੀਂ ਰਖਦਾ। ਬਾਕੀ ਸੰਸਾਰੀ ਜੀਵ ਭੁੱਲਾਂ ਕਰਦੇ ਹੀ ਰਹਿੰਦੇ ਹਨ, ਇਸ ਵਾਸਤੇ ਖਿਮਾ ਕਰਨੀ ਚਾਹੀਦੀ ਹੈ। ਆਪ ਦਇਆ ਦੇ ਸਾਗਰ ਹੋ, ਕਲਜੁਗੀ ਜੀਵਾਂ ਉਪਰ ਦਇਆ ਰਹਿਣੀ ਚਾਹੀਦੀ ਹੈ। ਵਾਹਿਗੁਰੂ ਦਾ ਰੂਪ ਆਪ ਹੋ, ਇਸ ਤਰ੍ਹਾਂ ਪ੍ਰੋਹਤ ਨੇ ਸਤਿਗੁਰੂ ਜੀ ਦੀ ਬਹੁਤ ਉਸਤਤਿ ਕੀਤੀ।

ਨਿਰਵੈਰਤਾ ਦੇ ਅਵਤਾਰ ਸਤਿਗੁਰੂ ਜੀ ਨੇ ਰਾਜ ਕੁਮਾਰ ਨੂੰ ਸਤਿਕਾਰ ਨਾਲ ਵਿਦਾ ਕੀਤਾ। ਆਪਣੀ ਹੱਦ ਤੋਂ ਪਾਰ ਕਰਨ ਵਾਸਤੇ ਨਾਲ ਸਿੱਖ ਭੇਜੇ ਤਾਂ ਕਿ ਰਾਜ ਕੁਮਾਰ ਦੇ ਜਾਣ ਤੇ ਰਾਹ ਵਿਚ ਕੋਈ ਰੁਕਾਵਟ ਨਾ ਆਵੇ। ਜੇ ਕੋਈ ਰੁਕਾਵਟ ਪਈ ਤਾਂ ਜ਼ੁਮੇਵਾਰੀ ਸਤਿਗੁਰੂ ਜੀ ਦੇ ਸਿਰ ਆਵੇਗੀ।

ਜਦ ਰਾਜ ਕੁਮਾਰ ਚਲਿਆ ਗਿਆ ਤਾਂ ਸਤਿਗੁਰੂ ਜੀ ਨੇ ਮਾਮੇ ਕ੍ਰਿਪਾਲ ਚੰਦ ਜੀ, ਨੰਦ ਚੰਦ ਅਤੇ ਹੋਰ ਮੁਖੀ ਸਿੱਖਾਂ ਨੂੰ ਕੋਲ ਸੱਦਕੇ ਇਹ ਸਲਾਹ ਕੀਤੀ ਕਿ ਰਾਜਾ ਫਤਹ ਸ਼ਾਹ ਦੀ ਲੜਕੀ ਦੀ ਸ਼ਾਦੀ ਤੇ ਤੰਬੋਲ (ਨਿਉਂਦਰਾ) ਭੇਜਣਾ ਚਾਹੀਦਾ ਹੈ ਇਕ ਮਿੱਤ੍ਰ ਦੀ ਕੰਨਿਆਂ ਆਪਣੀ ਕੰਨਿਆਂ ਦੇ ਸਮਾਨ ਹੁੰਦੀ ਹੈ। ਇਹ ਸਲਾਹ ਸਾਰਿਆਂ ਨੂੰ ਚੰਗੀ ਲੱਗੀ, ਪਰ ਰਾਜਾ ਭੀਮ ਚੰਦ ਦੀ ਮੂਰਖਤਾ ਦਾ ਵੀ ਖਿਆਲ ਆਇਆ। ਉਸ ਬਾਰੇ ਇਹ ਫੈਸਲਾ ਹੋਇਆ ਕਿ ਉਹ ਵਿਰੋਧਤਾ ਕਰੇ ਤਾਂ ਰਾਜਾ ਫਤਹ ਸ਼ਾਹ ਉਸ ਕੋਲੋਂ ਡਰਦਾ ਹੋਇਆ ਤੰਬੋਲ ਵੀ ਪ੍ਰਵਾਨ ਨਾ ਕਰੇ ਤਾਂ ਸਾਰੀਆਂ ਵਸਤੂਆਂ ਵਾਪਸ ਲਿਆਂਦੀਆਂ ਜਾਣ। ਤੰਬੋਲ ਦੀ ਰਾਖੀ ਵਾਸਤੇ ਮਾਮਾ ਕ੍ਰਿਪਾਲ ਚੰਦ ਦੀ ਕਮਾਂਡ ਹੇਠਾਂ ਇਕ ਚੰਗੇ ਲੜਾਕੇ ਜਵਾਨ ਸਿੱਖਾਂ ਦਾ ਜਥਾ ਭੇਜਿਆ। ਦੀਵਾਨ ਨੰਦ ਚੰਦ ਤੰਬੋਲ ਦਾ ਜ਼ੁਮੇਵਾਰ ਤੇ ਮਿਸ਼ਨ ਦਾ ਆਗੂ ਸੀ।

ਨੰਦ ਚੰਦ ਤੇ ਮਾਮਾ ਕ੍ਰਿਪਾਲ ਚੰਦ ਜੀ ਤੰਬੋਲ ਲੈ ਕੇ ਸ੍ਰੀ ਨਗਰ ਪੁਜ ਗਏ। ਰਾਜੇ ਫਤਹ ਸ਼ਾਹ ਦੇ ਹੁਕਮ ਨਾਲ ਬਾਗ ਵਿਚ ਤੰਬੂ ਲਾ ਦਿਤੇ। ਰਾਜੇ ਵਲੋਂ ਰਿਹਾਇਸ਼ ਤੇ ਖੁਰਾਕ ਦਾ ਪੂਰਾ ਪ੍ਰਬੰਧ ਕੀਤਾ ਗਿਆ ਸੀ। ਸਾਰੇ ਸ਼ਹਿਰ ਵਿਚ

ਬਹੁਤ ਗਹਿਮਾ ਗਹਿਮੀ ਸੀ।

ਰਾਜਾ ਭੀਮ ਚੰਦ ਸੈਨਾ ਤੇ ਹੋਰ ਰਾਜਿਆਂ ਸਮੇਤ ਲਾਵਾਂ ਤੋਂ ਇਕ ਦਿਨ ਪਹਿਲਾਂ ਮੁਸ਼ਕਲ ਨਾਲ ਪਹੁੰਚ ਸਕਿਆ ਸੀ। ਸ੍ਰੀ ਨਗਰੰ ਪੁਜ ਕੇ ਸਭ ਤੋਂ ਪਹਿਲਾਂ ਉਸ ਨੇ ਆਪਣੇ ਪੁੱਤਰ ਦਾ ਪਤਾ ਕੀਤਾ, ਪੁੱਤਰ ਨੂੰ ਮਿਲਿਆ ਤੇ ਰਾਹ ਦਾ ਸਾਰਾ ਹਾਲ ਪੁਛਿਆ, ਜਦ ਅਜਮੇਰ ਚੰਦ ਨੇ ਕਿਹਾ—'ਸਤਿਗੁਰੂ ਜੀ ਨੇ ਮੈਨੂੰ ਤਾਂ ਕੁਝ ਨਹੀਂ ਕਿਹਾ, ਉਹ ਚੰਗੇ ਮਹਾਂ ਪੁਰਸ਼ ਹਨ। ਤਾਂ ਉਸਦੀ ਕੁਝ ਤਸੱਲੀ ਹੋਈ ਪਰ ਉਸਦਾ ਗੁੱਸਾ ਮੱਠਾ ਨਾ ਹੋਇਆ। ਜਦ ਉਸਨੂੰ ਇਹ ਪਤਾ ਲੱਗਾ ਕਿ ਸਤਿਗੁਰੂ ਜੀ ਦੇ ਆਦਮੀ ਸ੍ਰੀ ਨਗਰ ਵਿਚ ਪੁਜੇ ਹਨ ਤੇ ਦਾਜ ਦੇਣ ਵੇਲੇ ਬਹੁਤ ਸਾਰੀਆਂ ਕੀਮਤੀ ਵਸਤੂਆਂ ਫਤਹ ਸ਼ਾਹ ਦੀ ਧੀ ਨੂੰ ਸਤਿਗੁਰੂ ਜੀ ਵਲੋਂ ਦਿਤੀਆਂ ਜਾਣਗੀਆਂ। ਫਤਹ ਸ਼ਾਹ ਤਨੋ ਮਨੋ ਸਤਿਗੁਰੂ ਜੀ ਦਾ ਸੇਵਕ ਬਣ ਗਿਆ ਤਾਂ ਉਹਦੇ ਕ੍ਰੋਧ ਦੀ ਅਗਨੀ ਪ੍ਰਚੰਡ ਹੋ ਗਈ। ਉਹ ਸਿਰ ਤੋਂ ਪੈਰਾਂ ਤੱਕ ਬਲ ਉਠਿਆ। ਉਸਨੇ ਉਸੇ ਵੇਲੇ ਪੰਮੇ ਪ੍ਰੋਹਤ ਤੇ ਹੋਰ ਸਾਥੀ ਰਾਜਿਆਂ ਨਾਲ ਮਜਲਸ ਕੀਤੀ। ਮਜਲਸ ਕਰਨ ਸਮੇਂ ਉਸਨੇ ਆਖਿਆ—'ਜਿਸ ਸਾਧ (ਸਤਿਗੁਰੂ ਜੀ) ਦੇ ਅਸੀਂ ਵਿਰੁੱਧ ਹਾਂ, ਜੋ ਹਿੰਦੂ ਧਰਮ ਦਾ ਦੁਸ਼ਮਨ ਹੈ, ਜਿਸ ਨੇ ਦੇਵੀ ਦੇਵਤਿਆਂ ਦੇ ਮੰਦਰਾਂ ਵਿਚੋਂ ਮੂਰਤੀਆਂ ਤੋੜਨ ਦਾ ਉਪਦੇਸ਼ ਦਿੱਤਾ ਹੈ, ਜੇਹੜਾ ਮੁਗਲ ਹਕੂਮਤ ਦੀ ਵਿਰੋਧਤਾ ਕਰਕੇ ਅਸਾਂ ਦੇ ਰਾਜਾਂ ਨੂੰ ਖਤਰਿਆਂ ਵਿਚ ਪਾ ਰਿਹਾ ਹੈ। ਉਸ ਵਲੋਂ ਤੰਬੋਲ ਆਵੇ, ਉਸ ਨਾਲ ਰਾਜਾ ਫਤਹ ਸ਼ਾਹ ਦੀ ਮਿੱਤ੍ਰਤਾ ਹੋਵੇ, ਮੈਂ ਇਹ ਕਿਵੇਂ ਸਹਾਰ ਸਕਦਾ ਹਾਂ ? ਮੇਰਾ ਤਾਂ ਚਿੱਤ ਕਰਦਾ ਹੈ ਕਿ ਅਸੀਂ ਸਾਰੇ ਲਾੜੇ ਸਮੇਤ ਵਾਪਸ ਚਲੇ ਚਲੀਏ ਤੇ ਇਹਦੀ ਧੀ ਨੂੰ ਛੱਡ ਜਾਈਏ। ਆਪੇ ਸੁਰਤ ਆ ਜਾਵੇਗੀ।'

ਰਾਜਾ ਕ੍ਰਿਪਾਲ ਚੰਦ ਬੋਲਿਆ—'ਰਾਜਾ ਫਤਹ ਸ਼ਾਹ ਨੂੰ ਸੱਦ ਕੇ ਦਿਲ ਦੀ ਗੱਲ ਦੱਸ ਦੇਣੀ ਚਾਹੀਦੀ ਹੈ। ਜੇ ਉਹ ਸਤਿਗੁਰੂ ਜੀ ਦਾ ਸਾਥ ਛੱਡ ਦੇਵੇ। ਲੋੜ ਪੈਣ ਤੇ ਅਸਾਂ ਨਾਲ ਅਗੇ ਹੋ ਕੇ ਲੜੇ ਤਾਂ ਰਿਸ਼ਤਾ ਨਹੀਂ ਛੱਡਣਾ ਚਾਹੀਦਾ। ਫਤਹ ਸ਼ਾਹ ਨੂੰ ਇਹ ਵੀ ਦੱਸ ਦੇਵੋ ਕਿ (ਸਤਿਗੁਰੂ) ਨਿਰਾ ਸਾਧ ਨਹੀਂ ਜੋ ਆਤਮਿਕ ਗਿਆਨ ਤੇ ਧਰਮ ਦਾ ਪ੍ਰਚਾਰ ਕਰਦਾ ਹੈ ਸਗੋਂ ਚਲਾਕੀ ਨਾਲ ਰਾਜਾ ਬਨਣਾ ਚਾਹੁੰਦਾ ਹੈ। ਇਸ ਗੱਲ ਦਾ ਵੱਡਾ ਸਬੂਤ ਇਹ ਹੈ ਕਿ ਇਸ ਨੇ (ਸਤਿਗੁਰੂ) ਪੰਜ ਸੌ ਲੜਾਕੇ ਪਠਾਣਾਂ ਨੂੰ ਨੌਕਰ ਰੱਖ ਲਿਆ ਹੈ ਇਕ ਪਾਸੇ ਤਾਂ ਇਹ ਆਖ ਰਿਹਾ ਹੈ ਕਿ ਉਹ ਧਰਮ ਦਾ ਪ੍ਰਚਾਰ ਕਰ ਰਿਹਾ ਹੈ, ਹਿੰਦੂ ਧਰਮ ਨੂੰ ਬਚਾਉਣਾ ਚਾਹੁੰਦਾ

ਹੈ, ਦੂਸਰੇ ਪਾਸੇ ਮਲੇਛਾਂ ਤੇ ਦੇਸ਼ ਦੇ ਵਡੇ ਦੁਸ਼ਮਨਾਂ ਨੂੰ ਕੋਲ ਰੱਖਦਾ ਹੈ। ਸ਼ਕਤੀ ਦਾ ਪੁਜਾਰੀ ਹੈ, ਸ਼ਕਤੀ ਨਾਲ ਬਾਦਸ਼ਾਹੀ ਪ੍ਰਾਪਤ ਕਰਨਾ ਚਾਹੁੰਦਾ ਹੈ। ਇਹ ਸਮਾਂ ਹੈ ਜਦੋਂ ਸਾਰੇ ਪਹਾੜੀ ਰਾਜਿਆਂ ਨੂੰ ਇਕ-ਮੁੱਠ ਹੋ ਕੇ ਇਸ ਨਵੇਂ ਉਠ ਰਹੇ ਖਤਰੇ ਨੂੰ ਦਬਾਇਆ ਜਾਵੇ। ਰਾਜਾ ਫਤਹ ਸ਼ਾਹ ਨੂੰ ਦਸੇ ਬਿਨਾਂ ਕੋਈ ਉਲਟਾ ਕਦਮ ਨਹੀਂ ਚੁੱਕਣਾ ਚਾਹੀਦਾ।'

ਰਾਜਾ ਹਰੀ ਚੰਦ—'ਰਾਜਾ ਕ੍ਰਿਪਾਲ ਚੰਦ ਦੀ ਸਲਾਹ ਨੇਕ ਹੈ। ਰਾਜਾ ਫਤਹ ਸ਼ਾਹ ਨੂੰ ਹੁਣੇ ਸੱਦੋ ਤੇ ਪੂਰੀ ਗੱਲ ਦੱਸ ਦੇਵੋ। ਜੇ ਉਹ ਜ਼ਿੱਦ ਉਤੇ ਪੱਕਾ ਰਹੇ ਕਿ (ਸਾਧੂ) ਸਤਿਗੁਰੂ ਜੀ ਦਾ ਸਾਥ ਦੇਵੇਗਾ ਤਾਂ ਆਪਣੀ ਸਾਂਝੀ ਸ਼ਕਤੀ ਨਾਲ ਨੱਕ ਦਮ ਕਰ ਦੇਵਾਂਗੇ। ਹੋ ਸਕਦਾ ਹੈ ਉਸ ਨੂੰ ਕਿਸੇ ਗੱਲ ਦਾ ਪਤਾ ਵੀ ਨਾ ਹੋਵੇ। ਚਲਾਕ ਸਾਧ ਨੇ ਕੁਝ ਵੀ ਨਾ ਦੱਸਿਆ ਹੋਵੇ।

ਭਰੀ ਮਜਲਸ ਵਿਚ ਉਨ੍ਹਾਂ ਨੇ ਸਰਬ ਸੰਮਤੀ ਨਾਲ ਇਹੋ ਪਾਸ ਕਰ ਦਿੱਤਾ ਕਿ ਰਾਜੇ ਫਤਹ ਸ਼ਾਹ ਨੂੰ ਪੁਛਿਆ ਜਾਵੇ। ਉਸ ਵੇਲੇ ਰਾਜਾ ਪ੍ਰੋਹਤ ਪਰਮਾ ਨੰਦ (ਪੰਮੇ) ਨੂੰ ਰਾਜੇ ਫਤਹ ਸ਼ਾਹ ਕੋਲ ਭੇਜਿਆ ਤੇ ਉਹ ਉਸਨੂੰ ਸੱਦ ਲਿਆਇਆ। ਜਦੋਂ ਰਾਜਿਆਂ ਵਿਚ ਆ ਬੈਠਾ ਤਾਂ ਉਸਦਾ ਦਿਲ ਬੇ-ਤਰਤੀਬਾ ਹੋ ਧੜਕਿਆ। ਉਸਨੇ ਅਨੁਭਵ ਕੀਤਾ ਕਿ ਦਾਲ ਵਿਚ ਜਰੂਰ ਕੁਝ ਨਾ ਕੁਝ ਕਾਲਾ ਹੈ। ਰਾਜੇ ਕ੍ਰਿਪਾਲ ਚੰਦ ਨੇ ਅਗੇ ਹੋ ਕੇ ਉਸ ਨਾਲ ਸਾਰੀ ਗੱਲ ਕਰ ਦਿੱਤੀ ਕਿ ਉਸਨੂੰ ਕਿਉਂ ਸੱਦਿਆ ਗਿਆ ਹੈ। ਜਦੋਂ ਉਸਨੇ ਸਾਰੀ ਗੱਲ ਸੁਣੀ ਤਾਂ ਉਹਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਉਸ ਦਾ ਸਿਰ ਚਕਰਾਉਣ ਲੱਗ ਪਿਆ। ਉਹ ਮਾਮੂਲੀ ਆਦਮੀ ਨਹੀਂ ਸੀ ਸਗੋਂ ਇਕ ਰਾਜਾ ਸੀ। ਉਸ ਨੇ ਕਿਹਾ—'ਇਹ ਗੱਲ ਸੁਣਨ ਤੋਂ ਪਹਿਲਾਂ ਜੇ ਮੈਂ ਮਰ ਗਿਆ ਹੁੰਦਾ ਤਾਂ ਮੈਨੂੰ ਕੋਈ ਅਫਸੋਸ ਨਾ ਹੁੰਦਾ। ਜਿਸ ਮਹਾਂ ਪੁਰਖ ਦੇ ਤੁਸੀਂ ਮੈਨੂੰ ਵਿਰੁਧ ਕਰਨਾ ਚਾਹੁੰਦੇ ਹੋ ਉਸ ਨੂੰ ਤਾਂ ਮੈਂ ਆਪਣਾ ਧਾਰਮਿਕ ਆਗੂ (ਗੁਰੂ) ਮੰਨ ਚੁੱਕਾ ਹਾਂ। ਉਹ ਨਿਰਭੈ ਯੋਧਾ ਦੇਸ ਦਾ ਰਾਖਾ ਧਰਮ ਦਾ ਅਵਤਾਰ ਵਿਸ਼ਨੂੰ ਅਵਤਾਰ, ਮੈਂ ਉਸਦੇ ਵਿਰੁੱਧ ਹੋ ਕੇ ਆਪਣਾ ਸਤਿਆਨਾਸ ਕਰ ਲਵਾਂ। ਪਰ ਦੂਸਰੇ ਪਾਸੇ ਕੁੜਮਾ-ਚਾਰੀ ਹੈ, ਜੁਆਨ ਧੀ ਦੇ ਵਿਆਹ ਦਾ ਮਾਮਲਾ ਹੈ, ਜੇ ਤੁਸਾਂ ਸਾਰਿਆਂ ਨੂੰ ਨਰਾਜ਼ ਕੀਤਾ ਤਾਂ ਮੇਰੀ ਧੀ ਦਾ ਕੀ ਬਣੇਗਾ? ਕੀ ਉਹ ਸਾਰੀ ਆਯੂ ਕਵਾਰੀ ਬੈਠੀ ਰਹੇਗੀ? ਮੈਂ ਹੱਥ ਜੋੜਦਾ ਹਾਂ, ਪੈਰਾਂ ਤੇ ਪੱਗ ਰੱਖਦਾ ਹਾਂ ਕਿ ਸਤਿਗੁਰੂ ਜੀ ਦੀ ਵਿਰੋਧਤਾ ਛੱਡ ਦੇਵੋ। ਉਹ ਪਿਆਰ ਦਾ

ਦੇਵਤਾ ਹੈ। ਉਸ ਨੇ ਤਾਂ ਮੈਨੂੰ ਤੇ ਰਾਜਾ ਮੇਦਨੀ ਪ੍ਰਕਾਸ਼ ਨੂੰ ਮੁੜ ਮਿੱਤ੍ਰ ਬਣਾਇਆ ਹੈ। ਉਹ ਕਿਸੇ ਦਾ ਰਾਜ ਨਹੀਂ ਖੋਹੇਗਾ ਉਹ ਕਿਸੇ ਵਾਸਤੇ ਖਤਰਾ ਨਹੀਂ, ਐਵੇਂ ਘਾਬਰਨਾ ਨਹੀਂ ਚਾਹੀਦਾ। ਉਸ ਨੇ ਕਦੀ ਗੱਲਬਾਤ ਵਿਚ ਤੁਸਾਂ ਲੋਕਾਂ ਨਾਲ ਵੈਰ-ਭਾਵ ਪ੍ਰਗਟ ਨਹੀਂ ਕੀਤਾ।

'ਬਹੁਤ ਹੱਛਾ! ਜੇ ਤੁਸਾਂ ਇਕ ਸਾਧ ਨਾਲ ਮਿੱਤ੍ਰਤਾ ਰੱਖਣੀ ਹੈ ਤਾਂ ਅਸਾਂ ਨੂੰ ਸਾਫ ਜਵਾਬ ਦੇਵੋ। ਚਲੋ, ਵਾਪਸ ਜਾਂਦੇ ਹਾਂ। ਅਸੀਂ ਤੇਰੀ ਧੀ ਦਾ ਡੋਲਾ ਨਹੀਂ ਲਿਜਾਂਦੇ। ਹੋਰ ਕਿਸੇ ਦੀ ਧੀ ਦਾ ਡੋਲਾ ਲੈ ਜਾਵਾਂਗੇ।' ਇਹ ਕੌੜੇ ਬਚਨ ਰਾਜਾ ਭੀਮ ਚੰਦ ਨੇ ਆਖੇ। ਉਸੇ ਵੇਲੇ ਇਕ ਹੋਰ ਰਾਜਾ ਬੋਲ ਪਿਆ। ਉਸ ਨੇ ਰਾਜੇ ਫਤਹ ਸ਼ਾਹ ਦੇ ਅੱਲੇ ਜ਼ਖਮਾਂ ਉਤੇ ਲੂਣ ਛਿਣਕ ਦਿਤਾ। ਉਸ ਚੰਡਾਲ ਨੇ ਕਿਹਾ— 'ਮੈਂ ਧੀ ਦਾ ਸਾਕ ਦੇਂਦਾ ਹਾਂ। ਮੇਰੀ ਧੀ ਮੁਟਿਆਰ ਤੇ ਸੁੰਦਰ ਹੈ। ਰਾਜ ਕੁਮਾਰੀ ਪਦਮਨੀ।' ਇਹ ਸੁਣ ਕੇ ਉਹਦੀਆਂ ਅੱਖਾਂ ਅਗੇ ਭੰਬਰ ਤਾਰੇ ਆ ਗਏ, ਉਹ ਬਹੁਤ ਹੈਰਾਨ ਹੋਇਆ। ਉਸਨੇ ਸਾਰਿਆਂ ਵੱਲ ਦੇਖਿਆ ਉਸ ਨੂੰ ਨਿਰਾਸਤਾ ਹੋਈ, ਸਾਰੇ ਉਹਦੇ ਵੱਲ ਘੂਰ ਰਹੇ ਸਨ। ਕੋਈ ਉਹਦਾ ਬੇਲੀ ਨਹੀਂ ਸੀ ਵੈਰੀ ਸਨ, ਪੱਕੇ ਵੈਰੀ ਪ੍ਰਤੀਤ ਹੋ ਰਹੇ ਸਨ। ਉਸ ਨੇ ਸਿਰ ਨੀਵਾਂ ਕਰ ਲਿਆ ਤੇ ਉਹ ਸੋਚਾਂ ਦੇ ਵਹਿਣ ਵਿਚ ਰੁੜ੍ਹ ਗਿਆ। ਉਸ ਵਲੋਂ ਕੋਈ ਉੱਤਰ ਨਾ ਆਇਆ। ਇਹ ਸੁਣ ਕੇ ਰਾਜੇ ਭੀਮ ਚੰਦ ਨੇ ਆਪਣਿਆਂ ਆਦਮੀਆਂ ਨੂੰ ਆਖਿਆ—'ਸਾਮਾਨ ਸਮੇਟੋ! ਤੰਬੂ ਇਕੱਠੇ ਕਰੋ ਤੇ ਲਾਵਾਂ ਤੋਂ ਪਹਿਲਾਂ ਬਿਨਾਂ ਡੋਲੀ ਦੇ ਜੰਞ ਵਾਪਸ ਜਾਵੇਗੀ।'

ਰਾਜਾ ਭੀਮ ਚੰਦ ਰਸਮੀ ਸ਼ਕਤੀ ਵਿਚ ਸਾਰਿਆਂ ਨਾਲੋਂ ਤਕੜਾ ਸੀ। ਉਹਦੇ ਸਾਥੀ ਬਹੁਤ ਸਨ। ਜਦੋਂ ਰਾਜੇ ਫਤਹ ਸ਼ਾਹ ਨੇ ਉਹਦਾ ਇਹ ਹੁਕਮ ਸੁਣਿਆ ਤਾਂ ਹੈਰਾਨ ਹੀ ਨਾ ਹੋਇਆ ਸਗੋਂ ਉਹਦਾ ਦਿਲ ਹਿੱਲ ਗਿਆ। ਉਹ ਤੜਪ ਕੇ ਆਖਣ ਲੱਗਾ—'ਰਾਜਾ ਭੀਮ ਚੰਦ! ਇਕ ਪਲ ਠਹਿਰ! ਮੈਨੂੰ ਸੋਚ ਲੈਣ ਦੇ, ਮੈਨੂੰ ਖਾਕ ਨਾਲ ਨਾ ਰਲਾ।'

ਘੜੀ ਪਲ ਸੋਚਣ ਪਿਛੋਂ ਮੈਂ ਇਹੋ ਸੁਨਣਾ ਚਾਹੁੰਦਾ ਹਾਂ ਕਿ 'ਉਸ ਸਾਧ ਵਲੋਂ ਆਈ ਹੋਈ ਕੋਈ ਵਸਤੂ ਨਹੀਂ ਲਵੋਗੇ ਤੇ ਉਹਦੇ ਵਿਰੁੱਧ ਹੋ ਕੇ ਲੜੋਗੇ। ਮੈਂ ਉਸਨੂੰ ਖ਼ਤਮ ਕਰਨਾ ਚਾਹੁੰਦਾ ਹਾਂ। ਉਸ ਨੇ ਮੇਰੀ ਨਿਰਾਦਰੀ ਕੀਤੀ ਹੈ। ਮੈਨੂੰ ਹਾਥੀ ਮੰਗਵਾਂ ਵੀ ਨਾ ਦਿੱਤਾ। ਬਹੁਤ ਹੰਕਾਰੀ ਤੇ ਖਤਰਨਾਕ ਬੰਦਾ ਹੈ।' ਰਾਜੇ

ਭੀਮ ਚੰਦ ਦੀ ਚੰਦਰੀ ਜ਼ਬਾਨ ਸਤਿਗੁਰੂ ਜੀ ਦੀ ਨਿੰਦਾ ਕਰੀ ਗਈ। ਉਸ ਪਾਪੀ ਨੇ ਨਰਕਾਂ ਨੂੰ ਜਾਣ ਵਾਸਤੇ ਭਾਰ ਬੰਨ੍ਹ ਲਿਆ।

ਸਾਰੇ ਰਾਜੇ, ਨੌਕਰ ਤੇ ਦੇਖਣ ਵਾਲੇ ਹੈਰਾਨ ਸਨ। ਰਾਜ ਭਵਨ ਵਿਚ ਸੋਗ ਦੀ ਸਫ ਵਿਛ ਗਈ। ਸਾਰਿਆਂ ਨੇ ਕੰਮ ਛੱਡ ਦਿਤੇ। ਰਾਜੇ ਫਤਹ ਸ਼ਾਹ ਦੇ ਮੂੰਹ ਵੱਲ ਸਾਰੇ ਦੇਖਣ ਲਗ ਪਏ ਕਿ ਇਹ ਕੀ ਆਖਦਾ ਹੈ। ਜੇ ਉਹ ਕਹਿ ਦੇਵੇ ਕਿ ਉਸ ਨੇ ਗੁਰੂ ਦਾ ਸਾਥ ਨਹੀਂ ਛੱਡਣਾ ਤਾਂ ਕੀ ਬਣੇਗਾ ? ਸਾਰੇ ਰਾਜ ਵਿਚ ਚਰਚਾ ਹੋਵੇਗੀ, ਧੀ ਦਾ ਮਾਮਲਾ ਹੈ। ਇਕ ਵਾਰ ਛੱਡੀ ਧੀ ਮੁੜ ਕੇ ਵਿਆਹੀ ਨਹੀਂ ਜਾਵੇਗੀ। ਕੀ ਕੀਤਾ ਜਾਵੇ ? ਕਿਸ ਤਰ੍ਹਾਂ ਕਰਨ। ਰਾਜੇ ਫਤਹ ਸ਼ਾਹ ਤੇ ਉਹਦੇ ਮਿੱਤ੍ਰਾਂ ਸਬੰਧੀਆਂ ਤੇ ਉਹਦੇ ਪਰਵਾਰ ਨੂੰ ਕੁਝ ਨਹੀਂ ਸੀ ਸੁਝਦਾ। ਉਹ ਕੀ ਕਰੇ ਤੇ ਕੀ ਨਾ ਕਰੇ।

ਰਾਜਾ ਫਤਹ ਸ਼ਾਹ ਡਰ ਗਿਆ। ਦੁਨੀਆਂ ਦਾਰੀ ਦੇ ਮਾਮਲਿਆਂ ਨੇ ਉਸ ਨੂੰ ਨੱਪ ਲਿਆ। ਉਸਨੇ ਦੁਨੀਆਂ ਨੂੰ ਰੱਖਣ ਹੇਤ ਦੀਨ ਨੂੰ ਛੱਡਣ ਦਾ ਖਿਆਲ ਕਰ ਲਿਆ। ਪਿਆਰੇ ਸਤਿਗੁਰੂ ਜੀ ਕੋਲੋਂ ਸਦਾ ਲਈ ਦੂਰ ਹੋਣ ਦਾ ਫੈਸਲਾ ਮਨ ਵਿਚ ਕਰ ਲਿਆ, ਪਰ ਜਬਾਨ ਕਰਨ ਨਹੀਂ ਸੀ ਦੇਂਦੀ। ਆਖਰ ਉਹ ਤੰਗ ਹੋ ਕੇ ਬੋਲਿਆ—'ਮੈਂ ਅਨੰਦਪੁਰ ਵਾਲੇ ਸਤਿਗੁਰੂ ਦਾ ਸਾਥ ਛੱਡਿਆ। ਮੈਂ ਉਸ ਵਲੋਂ ਆਈਆਂ ਵਸਤੂਆਂ ਪ੍ਰਵਾਨ ਨਹੀਂ ਕਰਾਂਗਾ। ਮੈਂ ਜਿਵੇਂ ਆਖੋਗੇ ਤਿਵੇਂ ਕਰਾਂਗਾ, ਮੇਰੀ ਧੀ ਦਾ ਡੋਲਾ ਨਾ ਛੱਡੋ। ਮੈਂ ਰਾਜਾ ਹਾਂ, ਮੇਰੀ ਨਿਰਾਦਰੀ ਨਾ ਕਰੋ।'

ਰਾਜਾ ਭੀਮ ਚੰਦ ਤੇ ਉਹਦੇ ਸਾਥੀ ਖੁਸ਼ ਹੋ ਗਏ। ਖੁਸ਼ੀ ਵਿਚ ਉਹ ਉਛਲੇ। ਉਹਨਾਂ ਦੇ ਉਛਲਣ ਨਾਲ ਸਾਰੇ ਰਾਗ ਰੰਗ ਹੋਣੇ ਸ਼ੁਰੂ ਹੋ ਗਏ। ਸ਼ਹਿਨਾਈਆਂ ਤੇ ਭੇਰੀਆਂ ਨਵੇਂ ਸਿਰਿਓਂ, ਨਵੇਂ ਉਤਸ਼ਾਹ ਨਾਲ ਵੱਜਣੀਆਂ ਸ਼ੁਰੂ ਹੋਈਆਂ ਪਰ ਰਾਜੇ ਫਤਹ ਸ਼ਾਹ ਦੇ ਹਿਰਦੇ ਨੂੰ ਲਾਹਨਤਾਂ ਪੈ ਰਹੀਆਂ ਸਨ, ਉਸਨੂੰ ਕੋਈ ਗੈਬੀ ਸ਼ਕਤੀ ਆਖ ਰਹੀ ਸੀ—'ਰਾਜਾ ਫਤਹ ਸ਼ਾਹ! ਤੂੰ ਫਤਹ ਸ਼ਾਹ ਨਹੀਂ ਰਿਹਾ, ਸਗੋਂ ਹਾਰ ਬਣ ਗਿਆ ਹੈਂ। ਭਗਵਾਨ ਦਾ ਸਾਥ ਛੱਡਕੇ ਸ਼ੈਤਾਨ ਨਾਲ ਰਹਿ ਗਿਓਂ, ਇਕ ਦਿਨ ਆਵੇਗਾ ਜਦੋਂ ਤੈਨੂੰ ਪਛਤਾਉਣਾ ਪਵੇਗਾ। ਤੂੰ ਬਹੁਤ ਮਾੜਾ ਕੀਤਾ, ਤੂੰ ਮੂਰਖ ਹੈਂ। ਸੋਨੇ ਦੇ ਲਾਲ ਛੱਡ ਕੇ ਪੱਥਰ ਦੇ ਵੱਟਿਆਂ ਨੂੰ ਝੋਲੀ ਪਾ ਲਿਆ। ਪਰ ਕੀ ਕਰਦਾ, ਫਤਹ ਸ਼ਾਹ ਘਾਬਰ ਕੇ ਰਾਜ ਭਵਨ ਵਿਚ ਜਾ ਲੁਕਿਆ।'

ਦੂਸਰੇ ਪਾਸੇ ਸਤਿਗੁਰੂ ਜੀ ਦੇ ਸਿੱਖਾਂ ਭਾਈ ਨੰਦ ਚੰਦ ਤੇ ਮਾਮਾ ਕ੍ਰਿਪਾਲ ਚੰਦ

ਜੀ ਨੂੰ ਪਤਾ ਲੱਗ ਗਿਆ ਕਿ ਉਹਨਾਂ ਦਾ ਤੰਬੋਲ ਵਸੂਲ ਨਹੀਂ ਕੀਤਾ ਜਾਵੇਗਾ। ਰਾਜਾ ਫਤਹ ਸ਼ਾਹ ਨੇ ਵਾਹਿਗੁਰੂ ਜੀ ਵਿਰੁੱਧ ਲੜਨ ਦਾ ਫੈਸਲਾ ਕਰ ਲਿਆ ਹੈ। ਉਹਨਾਂ ਨੇ ਇਕ ਦਮ ਫੈਸਲਾ ਕੀਤਾ ਕਿ ਕੋਈ ਵਸਤੂ ਨਹੀਂ ਦੇਣਗੇ। ਤੰਬੋਲ ਦੀਆਂ ਸਾਰੀਆਂ ਵਸਤੂਆਂ ਸਮੇਟ ਕੇ ਸੰਦੂਕਾਂ ਵਿਚ ਬੰਦ ਕਰ ਦਿੱਤੀਆਂ। ਸਾਰਾ ਸਾਮਾਨ ਤੇ ਨਕਦੀ ਸਵਾ ਕੁ ਲੱਖ ਦੇ ਕਰੀਬ ਸੀ। ਲਾਵਾਂ ਫੇਰੇ ਹੋਣ ਤੋਂ ਪਹਿਲਾਂ ਹੀ ਨੰਦ ਚੰਦ ਜੀ ਹੁਰਾਂ ਨੇ ਵਾਪਸ ਪਾਉਂਟੇ ਨੂੰ ਮੁੜ ਆਉਣ ਦਾ ਫੈਸਲਾ ਕਰ ਲਿਆ। ਖੱਚਰਾਂ ਉਤੇ ਭਾਰ ਲੱਦਕੇ ਵਾਪਸ ਤੁਰੇ।

ਸਤਿਗੁਰੂ ਜੀ ਦੇ ਦੀਵਾਨ ਨੰਦ ਚੰਦ ਜੀ ਤੇ ਹੋਰ ਸਿੱਖ ਅਜੇ ਸ੍ਰੀ ਨਗਰ ਸ਼ਹਿਰ ਤੋਂ ਥੋੜ੍ਹੀ ਦੂਰ ਹੀ ਆਏ ਹੋਣਗੇ ਕਿ ਰਾਜਾ ਭੀਮ ਚੰਦ ਦੇ ਭੇਜੇ ਥੋੜ੍ਹੇ ਜਿਹੇ ਬੰਦੇ ਉਹਨਾਂ ਦੇ ਗਲ ਆ ਪਏ, ਪਰ ਅੱਗੇ ਸਿੱਖਾਂ ਨੇ ਚੂੜੀਆਂ ਤੇ ਪਾਈਆਂ ਹੋਈਆਂ ਨਹੀਂ ਸਨ। ਉਹਨਾਂ ਨੇ ਮਿਆਨਾਂ ਵਿਚੋਂ ਸ੍ਰੀ ਸਾਹਿਬ ਖਿੱਚ ਲਏ ਤੇ ਲੁਟੇਰਿਆਂ ਦੇ ਐਸੇ ਮੂੰਹ ਭੰਨੇ, ਉਹ ਪਿਛੇ ਨੂੰ ਨੱਠ ਉਠੇ। ਨੱਠੇ ਵੀ ਐਸੇ ਕਿ ਕਈਆਂ ਦੀਆਂ ਬਾਹੀਂ, ਕਈਆਂ ਦੀਆਂ ਪੱਗਾਂ, ਕਈਆਂ ਦੇ ਸਿਰ ਧੜ ਮੈਦਾਨ ਵਿਚ ਰਹਿ ਗਏ। ਪਹਾੜੀਏ ਸਤਿਗੁਰੂ ਜੀ ਦੇ ਸਿੱਖਾਂ ਕੋਲੋਂ ਤੰਬੋਲ ਦੀਆਂ ਵਸਤੂਆਂ ਖੋਹਣ ਆਏ ਆਪ ਹੀ ਲੁਟੇ ਗਏ। ਮੰਦੀ ਦਸ਼ਾ ਕਰਾ ਕੇ ਰਾਜਾ ਭੀਮ ਚੰਦ ਦੇ ਅਗੇ ਜਾ ਖਲੋਤੇ। ਉਨ੍ਹਾਂ ਨੂੰ ਦੇਖ ਕੇ ਉਹ ਬਹੁਤ ਹੈਰਾਨ ਤੇ ਕ੍ਰੋਧਵਾਨ ਹੋਇਆ। ਉਸ ਨੇ ਕਿਹਾ— 'ਹੱਛਾ! ਵਿਆਹ ਦਾ ਕਾਰਜ ਪੂਰਾ ਹੋਣ ਦਿਓ! ਮੈਂ ਇਸ ਗੁਰੂ ਨਾਲ ਜ਼ਰੂਰ ਨਜਿੱਠਾਂਗਾ।'

## ੪. ਭੰਗਾਣੀ ਦਾ ਯੁੱਧ

ਰਾਜਾ ਫਤਹ ਸ਼ਾਹ ਦੀ ਧੀ ਦੀ ਸ਼ਾਦੀ ਰਾਜ ਕੁਮਾਰ ਅਜਮੇਰ ਚੰਦ ਨਾਲ ਹੋ ਗਈ। ਰਾਜਾ ਭੀਮ ਚੰਦ ਤੇ ਰਾਜਾ ਫਤਹ ਸ਼ਾਹ ਦੋਵੇਂ ਕੁੜਮ ਬਣ ਗਏ। ਕੁੜਮਾਚਾਰੀ ਦਾ ਮਤਲਬ ਇਹ ਹੋਇਆ ਕਿ ਕਹਿਲੂਰ ਤੇ ਸ੍ਰੀ ਨਗਰ ਰਿਆਸਤਾਂ ਦੀ ਸ਼ਕਤੀ ਇਕ ਹੋ ਗਈ, ਦੋਵੇਂ ਇਕ ਦੂਸਰੇ ਦੀ ਸਹਾਇਤਾ ਕਰਨ ਵਾਸਤੇ ਪੱਕੇ ਭਾਈ ਬਣ ਗਏ।

ਰਾਜਾ ਭੀਮ ਚੰਦ ਨੇ ਇਹ ਪੱਕਾ ਫੈਸਲਾ ਕਰ ਲਿਆ ਸੀ ਕਿ ਉਹ ਸਤਿਗੁਰੂ ਜੀ ਨਾਲ ਟੱਕਰ ਲਵੇਗਾ। ਉਸ ਦੇ ਕੋਲ ਉਸ ਵੇਲੇ (ਪ੍ਰੋਫੈਸਰ ਕਰਤਾਰ ਸਿੰਘ

ਐਮ. ਏ. ਤੇ ਹੋਰ ਵਿਦਵਾਨਾਂ ਦੀ ਲਿਖਤ ਅਨੁਸਾਰ) ਹੇਠਾਂ ਲਿਖੇ ਮਸ਼ਹੂਰ ਰਾਜੇ ਸਨ, ਜਿਨ੍ਹਾਂ ਦੇ ਨਾਲ ਉਹਨਾਂ ਦੀ ਫ਼ੌਜ ਵੀ ਸੀ। ਫਤਹ ਸ਼ਾਹ, ਗੁਪਾਲ ਚੰਦ ਗੁਲੇਰੀਆ, ਬੀਰ ਸੈਨ ਮੰਡੀ, ਕ੍ਰਿਪਾਲ ਚੰਦ ਕਾਂਗੜਾ, ਕੇਸਰੀ ਸਿੰਘ ਜਸਵਾਲੀਆ, ਦਿਆਲ ਚੰਦ ਕਾਠਗੜ੍ਹ, ਹਰੀ ਚੰਦ ਹੰਡੂਰੀਆ, ਕਰਮ ਚੰਦ ਭੰਬਰ, ਉਦੇ ਸਿੰਘ ਜਸਵਾਲ, ਦਇਆ ਸਿੰਘ ਨੂਰਪੁਰ, ਭਾਗ ਸਿੰਘ ਤਿਲੋਕਪੁਰ ਗੁਰਭਜ ਇੰਦ੍ਰੀਆਂ, ਸੰਸਾਰ ਚੰਦ ਨਦੌਣ, ਹਰੀ ਚੰਦ ਕੋਟੀਵਾਲ, ਲਛੂ ਚੰਦ ਕਸੌਲੀ। ਇਹਨਾਂ ਸਾਰਿਆਂ ਰਾਜਿਆਂ ਨੂੰ ਇਸ ਕਰਕੇ ਗਰਮ ਕੀਤਾ ਗਿਆ ਸੀ ਕਿ ਸਤਿਗੁਰੂ ਜੀ ਹਿੰਦੂ ਸਨਾਤਨ ਧਰਮ ਦੇ ਵਿਰੋਧੀ ਹਨ ਤੇ ਪਹਾੜੀ ਰਿਆਸਤਾਂ ਉਤੇ ਕਬਜ਼ਾ ਕਰਨਾ ਚਾਹੁੰਦੇ ਹਨ। ਇਹ ਮੂਰਖ ਲੋਕ ਸਤਿਗੁਰੂ ਜੀ ਦੇ ਮਿਸ਼ਨ ਨੂੰ ਸਮਝ ਨਾ ਸਕੇ। ਜੇ ਸਮਝ ਜਾਂਦੇ ਤਾਂ ਦੁਸ਼ਮਣ ਬਨਣ ਦੀ ਥਾਂ ਮਿੱਤ੍ਰ ਬਣਦੇ ਤਾਂ ਅੱਜ ਜ਼ਰੂਰੀ ਸੀ ਕਿ ਸਾਰੇ ਹਿੰਦੁਸਤਾਨ ਦਾ ਨਕਸ਼ਾ ਹੀ ਬਦਲ ਜਾਂਦਾ ਤੇ ਜੋ ਇਤਿਹਾਸ ਅਸੀਂ ਪੜ੍ਹਦੇ ਹਾਂ ਉਹ ਕੁਝ ਹੋਰ ਹੀ ਹੁੰਦਾ। ਸਤਿਗੁਰੂ ਜੀ ਦੀ ਆਤਮਕ ਸ਼ਕਤੀ, ਬ੍ਰਹਮ ਵਿਦਿਆ ਤੇ ਜੀਵਨ ਤੇ ਉਚੇ ਨਿਸ਼ਾਨੇ ਨਾਲ ਜੇ ਕਿਤੇ ਹਿੰਦੂ ਰਾਜਿਆਂ ਦੀ ਸ਼ਕਤੀ ਮਿਲ ਜਾਂਦੀ ਤਾਂ ਭਾਰਤ ਵਿਚ ਅੰਗਰੇਜ਼ੀ ਰਾਜ ਕਾਇਮ ਨਾ ਹੁੰਦਾ ਅਤੇ ਹਿੰਦੁਸਤਾਨ ਏਸ਼ੀਆ ਦੀ ਮਹਾਨ ਸ਼ਕਤੀ ਬਣਿਆਂ ਹੋਇਆ ਹੁੰਦਾ, ਪਰ ਪੱਥਰਾਂ ਦੀ ਪੂਜਾ ਕਰਕੇ ਪਹਾੜੀ ਰਾਜਿਆਂ ਦਾ ਦਿਲ ਪੱਥਰ ਹੋ ਚੁੱਕਾ ਸੀ। ਮੁਗਲਾਂ ਦੀ ਗੁਲਾਮੀ ਨੇ ਉਹਨਾਂ ਦੇ ਤਨ ਤੇ ਮਨ ਉਤੇ ਨਿੱਘਾ ਅਸਰ ਕੀਤਾ ਹੋਇਆ ਸੀ ਕਿ ਉਹ ਚੁਪ ਚਾਪ ਦਿਨ ਕੱਟਣ ਨੂੰ ਹੀ ਜੀਵਨ ਮਨੋਰਥ ਸਮਝਦੇ ਸਨ। ਮੁਗਲ ਤੋਂ ਬਿਨਾਂ ਉਨ੍ਹਾਂ ਦੇ ਮਨ ਉਤੇ ਬ੍ਰਾਹਮਣ ਦਾ ਰਾਜ ਸੀ ਜਿਸ ਨੇ ਧਾਰਮਿਕ ਤੇ ਸਮਾਜਿਕ ਬੰਨ੍ਹਣਾਂ ਵਿਚ ਬੰਨ੍ਹ ਛੱਡਿਆ ਸੀ।

ਵਿਆਹ ਹੋ ਜਾਣ ਦੇ ਪਿਛੋਂ ਡੋਲੀ ਤੇ ਲਾੜੇ ਨੂੰ ਰਾਜਾ ਭੀਮ ਚੰਦ ਨੇ ਉਪਰਲੇ ਲੰਮੇ ਰਸਤੇ ਘਰ ਨੂੰ ਤੋਰ ਦਿਤਾ ਤੇ ਆਪ ਉਸਨੇ ਪਾਉਂਟੇ ਸਾਹਿਬ ਨੂੰ ਫਤਹਿ ਕਰਨ ਦਾ ਫੈਸਲਾ ਕਰ ਲਿਆ। ਉਸਨੇ ਇਹ ਵੀ ਵਿਚਾਰਿਆ ਕਿ ਸਤਿਗੁਰੂ ਜੀ ਦੀ ਅਸਲ ਫ਼ੌਜ ਅਨੰਦਪੁਰ ਹੈ। ਏਥੇ ਪਹਾੜਾਂ ਵਿਚ ਫ਼ੌਜ ਵੀ ਕੋਲ ਥੋੜ੍ਹੀ ਹੈ ਤੇ ਸਿੱਖ ਸੇਵਕ ਵੀ ਪੰਜਾਬ ਦੇ ਨਹੀਂ ਪਹੁੰਚ ਸਕਦੇ ਜੇਹੜੇ ਲੜਨ ਵਾਸਤੇ ਹੁਸ਼ਿਆਰ ਹਨ। ਪਹਾੜ ਦੀ ਜਨਤਾ ਸਤਿਗੁਰੂ ਜੀ ਦੀ ਸਹਾਇਤਾ ਨਹੀਂ ਕਰੇਗੀ। ਉਨ੍ਹਾਂ ਨੇ ਇਹ ਵੀ ਚਲਾਕੀ ਖੇਡੀ ਕਿ ਸਤਿਗੁਰੂ ਜੀ ਨੇ ਜੋ ਮੁਸਲਮਾਨ ਪਠਾਣ ਨੌਕਰ ਰੱਖੇ ਸਨ

ਉਨ੍ਹਾਂ ਨੂੰ ਖਰੀਦਣ ਦਾ ਯਤਨ ਕੀਤਾ। ਉਹ ਸੱਚਮੁਚ ਹੀ ਖਰੀਦੇ ਗਏ, ਉਨ੍ਹਾਂ ਨੇ ਸਤਿਗੁਰੂ ਜੀ ਨੂੰ ਧੋਖਾ ਦੇਣ ਦਾ ਫੈਸਲਾ ਕਰ ਲਿਆ।

ਦੂਸਰੇ ਪਾਸੇ ਸਤਿਗੁਰੂ ਜੀ ਨੂੰ ਵੀ ਖਬਰਾਂ ਮਿਲ ਗਈਆਂ ਕਿ ਪਹਾੜੀ ਰਾਜਿਆਂ ਦੀ ਨੀਤ ਖੋਟੀ ਹੋ ਗਈ ਹੈ, ਉਹ ਲੜਾਈ ਲੜਨ ਦੀ ਤਿਆਰੀ ਕਰ ਰਹੇ ਹਨ ਤੇ ਥੋੜ੍ਹੇ ਦਿਨਾਂ ਨੂੰ ਪਾਉਂਟੇ ਉਤੇ ਚੜ੍ਹਾਈ ਕਰਕੇ ਆ ਜਾਣਗੇ। ਪਹਾੜਾਂ ਦੇ ਵਿਚ ਸੈਨਾ ਇਕੱਤ੍ਰ ਹੋ ਰਹੀ ਹੈ। ਫਤਹ ਸ਼ਾਹ ਗੁਰੂ-ਘਰ ਦਾ ਸ਼ਰਧਾਲੂ ਨਹੀਂ ਰਿਹਾ। ਉਹ ਤਾਂ ਸਗੋਂ ਦੁਸ਼ਮਣ ਬਣ ਗਿਆ। ਆਪ ਚੜ੍ਹਾਈ ਕਰਕੇ ਆ ਰਿਹਾ। ਸਤਿਗੁਰੂ ਜੀ ਨੇ ਵੀ ਬਾਹਰੋਂ ਆਉਣ ਵਾਲੇ ਅਣਸੱਦੇ ਦੁਸ਼ਮਣ ਨਾਲ ਟੱਕਰ ਲੈਣ ਦਾ ਫੈਸਲਾ ਕੀਤਾ ਤੇ ਸੈਨਾ ਇਕੱਤ੍ਰ ਕਰਨੀ ਸ਼ੁਰੂ ਕੀਤੀ। ਸਿੱਖਾਂ ਵੱਲ ਹੁਕਮਨਾਮੇ ਭੇਜ ਦਿਤੇ। ਜੇਹੜੇ ਸਿੱਖ ਕੋਲ ਸਨ, ਉਨ੍ਹਾਂ ਨੂੰ ਇਕੱਠਿਆਂ ਕਰਕੇ ਇਉਂ ਹੁਕਮ ਸੁਣਾਇਆ—'ਰਾਜਾ ਭੀਮ ਚੰਦ ਸਤਿਗੁਰੂ ਨਾਨਕ ਦੇਵ ਜੀ ਦੇ ਡੇਰੇ ਉਤੇ ਚੜ੍ਹਾਈ ਕਰ ਕੇ ਆਇਆ ਹੈ। ਉਹ ਸਤਿਗੁਰੂ ਜੀ ਦੀ ਸਿੱਖੀ ਦੀ ਫੁਲਵਾੜੀ ਨੂੰ ਨਸ਼ਟ ਕਰਨਾ ਚਾਹੁੰਦਾ ਹੈ ਪਰ ਅਕਾਲ ਪੁਰਖ ਦੀ ਜੋ ਇੱਛਾ ਹੈ ਸੋ ਹੋਵੇਗਾ। ਅਸਾਂ ਦਾ ਧਰਮ ਹੈ ਕਿ ਅਸੀਂ ਸਤਿਗੁਰੂ ਜੀ ਦੀ ਸਿੱਖੀ ਦੀ ਫੁਲਵਾੜੀ ਦੀ ਰੱਖਿਆ ਕਰੀਏ। ਛੇਵੇਂ ਪਾਤਿਸ਼ਾਹ ਜੀ ਨੇ ਜੁਧ ਕੀਤੇ ਸਨ, ਉਹ ਵੀ ਧਰਮ ਦੇ ਜੁਧ ਸਨ ਤੇ ਇਹ ਵੀ ਧਰਮ ਜੁਧ ਹੋਵੇਗਾ। ਧਰਮ ਯੁਧ ਕਰਨਾ ਹਰ ਇਕ ਸੰਤ ਸਿਪਾਹੀ ਦਾ ਧਰਮ ਹੈ। ਅਸੀਂ ਕਿਸੇ ਦਾ ਹੱਕ ਖੋਹਣ ਵਾਸਤੇ ਯੁਧ ਨਹੀਂ ਕਰਨਾ, ਸਗੋਂ ਆਪਣੀ ਰਖਿਆ ਮਾਤ੍ਰ ਲੜਨਾ ਹੈ। ਰਾਜਾ ਭੀਮ ਚੰਦ ਦੋਸ਼ੀ ਹੈ, ਜੋ ਨਿਰਵੈਰਾਂ ਨਾਲ ਵੈਰ ਕਰਦਾ ਹੈ। ਉਸ ਦੀ ਨੀਤ ਮਾੜੀ ਸੀ। ਉਸਨੇ ਧੋਖੇ ਨਾਲ ਪ੍ਰਸਾਦੀ ਹਾਥੀ ਨੂੰ ਪ੍ਰਾਪਤ ਕਰਨ ਦਾ ਯਤਨ ਕੀਤਾ। ਅਸਾਂ ਪ੍ਰਸਾਦੀ ਹਾਥੀ ਨਾ ਦਿੱਤਾ, ਕਿਉਂਕਿ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਦੀ ਗੁਰੂ ਘਰ ਨਾਲ ਪਿਆਰ ਦੀ ਅਟੱਲ ਨਿਸ਼ਾਨੀ ਹੈ। ਸਾਰੇ ਤਿਆਰ ਹੋਵੋ ਅਕਾਲ ਪੁਰਖ ਸਹਾਇਤਾ ਕਰੇਗਾ। ਉਹ ਅਸਾਂ ਸਾਰਿਆਂ ਨੂੰ ਮਨੁਮਖ ਨਹੀਂ ਸਮਝਦੇ। ਰਾਜਿਆਂ ਨੂੰ ਉਚੀ ਕੁਲ ਦਾ ਹੰਕਾਰ ਹੈ ਉਹਨਾਂ ਦਾ ਹੰਕਾਰ ਤੋੜਨਾ ਹੈ। ਬਸ ਤਿਆਰੀ ਕਰਕੇ ਭੰਗਾਣੀ ਨਹਿਰ ਦੇ ਲਾਗੇ ਚੱਲ ਡੇਰੇ ਲਾਈਏ, ਦੁਸ਼ਮਣ ਨੂੰ ਆਪਣੇ ਘਰ ਤੋਂ ਬਾਹਰ ਰੋਕਣਾ ਹੀ ਠੀਕ ਹੈ।'

ਸਤਿਗੁਰੂ ਜੀ ਦੇ ਇਹਨਾਂ ਸ਼ਬਦਾਂ ਨੇ ਸੂਰਬੀਰਾਂ ਦੇ ਚੇਹਰਿਆਂ ਨੂੰ ਲਾਲ ਕਰ ਦਿੱਤਾ। ਉਹ ਤਾਂ ਖੁਸ਼ੀਆਂ ਮਨਾਉਣ ਲਗੇ ਪਰ ਜੋ ਡਰਾਕਲ ਤੇ ਕੜਾਹ ਪ੍ਰਸ਼ਾਦ

ਛਕਣ ਵਾਲੇ ਸਨ ਉਨ੍ਹਾਂ ਦੇ ਰੰਗ ਉਡ ਗਏ। ਉਦਾਸੀ ਸਾਧੂ ਸਤਿਗੁਰੂ ਜੀ ਦੇ ਨਾਲ ਸਨ। ਉਨ੍ਹਾਂ ਸਾਧੂਆਂ ਦੀ ਗਿਣਤੀ ਪੰਜ ਸੌ ਦੇ ਲਗ ਪਗ ਸੀ, ਉਹ ਸਾਰੇ ਹੀ ਖਿਸਕ ਤੁਰੇ ਕੋਈ ਪਾਣੀ ਪੀਣ ਗਿਆ ਵਾਪਸ ਨਾ ਆਇਆ, ਕੋਈ ਇਸ਼ਨਾਨ ਕਰਨ ਗਿਆ ਅਲੋਪ ਹੋ ਗਿਆ ਤੇ ਕਿਸੇ ਜੰਗਲ ਗਏ ਦਾ ਪਤਾ ਨਾ ਲੱਗਾ। ਸਤਿਗੁਰੂ ਜੀ ਦੇ ਲਾਗੇ ਬੈਠ ਕੇ ਬਹੁਤ ਡੀਂਗਾਂ ਮਾਰਨ ਵਾਲੇ ਤੁਰ ਗਏ। ਸਤਿਗੁਰੂ ਤੇ ਸਿੱਖ ਨਾਲ ਪਿਆਰ ਨਹੀਂ ਸੀ ਸਗੋਂ ਪੇਟ ਤੇ ਜਾਨ ਨਾਲ ਪਿਆਰ ਸੀ ਪਰ ਸਤਿਗੁਰੂ ਜੀ ਨੇ ਕੋਈ ਪ੍ਰਵਾਹ ਨਾ ਕੀਤੀ। ਉਨ੍ਹਾਂ ਨੇ ਬਸ ਇਹ ਬਚਨ ਕੀਤਾ—'ਜੋ ਗੁਰੂ ਘਰ ਤੋਂ ਬੇਮੁਖ ਹੁੰਦੇ ਹਨ, ਹੋਣ ਦਿਓ ਆਪੇ ਠੀਕ ਹੋ ਜਾਣਗੇ, ਅਕਾਲ ਪੁਰਖ ਸੁਮੱਤ ਬਖਸ਼ੇਗਾ।'

ਸੱਯਦ ਬੁਧੂ ਸ਼ਾਹ ਨੇ ਜੋ ਪਠਾਣ ਰਖਾਏ ਸਨ ਉਹ ਵੀ ਰਾਜਿਆਂ ਨਾਲ ਰਲ ਗਏ। ਉਹ ਪੈਸੇ ਲੈ ਕੇ ਵਿਕ ਗਏ। ਉਹਨਾਂ ਨੇ ਛੁੱਟੀਆਂ ਲੈਣੀਆਂ ਆਰੰਭ ਕੀਤੀਆਂ ਅਤੇ ਕਈ ਚੋਰੀ ਨੱਠ ਕੇ ਦੁਸ਼ਮਣ ਨਾਲ ਜਾ ਮਿਲੇ। ਮਾੜੇ ਆਦਮੀ ਸਦਾ ਮਾੜੇ ਰਹਿੰਦੇ ਹਨ। ਸਤਿਗੁਰੂ ਜੀ ਨੇ ਉਹਨਾਂ ਦੀ ਵੀ ਕੋਈ ਪ੍ਰਵਾਹ ਨਾ ਕੀਤੀ। ਸੰਗੋ ਸ਼ਾਹ ਨੂੰ ਸੈਨਾਪਤੀ ਬਣਾ ਕੇ ਕਿਹਾ—'ਭਾਈ ਸੰਗੋ! ਜਿੰਨੇ ਸਿਦਕੀ ਸਿੱਖ ਹਨ ਉਨੇ ਹੀ ਭੰਗਾਣੀ ਦੇ ਮੈਦਾਨ ਵਿਚ ਲੈ ਚਲੋ, ਅਕਾਲ ਪੁਰਖ ਭਲੀ ਕਰੇਗਾ। ਜਮਨਾ ਕਿਨਾਰੇ ਹੀ ਕੰਸ ਦਾ ਹੰਕਾਰ ਸ੍ਰੀ ਕ੍ਰਿਸ਼ਨ ਜੀ ਨੇ ਦੂਰ ਕੀਤਾ ਸੀ। ਜਮਨਾ ਕਿਨਾਰੇ ਹੀ ਅੱਜ ਅਸਾਂ ਨਾਲ ਭੀਮ ਚੰਦ ਤੇ ਫਤਹ ਸ਼ਾਹ ਟੱਕਰ ਲੈਣ ਲਗਾ ਹੈ ਕੋਈ ਚਿੰਤਾ ਨਹੀਂ।'

ਰਣਜੀਤ ਨਗਾਰੇ ਉਤੇ ਚੋਟਾਂ ਲੱਗ ਗਈਆਂ, ਰਣਜੀਤ ਨਗਾਰੇ ਦੇ ਵੱਜਣ ਨਾਲ ਪਰਬਤ ਗੂੰਜ ਉਠੇ, ਧਰਤੀ ਕੰਬ ਉਠੀ। ਲੋਕਾਂ ਦੇ ਦਿਲ ਦਹਿਲ ਗਏ। ਦੇਵਤਿਆਂ ਨੇ ਖੁਸ਼ੀ ਕੀਤੀ ਤੇ ਦੈਂਤਾਂ ਦੇ ਘਰੀਂ ਪਿੱਟਣੇ ਪੈ ਗਏ। ਪਾਉਂਟੇ ਤੋਂ ਸਤਿਗੁਰੂ ਜੀ ਦੇ ਸਿੱਖ ਚੜ੍ਹੇ। ਸਤਿਗੁਰੂ ਜੀ ਦੇ ਮੁਖੀ ਲਾਲ ਚੰਦ, ਕ੍ਰਿਪਾਲ ਚੰਦ, ਸੰਗੋ ਸ਼ਾਹ, ਜੀਤ ਮੱਲ, ਦਇਆ ਰਾਮ ਆਦਿਕ ਯੁੱਧ ਕਰਨ ਦੇ ਪੂਰੇ ਸ਼ਸਤ੍ਰ ਧਾਰਨ ਕਰਕੇ ਗਏ। ਉਹਨਾਂ ਦੇ ਸਾਹਮਣੇ ਹੋ ਕੇ ਦੁਸ਼ਮਨ ਨੂੰ ਲੜਨਾ ਕਠਿਨ ਸੀ।

ਜਦੋਂ ਪਠਾਣ ਖਿਸਕ ਗਏ ਤਾਂ ਸਤਿਗੁਰੂ ਜੀ ਨੇ ਬੁਧੂ ਸ਼ਾਹ ਵਲ ਖ਼ਤ ਲਿਖਿਆ—'ਸੱਯਦ ਜੀ! ਜੋ ਪਠਾਣ ਤੁਸਾਂ ਰਖਾਏ ਸਨ ਉਹ ਨਮਕ ਹਰਾਮ ਨਿਕਲੇ। ਅਮਨ ਵੇਲੇ ਤਨਖਾਹ ਲੈਂਦੇ ਰਹੇ ਤੇ ਜਦੋਂ ਲੜਾਈ ਦਾ ਸਮਾਂ ਆਇਆ

ਤਦੋਂ ਪਿੱਠ ਦਿਖਾ ਗਏ, ਉਹ ਰਾਜਿਆਂ ਨਾਲ ਜਾ ਮਿਲੇ ਹਨ ।'

*ਜਾਇ ਨਰੇਸਨ ਸਾਥ ਮਿਲੇ ਹੈਂ । ਅਸੀਂ ਨੌਕਰ ਰਖਵਾਇ ਭਲੇ ਹੈਂ।*
*ਭਏ ਮੂਢ ਮਤਿ ਨਿਮਕ ਹਰਾਮੀ । ਨਹੀ ਕਾਮ ਆਏ ਨਿਜ ਸਵਾਮੀ।*

*(ਸੂਰਜ ਪ੍ਰਕਾਸ਼)*

ਇਹ ਪੱਤ੍ਰਕਾ ਜਾਂ ਸੱਯਦ ਨੇ ਪੜ੍ਹੀ ਤਾਂ ਉਹਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ, ਉਹ ਸਿਰ ਮਾਰ ਕੇ ਕਹਿਣ ਲੱਗਾ—'ਜ਼ਾਲਮਾਂ ਨੇ ਬਹੁਤ ਬਦਨਾਮ ਕਰਾਇਆ ਹੈ ਇਹ ਕੀ ਕੀਤਾ ਦੁਸ਼ਟਾਂ ਨੇ । ਦੀਨ ਦੁਨੀ ਦੇ ਵਾਲੀ ਨੂੰ ਧੋਖਾ ਦਿਤਾ । ਉਹਨਾਂ ਦਾ ਕਿਸ ਜੁਗ ਭਲਾ ਹੋਵੇਗਾ । ਹੱਛਾ ! ਮੈਂ ਆਪ ਸਤਿਗੁਰੁ ਜੀ ਦੀ ਸੇਵਾ ਕਰਦਾ ਹਾਂ । ਰਾਜਿਆਂ ਦੀ ਸੈਨਾ ਕਈ ਹਜ਼ਾਰ ਦੀ ਗਿਣਤੀ ਵਿਚ ਹੈ, ਕੋਈ ਡਰ ਨਹੀਂ ਸਤਿਗੁਰੂ ਜੀ ਦੀ ਖੁਦ ਸੇਵਾ ਕਰਾਂਗਾ ।'

ਸੱਯਦ ਬੁਧੂ ਸ਼ਾਹ ਤਕੜਾ ਜਾਗੀਦਾਰ ਸੀ, ਉਸ ਦੇ ਕੋਲ ਉਹਦੇ ਸੱਤ ਸੌ ਮੁਰੀਦ ਚੰਗੇ ਲੜਨ ਵਾਲੇ ਜਵਾਨ ਸਨ, ਚਾਰ ਉਹਦੇ ਪੁੱਤਰ ਸਨ । ਚੌਹਾਂ ਪੁੱਤਰਾਂ ਤੇ ਸੱਤ ਸੌ ਜਵਾਨਾਂ ਨੂੰ ਨਾਲ ਲੈ ਕੇ ਤੁਰ ਪਿਆ । ਜਿੰਨੀ ਛੇਤੀ ਹੋਈ ਸਤਿਗੁਰੂ ਜੀ ਦੇ ਹਜ਼ੂਰ ਪੁਜਾ । ਸੱਯਦ ਦੀ ਮਦਦ ਪੁਜਣ ਨਾਲ ਜੋ ਰਾਜਪੂਤ ਔਰੰਗਜ਼ੇਬ ਕੋਲੋਂ ਤੰਗ ਸਨ ਜਾਂ ਰਾਜਿਆਂ ਦੀ ਸੈਨਾ ਵਿਚੋਂ ਨੱਠੇ ਹੋਏ ਸਨ । ਉਹ ਵੀ ਸਤਿਗੁਰੂ ਜੀ ਦੇ ਨਾਲ ਆ ਰਲੇ । ਸਤਿਗੁਰੂ ਜੀ ਪਾਸ ਵੀ ਤਕੜੀ ਸੈਨਾ ਇਕੱਤਰ ਹੋਈ। ਭੰਗਾਣੀ ਪਿੰਡ ਦੇ ਲਾਗੇ ਮੋਰਚੇਬੰਦੀ ਕਰਕੇ ਬੈਠ ਗਏ ।

ਆਖਰ ਦੋਹਾਂ ਦਲਾਂ ਦਾ ਮੁਕਾਬਲਾ ਹੋ ਗਿਆ । ਮੁਕਾਬਲੇ ਵਿਚ ਜਿਸ ਤਰ੍ਹਾਂ ਦੀ ਘਮਸਾਨ ਦੀ ਜੰਗ ਹੋਈ । ਤਿਸ ਨੂੰ ਸਤਿਗੁਰੂ ਜੀ ਨੇ ਆਪ ਆਪਣੇ ਬਚਿਤ੍ਰ ਨਾਟਕ ਗ੍ਰੰਥ ਵਿਚ ਇਉਂ ਬਿਆਨ ਕੀਤਾ ਹੈ—

*ਭੁਜੰਗ ਪ੍ਰਯਾਤ ਛੰਦ ॥ ਤਹਾਂ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ ॥ ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ ॥ ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ ॥ ਰਣੰ ਦੇਖੀਐ ਰੰਗ ਰੂਪੰ ਸਹਾਬੰ ॥੪॥ ਹਠਿਯੋ ਮਾਹਰੀ ਚੰਦਯੰ ਗੰਗ ਰਾਮੰ ॥ ਜਿਨੈ ਕਿਤੀਯੰ ਜਿਤੀਯੰ ਫੌਜ ਤਾਮੰ ॥ ਕੁਪੇ ਲਾਲ ਚੰਦੰ ਕੀਏ ਲਾਲ ਰੂਪੰ ॥ ਜਿਨੈ ਗੱਜੀਯੰ ਗਰਬ ਸਿੰਘੰ ਅਨੂਪੰ ॥੫॥ ਕੁਪਿਯੋ ਮਾਹਰੂ ਕਾਹਰੂ ਰੂਪ ਧਾਰੇ ॥ ਜਿਨੈ ਖਾਨ ਖਾਵੀਨਿਯੰ ਖੇਤ ਮਾਰੇ ॥ ਕੁਪਿਓ ਦੇਵਤੇਸੰ ਦਯਾਰਾਮ ਜੁੱਧੰ ॥ ਕੀਯੋ ਦ੍ਰੋਣ ਕੀ ਜਿਉ ਮਹਾ ਜੁੱਧ ਸੁੱਧੰ ॥੬॥*

ਤਿਸਦਾ ਪ੍ਰਮਾਰਥ—ਦੋਹਾਂ ਪਾਸਿਆਂ ਦੀਆਂ ਸ਼ਾਹੀ ਫੌਜਾਂ ਦਾ ਘੋਰ ਜੁਧ ਹੋਣ ਲਗਾ, ਮਹਾਂ ਬਲੀ ਪੰਜ ਸੂਰਬੀਰ ਮੈਦਾਨ ਵਿਚ ਆਏ। ਬਹੁਤੇ ਹਠ ਵਾਲਾ ਜੀਤ ਮੱਲ, ਗੁਲਾਬ, ਮਾਹਰੀ ਚੰਦ ਤੇ ਗੰਗਾ ਰਾਮ ਨੇ ਅਗੇ ਵਧ-ਵਧ ਕੇ ਰਾਜਿਆਂ ਦੀ ਫ਼ੌਜ ਦੇ ਆਹੂ ਲਾਹੇ। ਲਾਲ ਚੰਦ ਨੇ ਕ੍ਰੋਧ ਨਾਲ ਲੜ ਕੇ ਵੈਰੀ ਦੇ ਲਾਲ ਖੂਨ ਨਾਲ ਧਰਤੀ ਲਾਲ ਰੰਗ ਦਿੱਤੀ। ਉਹ ਸ਼ੇਰ ਦੇ ਸਮਾਨ ਗਰਜਦੇ ਸਨ। ਮਾਹਰੂ ਨੇ ਵੀ ਕੇਹਰ ਦਾ ਰੂਪ ਧਾਰਿਆ ਅਤੇ ਵੱਡੇ ਵੱਡੇ ਖਾਨਾਂ (ਮੁਸਲਮਾਨਾਂ ਤੇ ਰਾਜੇ ਦੇ ਬੰਦਿਆਂ) ਨੂੰ ਮਾਰਿਆ ਸੀ। ਜਿਵੇਂ ਦਰੋਣਾ ਚਾਰਯ ਨੇ ਜੁੱਧ ਕੀਤਾ ਸੀ ਮਹਾਂਭਾਰਤ ਸਮੇਂ ਤਿਵੇਂ ਦਇਆ ਰਾਮ ਨੇ ਘੋਰ ਜੁਧ ਕੀਤਾ।

*ਕ੍ਰਿਪਾਲ ਕੋਪਿਯੰ ਕੁਤਕੋ ਸੰਭਾਰੀ ॥ ਹਠੀ ਖਾਨ ਹੱਯਾਤ ਕੇ ਸੀਸ ਝਾਰੀ ॥*
*ਉੱਠੀ ਛਿੱਛ ਇੱਛੰ ਕਢਾ ਮੇਝ ਜੋਰੰ ॥ ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥੭॥*
*ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ ॥ ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ ॥*
*ਤੁਟੀ ਤੇਗ ਤ੍ਰਿੱਖੀ ਕਢੇ ਜਮਦੱਢੰ ॥ ਹਠੀ ਰਾਖੀਯੰ ਲੱਜ ਬੰਸੰ ਸਨੱਢੰ ॥੮॥*
*ਤਹਾਂ ਮਾਤਲੇਯੰ ਕ੍ਰਿਪਾਲੰ ਕ੍ਰੁੱਧੰ ॥ ਛਕਿਓ ਛੋਭ ਛੱਤ੍ਰੀ ਕਰਯੋ ਜੁੱਧ ਸੁਧੰ ॥*
*ਸਹੇ ਦੇਹ ਆਪੰ ਮਹਾਂਬੀਰ ਬਾਣੰ ॥ ਕਰੋ ਖਾਨ ਬਾਨੀਨ ਖਾਲੀ ਪਲਾਣੰ ॥੯॥*

ਕ੍ਰਿਪਾਲ ਚੰਦ ਕੁਤਕੇ ਨੂੰ ਸੰਭਾਲ ਕੇ ਗਰਜਿਆ ਤੇ ਉਹ ਕੁਤਕਾ ਜ਼ੋਰ ਨਾਲ ਹੱਯਾਤ ਖਾਂ ਦੇ ਸਿਰ ਵਿਚ ਮਾਰੀ ਤੇ ਉਸ ਨੂੰ ਸਦਾ ਦੀ ਨੀਂਦੇ ਸਵਾ ਦਿੱਤਾ। ਉਹਦੇ ਸਿਰ ਵਿਚੋਂ ਮਿਝ ਇਸ ਤਰ੍ਹਾਂ ਨਿਕਲੀ ਮਾਨੋਂ ਕਾਹਨ ਨੇ ਦਹੀਂ ਦੀ ਮਟਕੀ ਤੋੜੀ ਹੈ। ਜਦੋਂ ਐਸਾ ਘੋਰ ਜੁਧ ਕ੍ਰਿਪਾਲ ਚੰਦ ਕਰ ਰਿਹਾ ਸੀ ਤਾਂ ਨੰਦ ਚੰਦ ਵੀ ਘੱਟ ਨਹੀਂ ਸੀ ਕਰ ਰਿਹਾ। ਉਹ ਕ੍ਰਿਪਾਨ ਤੇ ਬਰਛੀ ਨਾਲ ਦੁਸ਼ਮਨਾਂ ਦਾ ਅੰਤ ਕਰ ਰਿਹਾ ਸੀ। ਤੇਗ ਦੀ ਮਾਰ ਐਸੀ ਕਰੀ ਜਾਂਦਾ ਸੀ ਕਿ ਆਪਣੇ ਕੁਲ (ਖਾਨਦਾਨ) ਦਾ ਨਾਮ ਰੋਸ਼ਨ ਕਰੀ ਜਾਂਦਾ ਸੀ। ਐਸੇ ਜੋਰ ਦਾ ਜੁਧ ਹੋ ਰਿਹਾ ਸੀ ਅਨੇਕਾਂ ਘੋੜੇ ਖਾਲੀ ਹੁੰਦੇ ਜਾਂਦੇ ਸਨ ਤੇ ਜਵਾਨ ਧਰਤੀ ਤੇ ਡਿਗਦੇ ਜਾਂਦੇ ਸੀ।

*ਹਠਿਯੋ ਸਾਹਬੰ ਚੰਦ ਖੇਤੰ ਖਤ੍ਰਿਯਾਣੰ ॥ ਹਨੇ ਖਾਨ ਖੂਨੀ ਖੁਰਾਸਾਨ ਭਾਨੰ ॥*
*ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ ॥ ਬਚੇ ਪ੍ਰਾਨ ਲੈਕੇ ਸਿਪਾਹੀ ਸਿਧਾਰੇ ॥੧੦॥*
*ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ ॥ ਘਨੇ ਖੇਤ ਮੋ ਖਾਨ ਖੂਨੀ ਲਤਾਰੇ ॥*
*ਨ੍ਰਿਪੰ ਗੋਪਾਲਜੰ ਖਰੋ ਖੇਤ ਗਾਜੈ ॥ ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ ॥੧੧॥*
*ਤਹਾਂ ਏਕ ਬੀਰੰ ਹਰੀਚੰਦ ਕੋਪਜੋ ॥ ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਯੋ ॥*

*ਮਹਾ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ ॥ ਲਗੈ ਜੌਨ ਕੇ ਤਾਹਿ ਪਾਰੈ ਪਧਾਰੇ ॥੧੨॥*

ਮਹਾਂ ਬਲੀ ਹਠ ਵਾਲਾ ਸਾਹਿਬ ਚੰਦ ਮੈਦਾਨੇ-ਜੰਗ ਵਿਚ ਛੱਤ੍ਰੀਆਂ ਦੀ ਤਰ੍ਹਾਂ ਗਰਜਿਆ ਤੇ ਕਈਆਂ ਆਕੜਖਾਨਾਂ ਨੂੰ ਉਸ ਨੇ ਮਾਰਿਆ ਅਨੇਕਾਂ ਬੀਰ ਜੋਧੇ ਉਸ ਨੇ ਸਹਿਜੇ ਹੀ ਮਾਰ ਸੁਟੇ । ਅਨੇਕਾਂ ਡਰਦੇ ਹੀ ਜਾਨ ਲੈ ਕੇ ਮੈਦਾਨੇ-ਜੰਗ ਵਿਚੋਂ ਨੱਸ ਗਏ । ਰਾਜਾ ਗੋਪਾਲ ਖੇਤ ਵਿਚ ਗਰਜਦਾ ਸੀ ਤੇ ਸਿਪਾਹੀ ਡਰਦੇ ਨੱਸਦੇ ਸਨ ਜਿਵੇਂ ਸ਼ੇਰ ਨੂੰ ਦੇਖ ਕੇ ਹਰਨਾਂ ਦਾ ਝੁੰਡ ਨੱਸ ਜਾਂਦਾ ਹੈ । ਸਤਿਗੁਰੂ ਜੀ ਦਾ ਸੇਵਕ ਹਰੀ ਚੰਦ ਉਸ ਥਾਂ ਗਿਆ ਤੇ ਰਾਜੇ ਗੋਪਾਲ ਨੂੰ ਉਸ ਨੇ ਸੋਧਿਆ। ਉਸ ਨੇ ਐਸੇ ਤੀਰ ਚਲਾਏ ਕਿ ਰਾਜੇ ਦੇ ਸਾਥੀਆਂ ਦੇ ਦਿਮਾਗ ਟਿਕਾਣੇ ਲਿਆ ਦਿਤੇ।

ਜਦੋਂ ਇਸ ਤਰ੍ਹਾਂ ਘਮਸਾਨ ਦੀ ਜੰਗ ਹੋ ਰਹੀ ਸੀ ਤਾਂ ਸਤਿਗੁਰੂ ਜੀ ਬੀਰ ਆਸਨ ਹੋ ਕੇ ਉਚੇ ਟਿੱਬੇ ਤੋਂ ਤੀਰਾਂ ਨਾਲ ਵਡੇ-ਵਡੇ ਦੁਸ਼ਮਨਾਂ ਨੂੰ ਮਾਰੀ ਜਾਂਦੇ ਸਨ । ਉਹ ਜਿਸ ਪਾਸੇ ਦੇਖਦੇ ਦੁਸ਼ਮਨ ਜ਼ੋਰ ਪਾ ਰਿਹਾ ਹੈ ਉਸ ਪਾਸੇ ਹੀ ਆਪਣਾ ਬਾਹੂ ਬਲ ਦਿਖਾਉਂਦੇ । ਸਤਿਗੁਰੂ ਜੀ ਦੇ ਤਿਖੇ ਤੀਰ ਦੋ-ਦੋ ਸਿਪਾਹੀਆਂ ਦੀਆਂ ਜਾਨਾਂ ਲਈ ਜਾਂਦੇ ਸਨ । ਬਹੁਤੇ ਆਕੜਖਾਨਾਂ ਦੀਆਂ ਛਾਤੀਆਂ ਛਾਨਣੀ ਕਰੀ ਜਾਂਦੇ ਸਨ । ਸਤਿਗੁਰੂ ਜੀ ਦੇ ਤੀਰਾਂ ਦੀ ਮਾਰ ਕੋਈ ਨਹੀਂ ਸੀ ਝੱਲ ਸਕਦਾ ।

*ਰਸਾਵਲ ਛੰਦ—ਹਰੀ ਚੰਦ ਕ੍ਰੁੱਧੰ ॥ ਹਨੇ ਸੂਰ ਸੁੱਧੰ ॥ ਭਲੇ ਬਾਣ ਬਾਹੇ ॥*
*ਬਡੇ ਸੈਨ ਗਾਹੇ ॥੧੩॥ ਰਸੰ ਰੁੱਦ੍ਰ ਰਾਚੇ ॥ ਮਹਾ ਲੋਹ ਮਾਚੇ ॥*
*ਹਨੇ ਸਸਤ੍ਰ ਧਾਰੀ ॥ ਲਿਟੇ ਭੂਪ ਭਾਰੀ ॥੧੪॥ ਤਬੈ ਜੀਤ*
*ਮੱਲੰ ॥ ਹਰੀ ਚੰਦ ਭੱਲੰ ॥ ਹ੍ਰਿਦੈ ਐਂਚ ਮਾਰਿਓ ॥ ਸੁ ਖੇਤੰ*
*ਉਤਾਰਿਓ ॥੧੫॥ ਲਗੇ ਬੀਰ ਬਾਣੰ ॥ ਰਿਸਿਯੋ ਤੇਜਿ*
*ਮਾਣੰ ॥ ਸਮੂਹ ਬਾਜ ਡਾਰੇ ॥ ਸੁਵਰਗੰ ਸਿਧਾਰੇ ॥੧੬॥*

ਸਾਹਿਬ ਫੁਰਮਾਉਂਦੇ ਹਨ ਕਿ ਹਰੀ ਚੰਦ ਨੂੰ ਬਹੁਤ ਗੁੱਸਾ ਆਇਆ । ਉਹ ਬਹੁਤ ਤਕੜਾ ਸੂਰਮਾ ਸੀ । ਉਸ ਨੇ ਬਹੁਤ ਤੀਰ ਛੱਡੇ ਤੇ ਵੱਡੇ ਵੱਡੇ ਦੁਸ਼ਮਨ ਮਾਰ ਕੇ ਧਰਤੀ ਉਤੇ ਸੁਟੇ । ਉਸ ਵੇਲੇ ਲਹੂ ਦੀਆਂ ਧਾਰਾਂ ਵਹਿੰਦੀਆ ਸਨ ਤੇ ਲਹੂ ਵਿਚ ਹੀ ਜਵਾਨ ਤਿਲਕਦੇ ਫਿਰਦੇ ਸਨ ਤੇ ਲੋਹੇ ਨਾਲ ਲੋਹਾ ਖੜਕਦਾ ਸੀ । ਬਹਾਦਰਾਂ ਦੇ ਤੀਰ ਚਲਦੇ ਸਨ ਤੇ ਅਨੇਕਾਂ ਬਲੀਆਂ ਨੂੰ ਸਵਰਗ ਲੋਕ ਭੇਜੀ ਜਾਂਦੇ ਸਨ । ਇਕ ਦੂਜੇ ਦੀ ਅਵਾਜ ਦਾ ਕੋਈ ਪਤਾ ਨਹੀਂ ਸੀ ਲੱਗਦਾ,

ਬਸ ਜੋਰਾਂ ਨਾਲ ਕਟਾ-ਵੱਢ ਹੁੰਦੀ ਜਾਂਦੀ ਸੀ ।

*ਭੁਜੰਗ ਪ੍ਰਯਾਤ ਛੰਦ—ਖੁਲੈ ਖਾਨ ਖੂਨੀ ਖੁਰਾਸਾਨ ਖੱਗੰ ॥ ਪਰੀ ਸਸਤ੍ਰ ਧਾਰੰ*
*ਉਠੀ ਝਾਲ ਅੱਗੰ ॥ ਭਈ ਤੀਰ ਭੀਰੰ ਕਮਾਣੰ ਕੜੱਕੇ ॥ ਗਿਰੇ ਬਾਜ*
*ਤਾਜੀ ਲਗੇ ਧੀਰ ਧੱਕੇ ॥੧੭॥ ਬਜੀ ਭੇਰਿ ਭੁੰਕਾਰ ਧੁੱਕੇ ਨਗਾਰੇ ॥*
*ਦੁਹੂੰ ਓਰ ਕੇ ਬੀਰ ਬੰਕੇ ਬਕਾਰੇ॥ ਕਰੇ ਬਾਹੁ ਆਘਾਤ ਸਸਤ੍ਰੰ*
*ਪ੍ਰਹਾਰੰ॥ ਡਕੀ ਡਾਕਣੀ ਚਾਂਵਡੀ ਚੀਤਕਾਰੰ ॥੧੮॥*

*ਦੋਹਰਾ— ਕਹਾ ਲਗੇ ਬਰਨਨ ਕਰੋਂ ਮਚਿਯੋ ਜੁਧੁ ਅਪਾਰ ॥*
*ਜੋ ਲੁੱਝੇ ਜੁੱਝੇ ਸਭੈ ਭੱਜੇ ਸੂਰ ਹਜਾਰ ॥੧੯॥*

ਨਿਰਾਲੀ ਦਸ਼ਾ ਸੀ ਜੁਧ ਦੀ । ਰਾਕੀ ਖੁਲ੍ਹੇ ਫਿਰਦੇ ਤੇ ਖੁਰਾਸਾਨ ਦੀਆਂ ਤਲਵਾਰਾਂ ਖੜਕਦੀਆਂ ਸਨ । ਹਥਿਆਰ ਉਤੇ ਹਥਿਆਰ ਵੱਜਣ ਨਾਲ ਐਸੀ ਅੱਗ ਨਿਕਲਦੀ ਸੀ ਜਿਵੇਂ ਜੰਗਲ ਨੂੰ ਅੱਗ ਲੱਗੀ ਹੋਈ ਹੁੰਦੀ ਹੈ । ਕਿਧਰੇ ਤੀਰਾਂ ਨੇ ਭੀੜ ਲਾਈ ਹੋਈ ਸੀ । ਕਮਾਨਾਂ ਟੁਟ-ਟੁਟ ਜਾਂਦੀਆਂ ਸਨ, ਕਮਾਨਾਂ ਦੇ ਕੜਾਕੇ ਨਿਕਲ ਰਹੇ ਸਨ । ਉਸ ਵੇਲੇ ਢੋਲ ਤੇ ਨਗਾਰੇ ਵੀ ਵੱਜ ਰਹੇ ਸਨ । ਉਹਨਾਂ ਢੋਲਾਂ ਤੇ ਨਗਾਰਿਆਂ ਦੀ ਗਰਜਵੀਂ ਅਵਾਜ ਵਿਚ ਦੋਹਾਂ ਪਾਸਿਆਂ ਦੇ ਛਬੀਲੇ ਗੱਭਰੂ ਬੱਕਰੇ ਬੁਲਾਉਂਦੇ, ਚਾਂਗਰਾਂ ਮਾਰਦੇ ਹੋਏ ਵਧ-ਵਧ ਕੇ ਲੜਦੇ ਸਨ । ਵਧ-ਵਧ ਕੇ ਹਥਿਆਰਾਂ ਦੇ ਵਾਰ ਹੁੰਦੇ ਸਨ । ਐਸੀ ਜੁਧ ਦੀ ਝਾਕੀ ਸੀ । ਜੁਧ ਦੇਖ ਕੇ ਸਾਰੇ ਪਰਬਤ ਵੀ ਚੁਪ ਹੋ ਗਏ ਸਨ । ਐਨਾ ਜੁਧ ਭਿਆਨਕ ਹੋ ਰਿਹਾ ਸੀ ਜਿਸ ਦਾ ਬਿਆਨ ਨਹੀਂ ਹੋ ਸਕਦਾ । ਕੋਈ ਡਿਗਦਾ, ਕੋਈ ਮਰਦਾ ਤੇ ਕਈ ਜਖਮੀ ਹੁੰਦੇ ਤੇ ਕਈ ਏਧਰ ਉਧਰ ਨੱਸੇ ਫਿਰਦੇ ਸਨ ।

ਸਤਿਗੁਰੂ ਜੀ ਪਾਸ ਸੈਨਾ ਥੋੜ੍ਹੀ ਸੀ ਪਰ ਸੈਨਾ ਦੇ ਸਾਰੇ ਜਵਾਨ ਬੱਬਰ ਸ਼ੇਰ ਸਨ । ਉਹ ਸਤਿਗੁਰੂ ਜੀ 'ਤੇ ਪ੍ਰੇਮ ਭਗਤੀ ਰੱਖਦੇ ਸਨ । ਭਗਤੀ ਦੇ ਜੋਸ਼ ਨਾਲ ਲੜਦੇ ਸਨ । ਦੂਸਰੇ ਪਾਸੇ ਮਾਂਗਵੀਂ ਧਾੜ ਸੀ । ਉਹ ਹਰਨਾਂ ਤੇ ਭੇਡਾਂ ਦੀ ਤਰ੍ਹਾਂ ਸਿੱਖ ਸੂਰਮਿਆਂ ਦੇ ਅਗੇ ਫਿਰਦੇ ਸਨ । ਸਤਿਗੁਰੂ ਜੀ ਦੇ ਤੀਰਾਂ ਨੇ ਅਨੇਕਾਂ ਮੁਖੀਆਂ ਨੂੰ ਘੋੜਿਆਂ ਦੀਆਂ ਕਾਠੀਆਂ ਤੋਂ ਹੇਠਾਂ ਸੁਟਿਆ ਸੀ । ਸੰਗੋ ਸ਼ਾਹ ਦੀ ਅਕਲ ਤੇ ਬਹਾਦਰੀ ਨੂੰ ਦੇਖ ਕੇ ਰਾਜਪੂਤਾਂ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ।

*ਭੁਜੰਗ ਪ੍ਰਯਾਤ ਛੰਦ—ਭਜਿਯੋ ਸਾਹ ਪਹਾੜ ਤਾਜੀ ਤ੍ਰਿਪਾਯੰ ॥ ਚਲਿਯੋ*

*ਬੀਰੀਯਾ ਤੀਰੀਯਾ ਨ ਚਲਾਯੰ ॥ ਜਸੋ ਡੱਢਵਾਲੰ ਮਧੁੱਕਰ ਸੁ ਸਾਹੰ ॥ ਭਜੇ ਸੰਗ ਲੈ ਕੇ ਸੁ ਸਾਰੀ ਸਿਪਾਹੰ ॥੨੦॥ ਚਕ੍ਰਿਤ ਚੋਪਿਯੋ ਚੰਦ ਗਾਜੀ ਚੰਦੇਲੰ ॥ ਹਠੀ ਹਰੀਚੰਦੰ ਗਹੇ ਹਾਥ ਸੇਲੰ ॥ ਕਰਿਓ ਸੁਆਮਿ ਧਰਮੰ ਮਹਾ ਰੋਸ ਰੁੱਝਿਯੰ ॥ ਗਿਰਿਓ ਟੂਕ ਟੂਕ ਹ੍ਵੈ ਇਸੋ ਸੂਰ ਜੁੱਝਿਯੰ ॥੨੧॥ ਤਹਾ ਖਾਨ ਨੈਜਾਬਤੋ ਆਨ ਕੈ ਕੈ ॥ ਹਨਿਓ ਸਾਹ ਸੰਗ੍ਰਾਮ ਕੌ ਸਸਤ੍ਰ ਲੈ ਕੈ ॥ ਕਿਤੈ ਖਾਨ ਬਾਨੀਨ ਹੂੰ ਅਸਤ੍ਰ ਝਾਰੇ ॥ ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੈ ॥੨੨॥*

*ਦੋਹਰਾ— ਮਾਰਿ ਨਜਾਬਤ ਖਾਨ ਕੋ ਸੰਗੋ ਜੁਝੈ ਜੁਝਾਰ ॥*
*ਹਾ ਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ ॥੨੩॥*

ਬਾਈ ਧਾਰ ਦੇ ਰਾਜਿਆਂ ਦੀ ਹਾਰ ਹੋਣ ਲੱਗੀ ਉਹਨਾਂ ਦੇ ਪੈਰ ਉਖੜ ਗਏ। ਜੇਹੜੇ ਆਪਣੇ ਆਪ ਨੂੰ ਛਤ੍ਰੀ ਤੇ ਲੜਨ ਵਾਲੇ ਰਾਜਪੂਤ ਸਮਝਦੇ ਸਨ ਉਹ ਗਿੱਦੜਾਂ ਵਾਂਗ ਮੈਦਾਨਿ-ਜੰਗ ਵਿਚੋਂ ਨੱਸਣ ਲਗੇ। ਭੀਮ ਚੰਦ ਤੇ ਕ੍ਰਿਪਾਲ ਚੰਦ, ਫਤਹ ਸ਼ਾਹ ਆਦਿਕ ਦੀ ਕੋਈ ਪੇਸ਼ ਨਾ ਗਈ। ਫੌਜ ਪਿਛੇ ਭੱਜਣ ਲੱਗੀ। ਜਸ ਡਢਵਾਲੀਏ ਆਪਣੀ ਸੈਨਾ ਲੈ ਕੇ ਹੀ ਮੈਦਾਨ ਵਿਚੋਂ ਨੱਠ ਤੁਰੇ ਉਹਨਾਂ ਦੇ ਨੱਠਣ ਤੇ ਰਾਜਿਆਂ ਦੇ ਪੱਖੀਆਂ ਉਤੇ ਬਹੁਤ ਮਾੜਾ ਅਸਰ ਪਿਆ। ਉਹਨਾਂ ਨੂੰ ਨੱਠਦਿਆਂ ਦੇਖ ਕੇ ਹਰੀ ਚੰਦ ਵਰਗੇ ਸੂਰਮੇ ਹੌਂਸਲਾ ਕਰਕੇ ਅਗੇ ਵਧੇ ਤੇ ਹੱਥਾਂ ਵਿਚ ਸੇਲੇ ਲੈ ਕੇ ਨੱਠੇ ਜਾਂਦੇ ਦੁਸ਼ਮਣਾਂ ਦਾ ਪਿੱਛਾ ਕਰੀ ਜਾਂਦੇ ਸਨ। ਜਿਵੇਂ ਮੂਲੀਆਂ ਤੇ ਗਾਜਰਾਂ ਕਟੀਦੀਆਂ ਹਨ, ਤਿਵੇਂ ਜਵਾਨ ਕੱਟੇ ਵੱਢੇ ਜਾਂਦੇ ਸਨ। ਨਜਾਬਤ ਖਾਂ ਬਹੁਤ ਬਲੀ ਸੀ। ਉਸਨੇ ਬਹੁਤ ਘੋਰ ਯੁਧ ਕੀਤਾ। ਤਿਸਦਾ ਮੁਕਾਬਲਾ ਕਰਨ ਵਾਸਤੇ ਸੰਗੋ ਸ਼ਾਹ ਸੂਰਮਾ ਅਗੇ ਵਧਿਆ, ਦੋਹਾਂ ਨੇ ਉਟਕੇ ਜੰਗ ਕੀਤਾ। ਨਜਾਬਤ ਖਾਂ ਮਾਰਿਆ ਗਿਆ ਪਰ ਸੰਗੋ ਸ਼ਾਹ ਵੀ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋਇਆ। ਐਸੇ ਜ਼ਖਮ ਸਨ ਜਿਨ੍ਹਾਂ ਦੀ ਮਲ੍ਹਮ ਪੱਟੀ ਨਾ ਹੋ ਸਕੀ ਤੇ ਉਸਨੂੰ ਵੀ ਸ਼ਹੀਦੀ ਪ੍ਰਾਪਤ ਕਰਨੀ ਪਈ। ਉਸਦੇ ਸ਼ਹੀਦ ਹੋਣ ਨਾਲ ਸਿੱਖ ਫੌਜ ਵਿਚ ਕੁਝ ਅਫਸੋਸ ਹੋਇਆ ਪਰ ਦੇਵ ਲੋਕ ਵਿਚ ਜੈ ਜੈ ਕਾਰ ਹੋਣ ਲਗੀ। ਬਹਾਦਰ ਸਵਰਗ ਧਾਮ ਨੂੰ ਗਿਆ।

*ਭੁਜੰਗ ਛੰਦ॥ ਲਖੋ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥ ਤਵੰ ਕੀਟ ਬਾਣੰ ਕਮਾਣੰ*

*ਸੰਭਾਰੰ ॥ ਹਨਿਯੋ ਏਕ ਖਾਨੰ ਖਿਆਲੰ ਖਤੰਗੰ ॥ ਡਸਿਯੋ ਸਤ੍ਰੁ ਕੋ ਜਾਨੁ ਸਜਾਮੰ ਭੁਜੰਗੰ ॥੨੪॥ ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ ॥ ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ ॥ ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ ॥ ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ॥੨੫॥ ਛੁਟੀ ਮੂਰਛਨਾ ਹਰੀ ਚੰਦੰ ਸੰਭਾਰੇ ॥ ਗਹੇ ਬਾਣ ਕਾਮਾਨ ਤੇ ਐਂਚ ਮਾਰੇ ॥ ਲਗੇ ਅੰਗ ਜਾ ਕੇ ਰਹੇ ਨਾ ਸੰਭਾਰੰ ॥ ਤਨੰ ਤਿਆਗ ਤੇ ਦੇਵ ਲੋਕੰ ਪਧਾਰੰ ॥੨੬॥ ਦੁਯੰ ਬਾਨ ਖੈਂਚੇ ਇਕੰ ਬਾਰ ਮਾਰੇ ॥ ਬਲੀ ਬੀਰ ਬਾਜੀਨ ਤਾਜੀ ਬਿਦਾਰੇ ॥ ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥ ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ ॥੨੭॥*

ਫਤਹ ਸ਼ਾਹ ਨੇ ਦੇਖਿਆ ਜੁਆਨ ਸ਼ਹੀਦ ਹੋ ਰਹੇ ਹਨ ਜੁਆਨ ਧਨੁਖਾਂ ਨੂੰ ਸੰਭਾਲ ਕੇ ਤੀਰ ਚਲਾ ਰਹੇ ਸਨ । ਕਈ ਖਾਨ (ਸੂਰਮੇ) ਇਸ ਤਰ੍ਹਾਂ ਡਿੱਗ ਰਹੇ ਸਨ ਜਿਵੇਂ ਸੱਪ ਡੰਗਦਾ ਹੈ । ਜੇ ਇਕ ਧਰਤੀ 'ਤੇ ਡਿੱਗਦਾ ਤਾਂ ਦੂਸਰਾ ਤੀਰ ਕਮਾਨ ਫੜ ਲੈਂਦਾ । ਭੀਖਨ ਵਰਗੇ ਮਾਰ ਦਿਤੇ ਜਿਹੜੇ ਬਲੀ ਸਨ । ਵਡੇ ਵਡੇ ਖੂਨੀ ਖਾਨ ਮਾਰੇ ਗਏ । ਉਨ੍ਹਾਂ ਦੇ ਘੋੜੇ ਰਣ ਭੂਮੀ ਵਿਚ ਹੀ ਰਹੇ ਹਰੀ ਚੰਦ ਨੇ ਜੁਧ ਕੀਤਾ। ਗੱਲ ਕੀ ਤੀਰਾਂ ਦੀ ਵਰਖਾ ਵਿਚ ਜੁਆਨ ਲੜਦੇ ਤੇ ਮਰਦੇ ਰਹੇ, ਜੁਆਨ ਐਨੇ ਕ੍ਰੋਧ ਨਾਲ ਤੀਰ ਚਲਾਉਂਦੇ ਕਿ ਜਿਸਨੂੰ ਵੱਜਦੇ ਉਹ ਹੀ ਥਾਂ ਰਹਿੰਦੇ ।

*ਸਭੈ ਸ੍ਵਾਮਿ ਧਰਮੰ ਸੁ ਬੀਰੰ ਸੰਭਾਰੇ ॥ ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ ॥ ਹਸੇ ਬੀਰ ਬੈਤਾਲ ਔ ਸੁੱਧ ਸਿੱਧੰ ॥ ਚਵੀ ਚਾਵਡੀਯੰ ਉਡੀ ਗਿ੍ੱਧ ਬ੍ਰਿੱਧੰ ॥੨੮॥ ਹਰੀ ਚੰਦ ਕੋਪੇ ਕਮਾਣੰ ਸੰਭਾਰੰ ॥ ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ॥ ਦੁਤੀਯ ਤਾਕ ਕੈ ਤੀਰ ਮੋ ਕੌ ਚਲਾਯੰ ॥ ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ ॥੨੯॥ ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ ॥ ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ ॥ ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥ ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦॥*

ਉਸ ਵੇਲੇ ਕਲਜੋਗਣਾ ਤੇ ਭੂਤ ਪ੍ਰੇਤ ਬੜੇ ਪ੍ਰਸੰਨ ਚਿਤ ਸਨ ਕਿਉਂਕਿ ਉਨ੍ਹਾਂ ਨੂੰ ਸੂਰਮਿਆਂ ਦੇ ਮਰਨ ਨਾਲ ਖੂਨ ਮਿਲ ਰਿਹਾ ਸੀ । ਉਸ ਵੇਲੇ ਬੀਰ ਬੈਤਾਲ ਅਸਮਾਨ ਉਤੇ ਗਿੱਧਾਂ ਤੇ ਇੱਲਾਂ ਭੌਂਦੀਆਂ ਸਨ । ਐਸੇ ਸਮੇਂ ਹਰੀ ਚੰਦ ਗੁੱਸੇ ਨਾਲ

ਗਰਜਿਆ ਤੇ ਉਸਨੇ ਤੀਰ ਕਮਾਨ ਨੂੰ ਸੰਭਾਲਿਆ। ਉਸ ਨੇ ਕਮਾਨ ਉਤੇ ਤੀਰ ਚੜ੍ਹਾਇਆ ਤੇ ਨਿਸ਼ਾਨਾ ਲਿਆ। ਉਸ ਨੇ ਤੀਰ ਐਸੇ ਜ਼ੋਰ ਨਾਲ ਛਡੇ ਕਿ ਕਈਆਂ ਨੂੰ ਘਾਇਲ ਕਰ ਦਿੱਤਾ। ਜਿਸ ਨੂੰ ਤੀਰ ਦੀ ਚੁੰਜ ਲੱਗੀ ਉਹ ਹੀ ਜ਼ਖਮੀ ਹੋਇਆ ਤੇ ਪ੍ਰਲੋਕ ਗਿਆ। ਐਸਾ ਘੋਰ ਜੁਧ ਹੋ ਰਿਹਾ ਸੀ ਉਸ ਜੁਧ ਨੂੰ ਦੇਖਣ ਵਾਸਤੇ ਦੇਵਤੇ ਵੀ ਦੈਵੀ ਬਲ ਨਾਲ ਅਨੂਪ ਰਹਿੰਦੇ ਹੋਏ ਖਲੋਤੇ ਦੇਖ ਰਹੇ ਸਨ। ਰਾਜਿਆਂ ਦੇ ਸਿਰਾਂ ਵਿੱਚ ਤਾਂ ਪੱਥਰ ਪੈਂਦੇ ਰਹੇ। ਉਹ ਮੈਦਾਨ ਛਡ ਕੇ ਨੱਸ ਜਾਣ ਵਾਸਤੇ ਤਿਆਰ ਹੋ ਗਏ।

*ਰਸਾਵਲ ਛੰਦ—ਜਬੈ ਬਾਣ ਲਾਗਯੋ ॥ ਤਬੈ ਰੋਸ ਜਾਗਯੋ ॥ ਕਰੰ ਲੈ ਕਮਾਣੰ ॥ ਹਨੰ ਬਾਣ ਤਾਣੰ ॥੩੧॥ ਸਬੈ ਬੀਰ ਧਾਏ ॥ ਸਰੋਘੰ ਚਲਾਏ ॥ ਤਬੈ ਤਾਕਿ ਬਾਣੰ ॥ ਹਨਯੋ ਏਕ ਜੁਆਣੰ ॥੩੨॥ ਹਰੀ ਚੰਦ ਮਾਰੇ ॥ ਸੁ ਜੋਧਾ ਲਤਾਰੇ ॥ ਸੁ ਕਾਰੋੜਰਾਯੰ ॥ ਵਹੈ ਕਾਲ ਘਾਯੰ ॥੩੩॥ ਰਣੰ ਤਿਆਗ ਭਾਗੇ ॥ ਸਬੈ ਤ੍ਰਾਸ ਪਾਗੇ ॥ ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥੩੪॥ ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥ ਧਨੰ ਧਾਰ ਬਰਖੇ ॥ ਸਬੈ ਸੂਰ ਹਰਖੇ ॥੩੫॥*

ਸਾਹਿਬ ਫੁਰਮਾਉਂਦੇ ਹਨ ਕਿ ਜਿਉਂ-ਜਿਉਂ ਸੂਰਮੇ ਨੂੰ ਬਾਣ (ਤੀਰ) ਲੱਗਦਾ ਹੈ ਤਿਉਂ-ਤਿਉਂ ਉਸਨੂੰ ਜੋਸ਼ ਚੜ੍ਹਦਾ ਹੈ। ਉਸ ਵੇਲੇ ਪੂਰੇ ਤਾਣ (ਬਲ) ਨਾਲ ਸੂਰਮੇ ਲੜਦੇ ਤੇ ਤੀਰ ਚਲਾਉਂਦੇ ਹਨ। ਸਤਿਗੁਰੂ ਜੀ ਦੇ ਸਿਦਕੀ ਸਿੱਖ ਸੂਰਬੀਰਾਂ ਨੇ ਅਗੇ ਵੱਧ ਕੇ ਤੀਰਾਂ ਨੂੰ ਚਲਾਇਆ ਤੇ ਇਕ ਇਕ ਜਵਾਨ ਨੂੰ ਫੜ ਕੇ ਮਾਰਿਆ। ਹਰੀ ਚੰਦ ਵੀ ਮਾਰਿਆ ਗਿਆ, ਆਖਰ ਐਸਾ ਹੱਲਾ ਹੋਇਆ ਕਿ ਪਹਾੜੀਏ ਨੱਸ ਗਏ। ਵਾਹਿਗੁਰੂ ਦੀ ਕਿਰਪਾ ਨਾਲ ਸਤਿਗੁਰੂ ਜੀ ਦੀ ਜਿੱਤ ਹੋ ਗਈ। ਹਰ ਪਾਸੇ ਜੈ ਜੈਕਾਰ ਦੇ ਗੀਤ ਗਾਏ ਜਾਣ ਲੱਗੇ ਤੇ ਧੰਨਵਾਦ ਕਰਦੇ ਰਹੇ ਤੇ ਸੂਰਮੇ ਬਹੁਤ ਪ੍ਰਸੰਨ ਹੋਏ। ਮਾਨੋ ਧੰਨਵਾਦ ਦਾ ਮੀਂਹ ਵਰ੍ਹਨ ਲੱਗਾ।

*ਦੋਹਰਾ—ਜੁਧ ਜੀਤ ਆਏ ਜਬੈ, ਟਿਕੈ ਨ ਤਿਨ ਪੁਰ ਪਾਂਵ ॥*
*ਕਾਹਲੂਰ ਮੈ ਬਾਂਧਿਯੋ, ਆਨ ਆਨੰਦਪੁਰ ਗਾਂਵ ॥੩੬॥*

ਰਾਜਿਆਂ ਦੀ ਸੈਨਾ ਨੱਸ ਗਈ। ਰਾਜੇ ਆਪ ਵੀ ਰਣਭੂਮੀ ਵਿਚੋਂ ਨੱਸ ਗਏ।

੧੮ ਵੈਸਾਖ ੧੭੪੪ ਬਿ: ਨੂੰ ਸਤਿਗੁਰੂ ਜੀ ਨੇ ਪਹਿਲਾ ਜੁਧ ਜਿਤਿਆ। ਇਸ ਜੁਧ ਵਿਚ ਅਨੇਕਾਂ ਹੈਰਾਨ ਕਰਨ ਵਾਲੀਆਂ ਘਟਨਾਵਾਂ ਵਾਪਰੀਆਂ, ਜਿਨ੍ਹਾਂ ਨੂੰ ਦੇਖ ਸੁਣ ਕੇ ਉਸ ਵੇਲੇ ਦੇ ਅਕਲਵਾਨਾਂ ਦੀ ਅਕਲ ਗੋਤੇ ਖਾਣ ਲੱਗੀ। ਇਕ ਅਚੰਭਾ ਇਹ ਹੋਇਆ ਕਿ ਰਾਜਪੂਤ ਤੇ ਰਾਜੇ ਇਹ ਦੇਖ ਕੇ ਹੈਰਾਨ ਹੋਏ ਕਿ ਉਹਨਾਂ ਲੋਕਾਂ ਨੇ ਕਮਾਲ ਦਾ ਜੁਧ ਕੀਤਾ ਜਿਨ੍ਹਾਂ ਦੇ ਵਡੇ ਵਡੇਰੇ ਜੁਧ ਕਰਨਾ ਨਹੀਂ ਸਨ ਜਾਣਦੇ। ਜਿਨ੍ਹਾਂ ਨੇ ਨਾ ਕਦੀ ਕਮਾਨ ਚੁੱਕੀ ਸੀ ਤੇ ਨਾ ਤਲਵਾਰ ਨੂੰ ਲਿਸ਼ਕਾਇਆ ਸੀ। ਤੱਕੜੀ ਫੜ ਕੇ ਵੱਟੇ ਹਾੜਨ ਵਾਲੇ ਲੋਕ, ਸੋਨੇ ਦੇ ਜ਼ੇਵਰ ਬਨਾਉਣ ਵਾਲੇ ਤੇ ਮਿੱਟੀ ਦੇ ਬਰਤਨ ਥੱਪਣ ਵਾਲੇ ਸਨ। ਰਾਜਾ ਫਤਹ ਸ਼ਾਹ ਤਾਂ ਅਗੇ ਹੋ ਕੇ ਵੀ ਨਾ ਲੜ ਸਕਿਆ। ਰਾਜਾ ਭੀਮ ਚੰਦ ਦੇ ਦੰਦ ਜੁੜ ਗਏ। ਉਹ ਸ਼ਰਮ ਦਾ ਮਾਰਿਆ ਝਾੜੀਆਂ ਦੇ ਉਹਲੇ ਹੀ ਪਾਸੇ ਹੋ ਗਿਆ।

ਦੂਸਰੀ ਅਚੰਭੇ ਦੀ ਗੱਲ ਇਹ ਸੀ ਕਿ ਸੱਯਦ ਬੁਧੂ ਸ਼ਾਹ, ਉਸਦੇ ਚੌਂਹ ਪੁਤ੍ਰਾਂ ਤੇ ਉਹਦੇ ਮੁਰੀਦਾਂ ਨੇ ਰਣਭੂਮੀ ਵਿਚ ਗੁਰਸਿਖਾਂ ਦੀ ਸਹਾਇਤਾ ਕੀਤੀ ਐਸੀ ਲੜਾਈ ਲੜੀ ਕਿ ਭੀਮ ਚੰਦ ਦੀਆਂ ਫੌਜਾਂ ਅਗੇ ਨਾ ਵਧ ਸਕੀਆਂ। ਸੱਯਦ ਦੇ ਦੋ ਪੁੱਤ ਸ਼ਹੀਦ ਹੋ ਗਏ ਪਰ ਸੱਯਦ ਨੇ ਅਖੋਂ ਅੱਥਰੂ ਨਾ ਕੇਰੇ, ਸਗੋਂ ਉਸਨੇ ਗੁਰੂ ਜੀ ਦਾ ਧੰਨਵਾਦ ਕੀਤਾ। ਇਕ ਮੁਸਲਮਾਨ ਸੱਯਦ ਨੇ ਉਸ ਵੇਲੇ ਸਤਿਗੁਰੂ ਜੀ ਦਾ ਸਾਥ ਦਿੱਤਾ, ਜਦੋਂ ਸਾਰੇ ਮੁਸਲਮਾਨ ਤੇ ਹਕੂਮਤ ਗੁਰੂ-ਘਰ ਦੀ ਦੁਸ਼ਮਣ ਸੀ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਸੱਯਦ ਜੀ ਨੂੰ ਸਿਰੋਪਾਉ ਤੇ ਹੁਕਮਨਾਮੇ ਦਿਤੇ। ਜਿਸ ਵੇਲੇ ਸੱਯਦ ਜੀ ਸਤਿਗੁਰੂ ਜੀ ਨੂੰ ਮਿਲੇ ਸਨ, ਉਸ ਵੇਲੇ ਗੁਰੂ ਜੀ ਕੇਸਾਂ ਨੂੰ ਕੰਘਾ ਕਰ ਰਹੇ ਸਨ। ਜੋ ਕੇਸ ਕੰਘੇ ਦੇ ਨਾਲ ਆਏ ਉਹ ਸਤਿਗੁਰੂ ਜੀ ਪਾਸੋਂ ਸੱਯਦ ਸਾਹਿਬ ਨੇ ਮੰਗ ਲਏ ਤੇ ਉਹਨਾਂ ਨੂੰ ਪਿਆਰੇ ਦੀ ਨਿਸ਼ਾਨੀ ਸਮਝ ਕੇ ਰਖਿਆ। ਐਸੀ ਸ਼ਰਧਾ ਸੀ ਸੱਯਦ ਦੀ ਸਤਿਗੁਰੂ ਜੀ ਉਪਰ।

ਸਤਿਗੁਰੂ ਜੀ ਨੇ ਰਣਭੂਮੀ ਦੀ ਦੇਖ ਭਾਲ ਕੀਤੀ, ਉਸ ਦੇਖ ਭਾਲ ਵਿਚ ਸ਼ਹੀਦ ਸਿੱਖਾਂ ਨੂੰ ਵਰ ਦੇ ਕੇ ਨਿਹਾਲ ਕੀਤਾ ਜਿਹੜੇ ਜ਼ਖਮੀ ਸਨ ਉਹਨਾਂ ਨੂੰ ਚੁਕਵਾ ਕੇ ਮਲ੍ਹਮ ਪੱਟੀ ਵਾਸਤੇ ਤੰਬੂ ਵਿਚ ਲਿਆਂਦਾ। ਇਸ ਜੁਧ ਦੀ ਫਤਹਿ ਨੇ ਸਤਿਗੁਰੂ ਜੀ ਦੀ ਸੋਭਾ ਬਹੁਤ ਵਧਾ ਦਿਤੀ।

# ੫. ਸੰਸਕ੍ਰਿਤ ਸਾਹਿਤ ਨਾਲ ਪਿਆਰ ਤੇ ਵਿਦਵਾਨਾਂ ਦੀ ਕਦਰ ਕਰਨੀ

ਨਵਾਂ ਜੀਵਨ ਬਖਸ਼ਣ ਤੇ ਨੀਲ ਧਾਰਾ ਵਾਲੀ ਜਮਨਾ (ਕਲੰਦਰੀ) ਨਦੀ ਕਿਨਾਰੇ (ਪਾਉਂਟੇ ਵਿਚ) ਸਤਿਗੁਰੂ ਜੀ ਤਕਰੀਬਨ ਤਿੰਨ ਸਾਲ ਰਹੇ ਸਨ। ਭੰਗਾਣੀ ਦੇ ਜੁਧ ਤੋਂ ਪਹਿਲਾਂ ਸਤਿਗੁਰੂ ਜੀ ਨੇ ਅਨੇਕਾਂ ਕੌਤਕ ਕੀਤੇ ਸਨ। ਸਤਿਗੁਰੂ ਜੀ ਦੀ ਅਪਾਰ ਲੀਲ੍ਹਾ ਦਾ ਪੂਰਾ ਹਾਲ ਲਿਖਣਾ ਤਾਂ ਕਠਨ ਹੈ ਫਿਰ ਵੀ ਕੁਝ ਹਾਲ ਲਿਖਦੇ ਹਾਂ। ਕਲਜੁਗੀ ਜੀਵਾਂ ਨੂੰ ਪਾਪ ਕਰਨ ਤੋਂ ਹਟਾ ਕੇ ਭਗਤੀ ਵਲ ਜੋੜ ਕੇ ਜਨਮ ਮਰਨ ਦੀ ਫਾਂਸੀ ਕੱਟਣ ਤੋਂ ਬਿਨਾਂ ਸਾਹਿਬਾਂ ਨੇ ਮੁਰਦਾ ਹਿੰਦੂਆਂ ਨੂੰ ਸੁਰਜੀਤ ਕਰਨ ਵੱਲ ਧਿਆਨ ਦਿਤਾ। ਕਿਸੇ ਕੌਮ ਦੇ ਜਵਾਨਾਂ ਨੂੰ ਹੌਂਸਲੇ ਵਾਲੇ ਬਨਾਉਣ ਵਾਸਤੇ ਇਹ ਜ਼ਰੂਰੀ ਹੈ ਕਿ ਉਨ੍ਹਾਂ ਨੌਜਵਾਨਾਂ ਦੇ ਦਿਲਾਂ ਅੰਦਰ ਬਹਾਦਰੀ ਤੇ ਕੁਰਬਾਨੀ ਦਾ ਵਲਵਲਾ ਉਤਪੰਨ ਕੀਤਾ ਜਾਵੇ। ਵਲਵਲੇ ਨੂੰ ਉਤਪੰਨ ਕਰਨ ਵਾਸਤੇ ਚੰਗੇ ਬੀਰ ਰਸ ਵਾਲੇ ਸਾਹਿਤ ਦਾ ਪੈਦਾ ਕਰਨਾ ਹੈ ਤੇ ਉਸ ਸਾਹਿਤ ਨੂੰ ਲੋਕਾਂ ਤਕ ਪਹੁੰਚਾਉਣਾ ਜ਼ਰੂਰੀ ਹੈ। ਉਸ ਸਮੇਂ ਬੀਰ ਰਸ ਦਾ ਸਾਹਿਤ ਕਵਿਤਾ ਵਿਚ ਹੁੰਦਾ ਸੀ। ਨਸਰ (ਵਾਰਤਿਕ) ਲਿਖਣ ਦਾ ਬਹੁਤ ਘੱਟ ਰਿਵਾਜ ਸੀ। ਸਾਰੇ ਸਿਆਣੇ ਕਵਿਤਾ ਉਚਾਰਦੇ ਸਨ। ਇਥੋਂ ਤੱਕ ਕਿ ਹਿਕਮਤ ਤੇ ਜੋਤਸ਼ ਦੇ ਗ੍ਰੰਥ ਵੀ ਕਵਿਤਾ ਵਿਚ ਹੀ ਉਚਾਰੇ ਗਏ ਸਨ।

ਕਵਿਤਾ ਉਚਾਰਨ ਦਾ ਰਿਵਾਜ ਫਾਰਸੀ ਤੇ ਸੰਸਕ੍ਰਿਤ ਵਿਚ ਬਹੁਤਾ ਸੀ। ਦੇਵਨਾਗਰੀ (ਹਿੰਦੀ) ਭਾਸ਼ਾ ਵਿਚ ਘੱਟ ਸਾਹਿਤ ਉਚਾਰਿਆ ਜਾਂਦਾ ਸੀ, ਇਸ ਵਾਸਤੇ ਚੰਗੇਰਾ ਤੇ ਨਰੋਆ ਸਾਹਿਤ ਪੈਦਾ ਕਰਨ ਵਾਸਤੇ ਸੰਸਕ੍ਰਿਤ ਤੇ ਫਾਰਸੀ ਪੜ੍ਹਨੀ ਬਹੁਤ ਜ਼ਰੂਰੀ ਸੀ। ਸਮੇਂ ਦੀ ਨਬਜ਼ ਨੂੰ ਦੇਖ ਕੇ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਕੀਤਾ ਕਿ ਉਹ ਸੰਸਕ੍ਰਿਤ ਤੇ ਫਾਰਸੀ ਵਿਦਿਆ ਨੂੰ ਪੜ੍ਹਨ। ਕੁਝ ਸਿੱਖ ਨਿਰਮਲੇ ਸੰਤਾਂ ਦੇ ਰੂਪ ਵਿਚ ਕਾਂਸ਼ੀ (ਬਨਾਰਸ) ਭੇਜੇ ਤਾਂ ਕਿ ਵਿਦਿਆ ਪੜ੍ਹ ਕੇ ਆਉਣ। ਫਾਰਸੀ ਪੜ੍ਹਾਉਣ ਵਾਲੇ ਰਖੇ ਗਏ। ਜਿਹੜੇ ਸਿੱਖ ਪਹਿਲਾਂ ਸੰਸਕ੍ਰਿਤ ਵਿਦਿਆ ਪੜ੍ਹਨ ਵਾਸਤੇ ਕਾਂਸ਼ੀ ਭੇਜੇ, ਉਹ ਇਹ ਸਨ—ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਵੀਰ ਸਿੰਘ, ਸੈਣ ਸਿੰਘ ਤੇ ਰਾਮ ਸਿੰਘ ਇਨ੍ਹਾਂ ਨੂੰ ਇਹ ਵੀ ਹੁਕਮ ਦਿਤਾ ਕਿ ਉਹ ਨਿਰਮਲ ਰਹਿਣ ਤੇ ਬ੍ਰਹਮਚਾਰੀਆਂ ਵਾਲੇ ਬਸਤ੍ਰ ਪਹਿਨ

ਲੈਣ, ਕਿਉਂਕਿ ਖਤਰਾ ਸੀ ਕਿ ਬ੍ਰਾਹਮਣ ਲੋਕ ਉਨ੍ਹਾਂ ਨੂੰ ਸ਼ੂਦਰ ਸਮਝ ਕੇ ਵਿਦਿਆ ਹੀ ਨਾ ਪੜ੍ਹਾਉਣ। ਸੋ ਇਹ ਸੱਜਣ ੧੭੪੨ ਬਿ: ਵਿਚ ਕਾਂਸ਼ੀ ਨੂੰ ਗਏ ਸਨ। ਇਹ ਜਦੋਂ ਵਾਪਸ ਆਏ ਤਾਂ ਨਿਰਮਲੇ ਸੰਤਾਂ ਦੀ ਸੰਪ੍ਰਦਾਇ ਇਹਨਾਂ ਤੋਂ ਪ੍ਰਚੱਲਤ ਹੋਈ। ਨਿਰਮਲੇ ਸੰਤਾਂ ਨੇ ਗੁਰੂ ਘਰ ਤੇ ਗੁਰਮਤਿ ਦਾ ਬਹੁਤ ਪ੍ਰਚਾਰ ਕੀਤਾ।

ਇਨ੍ਹਾਂ ਦਿਨਾਂ ਵਿਚ ਸਾਹਿਬਾਂ ਨੇ ਆਪ ਕਵਿਤਾ ਉਚਾਰਨੀ ਆਰੰਭ ਕੀਤੀ। ਪੁਰਾਤਨ ਸਿਮ੍ਰਤੀਆਂ ਤੇ ਹੋਰ ਗ੍ਰੰਥ ਪੜ੍ਹਨੇ ਸ਼ੁਰੂ ਕੀਤੇ। ਰਾਮਾਇਣ, ਮਹਾਂਭਾਰਤ, ਪ੍ਰੇਮ ਸਾਗਰ ਆਦਿਕ ਗ੍ਰੰਥ ਵੀ ਪੜ੍ਹੇ। ਉਹਨਾਂ ਗ੍ਰੰਥਾਂ ਵਿਚੋਂ ਬਹਾਦਰੀ ਦੇ ਇਤਿਹਾਸਕ ਤੇ ਗਾਥਾ ਦੇ ਪ੍ਰਸੰਗਾਂ ਨੂੰ ਸੁਣਿਆ। ਪ੍ਰਸੰਗਾਂ ਦੀ ਚੋਣ ਕਰਨ ਪਿਛੋਂ ਆਪਣੀ ਕਵਿਤਾ ਵਿਚ ਮੁੜ ਬਿਆਨ ਕਰਨਾ ਅਰੰਭਿਆ। ਕਵਿਤਾ ਪੰਜਾਬੀ ਤੇ ਹਿੰਦੀ ਭਾਸ਼ਾ ਵਿਚ ਹੈ। ਛੰਦ, ਅਲੰਕਾਰ ਸ਼ਬਦ ਆਦਿਕ ਬੀਰ ਰਸ ਚੁਣੇ ਹਨ। ਗ੍ਰੰਥ ਤੇ ਪ੍ਰਸੰਗ ਦੇ ਬਿਆਨ ਕਰਨ ਤੋਂ ਪਹਿਲਾਂ ਅਕਾਲ ਉਸਤਤ ਕਰਦੇ ਸਨ। ਬੀਰ ਰਸ ਤੇ ਗਿਆਨ ਦੀ ਕਵਿਤਾ ਉਚਾਰਨ ਵਿਚ ਆਪ ਦੀ ਕਮਾਲੀਅਤ ਸੀ। ਜੈਸਾ ਪ੍ਰਸੰਗ ਹੈ ਵੈਸੇ ਹੀ ਛੰਦ ਦੀ ਚਾਲ ਰਖਦੇ। ਲੜਾਈ, ਪ੍ਰੇਮ ਤੇ ਆਮ ਬੋਲ ਚਾਲ ਦੀ ਕਵਿਤਾ ਵੀ ਉਚਾਰੀ। 'ਦਸਮ ਗ੍ਰੰਥ' ਵਿਚ ਆਪ ਦੀ ਬੇਅੰਤ ਰਚਨਾ ਹੈ। ਅਕਾਲ ਉਸਤਤ, ਬਚਿਤ੍ਰ ਨਾਟਕ, ਗਿਆਨ ਪ੍ਰਬੋਧ ਤੇ ਚੰਡੀ ਦੀ ਵਾਰ ਆਦਿਕ ਆਪ ਦੀਆਂ ਪ੍ਰਸਿੱਧ ਰਚਨਾਵਾਂ ਹਨ ਜੋ ਰਹਿੰਦੀ ਦੁਨੀਆਂ ਤਕ ਅਟੱਲ ਰਹਿਣਗੀਆਂ। ਬਾਕੀ ਬਾਰੇ ਅਗੇ ਜਾ ਕੇ ਵਿਚਾਰ ਕੀਤੀ ਜਾਵੇਗੀ।

ਉਸ ਸਮੇਂ ਦਾ ਰਿਵਾਜ ਸੀ ਕਿ ਰਾਜਿਆਂ, ਮਹਾਂਰਾਜਿਆਂ, ਬਾਦਸ਼ਾਹਾਂ, ਸਰਦਾਰਾਂ ਤੇ ਸੰਤਾਂ ਫਕੀਰਾਂ ਕੋਲ ਕਵੀਸ਼ਰ ਤੇ ਭੱਟ ਲੋਕ ਹੁੰਦੇ ਸਨ, ਉਹ ਕਵਿਤਾ ਦਾ ਉਚਾਰਨ ਕਰਕੇ ਸੁਣਾਉਂਦੇ ਰਹਿੰਦੇ। ਜੈਸੇ ਸੁਭਾਉ ਦਾ ਮਾਲਕ ਹੁੰਦਾ ਵੈਸਾ ਹੀ ਗਿਆਨ ਉਚਾਰਿਆ ਜਾਂਦਾ। ਸਤਿਗੁਰੂ ਜੀ ਸੱਚੇ ਪਾਤਸ਼ਾਹ ਸਨ, ਆਪ ਕੋਲ ਰਾਜ ਦੀ ਬਹੁਤੀ ਧਰਤੀ ਤੇ ਆਪਣਾ ਸਿੱਕਾ ਨਹੀਂ ਸੀ ਬਾਕੀ ਸਾਰੀਆਂ ਗੱਲਾਂ ਬਾਦਸ਼ਾਹਾਂ ਵਰਗੀਆਂ ਸਨ। ਫੌਜ, ਬਹਾਦਰ, ਲੰਗਰ, ਝੰਡਾ ਤੇ ਨਗਾਰਾ ਕੋਲ ਸੀ, ਜੱਸ ਤੇ ਬ੍ਰਹਮ ਬਲ ਦਾ ਅੰਤ ਨਹੀਂ ਸੀ। ਦੇਸ਼ ਦੇਸ਼ ਦੇ ਲੋਕ ਦਰਸ਼ਨ ਕਰਨ ਆਉਂਦੇ ਸਨ। ਜਦ ਤੋਂ ਕਵੀਸ਼ਰਾਂ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਵਿਦਵਾਨਾਂ ਦੀ ਕਦਰ ਕਰਦੇ ਹਨ, ਇਨਾਮ ਤੇ ਸਤਿਕਾਰ ਬਖਸ਼ਦੇ ਹਨ ਅਤੇ ਪੁਰਾਤਨ, ਧਾਰਮਿਕ ਤੇ ਇਤਿਹਾਸਕ ਸਾਹਿਤ ਦੇ ਪ੍ਰੇਮੀ ਅਤੇ ਕਈ ਸਿਆਣੇ ਕਵੀ ਤੇ

ਵਿਦਵਾਨ ਸਤਿਗੁਰੂ ਜੀ ਦੀ ਸ਼ਰਨ ਵਿਚ ਆ ਪੁਜੇ, ਉਹਨਾਂ ਨੇ ਸਿੱਖਾਂ ਨੂੰ ਪੜ੍ਹਾਉਣਾ ਸ਼ੁਰੂ ਕੀਤਾ । ਕਈਆਂ ਨੇ ਬੀਰ ਰਸ ਦੀਆਂ ਵਾਰਾਂ ਸੁਨਾਉਣੀਆਂ ਅਰੰਭੀਆਂ । ਇਸ ਤਰ੍ਹਾਂ ਸਤਿਗੁਰੂ ਜੀ ਦਾ ਦਰਬਾਰ ਤੇ ਇਕਬਾਲ ਦਿਨੋਂ ਦਿਨ ਵੱਧਦਾ ਹੀ ਗਿਆ।

## ੬. ਰਾਮਰਾਇ ਜੀ ਦਾ ਚਲਾਣਾ ਤੇ ਮਸੰਦਾਂ ਨੂੰ ਸਜ਼ਾ ਦੇਣੀ

ਇਕ ਦਿਨ ਸਤਿਗੁਰੂ ਜੀ ਦਰਬਾਰ ਵਿਚ ਬਿਰਾਨਮਾਨ ਸਨ ਕਿ ਡੇਹਰਾਦੂਨ ਤੋਂ ਮਾਤਾ ਪੰਜਾਬ ਕੌਰ ਜੀ ਦੀ ਇਕ ਲੰਮੀ ਤੇ ਦਰਦ ਭਰੀ ਪੱਤ੍ਰਕਾ ਮਿਲੀ। ਉਸ ਵਿਚ ਲਿਖਿਆ ਸੀ ਕਿ ਕਸਾਈ ਤੇ ਨਮਕ ਹਰਾਮੀ ਮਸੰਦਾਂ ਨੇ ਉਸ ਦੇ ਪਤੀ ਰਾਮਰਾਇ ਜੀ ਨੂੰ ਜੀਊਂਦਿਆਂ ਹੀ ਸਾੜ ਦਿਤਾ ਹੈ । ਉਹ ਕਮਜ਼ੋਰ ਸਨ ਅਜੇ ਉਹਨਾਂ ਦੇ ਪ੍ਰਾਣ ਪੰਖੇਰੂ ਨਹੀਂ ਸਨ ਉਡੇ ਕਿ ਦੁਸ਼ਟਾਂ ਨੇ ਐਵੇਂ ਹੀ ਧੁਮਾ ਦਿਤਾ ਕਿ ਚਲਾਣਾ ਕਰ ਗਏ ਹਨ। ਮੈਨੂੰ ਵੀ ਦਰਸ਼ਨ ਨਹੀਂ ਕਰਨ ਦਿਤੇ। ਹੁਣ ਭੂਤਰੇ ਹੋਏ ਮਸੰਦ ਡੇਰੇ ਨੂੰ ਲੁਟੀ ਜਾਂਦੇ ਹਨ ਤੇ ਮੈਨੂੰ ਬਹੁਤ ਤੰਗ ਕਰ ਰਹੇ ਹਨ। ਆਪ ਛੇਤੀ ਪੁਜੋ ਤੇ ਮਸੰਦਾਂ ਨੂੰ ਸੋਧੋ । ਜੇ ਵੇਲੇ ਸਿਰ ਸਹਾਇਤਾ ਨਾ ਕੀਤੀ ਤਾਂ ਮੈਨੂੰ ਵੀ ਮਾਰ ਸੁਟਣਗੇ। ਸਾਰੇ ਮਸੰਦਾਂ ਦੀਆਂ ਨੀਤਾਂ ਖੋਟੀਆਂ ਹਨ। ਪੂਜਾ ਦਾ ਧਾਨ ਖਾ ਕੇ ਫਿਟ ਗਏ ਹਨ। ਛੇਤੀ ਆਵੋ ਸਤਿਗੁਰੂ ਨਾਨਕ ਦੇਵ ਜੀ ਦੀ ਬਹੁੜੀ ਹੈ।

ਸਤਿਗੁਰੂ ਜੀ ਨੇ ਜਿਸ ਸਮੇਂ ਸਾਰੀ ਚਿੱਠੀ ਸੁਣ ਲਈ ਤਾਂ ਗੁੱਸੇ ਨਾਲ ਥਰਥਰਾਏ, ਸਾਹਿਬਾਂ ਨੇ ਉਸੇ ਵੇਲੇ ਹੁਕਮ ਦਿੱਤਾ—'ਸ਼ਸਤ੍ਰਧਾਰੀ ਜਵਾਨ ਅਸਾਂ ਦੇ ਨਾਲ ਚੱਲਣ, ਹੁਣੇ ਹੀ ਡੇਰੇ ਪੁਜਾਂਗੇ, ਮਸੰਦਾਂ ਨੇ ਪਾਪ ਕੀਤਾ ਹੈ, ਪਾਪ ਦਾ ਫਲ ਉਹਨਾਂ ਨੂੰ ਭੁਗਤਾਉਣਾ ਜਰੂਰੀ ਹੈ ।' ਹੁਕਮ ਦੀ ਢਿੱਲ ਸੀ । ਬਸ ਉਸੇ ਵੇਲੇ ਸ਼ਸਤ੍ਰਧਾਰੀ ਜਵਾਨ ਕੋਈ ਤਿੰਨ ਸੌ ਦੇ ਲਗਭਗ ਤਿਆਰ ਹੋ ਗਏ। ਸਾਹਿਬ ਆਪ ਘੋੜੇ ਉਤੇ ਸਵਾਰ ਹੋਏ। ਪੰਜੇ ਸ਼ਸਤ੍ਰ ਧਾਰਨ ਕੀਤੇ, ਸੀਸ ਤੇ ਕਲਗੀ ਲਾਈ, ਹੱਥ ਵਿਚ ਬਾਜ ਲਿਆ। ਸ਼ਾਹੀ ਸ਼ਾਨ ਨਾਲ ਸਾਹਿਬਾਂ ਨੇ ਉਸੇ ਦਿਨ ਪੱਤਣ ਤੋਂ ਜਮਨਾ ਨੂੰ ਪਾਰ ਕੀਤਾ ਤੇ ਵਾਹੋ ਦਾਹੀ ਡੇਹਰਾਦੂਨ ਨੂੰ ਚਲੇ। ਰਸਤੇ ਵਿਚ ਜਿਹੜਾ ਵੀ ਦਰਸ਼ਨ ਕਰਦਾ ਉਹੋ ਹੀ ਨਿਹਾਲ ਹੋ ਜਾਂਦਾ। ਕਈ ਹੈਰਾਨੀ ਨਾਲ ਪੁਛਦੇ— 'ਕੌਣ ਜਾ ਰਿਹਾ ਹੈ ? ਕਿਥੋਂ ਦਾ ਪਾਤਸ਼ਾਹ ਹੈ ?' ਸਿੱਖ ਉੱਤਰ ਦੇਂਦੇ—'ਅਨੰਦਪੁਰ

ਦਾ ਵਾਸੀ, ਦੀਨ ਦੁਨੀਆਂ ਦਾ ਮਾਲਕ, ਸੱਚਾ ਪਾਤਸ਼ਾਹ ਸਤਿਗੁਰੂ ਗੋਬਿੰਦ ਰਾਇ।'

ਸਾਹਿਬ ਡੇਰੇ ਪਹੁੰਚ ਗਏ। ਰਾਮਰਾਇ ਜੀ ਦਾ ਡੇਰਾ ਬਹੁਤ ਵੱਡਾ ਅਸਥਾਨ ਸੀ। ਸਾਹਿਬਾਂ ਨੇ ਜਵਾਨਾਂ ਨੂੰ ਸਮਝਾਇਆ ਕਿ 'ਡੇਰੇ ਨੂੰ ਘੇਰਾ ਵੀ ਪਾਉਣਾ ਪਰ ਕਿਸੇ ਨੂੰ ਪਤਾ ਵੀ ਨਾ ਲੱਗਣ ਦੇਣਾ। ਕੋਈ ਮਸੰਦ ਨੱਸ ਕੇ ਨਾ ਜਾਵੇ। ਸਾਰਿਆਂ ਨੂੰ ਪ੍ਰੇਮ ਨਾਲ ਸੋਧਣਾ ਹੈ।'

ਜਦ ਗੁਰੂ ਸਾਹਿਬ ਡੇਰੇ ਵਿਚ ਦਾਖਲ ਹੋਏ ਤਾਂ ਮਾਤਾ ਪੰਜਾਬ ਕੌਰ ਜੀ ਤੇ ਉਹਨਾਂ ਦੇ ਹਮਦਰਦੀਆਂ ਨੂੰ ਪ੍ਰਸੰਨਤਾ ਹੋਈ ਪਰ ਹੰਕਾਰੀ ਮਸੰਦਾਂ ਨੂੰ ਅੱਗ ਲੱਗ ਗਈ। ਉਹਨਾਂ ਦੇ ਸਿਰ ਪੱਥਰ ਵੱਜੇ। ਉਹ ਕ੍ਰੋਧ ਨਾਲ ਲਾਲ ਪੀਲੇ ਹੋ ਕੇ ਸਤਿਗੁਰੂ ਜੀ ਦੇ ਨੇੜੇ ਆਏ ਤੇ ਕੌੜੇ ਬਚਨ ਕਹਿਣ ਲੱਗੇ—'ਤੁਸੀਂ ਕਿਉਂ ਆਏ ਹੋ ? ਇਸ ਡੇਰੇ ਨਾਲ ਤੁਸਾਂ ਦਾ ਕੀ ਸਬੰਧ ਹੈ ? ਇਹ ਡੇਰਾ ਸਦਾ ਤੁਸਾਂ ਦਾ ਵੈਰੀ ਰਿਹਾ ਹੈ, ਅਸੀਂ ਤੁਸਾਂ ਦੀ ਕੋਈ ਪ੍ਰਵਾਹ ਨਹੀਂ ਕਰਦੇ, ਜਾਓ! ਇਥੋਂ ਚਲੇ ਜਾਓ!'

ਸਤਿਗੁਰੂ ਜੀ ਨੇ ਕੌੜੇ ਬਚਨ ਸੁਣ ਕੇ ਕ੍ਰੋਧ ਨਾ ਕੀਤਾ। ਸਗੋਂ ਮੁਸਕਰਾਉਂਦੇ ਹੋਏ ਬੋਲੇ—'ਅਸੀਂ ਤਾਂ ਪਤਾ ਕਰਨ ਆਏ ਹਾਂ ਕਿ ਰਾਮਰਾਇ ਜੀ ਨੂੰ ਤੁਸਾਂ ਜੀਉਂਦਿਆਂ ਕਿਉਂ ਸਾੜਿਆ ਹੈ ? ਦੂਸਰਾ ਉਹਨਾਂ ਦੇ ਚਲਾਣੇ ਦੀ ਖਬਰ ਅਸਾਂ ਨੂੰ ਇਥੇ ਖਿੱਚ ਲਿਆਈ ਹੈ। ਘਾਬਰੋ ਨਾ, ਅਸੀਂ ਡੇਰਾ ਮੱਲਣ ਵਾਸਤੇ ਨਹੀਂ ਆਏ, ਇਹ ਡੇਰੇ ਦੀ ਮਾਇਆ, ਜ਼ਮੀਨ ਤੇ ਸਿੱਖੀ ਤੁਸਾਂ ਕੋਲ ਰਹੇਗੀ ਅਸੀਂ ਤਾਂ ਜਗਤ ਚਾਲ ਤੇ ਧਰਮ ਚਾਲ ਨੂੰ ਪੂਰਿਆਂ ਕਰਨ ਵਾਸਤੇ ਆਏ ਹਾਂ, ਅੰਤਮ ਸਸਕਾਰ ਕਰਨਾ ਜ਼ਰੂਰੀ ਹੈ ਐਵੇਂ ਸ਼ੱਕ ਕਰਕੇ ਨਹੀਂ ਘਬਰਾਈਦਾ।'

ਉਨ੍ਹਾਂ ਵਿਚੋਂ ਕੁਝ ਕੁ ਮਸੰਦ ਤਾਂ ਨਰਮ ਹੋ ਗਏ ਕੁਝ ਨੇ ਸਤਿਗੁਰੂ ਜੀ ਦਾ ਸਤਿਕਾਰ ਕੀਤਾ ਤੇ ਕੁਝ ਹੰਕਾਰ ਵਿਚ ਪਾਗਲ ਹੋ ਕੇ ਸਤਿਗੁਰੂ ਜੀ ਨੂੰ ਮਾੜੇ ਬਚਨ ਕਹਿੰਦੇ ਰਹੇ। ਸਿੱਖਾਂ ਨੂੰ ਬਹੁਤ ਗੁੱਸਾ ਆਇਆ ਪਰ ਸਤਿਗੁਰੂ ਜੀ ਦੀ ਜਿਵੇਂ ਆਗਿਆ ਸੀ ਤਿਵੇਂ ਉਹਨਾਂ ਕਰਨਾ ਸੀ। ਉਹ ਗੁੱਸੇ ਨੂੰ ਠੰਢੇ ਘੁੱਟ ਨਾਲ ਪੀਂਦੇ ਰਹੇ। ਸਤਿਗੁਰੂ ਜੀ ਦੇ ਮੁਖੀਏ ਸਿਖਾਂ ਨੰਦ ਚੰਦ, ਮੋਹਰੀ, ਸੰਗੋ ਸ਼ਾਹ ਜੀ, ਮਾਮਾ ਕ੍ਰਿਪਾਲ ਚੰਦ ਜੀ ਆਦਿਕ ਨੇ ਮਸੰਦਾਂ ਨੂੰ ਸਮਝਾ ਬੁਝਾ ਕੇ ਮਠਿਆਂ ਕੀਤਾ। ਰਾਤ ਨਿਕਲ ਗਈ ਤੇ ਅਗਲੇ ਦਿਨ ਸਤਿਗੁਰੂ ਜੀ ਨੇ ਦਇਆ ਰਾਮ ਪਰੋਹਤ ਰਾਹੀਂ ਮਾਤਾ ਪੰਜਾਬ ਕੌਰ ਜੀ ਨੂੰ ਦੁਸ਼ਾਲੇ, ਸੋਨੇ ਦਾ ਚੂੜਾ, ਮੋਤੀਆਂ ਦੀ ਮਾਲਾ

ਤੇ ਦਸਤਾਰ ਆਦਿਕ ਵਸਤੂਆਂ ਦੇ ਕੇ ਸਤਿਕਾਰਿਆ। ਜਿਸ ਦੇ ਪਿਛੋਂ ਭੰਡਾਰਾ ਕੀਤਾ ਤੇ ਇਕ ਇਕੱਠ ਕਰ ਕੇ ਐਲਾਨ ਕੀਤਾ ਕਿ ਜੋ ਹੋਇਆ ਸੋ ਠੀਕ ਹੋਇਆ। ਅਗਲੇ ਦਿਨ ਸਾਰੇ ਮਸੰਦਾਂ ਨੂੰ ਸਿਰੋਪਾਓ ਦਿਤੇ ਜਾਣਗੇ। ਜੈਸਾ ਕੋਈ ਪਾਤਰ ਹੈ ਤੈਸਾ ਹੀ ਉਸ ਨੂੰ ਇਨਾਮ ਦਿੱਤਾ ਜਾਵੇਗਾ। ਇਸ ਵਾਸਤੇ ਸਵੇਰੇ ਸਾਰੇ ਮੁਖੀਏ ਤੇ ਦੂਸਰੇ ਮਸੰਦ ਜਰੂਰ ਹਾਜ਼ਰ ਹੋਣ।

ਲਾਲਚੀ ਮਸੰਦਾਂ ਨੇ ਗੁਰੂ ਜੀ ਦੀ ਗੁਝੀ ਰਮਜ਼ ਨਾ ਸਮਝੀ ਕਿਉਂਕਿ ਉਨ੍ਹਾਂ ਦੇ ਹੰਕਾਰ ਤੇ ਪਾਪ ਦਾ ਪਿਆਲਾ ਨਕਾ ਨੱਕ ਭਰ ਚੁੱਕਾ ਸੀ। ਅਕਾਲ ਪੁਰਖ ਨੇ ਉਹਨਾਂ ਨੂੰ ਸਜ਼ਾ ਦੇਣੀ ਸੀ। ਉਹ ਇਨਾਮ ਦਾ ਐਲਾਨ ਸੁਣ ਕੇ ਪ੍ਰਸੰਨ ਹੋ ਗਏ। ਉਨ੍ਹਾਂ ਨੂੰ ਰਾਤ ਨੀਂਦ ਨਾ ਆਈ। ਉਹ ਇਹ ਵੀ ਭੁੱਲ ਗਏ ਕਿ ਉਨ੍ਹਾਂ ਨੇ ਆਪਣੇ ਗੁਰੂ (ਰਾਮਰਾਇ ਜੀ) ਨੂੰ ਜੀਉਂਦਿਆਂ ਸਾੜ ਦਿੱਤਾ ਸੀ। ਸਤਿਗੁਰੂ ਜੀ ਨੇ ਰਾਤ ਆਪਣੇ ਸਿੱਖਾਂ ਅਤੇ ਮਾਤਾ ਪੰਜਾਬ ਕੌਰ ਜੀ ਨਾਲ ਸਲਾਹ ਕੀਤੀ ਕਿ ਜੈਸਾ ਕਿਸੇ ਮਸੰਦ ਨੇ ਪਾਪ ਕੀਤਾ ਹੈ ਵੈਸੀ ਉਸ ਨੂੰ ਸਜ਼ਾ ਦਿਤੀ ਜਾਵੇ। ਉਹ ਇਸ ਵਾਸਤੇ ਕਿ ਰਹਿੰਦੇ ਮਸੰਦਾਂ ਨੂੰ ਅਕਲ ਆ ਜਾਵੇ।

ਸਵੇਰ ਹੋਈ, ਜੇਹੜੇ ਮਸੰਦ ਚਲਾਕ ਤੇ ਬਹੁਤੇ ਪਾਪੀ ਸਨ ਸਾਹਿਬਾਂ ਨੇ ਉਹਨਾਂ ਨੂੰ ਕੋਲ ਸੱਦਿਆ ਤੇ ਬਚਨ ਕੀਤਾ—'ਤੁਸੀਂ ਸਾਰੇ ਅਸਾਂ ਦੇ ਕੋਲ ਬੈਠੋ ਸਲਾਹ ਕਰ ਲਈਏ ਕਿ ਇਨਾਮ ਕਿਸ ਨੂੰ ਦੇਣਾ ਚਾਹੀਦਾ ਹੈ।' ਉਹ ਲਾਲਚੀ ਮਸੰਦ ਬਿਨਾਂ ਸੋਚੇ ਸਮਝੇ ਤੇ ਚੰਗੇ ਬਸਤ੍ਰ ਪਹਿਨ ਕੇ ਆਏ। ਸਾਹਿਬਾਂ ਨੇ ਇਕ ਕੋਠੜੀ ਵਿਚ ਉਹਨਾਂ ਨੂੰ ਡੱਕ ਦਿਤਾ ਪਿਛੋਂ ਸਿੱਖਾਂ ਨੂੰ ਹੁਕਮ ਕੀਤਾ ਕਿ 'ਇਹਨਾਂ ਦੇ ਲੀੜੇ ਤੇ ਗਹਿਣੇ ਉਤਾਰ ਲਵੋ ਤੇ ਖ਼ੂਬ ਕੁਟੋ।' ਸਿੱਖਾਂ ਨੇ ਆਗਿਆ ਦਾ ਪਾਲਣ ਕੀਤਾ। ਉਹਨਾਂ ਮਸੰਦਾਂ ਦੇ ਲੀੜੇ ਲਾਹ ਕੇ ਖ਼ੂਬ ਕੁਟਿਆ। ਉਹਨਾਂ ਦੀ ਅਵਾਜ਼ ਬਾਹਰ ਨਾ ਆਉਣ ਦਿਤੀ, ਇਕ ਇਕ ਕਰਕੇ ਬਾਕੀ ਦੇ ਵੀ ਫੜ ਲਏ। ਜਦੋਂ ਸਾਰੇ ਕੈਦ ਕਰ ਲਏ ਤਾਂ ਮਾਤਾ ਪੰਜਾਬ ਕੌਰ ਨੂੰ ਸੱਦ ਕੇ ਬਰੀਕ ਪੜਦੇ ਦੇ ਪਿਛੇ ਬਿਠਾ ਕੇ ਇਕ ਇਕ ਮਸੰਦ ਨੂੰ ਕੋਠੜੀ ਵਿਚੋਂ ਬਾਹਰ ਕੱਢਿਆ। ਹਰ ਇਕ ਬਾਰੇ ਮਾਤਾ ਜੀ ਪਾਸੋਂ ਪੁਛਿਆ ਕਿ ਇਸ ਮਸੰਦ ਨੂੰ ਕੀ ਸਜ਼ਾ ਦਿਤੀ ਜਾਵੇ, ਇਹ ਕੈਸਾ ਬੰਦਾ ਹੈ ? ਮਾਤਾ ਜੀ ਨੇ ਜੋ ਜੋ ਹੁਕਮ ਕੀਤਾ ਸੋ ਸੋ ਭਾਣਾ ਵਰਤਿਆ। ਕਈਆਂ ਨੂੰ ਵੱਖ ਕਰ ਲਿਆ, ਜੋ ਭਲੇ ਮਾਣਸ ਤੇ ਨੇਕ ਸਨ, ਜੋ ਗਰਮ ਸਨ, ਜਿਨ੍ਹਾਂ ਨੇ ਪੂਜਾ ਦਾ ਧਾਨ ਹਜ਼ਮ ਕੀਤਾ ਸੀ ਜਾਂ ਮਾਤਾ ਜੀ ਨੂੰ ਤੰਗ ਕੀਤਾ ਸੀ ਉਹਨਾਂ ਨੂੰ ਤੌਣੀ

ਲਾਉਣੀ ਆਰੰਭ ਦਿਤੀ।

ਜੇਹੜੇ ਮਸੰਦ ਵੱਡੇ ਪਾਪੀ ਸਨ, ਉਨ੍ਹਾਂ ਨੂੰ ਸਾਹਿਬਾਂ ਨੇ ਵੱਡੀ ਸਜ਼ਾ ਦੇਣ ਦਾ ਫੈਸਲਾ ਕੀਤਾ। ਇਕ ਤੇਲ ਦਾ ਕੜਾਹਾ ਭਰ ਕੇ ਤੱਤਾ ਕੀਤਾ ਗਿਆ। ਜਦੋਂ ਕੜਾਹੇ ਦਾ ਤੇਲ ਪਕੌੜੇ ਤਲਣ ਵਾਲਾ ਹੋ ਗਿਆ ਤਾਂ ਸਾਹਿਬਾਂ ਨੇ ਐਸੇ ਮਸੰਦਾਂ ਦੀ ਗਿਣਤੀ ਕੀਤੀ ਜੋ ਕੜਾਹੇ ਵਿਚ ਤਲਣ ਯੋਗ ਸਨ। ਉਹ ਕੋਈ ਦਸ ਕੁ ਨਿਕਲੇ। ਉਹ ਹੀ ਮਨਮੁਖ ਜੇਹੜੇ ਸਤਿਗੁਰੂ ਜੀ ਤੇ ਰਾਮਰਾਇ ਜੀ ਦੇ ਮਿਲਾਪ ਵੇਲੇ ਸਤਿਗੁਰੂ ਜੀ ਵੱਲ ਪਿੱਠ ਕਰਕੇ ਖਲੋਤੇ ਰਹੇ ਸਨ, ਜਿਨ੍ਹਾਂ ਨੇ ਗੁਰੂ ਜੀ ਦਾ ਨਿਰਾਦਰ ਕੀਤਾ ਤੇ ਕੌੜੇ ਬਚਨ ਆਖੇ ਸਨ, ਜਿਨ੍ਹਾਂ ਨੇ ਰਾਮਰਾਇ ਜੀ ਨੂੰ ਜੀਊਂਦਿਆਂ ਸਾੜਿਆ ਤੇ ਮਾਤਾ ਪੰਜਾਬ ਕੌਰ ਜੀ ਨੂੰ ਮਾਰ ਦੇਣ ਦੀ ਧਮਕੀ ਦਿਤੀ ਸੀ। ਐਸੇ ਆਦਮੀਆਂ ਨੂੰ ਸਜ਼ਾਏ ਮੌਤ ਦੇਣੀ ਚੰਗੀ ਸੀ।

ਜਿਸ ਸਮੇਂ ਕੁਝ ਕੁ ਮਸੰਦਾਂ ਨੂੰ ਕੁਟ ਕੇ ਛੱਡ ਦਿਤਾ ਅਤੇ ਕਿਹਾ, ਡੇਰੇ ਤੋਂ ਬਾਹਰ ਚਲੇ ਜਾਵੋ ਤਾਂ ਉਹਨਾਂ ਨੇ ਬਾਹਰ ਆ ਕੇ ਦੱਸ ਦਿਤਾ ਕਿ ਮਸੰਦਾਂ ਨਾਲ ਕੀ ਵਾਪਰ ਰਹੀ ਹੈ। ਮਸੰਦਾਂ ਦੇ ਮਿਤ੍ਰ ਜੋ ਮਾੜੇ ਕੰਮਾਂ ਵਿਚ ਸ਼ਾਮਲ ਹੁੰਦੇ ਸਨ ਡਰਦੇ ਹੀ ਨੱਸ ਗਏ। ਕਿਸੇ ਨੇ ਘਰ ਦਾ ਸਾਮਾਨ ਵੀ ਨਾ ਚੁਕਿਆ।

ਤੇਲ ਦਾ ਕੜਾਹਾ ਤੱਤਾ ਹੋ ਗਿਆ। ਇਕ-ਇਕ ਕਰਕੇ ਮਸੰਦਾਂ ਨੂੰ ਕੜਾਹੇ ਦੇ ਕੋਲ ਲਿਆਂਦਾ, ਉਸ ਦਾ ਨਾਮ ਪੁਛਿਆ। ਉਸਨੂੰ ਉਹਦਾ ਦੋਸ਼ ਦਸਿਆ, ਉਸ ਨੇ ਅਗੋਂ ਬਥੇਰੇ ਤਰਲੇ ਕਢੇ। ਜਾਨ ਬਚਾਉਣ ਵਾਸਤੇ ਹੱਥ ਪੱਲੇ ਮਾਰੇ ਕਿ ਕਿਵੇਂ ਉਸਦੀ ਜਾਨ ਬਚ ਜਾਵੇ ਪਰ ਸਾਹਿਬਾਂ ਨੇ ਉਨ੍ਹਾਂ ਵਿਚੋਂ ਕਿਸੇ ਇਕ ਦੀ ਕੋਈ ਗੱਲ ਨ ਸੁਣੀ। ਬਸ ਹੁਕਮ ਦਿਤਾ—'ਚੁੱਕ ਕੇ ਕੜਾਹੇ ਵਿਚ ਸੁਟੋ।' ਜੇਹੜਾ ਗੁਰੂ ਘਰ ਨਾਲ ਧੋਖਾ ਕਰੇ, ਉਸ ਨਾਲ ਐਸਾ ਹੀ ਸਲੂਕ ਹੋਣਾ ਠੀਕ ਹੈ। ਮਹਾਂਬਲੀ ਸਿੱਖ ਸਵਾ ਦੋ ਦੋ ਮਣ ਪੱਕੇ ਭਾਰ ਵਾਲੇ, ਹੰਕਾਰੀ ਤੇ ਗੋਗੜੀ ਮਸੰਦਾਂ ਨੂੰ ਚੁਕ-ਚੁਕ ਕੇ ਤੱਤੇ ਤੇਲ ਦੇ ਕੜਾਹੇ ਵਿਚ ਸੁੱਟਣ ਲਗੇ। ਬਹੁਤਾ ਅੰਨ ਖਾ ਕੇ ਸੂਰ ਤੇ ਦੁੰਬੇ ਵਾਂਗੂ ਫਿਟੇ ਹੋਏ ਅਕ੍ਰਿਤਘਣ ਮਸੰਦ ਸੜਨ ਲਗੇ ਉਨ੍ਹਾਂ ਦੀ ਚਰਬੀ ਤੇਲ ਬਨਣ ਲਗੀ। ਉਹ ਤੜਪ-ਤੜਪ ਕੇ ਜਾਨਾਂ ਦਿੰਦੇ ਹੋਏ ਆਪਣੇ ਕੁਕਰਮਾਂ ਨੂੰ ਚੇਤੇ ਕਰਦੇ ਰਹੇ। 'ਪਾਪੀ ਦੇ ਮਾਰਨੇ ਕੋ ਪਾਪ ਮਹਾਂਬਲੀ ਹੈ' ਦੇ ਕਥਨ ਅਨੁਸਾਰ ਉਹਨਾਂ ਦੇ ਪਾਪਾਂ ਨੇ ਉਹਨਾਂ ਨੂੰ ਸਾੜ ਸੁਆਹ ਕੀਤਾ। ਮਸੰਦਾਂ ਦੀ ਇਹ ਹਾਲਤ ਦੇਖ ਕੇ ਸਤਿਗੁਰੂ ਜੀ ਦੇ ਮਸੰਦ ਭੈ-ਭੀਤ ਹੋ ਗਏ। ਉਹਨਾਂ ਨੂੰ ਕੰਨ ਹੋ ਗਏ

ਕਿ ਐਸਾ ਕਰਮ ਨਹੀਂ ਕਰਨਾ ਚਾਹੀਦਾ ਜਿਸ ਕਾਰਨ ਐਸੀ ਸਜ਼ਾ ਮਿਲੇ ।

ਮਾੜੇ ਮਸੰਦਾਂ ਨੂੰ ਸਜ਼ਾ ਦੇ ਕੇ ਅਤੇ ਚੰਗਿਆਂ ਨੂੰ ਇਨਾਮ ਦੇ ਕੇ ਗੁਰੂ ਜੀ ਨੇ ਰਾਮਰਾਇ ਜੀ ਦੇ ਡੇਰੇ ਦੀ ਹਾਲਤ ਸਾਰੀ ਠੀਕ ਕਰ ਦਿਤੀ । ਸਦੀਵ ਕਾਲ ਵਾਸਤੇ ਅਮਨ ਕਾਇਮ ਕਰ ਦਿਤਾ । ਜਿਹੜੇ ਮਸੰਦਾਂ ਦੇ ਹਵਾਲੇ ਡੇਰਾ ਕੀਤਾ ਉਹਨਾਂ ਨੂੰ ਸੰਬੋਧਨ ਕਰਕੇ ਗੁਰੂ ਜੀ ਨੇ ਫੁਰਮਾਇਆ—'ਦੇਖੋ ! ਈਮਾਨਦਾਰੀ ਨਾਲ ਡੇਰੇ ਦੀ ਸੇਵਾ ਕਰਨੀ । ਜੋ ਵਸਤੂ ਜਾਂ ਮਾਯਾ ਡੇਰੇ ਵਾਸਤੇ ਲਿਆਉਣੀ ਉਹ ਡੇਰੇ ਦੇ ਭੰਡਾਰੇ ਵਿਚ ਜਮ੍ਹਾਂ ਕਰਾਉਣੀ ਪੰਜਾਬ ਕੌਰ ਦਾ ਸਤਿਕਾਰ ਕਰਨਾ । ਆਏ ਗਏ ਸਿੱਖ ਨੂੰ ਪ੍ਰਸ਼ਾਦਿ ਛਕਾਉਣਾ ਤੇ ਹਰ ਇੱਕ ਸਿੱਖ ਜਾਂ ਯਾਤਰੂ ਦੀ ਮਾਂ ਭੈਣ ਤੇ ਬਹੂ ਦਾ ਸਤਿਕਾਰ ਕਰਨਾ । ਡੇਰੇ ਵਿਚ ਰਹਿੰਦਿਆਂ ਹੋਇਆਂ ਤੇ ਡੇਰੇ ਦੇ ਭੰਡਾਰੇ ਵਿਚੋਂ ਪ੍ਰਸ਼ਾਦਿ ਛਕਦਿਆਂ ਹੋਇਆਂ ਵਾਹਿਗੁਰੂ ਦਾ ਸਿਮਰਨ ਜ਼ਰੂਰ ਕਰਨਾ । ਜਿਹੜਾ ਸਿਮਰਨ ਨਹੀਂ ਕਰਦਾ ਉਹ ਦੁਖ ਉਠਾਉਂਦਾ ਹੈ ।'

ਇਸ ਦੇ ਪਿਛੋਂ ਪੰਜਾਬ ਕੌਰ ਨੂੰ ਤੱਸਲੀ ਦੇ ਕੇ ਗੁਰੂ ਜੀ ਵਾਪਸ ਪਾਉਂਟੇ ਸਾਹਿਬ ਆ ਗਏ । ਡੇਹਰਾਦੂਨ ਜਾਂਦਿਆਂ ਉਥੋਂ ਵਾਪਸ ਮੁੜਦਿਆਂ ਹੋਇਆਂ ਸਾਹਿਬਾਂ ਨੇ ਕਈਆਂ ਪ੍ਰਾਣੀਆਂ ਦੀ ਕਲਿਆਣ ਕੀਤੀ । ਸਭ ਗੁਰੂ ਜੀ ਦਾ ਜੱਸ ਗਾਉਂਦੇ ਰਹੇ । ਪਰਬਤਾਂ ਦੀਆਂ ਘਾਟੀਆਂ ਵਿਚੋਂ ਮਧੁਰ ਧੁਨ ਸੁਣਾਈ ਦੇਂਦੀ ਸੀ—'ਧੰਨ ਸਤਿਗੁਰੂ ਜੀ ! ਧਰਮ ਦੇ ਰਾਖੇ ਕਲਗੀਧਰ ਪਿਤਾ ਜੀ ਧੰਨ ਹਨ !'

## ੭. ਵੈਰੀ ਮਿੱਤਰ ਬਣ ਗਏ

*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥੨॥*

*(ਬਚਿਤ੍ਰ ਨਾਟਕ)*

ਸੰਸਾਰ ਦੇ ਵਿਚ ਦੇਖਿਆ ਗਿਆ ਹੈ ਕਿ ਤੇਗ ਸ਼ਕਤੀ ਹੀ ਸ਼ੈਤਾਨ ਨੂੰ ਕਾਬੂ ਰੱਖਦੀ ਹੈ । ਜਿੰਨਾ ਚਿਰ ਤੇਗ ਸ਼ਕਤੀ ਦਾ ਦਿਖਾਵਾ ਨਾ ਕੀਤਾ ਜਾਵੇ ਕੋਈ ਡਰਦਾ ਨਹੀਂ । ਪਹਾੜੀ ਰਾਜਿਆਂ ਨੂੰ ਹੰਕਾਰ ਸੀ ਕਿ ਉਹ ਤੇਗ ਦੇ ਧਨੀ ਹਨ । ਉਹਨਾਂ

ਸਾਹਮਣੇ ਕੋਈ ਨਹੀਂ ਅੜ ਸਕਦਾ ਪਰ ਉਹਨਾਂ ਦੇ ਹੰਕਾਰ ਦਾ ਲੱਕ ਟੁੱਟ ਗਿਆ। ਸਤਿਗੁਰੂ ਜੀ ਦੀ ਆਤਮਕ ਸ਼ਕਤੀ ਨੂੰ ਨਹੀਂ ਸੀ ਦੇਖਿਆ ਦੂਸਰਾ ਭੀਮ ਚੰਦ ਦੀ ਤੇਗ ਸ਼ਕਤੀ ਨੇ ਕਈਆਂ ਰਾਜਿਆਂ ਨੂੰ ਡਰਾ ਕੇ ਸਤਿਗੁਰੂ ਜੀ ਦੇ ਵਿਰੁੱਧ ਕਰ ਦਿੱਤਾ ਸੀ। ਉਹ ਸਾਰੇ ਪਿਛੋਂ ਪਛਤਾਉਣ ਲਗੇ। ਰਾਜੇ ਹਰੀ ਚੰਦ ਨੇ ਖਾਹਮਖਾਹ ਜਾਨ ਗਵਾ ਲਈ। ਉਹਦੇ ਘਰ ਦੇ ਪਛਤਾਉਣ ਤੇ ਕੁਰਲਾਉਣ ਲਗੇ।

ਰਾਜਾ ਫਤਹ ਸ਼ਾਹ ਸਿਰਫ ਧੀ ਦੀ ਸ਼ਾਦੀ ਬਦਲੇ ਸਤਿਗੁਰੂ ਜੀ ਦਾ ਦੁਸ਼ਮਣ ਬਣ ਗਿਆ। 'ਧੀ ਕੰਵਾਰੀ ਨਾ ਬੈਠੀ ਰਹੇ' ਦੇ ਡਰ ਨੇ ਉਸ ਨੂੰ ਭੈ-ਭੀਤ ਕੀਤਾ ਸੀ। ਉਸ ਨੂੰ ਦੁਸ਼ਮਣ ਬਣਾਇਆ ਗਿਆ, ਉਸ ਨੂੰ ਸਤਿਸੰਗ ਤੋਂ ਮਨਮੁਖ ਕੀਤਾ ਗਿਆ। ਪਰ ਜਦੋਂ ਉਸ ਨੂੰ ਤੇ ਪਹਾੜੀ ਰਾਜਿਆਂ ਨੂੰ ਹਾਰ ਹੋਈ ਤਾਂ ਉਹ ਬਹੁਤ ਪਛਤਾਇਆ। ਆਖਦੇ ਨੇ ਕਈ ਦਿਨ ਇਸ ਤਰ੍ਹਾਂ ਤੜਪਦਾ ਰਿਹਾ ਜਿਵੇਂ ਢਿੱਡ ਪੀੜ ਦਾ ਬੀਮਾਰ ਤੜਫਦਾ ਹੈ। ਉਸਨੂੰ ਨਾ ਰਾਤ ਨੂੰ ਚੈਨ ਸੀ ਤੇ ਨਾ ਦਿਨੇ ਉਹਦੀ ਅੱਖ ਲਗਦੀ ਸੀ ਤਾਂ ਉਸਨੂੰ ਭਿਆਨਕ ਸੁਪਨੇ ਆਉਂਦੇ ਸਨ। ਉਹ ਸੁਪਨੇ ਵਿਚ ਕਦੀ ਡੁੱਬਦਾ ਤੇ ਕਦੀ ਤਰਦਾ। ਉਸ ਨੇ ਫੈਸਲਾ ਕੀਤਾ ਕਿ ਉਹ ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਜ਼ਰੂਰ ਪ੍ਰਾਪਤ ਕਰੇਗਾ। ਪਰ ਵਿਚੋਲਾ ਕੌਣ ਬਣੇ ? ਕਿਸੇ ਨੂੰ ਮਲਾਹ ਬਣਾਵੇ ਜੋ ਵੈਰ ਨਦੀ ਨੂੰ ਪਾਰ ਕਰਕੇ ਸਤਿਗੁਰੂ ਜੀ ਦੀ ਸਵਰਗ ਰੂਪੀ ਸਤਿਸੰਗ ਵਿਚ ਪਹੁੰਚਾਵੇ ? ਸੋਚਾਂ ਸੋਚਦਿਆਂ ਹੋਇਆਂ ਉਸ ਨੂੰ ਇਕ ਗੱਲ ਸੁਝੀ, ਇਕ ਆਸਰਾ ਦਿਸਿਆ। ਉਹੋ ਆਸਰਾ ਜਿਸ ਦੇ ਕਾਰਨ ਉਹ ਅਗੇ ਸਤਿਗੁਰੂ ਜੀ ਦੇ ਨੇੜੇ ਗਿਆ ਸੀ। ਉਹ ਆਸਰਾ ਦਿਸਿਆ ਰਾਜਾ ਮੇਦਨੀ ਪ੍ਰਕਾਸ਼। ਭੰਗਾਣੀ ਦੀ ਲੜਾਈ ਵਿਚ ਮੇਦਨੀ ਪ੍ਰਕਾਸ਼ ਨਿਰਪੱਖ ਰਿਹਾ ਸੀ। ਉਸ ਨੇ ਕਿਸੇ ਪਾਸੇ ਹਿੱਸਾ ਨਹੀਂ ਸੀ ਲਿਆ। ਰਾਜਿਆਂ ਕੋਲੋਂ ਉਸ ਨੂੰ ਭੈ ਆਇਆ ਸੀ ਤੇ ਸਤਿਗੁਰੂ ਜੀ ਉਤੇ ਸ਼ਰਧਾ ਸੀ। ਰਾਜੇ ਫਤਹ ਸ਼ਾਹ ਨੇ ਸੋਚਿਆ ਕਿ ਮੇਦਨੀ ਪ੍ਰਕਾਸ਼ ਹੀ ਉਸ ਦਾ ਵਿਚੋਲਾ ਬਣ ਸਕਦਾ ਹੈ।

ਫਤਹ ਸ਼ਾਹ ਨੇ ਆਪਣੇ ਵਜ਼ੀਰ ਨੂੰ ਰਾਜਾ ਮੇਦਨੀ ਪ੍ਰਕਾਸ਼ ਵਲ ਤੋਰਿਆ ਮਨ ਦੀ ਦਸ਼ਾ ਇਕ ਪੱਤ੍ਰਕਾ ਵਿਚ ਲਿਖੀ ਵਜ਼ੀਰ ਨੇ ਉਹ ਬਿਨੈ ਪੱਤ੍ਰ ਰਾਜਾ ਮੇਦਨੀ ਪ੍ਰਕਾਸ਼ ਅਗੇ ਜਾ ਰਖਿਆ। ਪੱਤ੍ਰਕਾ ਨੂੰ ਪੜ੍ਹਕੇ ਤੇ ਵਜ਼ੀਰ ਦੀ ਜ਼ਬਾਨੀ ਰਾਜੇ ਦੀ ਹਾਲਤ ਸੁਣ ਕੇ ਰਾਜਾ ਮੇਦਨੀ ਪ੍ਰਕਾਸ਼ ਨੂੰ ਤਰਸ ਆ ਗਿਆ, ਉਸ ਦਾ ਮਨ ਭਰ ਆਇਆ। ਕੁਝ ਵਾਹਿਗੁਰੂ ਜੀ ਦੀ ਉਸਤਤਿ ਕਰਨ ਲੱਗਾ ਕਿ ਵਾਹਿਗੁਰੂ

ਕਿੰਨਾਂ ਵੱਡਾ ਹੈ ਜੋ ਧਰਮ ਦੇ ਵਿਰੋਧੀਆਂ ਨੂੰ ਧਰਮੀ ਬਣਾਉਂਦਾ ਹੈ। ਰਾਜਾ ਉਸੇ ਵੇਲੇ ਉਠਿਆ ਤੇ ਸਤਿਗੁਰੂ ਜੀ ਵੱਲ ਗਿਆ, ਨਾਲ ਹੀ ਵਜ਼ੀਰ ਨੂੰ ਲੈ ਗਿਆ। ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਰਾਜਾ ਮੇਦਨੀ ਪ੍ਰਕਾਸ਼ ਨੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ! ਦੋਵੇਂ ਹੱਥ ਜੋੜ ਕੇ ਬੇਨਤੀ ਕਰਦੇ ਹਾਂ, ਭੁਲਿਆਂ ਨੂੰ ਬਖਸ਼ੋ! ਅਗਿਆਨੀ ਪੁਰਸ਼ ਕਈ ਵਾਰ ਕਿਸੇ ਨਾ ਕਿਸੇ ਕਾਰਨ ਭੁਲੇਖੇ ਤੇ ਬੁਰਿਆਈ ਦਾ ਸ਼ਿਕਾਰ ਹੋ ਜਾਂਦਾ ਹੈ। ਆਪ ਦਿਆਲੂ, ਕ੍ਰਿਪਾਲੂ, ਮੇਹਰਾਂ ਦੇ ਦਾਤੇ, ਪ੍ਰਤੱਖ ਪ੍ਰਮੇਸ਼ਰ ਦਾ ਰੂਪ ਹੋ ਬਖਸ਼ੋ! ਬਖਸ਼ੋ!'

'ਕਿਸ ਗੱਲ ਦੀ ਖਿਮਾਂ ? ਕਿਸ ਨੂੰ ਅਸੀਂ ਖਿਮਾ ਕਰੀਏ ?' ਅੰਤਰਜਾਮੀ ਸਤਿਗੁਰੂ ਜੀ ਸਭ ਕੁਝ ਜਾਣਦੇ ਸਨ, ਫਿਰ ਵੀ ਪ੍ਰਗਟ ਤੌਰ ਤੇ ਉਹਨਾਂ ਨੇ ਰਾਜਾ ਮੇਦਨੀ ਪ੍ਰਕਾਸ਼ ਨੂੰ ਪੁਛਿਆ।

'ਰਾਜਾ ਫਤਹ ਸ਼ਾਹ! ਆਪ ਦਾ ਚਰਨ ਸੇਵਕ ਸੀ, ਮਾੜੇ ਬੰਦਿਆਂ ਨੇ ਉਸ ਨੂੰ ਘੇਰ ਕੇ ਮਾਇਆ ਜਾਲ ਵਿਚ ਫਸਾ ਕੇ ਤੁਸਾਂ ਦੇ ਵਿਰੁੱਧ ਕਰ ਦਿੱਤਾ ਸੀ। ਝੂਠੀ ਦੁਨੀਆਂ ਦਾਰੀ, ਝੂਠੀ ਇੱਜ਼ਤ, ਝੂਠੇ ਸਮਾਜ ਦੇ ਸਤਿਕਾਰ ਆਦਿਕ ਦੇ ਪਿਛੇ ਲੱਗ ਕੇ ਧਰਮ ਦਾ ਤਿਆਗ ਕਰ ਦਿਤਾ। ਭੀਮ ਚੰਦ ਨੇ ਕੁਵੇਲੇ ਧੋਖਾ ਦਿਤਾ। ਧੀ ਦਾ ਮਾਮਲਾ ਸੀ, ਰਾਜਾ ਡਰ ਗਿਆ, ਭੁੱਲ ਗਿਆ, ਮੂਰਖ ਬਣ ਗਿਆ। ਬਖਸ਼ੋ! ਤੁਸਾਂ ਦੇ ਵਿਰੁਧ ਚੜ੍ਹਾਈ ਕਰ ਕੇ ਆਇਆ, ਅਕਾਲ ਪੁਰਖ ਨੇ ਆਪ ਦੀ ਸਹਾਇਤਾ ਕੀਤੀ, ਕਿਉਂਕਿ ਆਪ ਸੱਚੇ ਸੀ, ਝੂਠੇ ਤੇ ਲਾਲਚੀ ਰਾਜੇ ਹਾਰ ਗਏ। ਸਾਰੇ ਮਾਰ ਖਾ ਕੇ ਆਪੋ ਆਪਣੇ ਘਰੀਂ ਚਲੇ ਗਏ ਪਰ ਰਾਜਾ ਫਤਹ ਸ਼ਾਹ ਅੱਜ ਪਛਤਾ ਰਿਹਾ ਹੈ। ਉਹ ਆਪ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਡੰਡਵਤ ਨਮਸਕਾਰ ਕਰ ਕੇ ਭੁੱਲ ਬਖਸ਼ਾਉਣਾ ਚਾਹੁੰਦਾ ਹੈ, ਉਸ ਨੂੰ ਬਖਸ਼ੋ! ਆਗਿਆ ਬਖਸ਼ੋ! ਉਹ ਦਰਸ਼ਨ ਕਰਨ ਆਵੇ।'

'ਹੇ ਰਾਜਨ!' ਸਤਿਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ—'ਸਤਿਗੁਰੂ ਨਾਨਕ ਦੇਵ ਜੀ ਦਾ ਘਰ ਨਿਰਵੈਰਾਂ ਦਾ ਘਰ ਹੈ। ਇਸ ਘਰ ਵਿਚ ਤਾਂ ਵੈਰੀ ਤੇ ਨਿੰਦਕ ਤੇ ਭਲੇ ਵਾਸਤੇ ਅਰਦਾਸ ਹੁੰਦੀ ਹੈ। 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' ਰਾਜਾ ਆਵੇ! ਸਤਿਗੁਰੂ ਨਾਨਕ ਦੇਵ ਜੀ ਉਹਦੀਆਂ ਭੁੱਲਾਂ ਬਖਸ਼ਣਗੇ।'

ਸਤਿਗੁਰਾਂ ਦੇ ਇਹ ਬਚਨ ਸੁਣ ਕੇ ਵਜ਼ੀਰ ਤੇ ਰਾਜਾ ਮੇਦਨੀ ਪ੍ਰਕਾਸ਼ ਪ੍ਰਸੰਨ

ਹੋ ਗਏ। ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਵਜ਼ੀਰ ਨੂੰ ਸ੍ਰੀ ਨਗਰ ਵਲ ਤੋਰਿਆ ਤਾਂ ਕਿ ਉਹ ਜਾ ਕੇ ਫਤਹ ਸ਼ਾਹ ਨੂੰ ਨਾਲ ਲੈ ਆਵੇ।

ਉਸੇ ਦਿਨ ਵਜ਼ੀਰ ਸ੍ਰੀ ਨਗਰ ਪੁਜ ਗਿਆ। ਰਾਜੇ ਨੂੰ ਖੁਸ਼ਖਬਰੀ ਦੱਸੀ ਕਿ ਰਾਜਾ ਤੇਰੇ ਭਾਗ ਜਾਗ ਪਏ ਹਨ। ਸਤਿਗੁਰੂ ਜੀ ਨੇ ਮਿਲਣ ਦੀ ਆਗਿਆ ਬਖਸ਼ ਦਿਤੀ ਹੈ। ਉਸੇ ਵੇਲੇ ਰਾਜੇ ਦਾ ਕੁਝ ਦਿਲ ਖਲੋਤਾ। ਉਸ ਨੇ ਉਸੇ ਵੇਲੇ ਤਿਆਰੀ ਦਾ ਹੁਕਮ ਦਿਤਾ। ਸਤਿਗੁਰੂ ਜੀ ਦੀ ਭੇਟਾ ਕਰਨ ਵਾਸਤੇ ਬਹੁ-ਮੁੱਲੀਆਂ ਵਸਤੂਆਂ ਲਈਆਂ ਤੇ ਗੁਰੂ ਕੇ ਲੰਗਰ ਵਾਸਤੇ ਪਦਾਰਥ ਲਿਆ। ਅਗਲੇ ਸਵੇਰ ਤੁਰਿਆ ਤੇ ਸ਼ਾਮ ਨੂੰ ਆ ਪੁੱਜਾ।

ਜਮਨਾ ਕਿਨਾਰੇ ਹਟਵੇਂ ਤੰਬੂ ਲਾ ਕੇ ਡੇਰਾ ਕਰ ਲਿਆ। ਉਸ ਡੇਰੇ ਤੋਂ ਪੈਦਲ ਤੁਰਿਆ। ਬੜੀ ਨਿੰਮਰਤਾ ਨਾਲ ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ, ਪ੍ਰਸ਼ਾਦਿ ਲੈ ਕੇ ਮੂੰਹ ਪਾਇਆ। ਉਸ ਸੀਤ ਪ੍ਰਸ਼ਾਦਿ ਨੇ ਰਾਜੇ ਦੇ ਦਿਲ ਨੂੰ ਸ਼ਾਂਤੀ ਦਿੱਤੀ ਤੇ ਉਸ ਦੇ ਚਿੱਤ ਦੇ ਸਾਰੇ ਭਰਮ ਦੂਰ ਕੀਤੇ।

ਸਤਿਗੁਰੂ ਜੀ ਨੇ ਸੁਖ ਸਾਂਦ ਪੁਛੀ, ਸਾਹਿਬ ਰਾਜੇ ਨੂੰ ਉਸੇ ਤਰ੍ਹਾਂ ਪ੍ਰਸੰਨਤਾ ਨਾਲ ਮਿਲੇ ਜਿਵੇਂ ਕਦੀ ਮਿਲਿਆ ਕਰਦੇ ਸਨ। ਉਹਨਾਂ ਨੇ ਕੋਈ ਨਰਾਜ਼ਗੀ ਦੇ ਨਿਸ਼ਾਨ ਪ੍ਰਗਟ ਨਾ ਕੀਤੇ। ਬਚਨ ਬਿਲਾਸ ਕਰਨ ਤੇ ਰਾਜੇ ਫਤਹ ਸ਼ਾਹ ਦੇ ਸਾਰੇ ਡਰ ਦੂਰ ਹੋ ਗਏ। ਫਿਰ ਵੀ ਉਹਨੇ ਨਿੰਮਰਤਾ ਨਾਲ ਖਿਮਾਂ ਮੰਗੀ। ਸਤਿਗੁਰੂ ਜੀ ਨੇ ਉਸ ਨੂੰ ਨਾਮ ਦਾਨ ਸਿਖੀ ਬਖਸ਼ ਕੇ ਨਿਹਾਲ ਕੀਤਾ। ਰਾਜਾ ਵੈਰੀ ਤੋਂ ਮੁੜ ਚਰਨ ਸੇਵਕ ਬਣਿਆ।

## ੮. ਪਾਉਂਟੇ ਸਾਹਿਬ ਤੋਂ ਤੁਰਨ ਦੀ ਤਿਆਰੀ

ਭੰਗਾਣੀ ਦੇ ਜੁਧ ਪਿਛੋਂ ਸਤਿਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੇ ਪਾਉਂਟੇ ਵਿਚ ਜਨਮ ਲਿਆ। ਉਹਨਾਂ ਦੇ ਪ੍ਰਗਟ ਹੋਣ ਤੇ ਗੁਰੂ ਘਰ ਤੇ ਸਿਖ ਸੰਗਤ ਵਿੱਚ ਬਹੁਤ ਖੁਸ਼ੀ ਹੋਈ। ਜੁੱਧ ਜਿੱਤਣ ਦੇ ਕਾਰਣ ਸਾਹਿਬਜ਼ਾਦੇ ਦਾ ਨਾਮ ਵੀ 'ਅਜੀਤ' ਰੱਖਿਆ।

ਸ੍ਰੀ ਅਨੰਦਪੁਰ ਸਾਹਿਬ ਤੋਂ ਆਇਆਂ ਤਿੰਨ ਸਾਲ ਹੋ ਚੁਕੇ ਸਨ। ਸ੍ਰੀ ਅਨੰਦਪੁਰ

ਸਾਹਿਬ ਦੀਆਂ ਸੰਗਤਾਂ ਵਲੋਂ ਬਿਨੈ ਪੱਤ੍ਰ ਆਉਂਦੇ ਸਨ ਕਿ ਸਤਿਗੁਰੂ ਜੀ ਦਰਸ਼ਨ ਦੇਣ ਦੂਸਰਾ ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਨੂੰ ਵੀ ਭਰੋਸਾ ਹੋ ਗਿਆ ਕਿ ਹੁਣ ਜੁੱਧ ਨਹੀਂ ਹੋਵੇਗਾ। ਜੇ ਹੋਵੇਗਾ ਤਾਂ ਕੋਈ ਡਰ ਵਾਲੀ ਗੱਲ ਨਹੀਂ। ਭੀਮ ਚੰਦ ਦੀ ਲੜਾਈ ਤੋਂ ਬਚਣ ਵਾਸਤੇ ਏਥੇ ਆਏ ਪਰ ਭਾਣਾ ਅਕਾਲ ਪੁਰਖ ਦਾ ਅਮਿੱਟ ਹੈ, ਲੜਾਈ ਫੇਰ ਵੀ ਹੋ ਗਈ। ਇਹ ਸਾਰਿਆਂ ਦਾ ਮਨ ਬਣ ਗਿਆ ਕਿ ਅਨੰਦਪੁਰ ਚਲੇ ਚੱਲੀਏ।

ਜੰਗਲ ਦੀ ਅੱਗ ਵਾਂਗ ਸਾਰੇ ਨਾਹਣ ਪਹਾੜ ਵਿਚ ਇਹ ਖਬਰ ਖਿੱਲਰ ਗਈ ਕਿ ਸਤਿਗੁਰੂ ਜੀ ਪਾਉਂਟੇ ਨੂੰ ਤਿਆਗ ਕੇ ਅਨੰਦਪੁਰ ਜਾ ਰਹੇ ਹਨ। ਇਕ ਨੇ ਦੂਸਰੇ ਨੂੰ ਤੇ ਦੂਸਰੇ ਨੇ ਤੀਸਰੇ ਨੂੰ ਦੱਸ ਦਿਤਾ। ਜੇਹੜਾ ਵੀ ਸ਼ਰਧਾਲੂ ਸੁਣਦਾ ਉਹੋ ਹੀ ਪ੍ਵਾਰ ਸਮੇਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਪਾਉਂਟੇ ਨੂੰ ਨੱਸ ਉਠਦਾ। ਜਿੰਨੀ ਮਾਲੀ ਸਮਰਥਾ ਸੀ ਉਨਾ ਹੀ ਚੜ੍ਹਾਵਾ ਲੈ ਲਿਆ ਸੀ। ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈਆਂ ਸੰਗਤਾਂ ਦੀ ਭੀ ਭੀੜ ਵਧ ਗਈ। ਕਿਸੇ ਨੇ ਰੋਗ ਦੂਰ ਕਰਨ ਵਾਸਤੇ ਬੇਨਤੀ ਕੀਤੀ ਤੇ ਕਿਸੇ ਨੇ ਨਾਮ ਦਾਨ ਇਸ਼ਨਾਨ ਦੀ ਮੰਗ ਕੀਤੀ। ਕਿਸੇ ਨੇ ਜਨਮ ਮਰਨ ਦੇ ਬੰਧਨ ਕੱਟਣ ਵਾਸਤੇ ਅਰਜ਼ ਕੀਤੀ। ਸਤਿਗੁਰੂ ਜੀ ਨੇ ਸਾਰਿਆਂ ਦੀਆਂ ਸੁਣੀਆਂ ਤੇ ਸਾਰਿਆਂ ਨੂੰ ਨਿਹਾਲ ਕੀਤਾ। ਰਾਜਾ ਮੇਦਨੀ ਪ੍ਕਾਸ਼ ਆਇਆ। ਉਸ ਨੇ ਅਰਜ਼ ਕੀਤੀ ਕਿ ਡੇਰੇ ਪਾਉਂਟੇ ਰਖੇ ਜਾਣ, ਪਰ ਸਤਿਗੁਰੂ ਜੀ ਨੇ ਉਸ ਨੂੰ ਧੀਰਜ ਦਾ ਉਪਦੇਸ਼ ਦਿਤਾ। ਉਸ ਨੂੰ ਕਿਹਾ—'ਅਸੀਂ ਤੁਸਾਂ ਦੇ ਨੇੜੇ ਹੀ ਹਾਂ। ਸਿੱਖ ਸੰਗਤਾਂ ਦੀ ਮੰਗ ਹੈ, ਇਸ ਵਾਸਤੇ ਅਸਾਂ ਦਾ ਅਨੰਦਪੁਰ ਜਾਣਾ ਜ਼ਰੂਰੀ ਹੈ ਨਾਲੇ ਬਹੁਤ ਸਾਰੇ ਕਾਰਜ ਥੋੜ੍ਹੇ ਸਮੇਂ ਵਿਚ ਕਰਨੇ ਹਨ।'

ਸਤਿਗੁਰੂ ਜੀ ਦੇ ਹੁਕਮ ਅਗੇ ਰਾਜਿਆਂ, ਲੋਕਾਂ ਤੇ ਸ਼ਰਧਾਲੂਆਂ ਪ੍ਰੇਮੀ ਸਿੱਖਾਂ ਨੂੰ ਸਿਰ ਝੁਕਾਉਣਾ ਪਿਆ। ਸਾਹਿਬਾਂ ਨੇ ਤਿਆਰੀ ਕਰ ਦਿਤੀ, ਸਾਰਾ ਵਹੀਰ ਤੇ ਸੈਨਾ ਸਾਥ ਸੀ, ਸਾਹਿਬ ਹਾਥੀ ਉਤੇ ਸਵਾਰ ਹੋਏ। ਅਗੇ ਅਗੇ ਘੋੜ ਸਵਾਰ, ਵਿਚਾਲੇ ਰਥ, ਗੱਡੇ ਤੇ ਪਾਲਕੀਆਂ ਸਨ। ਤਕਰੀਬਨ ਇਕ ਮੀਲ ਲੰਮਾ ਜਲੂਸ ਸੀ। ਰਾਹ ਵਿਚ ਜਿਥੇ ਵੀ ਨਗਰ ਆਉਂਦਾ ਉਥੋਂ ਦੇ ਲੋਕ ਦਰਸ਼ਨ ਕਰਕੇ ਨਿਹਾਲ ਹੁੰਦੇ। ਰਣਜੀਤ ਨਗਾਰਾ ਵੱਜਦਾ ਜਾਂਦਾ ਸੀ ਇਕ ਨਿਰਾਲਾ ਹੀ ਪਾਤਸ਼ਾਹੀ ਜਲੂਸ ਸੀ, ਜਿਸ ਦੀ ਮਹਿਮਾ ਵਰਨਣ ਨਹੀਂ ਕੀਤੀ ਜਾ ਸਕਦੀ। ਅਰਸ਼ਾਂ ਵਿਚੋਂ ਦੇਵਤੇ

ਉਤਰ ਕੇ ਵੀ ਦਰਸ਼ਨ ਕਰਨ ਆਏ ਸਨ । ਸਾਰਿਆਂ ਨੇ ਸਤਿਗੁਰੂ ਜੀ ਨੂੰ ਨਮਸ਼ਕਾਰ ਕੀਤੀ ਤੇ ਫੁਲਾਂ ਦੀ ਵਰਖਾ ਕੀਤੀ ਸੀ ।

## ੯. ਰਾਇਪੁਰ ਦੀ ਰਾਣੀ ਦਾ ਪ੍ਰਸੰਗ

ਨਾਹਣ ਦੇ ਦੱਖਣ ਪੱਛਮ ਵੱਲ ਇਕ ਛੋਟੀ ਜਹੀ ਸੁਤੰਤ੍ਰ ਰਿਆਸਤ ਰਾਇਪੁਰ ਸੀ । ਰਿਆਸਤ ਦਾ ਰਾਜਾ ਮਰ ਚੁੱਕਾ ਸੀ ਤੇ ਵਿਧਵਾ ਰਾਣੀ ਸੀ । ਉਹ ਦਲੇਰ ਤੇ ਬਹਾਦਰ ਸਿਆਣੀ ਰਾਣੀ ਸੀ । ਆਪ ਮਰਦਾਂ ਵਾਂਗ ਸੁਤੰਤ੍ਰ ਰਾਜ ਕਰਦੀ ਸੀ। ਉਸ ਦੇ ਸਲਾਹਕਾਰ ਵਜ਼ੀਰ ਸਨ । ਉਹ ਵਜ਼ੀਰ ਹਿੰਦੂ ਧਰਮੀ ਤੇ ਬੁਤ ਪੂਜਾ ਕਰਨ ਵਾਲੇ ਸਨ ।

ਰਾਣੀ ਦੇ ਰਾਜ ਵਿਚ ਇਕ ਉਹਦੀ ਦਾਸੀ ਸੀ ਉਹ ਗੁਰੂ ਘਰ ਦੀ ਪ੍ਰੇਮਣ ਸੀ। ਉਸ ਨੇ ਰਾਣੀ ਜੀ ਪਾਸ ਗੁਰੂ ਜੀ ਦੀ ਬਹੁਤ ਉਪਮਾ ਕੀਤੀ, ਨਾਲ ਹੀ ਗੁਰਬਾਣੀ ਦੇ ਕਈ ਸ਼ਬਦ ਸੁਣਾਏ । ਬਾਣੀ ਨੂੰ ਸਰਵਣ ਕਰਕੇ ਅਤੇ ਸਤਿਗੁਰੂ ਜੀ ਦਾ ਜੱਸ ਸੁਣ ਕੇ ਰਾਣੀ ਦੇ ਮਨ ਵਿਚ ਗੁਰੂ ਘਰ ਵਾਸਤੇ ਸ਼ਰਧਾ ਤੇ ਪ੍ਰੀਤ ਉਤਪਤ ਹੋ ਗਈ । ਉਸ ਦੀ ਇੱਛਾ ਹੋਈ ਕਿ ਸਤਿਗੁਰੂ ਜੀ ਦੇ ਦਰਸ਼ਨ ਕਰੇ । ਮਾਈ ਨੇ ਰਾਣੀ ਨੂੰ ਇਹ ਵੀ ਜਾਚ ਦੱਸੀ ਕਿ ਜੇਕਰ ਇਕ ਚਿੱਤ ਹੋ ਕੇ ਅਰਦਾਸ ਬੇਨਤੀ ਕੀਤੀ ਜਾਵੇ ਤਾਂ ਸਤਿਗੁਰੂ ਜੀ ਜ਼ਰੂਰ ਦਰਸ਼ਨ ਦੇਂਦੇ ਹਨ । ਰਾਣੀ ਸਵੇਰੇ ਤੇ ਸ਼ਾਮ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਵ ਜੋੜ ਕੇ ਸਾਹਿਬਾਂ ਨੂੰ ਯਾਦ ਕਰਨ ਲੱਗੀ ।

ਭੰਗਾਣੀ ਦੇ ਯੁਧ ਵੇਲੇ ਰਾਜਿਆਂ ਦੇ ਕਹਿਣ ਤੇ ਵੀ ਰਾਣੀ ਨੇ ਆਪਣੀ ਫ਼ੌਜ ਸਤਿਗੁਰੂ ਜੀ ਦੇ ਵਿਰੁੱਧ ਲੜਨ ਵਾਸਤੇ ਨਹੀਂ ਸੀ ਭੇਜੀ । ਰਾਜੇ ਗੁੱਸੇ ਹੋ ਗਏ ਸਨ ਇਸ ਨੇ ਰਾਜਿਆਂ ਦੇ ਗੁੱਸੇ ਦੀ ਕੋਈ ਪ੍ਰਵਾਹ ਨਹੀਂ ਸੀ ਕੀਤੀ । ਉਹ ਏਹੋ ਕਹਿੰਦੀ ਰਹੀ—'ਸਤਿਗੁਰੂ ਜੀ ਦੀ ਮੇਹਰ ਨਾਲ ਸਾਰੇ ਦੁਸ਼ਮਨ ਨਸ਼ਟ ਹੋ ਜਾਣਗੇ । ਮੇਰਾ ਰਾਖਾ ਅਕਾਲ ਪੁਰਖ ਹੈ । ਜੇ ਅਕਾਲ ਪੁਰਖ ਦੀ ਅੱਖ ਸੁਵੱਲੀ ਰਹੇ ਤਾਂ ਕੋਈ ਚਿੰਤਾ ਨਹੀਂ ।' ਭੰਗਾਣੀ ਦੇ ਯੁਧ ਪਿਛੋਂ ਉਸ ਨੂੰ ਖਬਰਾਂ ਆਈਆਂ ਕਿ ਉਹਦੇ ਰਾਜ ਵਿਚੋਂ ਦੀ ਲੰਘ ਕੇ ਸਤਿਗੁਰੂ ਜੀ ਅਨੰਦਪੁਰ ਨੂੰ ਜਾਣਗੇ । ਇਸ ਖਬਰ ਨੇ ਰਾਣੀ ਨੂੰ ਪ੍ਰਸੰਨ ਕਰ ਦਿੱਤਾ ਸੀ । ਉਸ ਨੂੰ ਚਾਅ ਚੜ੍ਹ ਗਿਆ ਸੀ । ਉਸ

ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ, ਜਿਨ੍ਹਾਂ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸਮਾਂ ਬਖਸ਼ਿਆ ਸੀ। ਉਸ ਨੇ ਸਤਿਗੁਰੂ ਜੀ ਦੇ ਦਰਸ਼ਨ ਤੇ ਸੇਵਾ ਕਰਨ ਦੀ ਤਿਆਰੀ ਕਰਨੀ ਸ਼ੁਰੂ ਕਰ ਦਿਤੀ। ਪ੍ਰਮਾਤਮਾ ਨੇ ਪ੍ਰਭੂ ਮਾਲਕ ਨੇ ਉਸਦੇ ਘਰ ਆਉਣਾ ਸੀ ਉਸ ਨੇ ਸਾਰੇ ਰਾਜ ਭਵਨ ਦੀ ਸਫਾਈ ਕਰਾ ਦਿੱਤੀ। ਅੰਨ, ਘਿਉ, ਮਿੱਠੇ ਤੇ ਹੋਰ ਸਮਗਰੀਆਂ ਨੂੰ ਇਕੱਠਿਆਂ ਕੀਤਾ ਗਿਆ। ਸਤਿਗੁਰੂ ਦੀਆਂ ਉਡੀਕਾਂ ਹੋਣ ਲੱਗੀਆਂ।

ਵਜ਼ੀਰਾਂ ਨੂੰ ਪਤਾ ਲੱਗਾ ਰਾਣੀ ਉਸ ਗੁਰੂ ਨੂੰ ਸੱਦ ਰਹੀ ਹੈ ਜਿਸ ਦੇ ਵਿਰੁਧ ਸਾਰੇ ਬਾਈ ਧਾਰ ਦੇ ਰਾਜੇ ਹਨ। ਉਹਨਾਂ ਨੇ ਸਮਝਿਆ ਕਿ ਰਾਣੀ ਭੁੱਲ ਕਰ ਰਹੀ ਹੈ। ਰਾਣੀ ਨੂੰ ਨਹੀਂ ਸੀ ਚਾਹੀਦਾ ਕਿ ਉਹ ਐਸੇ ਪੁਰਖ ਨੂੰ ਰਿਆਸਤ ਵਿਚ ਵੜਨ ਦੇਵੇ ਜੇ ਰਿਆਸਤ ਵਿਚ ਆ ਵੀ ਜਾਣ ਤਾਂ ਸਤਿਕਾਰ ਨਾ ਕਰੇ। ਨਹੀਂ ਤੇ ਰਾਜੇ ਸਾਰੇ ਵੈਰੀ ਬਣ ਜਾਣਗੇ। ਉਹ ਵੈਰੀ ਵੈਰ ਕਮਾਉਣਗੇ। ਛੋਟੀ ਰਿਆਸਤ ਹੈ, ਵੈਰੀ ਦਾ ਮੁਕਾਬਲਾ ਨਹੀਂ ਕਰ ਸਕੇਗੀ। ਰਿਆਸਤ ਦਾ ਅੰਤ ਹੋ ਜਾਵੇਗਾ। ਉਹਨਾਂ ਜਾ ਕੇ ਰਾਣੀ ਨੂੰ ਵੀ ਆਖ ਦਿਤਾ, ਪਰ ਰਾਣੀ ਕਿਥੋਂ ਮੰਨੇ ? ਉਹ ਸਤਿਗੁਰੂ ਜੀ ਦੇ ਚਰਨ ਪਰਸਨ ਨੂੰ ਤੜਪ ਰਹੀ ਸੀ। ਜਿਵੇਂ ਪਾਣੀ ਬਿਨਾਂ ਮੱਛੀ ਨਹੀਂ ਸੀ ਜੀਉਂਦੀ ਰਹਿ ਸਕਦੀ, ਤਿਵੇਂ ਰਾਣੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਬਿਨਾਂ ਨਹੀਂ ਸੀ ਜੀਉਂਦੀ ਰਹਿ ਸਕਦੀ।

'ਘਰ ਆਏ ਭਗਵਾਨ ਦੇ ਦਰਸ਼ਨ ਨਾ ਕੀਤੇ ਜਾਣ, ਉਹਨਾਂ ਦਾ ਸਵਾਗਤ ਨਾ ਕੀਤਾ ਜਾਵੇ ? ਐਸਾ ਹਨੇਰ ! ਮੈਥੋਂ ਇਹ ਪਾਪ ਨਹੀਂ ਹੋ ਸਕਦਾ ਮੈਂ ਤਾਂ ਸਤਿਗੁਰੂ ਜੀ ਨੂੰ ਜ਼ਰੂਰ ਘਰ ਸੱਦਾਂਗੀ।' ਰਾਣੀ ਦਾ ਵਜ਼ੀਰ ਨੂੰ ਉੱਤਰ ਸੀ।

'ਪਰ ਉਹਨਾਂ ਨਾਲ ਤਾਂ ਸੈਨਾ ਹੈ, ਹਜ਼ਾਰਾਂ ਸ਼ਰਧਾਲੂ ਹਨ, ਐਨਿਆਂ ਨੂੰ ਕਿਵੇਂ ਭੋਜਨ ਦਿਤਾ ਜਾਵੇਗਾ। ਰਿਆਸਤ ਦੇ ਭੰਡਾਰੇ ਦਾ ਵਿਚਾਰ ਕਰਨਾ ਚਾਹੀਏ ?' ਵਜ਼ੀਰਾਂ ਦਾ ਬਹਾਨਾ ਸੀ।

'ਪ੍ਰਭੂ ਦੀ ਦਇਆ ਹੋਣੀ ਚਾਹੀਦੀ ਹੈ। ਕਿਸੇ ਗੱਲ ਦਾ ਘਾਟਾ ਨਹੀਂ, ਭੰਡਾਰੇ ਭਰੇ ਰਹਿਣਗੇ। ਤੋਸ਼ੇਖਾਨੇ ਵਿਚ ਕਿਸੇ ਦੀ ਕੋਈ ਚੀਜ਼ ਨਹੀਂ ਘਟੇਗੀ, ਘਾਬਰੋ ਨਾ। ਸਤਿਗੁਰੂ ਜੀ ਵਿਸ਼ਨੂੰ ਰੂਪ ਹਨ। ਆਪ ਪਾਰਬ੍ਰਹਮ ਅਵਤਾਰ ਧਾਰ ਕੇ ਆਏ ਹਨ। ਜਾਓ ! ਸਾਰੇ ਪ੍ਰਬੰਧ ਕਰੋ, ਉਹ ਆਉਣਗੇ, ਜ਼ਰੂਰ ਆਉਣਗੇ।'

ਦੂਸਰੇ ਪਾਸੇ ਜਦੋਂ ਨਾਹਣ ਤੋਂ ਸਤਿਗੁਰੂ ਜੀ ਚਲੇ ਤਾਂ ਉਹਨਾਂ ਨੂੰ ਅਨੁਭਵ

ਹੋਇਆ ਕਿ ਕੋਈ ਆਤਮਾ ਉਨ੍ਹਾਂ ਨੂੰ ਯਾਦ ਕਰ ਰਹੀਂ ਹੈ। ਉਹਨਾਂ ਨੇ ਆਪ ਬਚਨ ਕਰ ਦਿਤਾ—'ਰਾਇਪੁਰ ਪੁਜਣਾ ਹੋਵੇਗਾ।' ਰਸਤੇ ਦਾ ਥੋੜ੍ਹਾ ਜੇਹਾ ਵਲਾ ਪਾ ਕੇ ਸਤਿਗੁਰੂ ਜੀ ਰਾਇਪੁਰ ਪੁਜੇ। ਸ਼ਹਿਰ ਦੇ ਬਾਹਰ ਡੇਰਾ ਕੀਤਾ ਗਿਆ, ਤੰਬੂ ਗੱਡੇ ਗਏ ਤੇ ਸਫਾਈਆਂ ਹੋ ਗਈਆਂ। ਰਾਇਪੁਰ ਦੇ ਲੋਕ ਦਰਸ਼ਨਾਂ ਨੂੰ ਧਾ ਕੇ ਪੈ ਗਏ। ਉਹਨਾਂ ਵਿਚੋਂ ਕਿਸੇ ਸਮਝਿਆ ਕੋਈ ਰਾਜਾ ਆਇਆ ਹੈ, ਕਿਸੇ ਸਮਝਿਆ ਕੋਈ ਨਵਾਬ ਆਇਆ ਹੈ, ਕਿਸੇ ਸਮਝਿਆ ਮਹਾਂ ਪੁਰਖ ਮਹਾਤਮਾ ਸੰਤ ਹਨ, ਜੇਹੜੇ ਜਾਣੂੰ ਸਨ ਉਹਨਾਂ ਨੇ ਕਿਹਾ—'ਅਨੰਦਪੁਰ ਵਾਲਾ ਗੁਰੂ ਹੈ। ਉਹ ਗੁਰੂ ਜੋ ਰਿਧੀਆਂ ਸਿਧੀਆਂ ਦਾ ਮਾਲਕ ਹੈ।'

ਦਾਸੀਆਂ ਨੇ ਜਾ ਰਾਣੀ ਦੇ ਕੰਨਾਂ ਵਿਚ ਆਖਿਆ—'ਉਹ ਆ ਗਏ ਜਿਨ੍ਹਾਂ ਦੀ ਤੂੰ ਉਡੀਕ ਕਰਦੀ ਸੀ। ਚਲ ਦਰਸ਼ਨ ਕਰ, ਉਹਨਾਂ ਨੂੰ ਅੰਨ, ਜਲ, ਘਿਉ, ਮਿੱਠਾ ਚਾਹੀਦਾ ਹੈ। ਤੇਰੇ ਰਾਜ ਵਿਚ ਆਏ ਹਨ ਤੂੰ ਰਾਣੀ ਹੈਂ, ਇਸ ਰਿਆਸਤ ਦੀ ਮਾਲਕ। ਆਪ ਭਗਵਾਨ ਤੇਰੇ ਘਰ ਪ੍ਰਾਹੁਣਾ ਬਣਕੇ ਆਇਆ ਹੈ। ਸੁਭਾਗੀਏ ਰਾਣੀਏ, ਉਠ ਦੇਰ ਨਾ ਕਰ। ਦਰਸ਼ਨ ਕਰ ਤੇ ਨਿਹਾਲ ਹੋ, ਇਹੋ ਵੇਲਾ ਹੈ ਜਨਮ ਮਰਨ ਦੇ ਬੰਧਨ ਕੱਟਣ ਦਾ।'

'ਮੈਂ ਵਾਰੀ! ਮੈਂ ਘੋਲੀ! ਪ੍ਰਭੂ ਆ ਪੁਜੇ! ਕੁਬਜਾਂ ਦੇ ਘਰ ਸ੍ਰੀ ਕ੍ਰਿਸ਼ਨ ਜੀ! ਭੀਲਣੀ ਦੀ ਕੁਟੀਆ ਵਿਚ ਸ੍ਰੀ ਰਾਮਚੰਦਰ ਜੀ ਆਪ ਭਗਵਾਨ ਆਏ! ਚਲੋ ਤਿਆਰੀ ਕਰੋ, ਕਿਸੇ ਗੱਲੋਂ ਗੁੱਸੇ ਨਾ ਹੋ ਜਾਣ। ਮੈਂ ਭਗਵਾਨ ਨੂੰ ਪ੍ਰਸੰਨ ਕਰਨਾ ਹੈ। ਵਿਸ਼ਨੂੰ ਰੂਪ ਵਿਚ ਦਰਸ਼ਨ ਕਰਨੇ ਹਨ। ਆਪ ਦੀਨ ਦੁਨੀ ਦੇ ਵਾਲੀ ਹਨ। ਮੈਂ ਵਾਰੀ ਉਨ੍ਹਾਂ ਰਾਹਾਂ ਤੋਂ ਜਿੰਨ੍ਹੀ ਰਾਹੀਂ ਆਏ ਹਨ।'

ਉਸੇ ਵੇਲੇ ਤਿਆਰੀ ਹੋਈ, ਚਾਂਦੀ ਦੇ ਥਾਲਾਂ ਵਿਚ ਉੱਤਮ ਉੱਤਮ ਵਸਤੂਆਂ ਰੱਖੀਆਂ। ਥਾਲ ਦਾਸੀਆਂ ਨੂੰ ਚੁਕਵਾਏ ਤੇ ਰਾਣੀ ਤੁਰੀ ਦਰਸ਼ਨ ਕਰਨ। ਪਾਲਕੀ ਵਿਚ ਨਹੀਂ ਬੈਠੀ, ਪੈਦਲ ਹੀ ਤੁਰ ਪਈ। ਪਰਜਾ ਨੇ ਦੇਖਿਆ ਉਨ੍ਹਾਂ ਦੀ ਪਿਆਰੀ ਧਰਮਣ ਰਾਣੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾ ਰਹੀ ਹੈ। ਸਾਰਿਆਂ ਨੇ ਸ਼ਰਧਾ ਨਾਲ ਸਿਰ ਝੁਕਾਏ। ਰਾਣੀ ਦੇ ਪਿੱਛੇ ਪਿੱਛੇ ਗੋਲੀਆਂ ਤੇ ਗੋਲੀਆਂ ਦੇ ਪਿਛੇ ਸ਼ਹਿਰ ਦੀਆਂ ਨਾਰੀਆਂ, ਨਾਲ ਬੱਚੇ ਸਭ ਆਏ।

ਰਾਣੀ ਦੇ ਨਿਰਮਲ ਹਿਰਦੇ ਵਿਚ ਫੁਰਨਾ ਫੁਰਿਆ—'ਮੈਂ ਸਤਿਗੁਰੂ ਜੀ ਦੇ ਦਰਸ਼ਨ 'ਵਿਸ਼ਨੂੰ' ਰੂਪ ਵਿਚ ਕਰਨਾ ਚਾਹੁੰਦੀ ਹਾਂ।'

ਸਤਿਗੁਰੂ ਜੀ ਦਰਬਾਰ ਲਾਈ ਬੈਠੇ ਸਨ। ਚਿੱਤ ਪਾਰਬ੍ਰਹਮ ਦੇ ਚਰਨਾਂ ਨਾਲ ਜੁੜਿਆ ਹੋਇਆ ਸੀ, ਨੈਣ ਮੁੰਦੇ ਹੋਏ ਸਨ। ਜੋਗੀ ਰੂਪ ਹੋ ਕੇ ਅੰਮ੍ਰਿਤ ਰਸ ਦਾ ਅਨੰਦ ਲੈ ਰਹੇ ਸਨ। ਰਾਣੀ ਪਹੁੰਚੀ, ਉਸਨੇ ਦੇਖਿਆ, ਉਸਦੇ ਨੈਣਾਂ ਨੂੰ ਝੌਲਾ ਪਿਆ—'ਸੱਚ ਮੁਚ ਆਸਣ ਉਤੇ ਵਿਸ਼ਨੂੰ ਜੀ ਬੈਠੇ ਹੋਏ ਹਨ।' ਮਨ ਦੀਆਂ ਮੁਰਾਦਾਂ ਪੂਰੀਆਂ ਹੋ ਗਈਆਂ। ਚਿੱਤ ਪ੍ਰਸੰਨ ਹੋ ਗਿਆ। ਪ੍ਰੇਮ ਤੇ ਸ਼ਰਧਾ ਦੇ ਨਾਲ ਸਿਰ ਝੁਕ ਗਿਆ। ਸਾਰੀਆਂ ਵਸਤੂਆਂ ਸਤਿਗੁਰੂ ਜੀ ਦੇ ਅਗੇ ਰੱਖ ਕੇ ਮੱਥਾ ਟੇਕਿਆ। ਜਿਉਂ ਹੀ ਰਾਣੀ ਨੇ ਮੱਥਾ ਟੇਕਿਆ ਤਿਉਂ ਹੀ ਸਤਿਗੁਰੂ ਜੀ ਦੇ ਨੈਣ ਖੁਲ੍ਹ ਗਏ। ਸਾਹਿਬਾਂ ਨੇ ਕਿਹਾ—'ਨਿਹਾਲ ਰਾਣੀ ਜੀ ਨਿਹਾਲ! ਰਾਣੀ ਜੀ ਨਿਹਾਲ! ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਿਆ ਕਰ!' ਇਹ ਬਚਨ ਦਰਗਾਹੋਂ ਆਇਆ ਸੀ। ਰਾਣੀ ਨਿਹਾਲ ਹੋ ਗਈ। ਉਹਦੇ ਹਿਰਦੇ ਵਿਚ ਸ਼ਾਂਤੀ ਆ ਗਈ ਤੇ ਸਾਰੇ ਜਨਮ ਮਰਨ ਦੇ ਬੰਧਨ ਕੱਟੇ ਗਏ। ਉਸੇ ਵੇਲੇ ਉਹਦੀ ਜ਼ਬਾਨੋ ਨਿਕਲਿਆ —'ਵਾਹਿਗੁਰੂ' ਸਿਰ ਫਿਰ ਝੁਕ ਗਿਆ। ਹੱਥ ਅਗੇ ਵਧਾ ਕੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਚਰਨ ਧੂੜ ਨੈਣਾਂ ਉਤੇ ਲਾਈ। ਨੈਣਾਂ ਦੀ ਹਾਲਤ ਬਦਲ ਗਈ। ਉਹਨਾਂ ਨੈਣਾਂ ਵਿਚ ਪਿਆਰ, ਹਮਦਰਦੀ ਤੇ ਏਕਤਾ ਦੀ ਰੋਸ਼ਨੀ ਆ ਗਈ। ਸਾਰਾ ਜਗਤ, ਸਾਰੇ ਬੰਦੇ ਚੰਗੇ ਦਿੱਸਣ ਲੱਗੇ। ਵੈਰੀ ਕੋਈ ਨਹੀਂ ਰਿਹਾ। ਸਾਰੇ ਆਪਣੇ ਵੀਰ ਪ੍ਰਤੀਤ ਹੋਣ ਲੱਗੇ। ਆਤਮਾ ਵਾਹਿਗੁਰੂ ਦਾ ਜਾਪ ਕਰਨ ਲਗੀ।

'ਰਾਜ ਭਵਨ ਵਿਚ ਚੱਲੋ ਤੇ ਪ੍ਰਸ਼ਾਦ ਛਕੋ, ਇਹ ਮੇਰੀ ਦੂਸਰੀ ਇੱਛਾ ਹੈ। ਰਾਜ ਭਵਨ ਪਵਿੱਤਰ ਹੋ ਜਾਵੇ।' ਰਾਣੀ ਨੇ ਹੱਥ ਜੋੜਕੇ ਬੇਨਤੀ ਕੀਤੀ।

'ਰਾਣੀ ਜੀ! ਤੁਸਾਂ ਦੀ ਇਹ ਬੇਨਤੀ ਵੀ ਪ੍ਰਵਾਨ ਹੋਈ। ਪ੍ਰਸ਼ਾਦ ਤਿਆਰ ਕਰਵਾਵੋ, ਗੁਰੂ ਸੰਗਤ ਛਕੇਗੀ। ਤੁਸਾਂ ਦਾ ਪਿਆਰ ਪ੍ਰਵਾਨ ਹੋਇਆ, ਅਕਾਲ ਪੁਰਖ ਤੁਸਾਂ ਉਤੇ ਮੇਹਰ ਕੀਤੀ।'

ਰਾਣੀ ਨਿਹਾਲ ਹੋਈ ਸਤਿਗੁਰੂ ਜੀ ਨੇ ਰਾਜ ਭਵਨ ਵਿਚ ਜਾ ਕੇ ਪ੍ਰਸ਼ਾਦ ਛਕਣ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ। ਸਾਰੀ ਸੰਗਤ ਸਮੇਤ ਸਤਿਗੁਰੂ ਜੀ ਰਾਜ ਭਵਨ ਵਿਚ ਪੁਜੇ। ਪ੍ਰਸ਼ਾਦ ਛਕਿਆ, ਪ੍ਰੇਮ ਤੇ ਸ਼ਰਧਾ ਨਾਲ ਤਿਆਰ ਕੀਤਾ ਹੋਇਆ ਭੋਜਨ ਬਹੁਤ ਚੰਗਾ ਸਵਾਦੀ ਸੀ। ਸਾਰੀ ਸੰਗਤ ਪ੍ਰਸ਼ਾਦ ਛਕ ਕੇ ਪ੍ਰਸੰਨ ਹੋਈ। ਅਰਦਾਸ ਕੀਤੀ ਗਈ। ਅਰਦਾਸ ਵਿਚ ਏਹੋ ਬੇਨਤੀ ਸੀ—'ਰਾਣੀ ਨੂੰ

ਨਾਮ ਦਾਨ ਪ੍ਰਾਪਤ ਹੋਵੇ, ਪ੍ਰਭੂ ਚਰਨਾਂ ਦੀ ਪ੍ਰੀਤੀ ਸਦੀਵ ਕਾਲ ਵਾਸਤੇ ਰਹੇ।'

'ਮੈਂ ਦਰਸ਼ਨ ਕਰਿਆ ਕਰਨਾ ਚਾਹੁੰਦੀ ਹਾਂ।' ਰਾਣੀ ਨੇ ਉਸ ਸਮੇਂ ਬੇਨਤੀ ਕੀਤੀ, ਜਦੋਂ ਸਾਹਿਬਾਂ ਨੇ ਰਾਇਪੁਰ ਤੋਂ ਤੁਰਨ ਦੀ ਇੱਛਾ ਪ੍ਰਗਟ ਕੀਤੀ।

'ਇਹ ਲਉ ਪੋਥੀ! ਇਸ ਪੋਥੀ ਦੇ ਦਰਸ਼ਨ ਜਦੋਂ ਕਰੋ, ਤਦੋਂ ਤੁਸਾਂ ਨੂੰ ਅਸਾਡੇ ਦਰਸ਼ਨ ਹੋ ਜਾਇਆ ਕਰਨਗੇ।' ਸਤਿਗੁਰੂ ਜੀ ਨੇ ਬਚਨ ਕੀਤਾ ਤੇ ਨਾਲ ਹੀ ਗੁਰਬਾਣੀ ਦੇ ਸ਼ਬਦਾਂ ਦੀ ਇਕ ਪੋਥੀ ਬਖਸ਼ੀ। ਉਸ ਪੋਥੀ ਨੂੰ ਪ੍ਰਾਪਤ ਕਰਕੇ ਰਾਣੀ ਨਿਹਾਲ ਹੋ ਗਈ। ਉਸ ਨੇ ਜੇਵਰ, ਨਗਦ ਰੁਪਿਆ ਤੇ ਉੱਤਮ ਵਸਤੂਆਂ ਸਤਿਗੁਰੂ ਜੀ ਦੀ ਭੇਟਾ ਕੀਤੀਆਂ।

ਦੋ ਦਿਨ ਰਾਇਪੁਰ ਅਟਕ ਕੇ ਸਤਿਗੁਰੂ ਜੀ ਅਗੇ ਤੁਰੇ।

## ੧੦. ਢਕੌਲੀ ਖੂਹ ਲਵਾਉਣਾ

ਰਾਇਪੁਰ ਦੀ ਰਾਣੀ ਨੂੰ ਤਾਰ ਕੇ ਸਤਿਗੁਰੂ ਜੀ ਅਗਲੇ ਨਗਰਾਂ ਨੂੰ ਆ ਗਏ ਟੋਡੇ ਤੇ, ਟੋਡੇ ਤੋਂ ਢਕੌਲੀ ਪੁਜੇ। ਢਕੌਲੀ ਦੇ ਲੋਕਾਂ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤੀ। ਉਸ ਪਿੰਡ ਵਾਲਿਆਂ ਨੂੰ ਪੀਣ ਵਾਲੇ ਜਲ ਦੀ ਬਹੁਤ ਤੰਗੀ ਸੀ। ਜਿਥੋਂ ਵੀ ਖੂਹ ਪੁੱਟਦੇ ਸਨ ਉਥੋਂ ਹੀ ਪਾਣੀ ਨਹੀਂ ਸੀ ਨਿਕਲਦਾ ਜੇ ਨਿਕਲਦਾ ਸੀ ਤਾਂ ਉਹ ਪਾਣੀ ਪੀਣ ਵਾਲਾ ਨਹੀਂ ਸੀ ਹੁੰਦਾ। ਸਤਿਗੁਰੂ ਜੀ ਦੇ ਅਗੇ ਉਨ੍ਹਾਂ ਨੇ ਬੇਨਤੀ ਕੀਤੀ—'ਹੇ ਦਾਤਾ! ਦਇਆ ਕਰੋ! ਅਸਾਂ ਨੂੰ ਜਲ ਬਖਸ਼ੋ!'

'ਕੀ ਮਾਮਲਾ ਹੈ, ਏਥੇ ਜਲ ਨਹੀਂ।' ਸਤਿਗੁਰੂ ਜੀ ਨੇ ਪੁਛਿਆ।

'ਨਹੀਂ ਮਹਾਰਾਜ! ਅਸੀਂ ਖੂਹ ਪੁਟਦੇ ਪੁਟਦੇ ਥੱਕ ਜਾਂਦੇ ਹਾਂ, ਪਰ ਜਲ ਨਹੀਂ ਨਿਕਲਦਾ।'

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾ ਪਏ। ਸਾਹਿਬਾਂ ਨੇ ਕਿਹਾ—'ਤੁਸਾਂ ਦੇ ਬਜ਼ੁਰਗਾਂ ਦੀ ਮਨੁੱਖਤਾ ਤੇ ਲਾ-ਪਰਵਾਹੀ ਦੇ ਕਾਰਨ ਇਹ ਤੰਗੀ ਤੁਸਾਂ ਨੂੰ ਹੋਈ।'

'ਉਹ ਕਿਵੇਂ ਮਹਾਰਾਜ ਜੀ?' ਇਕ ਮੁਖੀਏ ਨੇ ਪੁਛਿਆ।

ਇਹ ਕਥਾ ਇਸ ਤਰ੍ਹਾਂ ਹੈ—'ਤੁਸਾਂ ਦੇ ਨਗਰ ਸਾਧੂ ਆਏ ਸਨ। ਉਹ ਸਾਧੂ ਕਰਤਾਰ ਦੇ ਭਗਤ ਸਨ। ਤੁਸਾਂ ਦੇ ਬਜ਼ੁਰਗਾਂ ਨੇ ਉਨ੍ਹਾਂ ਨੂੰ ਹਾਸੀ ਕੀਤੀ। ਉਨ੍ਹਾਂ ਸਾਧੂਆਂ ਵਿਚੋਂ ਇਕ ਸਾਧੂ ਜਲ ਲੈਣ ਵਾਸਤੇ ਗਿਆ ਤਾਂ ਇਕ ਮੁਖੀਏ ਨੇ ਜਲ

ਨਾ ਲੈਣ ਦਿਤਾ। ਸਾਧੂ ਤ੍ਰਿਹਾਏ ਹੀ ਰਹੇ। ਕਰਤਾਰ ਦਾ ਐਸਾ ਭਾਣਾ ਹੋਇਆ ਕਿ ਸਾਧੂਆਂ ਦੇ ਤੁਰ ਜਾਣ ਪਿਛੋਂ ਖੂਹਾਂ ਵਿਚੋਂ ਪਾਣੀ ਹੇਠਾਂ ਉਤਰ ਗਿਆ। ਐਸਾ ਉਤਰਿਆ ਕਿ ਮੁੜ ਉਪਰ ਨਾ ਆਇਆ। ਕਰਤਾਰ ਨੇ ਇਸ ਧਰਤੀ ਦੇ ਟੁਕੜੇ ਹੇਠੋਂ ਪਾਣੀ ਕਿਤੇ ਦੂਰ ਖਿੱਚ ਲਿਆ ਹੈ। ਧਰਤੀ ਹੇਠੋਂ ਪਾਣੀ ਸੁੱਕ ਗਿਆ, ਬਾਹਰੋਂ ਲਿਆ ਕੇ ਪਾਣੀ ਪੀਂਦੇ ਰਹੇ ਪਰ ਕਿਸੇ ਨੇ ਇਹ ਨਹੀਂ ਸੋਚਿਆ ਕਿ ਕੋਈ ਧਰਮ ਦਾ ਕੰਮ ਕਰੀਏ, ਯੱਗ ਕਰਕੇ ਵਾਹਿਗੁਰੂ ਪਾਸੋਂ ਆਪਣੇ ਕੁਕਰਮ ਦੀ ਭੁਲ ਬਖਸ਼ਾਈਏ।'

ਸਤਿਗੁਰੂ ਜੀ ਦੀ ਜ਼ਬਾਨੋਂ ਇਹ ਹਾਲ ਸੁਣ ਕੇ ਪਿੰਡ ਦੇ ਮੁਖੀਆਂ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਉਹ ਸਤਿਗੁਰੂ ਜੀ ਦੇ ਚਰਨਾਂ ਉਪਰ ਡਿੱਗ ਪਏ। ਉਹਨਾਂ ਨੇ ਹੱਥ ਜੋੜ ਕੇ ਗਲ ਵਿਚ ਪੱਲੂ ਪਾ ਕੇ ਆਖਿਆ—'ਆਪ ਸਰਬ ਕਲਾ ਸਮਰਥ ਹੋ ਦਇਆ ਕਰੋ। ਦੇਖੋ ਨਿਰਦੋਸ਼ ਜੀਵ, ਪਸ਼ੂ, ਪੰਛੀ ਅਤੇ ਕੀੜੇ ਮਕੌੜੇ ਤਿਹਾਏ ਰਹਿੰਦੇ ਹਨ। ਇੰਦ੍ਰ ਦੇਵਤਾ ਵਲ ਦੇਖਦੇ ਰਹਿੰਦੇ ਹਨ। ਕਦੋਂ ਇੰਦ੍ਰ ਦੇਵਤਾ ਮੇਹਰ ਕਰੇ ਤੇ ਕਦੋਂ ਵਰਖਾ ਹੋਵੇ। ਯਗ ਕਰੋ, ਹੋਮ ਕਰੋ ਜਾਂ ਅਰਦਾਸ ਕਰੋ, ਬਸ ਜਿਵੇਂ ਹੋਵੇ ਅਸਾਂ ਨੂੰ ਪਾਣੀ ਬਖਸ਼ੋ। ਅਸੀਂ ਆਪ ਦਾ ਹਰ ਤਰ੍ਹਾਂ ਹੁਕਮ ਮੰਨਣ ਨੂੰ ਤਿਆਰ ਹਾਂ।'

'ਇਕ ਭੰਡਾਰਾ ਕਰੋ, ਉਸ ਭੰਡਾਰੇ ਵਿਚ ਸਾਧੂਆਂ ਤੇ ਪਿੰਡ ਦੇ ਮਾਸੂਮ ਬੱਚਿਆਂ, ਲੋੜਵੰਦ-ਗਰੀਬਾਂ ਨੂੰ ਪ੍ਰਸ਼ਾਦ ਛਕਾਓ। ਵਾਹਿਗੁਰੂ ਅਗੇ ਸ਼ੁਧ ਹਿਰਦੇ ਨਾਲ ਅਰਦਾਸ ਕਰੋ, ਅਗੇ ਨੂੰ ਵਚਨ ਦੇਵੋ ਕਿ ਤੁਸੀਂ ਜਰੂਰ ਵਾਹਿਗੁਰੂ ਨੂੰ ਚੇਤੇ ਕਰੋਗੇ ਤੇ ਧਰਮਸਾਲਾ ਬਣਵਾਵੋਗੇ।'

'ਅਸੀਂ ਭੰਡਾਰਾ ਕਰਦੇ ਹਾਂ ਅੰਨ, ਘਿਓ, ਮਿੱਠਾ ਤੇ ਦੁੱਧ ਲਿਆ ਕੇ ਭੇਟਾ ਕਰਦੇ ਹਾਂ, ਤੁਸੀਂ ਆਪ ਸਭ ਕੁਝ ਕਰਾਵੋ। ਅਸੀਂ ਵਾਹਿਗੁਰੂ ਦਾ ਸਿਮਰਨ ਕਰਾਂਗੇ ਤੇ ਧਰਮਸਾਲਾ ਵੀ ਬਣਾਵਾਂਗੇ। ਆਪ ਸਾਰੀ ਮਰਯਾਦਾ ਪੂਰੀ ਕਰਕੇ ਖੂਹ ਪੁਟਾਵੋ। ਆਪਣੇ ਚਰਨ ਕਮਲਾਂ ਨਾਲ ਪਹਿਲਾ ਟੱਪ ਲਾਵੋ। ਦਇਆ ਕਰੋ ਅਸਾਂ ਗਰੀਬਾਂ ਨੂੰ ਤਾਰੋ।'

ਸਤਿਗੁਰੂ ਜੀ ਦੇ ਮਨ ਮੇਹਰ ਆਈ, ਕੁਝ ਦਿਨ ਵਾਸਤੇ ਉਸ ਨਗਰ ਅਟਕ ਗਏ। ਅਕਾਲ ਪੁਰਖ ਤੇ ਸਤਿਗੁਰੂ ਨਾਨਕ ਦੇਵ ਜੀ ਅਗੇ ਅਰਦਾਸ ਕੀਤੀ। ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਵਾ ਕੇ ਵੰਡੀ ਤੇ ਇਕ ਸੁੰਦਰ ਅਸਥਾਨ

'ਤੇ ਖੂਹ ਦਾ ਟੱਪ ਲਾਇਆ। ਪੰਜ ਟੱਪ ਲਾ ਕੇ ਸਾਹਿਬ ਤਾਂ ਪਿਛੇ ਹਟ ਗਏ ਤੇ ਨਗਰ ਵਾਸੀ ਖੂਹ ਨੂੰ ਪੁੱਟਣ ਲਗ ਪਏ। ਸਾਰਾ ਦਿਨ ਤੇ ਸਾਰੀ ਰਾਤ ਪੁੱਟਦੇ ਰਹੇ। 'ਜਲ ਪ੍ਰਾਪਤੀ' ਦੀ ਖੁਸ਼ੀ ਵਿਚ ਉਨ੍ਹਾਂ ਨੂੰ ਨਾ ਥਕੇਵਾਂ ਹੋਇਆ ਨਾ ਅਕੇਵਾਂ। ਉਹ ਰੇਤ ਦੀ ਸਤਾ ਤਕ ਪਹੁੰਚ ਗਏ। ਪਹਿਲਾਂ ਸੁੱਕੀ ਰੇਤ ਆਈ ਤੇ ਪਿਛੋਂ ਗਿੱਲੀ ਰੇਤ। ਗਿੱਲੀ ਰੇਤ ਆਉਣ ਤੇ ਸਾਰਿਆਂ ਨੇ ਬਹੁਤ ਖੁਸ਼ੀ ਮਨਾਈ ਜਲ ਆਉਣ ਦੀ ਆਸ ਹੋ ਗਈ। ਚਾਰ ਕੁ ਫੁੱਟ ਹੋਰ ਡੂੰਘੇ ਗਏ ਤਾਂ ਜਲ ਆ ਗਿਆ। ਬਹੁਤ ਸੁੰਦਰ ਤੇ ਨਿਰਮਲ ਜਲ, ਜਿਸ ਨੂੰ ਦੇਖ ਕੇ ਪੀ ਕੇ ਨਗਰ ਵਾਸੀਆਂ ਨੇ ਪੁੱਠੀਆਂ ਛਾਲਾਂ ਮਾਰੀਆਂ। ਸਤਿਗੁਰੂ ਜੀ ਨੂੰ ਮਹਾਂ ਕਰਾਮਾਤੀ ਅਤੇ ਪ੍ਰਮਾਤਮਾ ਦਾ ਰੂਪ ਜਾਤਾ। ਬਾਲ, ਜਵਾਨ ਤੇ ਬੁੱਢੇ ਸਭ ਦਰਸ਼ਨਾਂ ਨੂੰ ਆਏ। ਨਜਰਾਨੇ ਚੜ੍ਹਾਏ ਤੇ ਸਾਰੇ ਸਤਿਗੁਰੂ ਜੀ ਦੇ ਸਿੱਖ ਬਣੇ।

ਪਾਣੀ ਨਿਕਲ ਆਇਆ ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ—'ਹੁਣ ਇਸ ਖੂਹ ਨੂੰ ਬਾਵਲੀ ਰੂਪ ਬਣਾਓ, ਇਸ ਦੇ ਨਾਲ ਧਰਮਸਾਲਾ ਤਿਆਰ ਕਰਨਾ। ਇਸ ਦਾ ਨਿਰਮਲ ਜਲ ਜੋ ਪੀਵੇਗਾ, ਸੋ ਜਨਮ ਮਰਨ ਤੋਂ ਛੁਟਕਾਰਾ ਪਾਵੇਗਾ। ਜੇਹੜਾ ਇਸ਼ਨਾਨ ਕਰੇਗਾ ਤਿਸ ਦੀ ਦੇਹ ਦੇ ਸਾਰੇ ਰੋਗ ਕੱਟੇ ਜਾਣਗੇ। ਇਸ ਨੂੰ ਤਿਆਰ ਕਰਕੇ ਪਾਣੀ ਵਾਸਤੇ ਜਿਥੇ ਵੀ ਖੂਹ ਪੁੱਟੋਗੇ ਉਥੋਂ ਹੀ ਜਲ ਨਿਰਮਲ ਆਵੇਗਾ।'

ਇਸ ਤਰ੍ਹਾਂ ਢਕੌਲੀ ਦੇ ਲੋਕਾਂ ਨੂੰ ਜਲ ਤੇ ਨਵਾਂ ਜੀਵਨ ਬਖਸ਼ ਕੇ ਸਤਿਗੁਰੂ ਜੀ ਅਗੇ ਤੁਰ ਪਏ ਕਿਉਂਕਿ ਛੇਤੀ ਤੋਂ ਛੇਤੀ ਸ੍ਰੀ ਅਨੰਦਪੁਰ ਪਹੁੰਚਣਾ ਸੀ। ਢਕੌਲੀ ਦੇ ਵਾਸੀ ਸਤਿਗੁਰੂ ਜੀ ਨੂੰ ਵਿਦਾ ਕਰਨ ਵਾਸਤੇ ਤਕਰੀਬਨ ਤਿੰਨ ਮੀਲ ਤਕ ਨੰਗੀਂ ਪੈਰੀਂ ਨਾਲ ਆਏ। ਗੁਰੂ ਜੀ ਨੇ ਸਭ ਨੂੰ ਨਿਹਾਲ ਕੀਤਾ।

## ੧੧. ਪਠਾਣਾਂ ਨੂੰ ਨਿਹਾਲ ਕਰਨਾ

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥*
*(ਅਕਾਲ ਉਸਤਤ)*

ਇਹ ਬਚਨ ਸਤਿਗੁਰੂ ਜੀ ਦੇ ਆਪਣੇ ਹਨ ਜਿਸ ਦਾ ਪਰਮਾਰਥ ਹੈ—ਕੋਈ ਤਾਂ ਸੋਡ ਰੋਡ ਸੰਨਿਆਸੀ ਬਣ ਗਿਆ ਹੈ, ਕੋਈ ਜੋਗੀਆਂ ਦਾ ਧਰਮ ਧਾਰਨ ਕਰ ਬੈਠਾ ਹੈ ਤੇ ਕੋਈ ਬ੍ਰਹਮਚਾਰੀ ਹੈ ਤੇ ਕੋਈ ਜਤੀ ਸਦਾਉਂਦੇ ਹਨ। ਇਹ ਸਾਰੇ ਧਰਮ ਦੇ ਫਿਰਕੇ ਹਨ। ਕੋਈ ਹਿੰਦੂ ਹੈ (ਜੇਹੜਾ ਹਿੰਦੁਸਤਾਨ ਦਾ ਵਸਨੀਕ ਜਾਂ ਵੇਦਾਂ ਤੇ ਦੇਵੀ ਦੇਵਤਿਆਂ ਨੂੰ ਮੰਨਦਾ ਹੈ) ਕੋਈ ਤੁਰਕ (ਮੁਸਲਮਾਨ) ਰਾਫਜ਼ੀ ਤੇ ਇਮਾਮ ਆਦਿਕ ਹੈ। ਪਰ ਧਿਆਨ ਨਾਲ ਸੋਚੋ ਇਹ ਸਾਰੇ ਮਨੁਖ ਹਨ ਇਕੋ ਹੀ ਸਮਝੋ ਧਰਮ ਕਰਮ ਨਾਲ ਮਨੁਖ ਦੂਸਰਾ ਨਹੀਂ ਹੋ ਜਾਂਦਾ ਖੁਦਾ ਜਾਂ ਭਗਵਾਨ ਇਕ ਹੈ ਉਸੇ ਨੂੰ ਕਰਤਾ ਕਿਹਾ ਜਾਂਦਾ ਹੈ ਤੇ ਉਸੇ ਨੂੰ ਕਰੀਮ, ਉਹੋ ਰੋਜੀ ਦੇਣ ਵਾਲਾ 'ਰਹੀਮ' ਹੈ ਹੋਰ ਦੂਸਰਾ ਕੋਈ ਨਹੀਂ, ਬਾਕੀ ਐਵੇਂ ਭਰਮ ਹੈ, ਜੋ ਸੰਸਾਰੀ ਜੀਵਾਂ ਨੂੰ ਪਏ ਹਨ ਤੇ ਉਹ ਸਾਰੇ ਮਨੁਖਾਂ ਨੂੰ ਮਨੁਖ ਨਹੀਂ ਸਮਝਦੇ। ਬਸ ਇਹ ਸੋਲ੍ਹਾਂ ਆਨੇ ਸੱਚ ਗੱਲ ਸਮਝੋ ਕਿ ਇਹ ਵਾਹਿਗੁਰੂ ਹੈ ਉਸੇ ਦੀ ਸੇਵਾ (ਪੂਜਾ) ਕਰਦੇ ਹਨ, ਇਕੋ ਸੂਰਤ ਤੇ ਇਕ ਜੋਤ ਹੀ ਸਮਝਣੀ ਚਾਹੀਦੀ ਹੈ। ਸਭ ਨਾਲ ਪਿਆਰ ਰੱਖਣਾ ਚਾਹੀਦਾ ਹੈ।

ਇਹ ਸ੍ਰੀ ਸਤਿਗੁਰੂ ਜੀ ਦਾ ਉਚਾ ਨਿਸ਼ਾਨਾ ਸੀ। ਏਸੇ ਕਰਕੇ ਮੁਸਲਮਾਨ ਤੇ ਹਿੰਦੂ ਦੋਵੇਂ ਹੀ ਉਨ੍ਹਾਂ ਦੀ ਪੂਜਾ ਕਰਦੇ ਸਨ। ਬੁਧੂ ਸ਼ਾਹ ਨੇ ਆਪਣੇ ਬੇਟੇ ਕੁਰਬਾਨ ਕਰਕੇ ਪਿਆਰ ਦਾ ਸਬੂਤ ਦਿਤਾ। ਸਤਿਗੁਰੂ ਜੀ 'ਮੁਸਲਮਾਨ' ਜਾਤ ਦੇ ਵਿਰੁੱਧ ਨਹੀਂ ਸਨ। ਉਹ ਤਾਂ ਸਾਰੀ ਮਨੁੱਖਤਾ ਦੇ ਰਾਖੇ ਸਨ। ਉਹ ਜ਼ੁਲਮ, ਪਾਪ ਹਨੇਰ ਤੇ ਹੰਕਾਰ ਦੇ ਵੈਰੀ ਸਨ। ਉਹ ਹਕੂਮਤ ਤੋਂ ਬਾਗੀ ਸਨ ਜੇਹੜੀ ਹਕੂਮਤ ਲੋਕਾਂ ਨੂੰ ਸ਼ਾਂਤੀ, ਖੁਸ਼ਹਾਲੀ ਤੇ ਪਿਆਰ ਨਾਲ ਜੀਉਣ ਨਹੀਂ ਸੀ ਦੇਂਦੀ। ਜੇਹੜੀ ਇਨਸਾਨ ਨੂੰ ਇਨਸਾਨ ਨਾਲ ਲੜਾ ਰਹੀ ਸੀ। ਇਹ ਆਖ ਕੇ—'ਤੇਰਾ ਖੁਦਾ ਚੰਗਾ ਹੈ, ਉਹਦਾ ਭਗਵਾਨ ਮਾੜਾ ਹੈ। ਮਾਰ ਸੁੱਟ ਉਹਦੇ ਭਗਵਾਨ ਨੂੰ ਤੇ ਕਹੋ ਉਹ ਤੇਰੇ ਖੁਦਾ ਦੀ ਪੂਜਾ ਕਰੇ।' ਏਸੇ ਵਿਚਾਰ ਦੇ ਬਲ ਨਾਲ ਉਹ ਰਾਜ ਕਰੀ

ਜਾਂਦੇ ਹਨ ਤੇ ਭੇਡਾਂ ਬੱਕਰੀਆਂ ਦੀ ਤਰ੍ਹਾਂ ਇਨਸਾਨ ਨੂੰ ਮਾਰਨ ਤੇ ਵੇਚਣ ਵਿਚ ਝਿਜਕਦੇ ਨਹੀਂ ਸਨ। ਉਹਨਾਂ ਪਾਪੀਆਂ ਦਾ ਪਾਪ ਕਰਦਿਆਂ ਹੋਇਆਂ ਹਿਰਦਾ ਨਹੀਂ ਸੀ ਕੰਬਦਾ। ਨਿਰਦੋਸ਼ਣਾਂ, ਮਾਸੂਮ ਲੜਕੀਆਂ ਨੂੰ ਹਿੰਦ ਵਿਚੋਂ ਪ੍ਰਦੇਸ ਲਿਜਾ ਕੇ ਵੇਚਿਆ ਤੇ ਨਿਰਾਦਰ ਕੀਤਾ ਜਾਂਦਾ ਸੀ, ਸਿਰਫ ਇਹ ਆਖ ਕੇ ਕਿ 'ਇਹ ਕਾਫਰਾਂ ਦੀਆਂ ਲੜਕੀਆਂ ਹਨ। ਇਹ ਭਗਵਾਨ ਤੇ ਦੇਵਤਿਆਂ ਨੂੰ ਮੰਨਣ ਵਾਲਿਆਂ ਦੀਆਂ ਧੀਆਂ ਹਨ।' ਕੋਈ ਕਸਾਈ ਇਹ ਨਾ ਸਮਝਦਾ ਕਿ ਇਹਨਾਂ ਨੂੰ ਜਨਮ ਦੇਣ ਵਾਲਾ ਵੀ ਖੁਦਾ ਹੀ ਹੈ। ਖੁਦਾ ਤੇ ਭਗਵਾਨ ਵਿਚ ਕੋਈ ਫਰਕ ਨਹੀਂ। ਆਪਣੀਆਂ ਤੇ ਬਿਗਾਨੀਆਂ ਧੀਆਂ ਵਿਚ ਕੋਈ ਫਰਕ ਨਹੀਂ ਹੁੰਦਾ। ਉਹ ਮਾਸੂਮ ਧੀਆਂ ਹੀ ਹੁੰਦੀਆਂ ਹਨ। 'ਤੂੰ ਕਾਫਰ ਹੈਂ, ਜਾਂ ਮੁਸਲਮਾਨ ਬਣ ਜਾ ਜਾਂ ਤੈਨੂੰ ਕਤਲ ਕੀਤਾ ਜਾਵੇਗਾ।' ਇਹ ਵਾਕ ਉਨ੍ਹਾਂ ਮਾਸੂਮ ਬੱਚਿਆਂ ਨੂੰ ਆਖੇ ਜਾਂਦੇ ਰਹੇ ਜਿਨ੍ਹਾਂ ਨੂੰ ਇਹ ਗਿਆਨ ਨਹੀਂ ਸੀ ਕਿ 'ਮੁਸਲਮਾਨ ਕੌਣ ਹੁੰਦਾ ਹੈ ਤੇ ਕਾਫਰ ਕੌਣ ?' ਉਹਨਾਂ ਨੂੰ ਵੀ ਕਤਲ ਕੀਤਾ ਗਿਆ।

ਸਤਿਗੁਰੂ ਜੀ ਵਹੀਰ ਸਮੇਤ ਚਲਦੇ ਚਲਦੇ ਕੋਟਲੇ ਰੋਪੜ ਦੇ ਨੇੜੇ ਪੁਜੇ। ਕੋਟਲੇ ਦੇ ਸਰਦਾਰ ਪਠਾਣ ਸਨ, ਪਠਾਣ ਵੀ ਬੜੇ ਖੁਦਾ ਦੇ ਭੈ ਵਾਲੇ ਨੇਕ ਸਨ। ਉਹਨਾਂ ਨੇ ਗੁਰੂ ਘਰ ਦੀ ਸੋਭਾ ਬਹੁਤ ਸੁਣੀ ਹੋਈ ਸੀ ਜਦੋਂ ਕੋਟਲੇ ਦੇ ਲਾਗਿਓਂ ਦੀ ਲੰਘਣ ਲੱਗੇ ਤਾਂ ਪਠਾਣਾਂ ਦੇ ਮੁਖੀਆਂ ਨੇ ਅਗੇ ਹੋ ਕੇ ਗਲ ਵਿਚ ਪੱਲੂ ਪਾ ਕੇ ਹੱਥ ਜੋੜ ਕੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ—'ਦਾਤਾ ! ਅਸਾਂ ਗਰੀਬਾਂ ਦੀ ਇੱਛਾ ਹੈ ਇਕ ਦਿਨ ਏਥੇ ਅਟਕੋ, ਅਸੀਂ ਸੇਵਾ ਕਰ ਲਈਏ। ਚਿੱਤ ਕਰਦਾ ਹੈ ਦਰਬਾਰ ਲਾਵੋ ਤੇ ਬਚਨ ਸੁਣਾਵੋ। ਗੁਰੂ ਕਾ ਲੰਗਰ ਵਰਤੇ, ਲੰਗਰ ਦਾ ਸੀਤ ਪ੍ਰਸ਼ਾਦ ਅਸੀਂ ਛਕਾਂਗੇ। ਖੁਦਾ ਦੀਆਂ ਬਹੁਤ ਮੇਹਰਾਂ ਹਨ ਜੋ ਅਸਾਂ ਨੂੰ ਦਰਸ਼ਨ ਹੋ ਗਏ ਹਨ। ਪੂਰਬਲੇ ਜਨਮ ਦਾ ਬੀਜਿਆ ਅਸਾਂ ਅਗੇ ਆਇਆ ਹੈ।'

ਸਤਿਗੁਰੂ ਜੀ ਨੇ ਉਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ। ਪਿੰਡ ਦੇ ਬਾਹਰ ਡੇਰੇ ਲਾ ਦਿਤੇ ਤੰਬੂ ਗੱਡੇ ਗਏ। ਸਤਿਗੁਰੂ ਜੀ ਦੇ ਆਪਣੇ ਆਸਣ ਵਾਸਤੇ ਸ਼ਾਨਦਾਰ ਸਾਇਬਾਨ ਲਾਇਆ ਗਿਆ। ਉਸਦੇ ਹੇਠਾਂ ਸਤਿਗੁਰੂ ਜੀ ਦਾ ਆਸਣ ਲਗਾਇਆ ਗਿਆ, ਦਰੀਆਂ ਵਿਛਾ ਕੇ ਦੀਵਾਨ ਲਾਉਣ ਦਾ ਪ੍ਰਬੰਧ ਕੀਤਾ ਗਿਆ। ਪਠਾਣ ਪਰਿਵਾਰਾਂ ਸਮੇਤ ਸਤਿਗੁਰੂ ਜੀ ਦੇ ਉਪਦੇਸ਼ ਸੁਣਨ ਵਾਸਤੇ ਆਏ। ਉਪਦੇਸ਼ ਸੁਣ ਕੇ ਨਿਹਾਲ ਹੋਏ। ਸਤਿਗੁਰੂ ਜੀ ਨੇ ਪ੍ਰਮਾਤਮਾ ਨੂੰ ਯਾਦ

ਕਰਨ ਦਾ ਤੇ ਮਨੁੱਖ ਨਾਲ ਮਨੁੱਖ ਨੂੰ ਕਿਵੇਂ ਪਿਆਰ, ਹਮਦਰਦੀ ਤੇ ਮੇਲ ਮਿਲਾਪ ਕਰਨਾ ਚਾਹੀਦਾ ਹੈ ਤੇ ਸੇਵਾ ਕਰਨ ਦੇ ਕੀ ਲਾਭ ਹਨ ਆਦਿਕ ਵਿਚਾਰ ਸੁਣਾਏ। ਗੁਰੂ ਘਰ ਦੀ ਵਿਸ਼ੇਸ਼ਤਾ ਦੱਸੀ—'ਅਸੀਂ ਅਕਾਲ ਪੁਰਖ ਦੇ ਉਪਾਸ਼ਕ ਹਾਂ ਕਿਉਂਕਿ ਉਹ ਨਾ ਮਰਦਾ ਹੈ ਨਾ ਬੁੱਢਾ ਹੁੰਦਾ ਹੈ। ਉਸ ਤੇ ਦੇਸ਼ ਕਾਲ ਦਾ ਕੋਈ ਅਸਰ ਨਹੀਂ ਹੁੰਦਾ। ਉਹ ਸਾਰੇ ਜੀਵਾਂ ਦਾ ਕਰਤਾ ਤੇ ਰਖਵਾਲਾ ਹੈ। ਸਾਰੇ ਜੀਵ, ਅਠਾਰਾਂ ਭਾਰ ਬਨਾਸਪਤੀ ਅਤੇ ਪਸ਼ੂ ਪੰਛੀ ਉਸੇ ਦੀ ਕਿਰਤ ਹਨ। ਇਸ ਧਰਤੀ ਤੇ ਮਨੁਖ ਜਨਮ ਦਾ ਪਸਾਰਾ ਉਸਦੀ ਮਨ-ਮੌਜ ਖੇਡ ਹੈ। ਉਹ ਇਸ ਖੇਡ ਨੂੰ ਰਚ ਕੇ, ਵੇਖ ਕੇ ਆਪ ਹੀ ਪ੍ਰਸੰਨ ਹੁੰਦਾ ਹੈ। ਹੰਕਾਰ ਮੋਹ ਤੇ ਲਾਲਚ ਦਾ ਤਿਆਗ ਕਰਨਾ ਚਾਹੀਦਾ ਹੈ। ਅਕਾਲ ਪੁਰਖ ਦੀ ਯਾਦ ਹਿਰਦੇ ਵਿਚ ਸਦਾ ਰਹਿਣੀ ਚਾਹੀਦੀ ਹੈ।'

ਐਸਾ ਉਪਦੇਸ਼ ਸੁਣ ਕੇ ਪ੍ਰਸੰਨਤਾ ਨਾਲ ਪਠਾਣਾਂ ਦੇ ਨੈਣ ਭਰ ਆਏ। ਉਹਨਾਂ ਬੇਨਤੀ ਕੀਤੀ—'ਆਪ ਜੀ ਕੋਈ ਨਿਸ਼ਾਨੀ ਬਖਸ਼ੋ।' ਸਤਿਗੁਰੂ ਜੀ ਨੇ ਆਪਣੀ ਇਕ ਕਟਾਰ ਬਖਸ਼ ਦਿੱਤੀ। ਉਹ ਕਟਾਰ ਅਜੇ ਤੱਕ ਪਠਾਣ ਘਰਾਣੇ ਵਿਚ ਸਤਿਕਾਰੀ ਜਾਂਦੀ ਰਹੀ ਹੈ। ਵਾਹਿਗੁਰੂ ਦੀਆਂ ਬਰਕਤਾਂ ਦਾ ਮੀਂਹ ਵਰ੍ਹਦਾ ਰਿਹਾ ਹੈ, ਪਠਾਣ ਬੜੇ ਖੁਸ਼ਹਾਲ ਰਹੇ ਹਨ।

## ੧੨. ਸ੍ਰੀ ਅਨੰਦਪੁਰ ਪਹੁੰਚਣਾ

ਪਾਉਂਟੇ ਤੋਂ ਕੀਰਤਪੁਰ ਤੱਕ ਸਾਰੇ ਰਾਹ ਵਿਚ ਸਿੱਖ ਸੰਗਤਾਂ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤੀ। ਘਿਓ, ਕਪੜੇ, ਅੰਨ, ਨਗਦੀ ਅਤੇ ਹੋਰ ਕੀਮਤੀ ਵਸਤੂਆਂ ਭੇਟਾ ਕੀਤੀਆਂ। ਐਸਾ ਜੱਸ ਰਾਹ ਵਿਚ ਹੋਇਆ ਕਿ ਦੇਖਣ ਵਾਲੇ ਦੰਗ ਰਹਿ ਗਏ।

ਹੌਲੀ ਹੌਲੀ ਸਤਿਗੁਰੂ ਜੀ ਕੀਰਤਪੁਰ ਪੁਜ ਗਏ। ਕੀਰਤਪੁਰ ਕੜਾਹ ਪ੍ਰਸ਼ਾਦ ਕਰਾਇਆ, ਦੀਵਾਨ ਲਾਇਆ ਤੇ ਗਰੀਬਾਂ ਵਾਸਤੇ ਲੰਗਰ ਕੀਤਾ। ਏਥੇ ਪੁਜਣ ਤੇ ਅਨੰਦਪੁਰ ਖਬਰਾਂ ਪਹੁੰਚੀਆਂ। ਖਬਰਾਂ ਪੁੱਜਣ ਤੇ ਸਾਰੇ ਅਨੰਦਪੁਰ ਵਾਸੀ ਘਰ ਦੇ ਧੰਦਿਆਂ ਨੂੰ ਛੱਡ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਤੋਂ ਤਿਆਰ ਹੋ ਪਏ। ਕਿਸੇ ਨੇ ਸਾਥ ਨੂੰ ਉਡੀਕਿਆ ਤੇ ਕਿਸੇ ਇਕੱਲੇ ਨੇ ਹੀ ਕੀਰਤਪੁਰ ਵਲ ਧਾਈ ਕਰ ਲਈ। ਬੜਾ ਉਤਸ਼ਾਹ ਹੋਇਆ ਸ਼ਾਮ ਤਕ ਸਾਰੇ

ਪੱਗ ਬੰਨ੍ਹ ਬੰਦੇ ਤੇ ਮੁਟਿਆਰ ਇਸਤ੍ਰੀਆਂ ਕੀਰਤਪੁਰ ਪਹੁੰਚ ਗਈਆਂ। ਰੌਣਕਾਂ ਹੋ ਗਈਆਂ, ਦਰਸ਼ਨ ਕਰਕੇ ਨਿਹਾਲ ਹੋ ਗਏ।

ਅਗਲੇ ਦਿਨ ਕੀਰਤਪੁਰ ਤੋਂ ਅਨੰਦਪੁਰ ਵਲ ਤਿਆਰੇ ਹੋਏ, ਇਕ ਸ਼ਾਨਦਾਰ ਜਲੂਸ ਤਿਆਰ ਹੋ ਗਿਆ। ਸਤਿਗੁਰੂ ਜੀ ਪ੍ਰਸਾਦੀ ਹਾਥੀ ਉਤੇ ਸਵਾਰ ਹੋਏ। ਵਾਜੇ ਢੋਲ ਤੇ ਰਣਜੀਤ ਨਗਾਰੇ ਦੀ ਗੂੰਜ ਪਰਬਤਾਂ ਨੂੰ ਕੰਬਾਉਣ ਲੱਗੀ। ਸਾਰੀ ਧਰਤੀ ਤੇ ਧਰਤੀ ਵਾਸੀ ਭਾਗ ਭਰੇ ਹੋ ਗਏ। ਸਾਰੇ ਉਤਸ਼ਾਹ ਨਾਲ ਸਤਿਗੁਰੂ ਜੀ ਦਾ ਸਵਾਗਤ ਕਰਨ ਵਾਸਤੇ ਸੜਕ ਦੇ ਕਿਨਾਰਿਆਂ ਉਤੇ ਆ ਖਲੋਤੇ, ਦਰਸ਼ਨ ਕੀਤੇ ਤੇ ਨਿਹਾਲ ਹੋਏ। ਬੜੀਆਂ ਖੁਸ਼ੀਆਂ ਦੇ ਹੜ ਵਿਚ ਸਤਿਗੁਰੂ ਜੀ ਸ੍ਰੀ ਅਨੰਦਪੁਰ ਪੁਜੇ। ਅਨੰਦਪੁਰ ਦੀ ਧਰਤੀ ਨੇ ਆਪਣੇ ਚੰਗੇ ਮਾਲਕ ਨੂੰ ਜੀ ਆਇਆਂ ਆਖਿਆ ਦੋ ਦਿਨ ਵਧਾਈਆਂ ਦਾ ਦਰਬਾਰ ਲੱਗਦਾ ਰਿਹਾ। ਅਨੰਦਪੁਰ ਤੇ ਚੌਗਿਰਦੇ ਦੇ ਵਾਸੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ।

## ੧੩. ਮਾਤਾ ਨਾਨਕੀ ਜੀ ਦਾ ਚਲਾਣਾ

ਮਾਤਾ ਨਾਨਕੀ ਜੀ ਬਹੁਤ ਬਿਰਧ ਹੋ ਚੁੱਕੇ ਸਨ। ਉਨ੍ਹਾਂ ਨੇ ਪੜਪੋਤੇ (ਬਾਬਾ ਅਜੀਤ ਸਿੰਘ) ਨੂੰ ਵੀ ਖਿਡਾ ਲਿਆ। ਸਮੇਂ ਦੇ ਰੰਗ ਵੀ ਬਹੁਤ ਦੇਖ ਲਏ ਸਨ। ਸੰਮਤ ੧੭੪੫ ਬਿ: ਨੂੰ ਆਪ ਨੂੰ ਦਰਗਾਹੋਂ ਸੱਦਾ ਆ ਗਿਆ। ਇਸ ਸੱਦੇ ਦੇ ਆਉਣ ਤੇ ਕੋਈ ਤੁਰਨ ਤੋਂ ਰੁਕ ਨਹੀਂ ਸਕਦਾ। ਮਾਤਾ ਜੀ ਦੀ ਇੱਛਾ ਅਨੁਸਾਰ ਸਤਿਗੁਰੂ ਜੀ ਨੇ ਪੁੰਨ ਦਾਨ ਕੀਤੇ। ਬਾਣੀ ਦੇ ਪਾਠ ਕਰਾਏ। ਜੇਹੜਾ ਚਲਨ ਦਾ ਸਮਾਂ ਲਿਖਿਆ ਸੀ, ਉਸ ਸਮੇਂ ਤੇ ਮਾਤਾ ਜੀ ਪ੍ਰਲੋਕ ਗਮਨ ਕਰ ਗਏ।

ਪੰਜਾਬ ਦੇ ਰਿਵਾਜ ਅਨੁਸਾਰ ਮਾਤਾ ਜੀ ਨੂੰ ਵੱਡਿਆਂ ਕੀਤਾ ਗਿਆ। ਬਿਬਾਨ ਦੇ ਨਾਲ ਹਜ਼ਾਰਾਂ ਨਰ ਨਾਰੀ ਗਏ ਤੇ ਭਾਰੀ ਯੱਗ ਕੀਤਾ ਗਿਆ। ਉਸ ਯੱਗ ਤੇ ਦੂਰ-ਦੂਰ ਦੀਆਂ ਸਿੱਖ ਸੰਗਤਾਂ ਪੁੱਜੀਆਂ। ਚੰਗੀ ਸੱਸ ਜੀ ਦੇ ਵਿਛੜ ਜਾਣ ਤੇ ਮਾਤਾ ਗੁਜਰੀ ਜੀ ਨੇ ਬਹੁਤ ਵੈਰਾਗ ਕੀਤਾ। ਕਿਉਂਕਿ ਮਾਤਾ ਜੀ ਦੇ ਸਾਥ ਉਨ੍ਹਾਂ (ਮਾਤਾ ਗੁਜਰੀ ਜੀ) ਨੇ ਬਚਪਨ ਤੇ ਜਵਾਨੀ ਕੱਟੀ ਸੀ। ਇਕ ਚੰਗੀ ਸੱਸ ਨੂੰਹ ਨੂੰ ਲਾਡਾਂ ਪਿਆਰਾਂ ਨਾਲ ਪਾਲਦੀ ਰਹੀ ਸੀ। ਮਾਤਾ ਗੁਜਰੀ ਜੀ ਨੇ ਵੀ ਮਾਤਾ ਨਾਨਕੀ ਜੀ ਦੀ ਬਹੁਤ ਸੇਵਾ ਕੀਤੀ ਸੀ।

# ੧੪. ਸ੍ਰੀ ਅਨੰਦਪੁਰ ਸਾਹਿਬ ਵਿਚ ਰੌਣਕਾਂ

ਤਿੰਨ ਸਾਲ ਦੀ ਗੈਰ ਹਾਜ਼ਰੀ ਪਿਛੋਂ ਸਤਿਗੁਰੂ ਜੀ ਮੁੜ ਅਨੰਦਪੁਰ ਆ ਪੁਜੇ ਤਾਂ ਅਨੰਦਪੁਰ ਦੀਆਂ ਰੌਣਕਾਂ ਵਿਚ ਬੇਅੰਤ ਵਾਧਾ ਹੋ ਗਿਆ। ਭੰਗਾਣੀ ਦੇ ਯੁਧ ਨੇ ਨੀਤੀ ਵਿਚ ਥੋੜ੍ਹੀ ਜਿਹੀ ਤਬਦੀਲੀ ਲਿਆਂਦੀ। ਸੈਨਿਕ ਬਲ ਵੱਲ ਬਹੁਤ ਧਿਆਨ ਦੇਣਾ ਪਿਆ। ਇਹ ਸੋਚ ਵਿਚਾਰ ਹੋਣ ਲੱਗੀ ਕਿ ਕਿਵੇਂ ਸ੍ਰੀ ਅਨੰਦਪੁਰ ਸਾਹਿਬ ਨੂੰ ਕਿਲ੍ਹੇ-ਬੰਦ ਕੀਤਾ ਜਾਵੇ। ਦੁਸ਼ਮਣਾਂ ਦੇ ਵਾਰਾਂ ਨੂੰ ਰੋਕਣ ਵਾਸਤੇ ਕਿਨ੍ਹਾਂ ਚੀਜ਼ਾਂ ਦੀ ਲੋੜ ਹੈ ? ਕਿਸ ਥਾਂ ਮੋਰਚੇ ਬਣਾਏ ਜਾਣ ?

ਪਹਿਲੇ ਹੱਥ ਸਤਿਗੁਰੂ ਜੀ ਨੇ ਅਨੰਦਪੁਰ ਵਿਖੇ ਲੜਾਈ ਵਿਚ ਕੰਮ ਆਉਣ ਵਾਲੇ ਸਾਰੇ ਸ਼ਸਤ੍ਰ ਤਿਆਰ ਕਰਨ ਵਾਸਤੇ ਕਾਰਖਾਨਾ ਜਾਰੀ ਕੀਤਾ। ਉਸ ਵਿਚ ਕ੍ਰਿਪਾਨਾਂ, ਬਰਛੀਆਂ, ਖੰਜਰ, ਢਾਲਾਂ ਆਦਿਕ ਤਿਆਰ ਹੋਣ ਲੱਗੀਆਂ। ਇਹ ਵੀ ਲਿਖਿਆ ਮਿਲਦਾ ਹੈ ਕਿ ਏਸੇ ਕਾਰਖਾਨੇ ਵਿਚ ਤੋਪਾਂ ਵੀ ਢਾਲੀਆਂ ਗਈਆਂ।

ਜਦੋਂ ਹਥਿਆਰ ਬਨਣੇ ਸ਼ੁਰੂ ਹੋ ਗਏ ਤਾਂ ਸਤਿਗੁਰੂ ਜੀ ਨੇ ਸੈਨਾ ਦੇ ਵਾਧੇ ਵਲ ਖਿਆਲ ਕੀਤਾ। ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਜਦੋਂ ਸੰਗਤ ਆਉਂਦੀ ਤਾਂ ਉਸ ਵਿਚੋਂ ਨੌਜਵਾਨਾਂ ਦੀ ਚੋਣ ਕੀਤੀ ਜਾਂਦੀ। ਜੇਹੜੇ ਨੌਜਵਾਨ ਚੁਣੇ ਜਾਂਦੇ ਉਹ ਰਖ ਲਏ ਜਾਂਦੇ। ਉਹਨਾਂ ਨੌਜਵਾਨਾਂ ਦੇ ਮਾਂ-ਬਾਪ ਖੁਸ਼ੀ-ਖੁਸ਼ੀ ਉਹਨਾਂ ਨੂੰ ਛੱਡ ਜਾਂਦੇ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵੈਸੇ ਹੀ ਬਹੁਤ ਸਾਰੇ ਸਿੱਖ ਰਿਹਾ ਕਰਦੇ ਸਨ। ਗੁਰੂ ਘਰ ਦੀ ਸੇਵਾ ਕਰਨ ਦਾ ਉਸ ਵੇਲੇ ਬਹੁਤ ਚਾਅ ਹੁੰਦਾ ਸੀ। ਜੇਹੜੇ ਨੌਜਵਾਨਾਂ ਨੂੰ ਚੁਣਿਆ ਜਾਂਦਾ ਮੁੜ ਉਹਨਾਂ ਨੂੰ ਫੌਜੀ ਵਿਦਿਆ ਸਿਖਾਈ ਜਾਂਦੀ। ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ ਦੇ ਜੇਹੜੇ ਸਿੱਖ ਸਨ, ਉਹਨਾਂ ਨੂੰ ਫੌਜੀ ਵਿਦਿਆ ਸਿਖਾਉਣ ਤੇ ਲਾਇਆ ਗਿਆ। ਨਵੇਂ ਰੰਗਰੂਟਾਂ ਦੀਆਂ ਛਾਉਣੀਆਂ ਵੱਖਰੀਆਂ ਕਰ ਦਿੱਤੀਆਂ ਗਈਆਂ। ਰੋਜ਼ ਕਵਾਇਦਾਂ ਹੁੰਦੀਆਂ ਤੇ ਹਥਿਆਰਾਂ ਦੀ ਵਰਤੋਂ ਦਾ ਅਭਿਆਸ ਕਰਾਇਆ ਜਾਣ ਲੱਗਾ।

ਫੌਜ ਵਾਸਤੇ ਜਿਥੇ ਹਥਿਆਰਾਂ ਦੀ ਲੋੜ ਹੈ, ਉਥੇ ਘੋੜਿਆਂ ਤੇ ਤੰਬੂਆਂ ਦੀ ਵੀ ਬਹੁਤ ਲੋੜ ਸੀ। ਸਾਹਿਬਾਂ ਨੇ ਕਾਬਲ, ਕੰਧਾਰ ਤੇ ਸਿੰਧ ਆਦਿਕ ਇਲਾਕੇ ਦੇ ਵਸਨੀਕਾਂ ਨੂੰ ਹੁਕਮਨਾਮੇ ਭੇਜੇ ਕਿ ਉਹ ਗੁਰੂ ਘਰ ਵਾਸਤੇ ਘੋੜੇ ਲਿਆਉਣ ਅਤੇ ਮਾਈਆਂ ਬੀਬੀਆਂ ਚੰਗੇ ਖੱਦਰ ਦੇ ਰੇਜੇ ਭੇਜਣ ਤਾਂ ਕਿ ਤੰਬੂ ਕਨਾਤਾਂ ਦੇ

ਬਣਾਉਣ ਵਿਚ ਸਹਾਇਤਾ ਮਿਲੇ। ਤੰਬੂਆਂ ਵਾਲੇ ਮੋਟੇ ਕਪੜੇ ਦਾ ਵੀ ਉਚੇਚਾ ਪ੍ਰਬੰਧ ਕੀਤਾ ਗਿਆ।

ਸ੍ਰੀ ਗੁਰੂ ਨਾਨਕ ਦੇਵ ਜਿਸ ਵੇਲੇ ਕਰਤਾਰਪੁਰ (ਰਾਵੀ) ਧਰਮਸਾਲਾ ਬਣਾ ਕੇ ਬੈਠੇ ਸਨ ਤਦ ਤੋਂ ਗੁਰੂ ਘਰ ਵਿਚ ਸਿੱਖਾਂ (ਇਸਤ੍ਰੀ ਪੁਰਸ਼ਾਂ) ਦੇ ਰਹਿਣ ਦਾ ਰਿਵਾਜ ਪ੍ਰਚੱਲਤ ਹੋ ਗਿਆ ਸੀ। ਕਈ ਸਿੱਖ ਤਾਂ ਸਾਰੀ ਉਮਰ ਹੀ ਗੁਰੂ ਘਰ ਹੀ ਰਹੇ। ਦੂਸਰੀ ਤੇ ਤੀਸਰੀ ਪਾਤਸ਼ਾਹੀ ਵੇਲੇ ਸਿੱਖਾਂ ਦੇ ਵਿਚ ਵਾਧਾ ਹੋ ਗਿਆ ਸੀ, ਚੌਥੇ ਅਤੇ ਪੰਜਵੇਂ ਪਾਤਸ਼ਾਹ ਦੇ ਸਮੇਂ ਤਾਂ ਸੰਗਤਾਂ ਦਾ ਅਤੇ ਧਨ ਦਾ ਕੋਈ ਅੰਤ ਹੀ ਨਹੀਂ ਸੀ ਇਕ ਮੇਲਾ ਹੀ ਲੱਗਾ ਰਹਿੰਦਾ ਸੀ। ਛੇਵੀਂ ਪਾਤਸ਼ਾਹੀ ਪਾਸ ਕੁਝ ਸਿੱਖ ਫੌਜ ਦੇ ਰੂਪ ਵਿਚ ਸਨ। ਅਕਾਲ ਪੁਰਖ ਦੀ ਮੇਹਰ ਸੀ ਕਿ ਸਿੱਖ ਸੰਗਤ ਜਿੰਨੀ ਵੀ ਹਾਜ਼ਰ ਹੁੰਦੀ ਉਨਾ ਹੀ ਗੁਰੂ ਕਾ ਲੰਗਰ ਰਹਿੰਦਾ, ਰਤਾ ਥੁੜ ਨਾ ਆਉਂਦੀ ਜੇ ਦੋ ਹਜ਼ਾਰ ਰੋਜ਼ ਦਾ ਖਰਚ ਹੁੰਦਾ ਤਾਂ ਤਿੰਨ ਹਜ਼ਾਰ ਆਉਂਦਾ ਖਜ਼ਾਨੇ ਭਰੇ ਹੀ ਰਹਿੰਦੇ। ਸਤਵੀਂ, ਅੱਠਵੀਂ ਤੇ ਨੌਵੀਂ ਪਾਤਸ਼ਾਹੀ ਦੇ ਸਮੇਂ ਹਜ਼ੂਰੀ ਸਿੱਖ ਸੰਗਤ ਵਿਚ ਘਾਟਾ ਹੋ ਗਿਆ ਪਰ ਦਸਵੇਂ ਪਾਤਸ਼ਾਹ ਦੇ ਸਮੇਂ ਤਾਂ ਹਜ਼ੂਰੀ ਸਿੱਖ ਸੰਗਤ ਬਹੁਤ ਵਧ ਗਈ ਸੀ। ਪੱਕੀ ਰਿਹਾਇਸ਼ ਵਾਲਿਆਂ ਤੋਂ ਬਿਨਾਂ ਐਸੀ ਵੀ ਸੰਗਤ ਸੀ ਜੇਹੜੀ ਤਿੰਨ ਚਾਰ ਮਹੀਨੇ ਜਾਂ ਮਹੀਨਾ ਖੰਡ ਗੁਰੂ ਘਰ ਦੀ ਸੇਵਾ ਕਰਕੇ ਵਾਪਸ ਆਪਣੇ ਆਪਣੇ ਘਰਾਂ ਨੂੰ ਚਲੀ ਜਾਂਦੀ।

ਪਰ ਇਕ ਗੱਲ ਜ਼ਰੂਰ ਦੱਸਣ ਯੋਗ ਹੈ ਕਿ ਗੁਰੂ ਘਰ ਵਿਚ ਜਿਹੜੇ ਰਹਿੰਦੇ ਸਨ, ਉਹ ਸਿਰਫ ਪੇਟ ਪੂਜਾ ਕਰਨ ਵਾਸਤੇ ਨਹੀਂ ਸਨ ਰਹਿੰਦੇ। ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਉਹੋ ਹੀ ਛਕਦੇ, ਜੋ ਚਵ੍ਹੀ ਘੰਟੇ ਸੇਵਾ ਕਰਦੇ, ਨਾਮ ਸਿਮਰਨ ਕਰਨਾ, ਗੁਰੂ ਜੀ ਤੇ ਰਾਗੀ ਕਵੀਸ਼ਰਾਂ ਪਾਸੋਂ ਗੁਰਬਾਣੀ ਤੇ ਗੁਰਮਤਿ ਦਾ ਉਪਦੇਸ਼ ਸੁਣਨਾ, ਗੁਰੂ ਕੇ ਲੰਗਰ ਦੀ ਸੇਵਾ, ਇਮਾਰਤ ਤੇ ਘੋੜਿਆਂ ਵਾਸਤੇ ਘਾਹ ਆਦਿਕ ਦੀ ਸੇਵਾ ਕਰਨ ਵਿਚ ਦਿਨ ਬਤੀਤ ਕਰਦੇ ਸਨ। ਕੋਈ ਸਿੱਖ ਕਿਸੇ ਨਾਲ ਈਰਖਾ ਨਹੀਂ ਸੀ ਕਰਦਾ। ਕੋਈ ਪੁਰਸ਼ ਪਰ-ਨਾਰੀ ਜਾਂ ਕਿਸੇ ਸਿੱਖ ਦੀ ਧੀ ਭੈਣ ਵੱਲ ਬੁਰੀ ਨਿਗ੍ਹਾ ਨਾਲ ਨਹੀਂ ਸੀ ਦੇਖਦਾ। ਸਾਰੇ ਵੀਰ ਭੈਣ ਬਣ ਕੇ ਰਹਿੰਦੇ ਸਨ ਜੇ ਕਿਸੇ ਕੋਲੋਂ ਭੁੱਲ ਹੋ ਜਾਂਦੀ ਤਾਂ ਉਹ 'ਭੁੱਲਾ' ਆਖ ਕੇ ਖਿਮਾ ਬਖਸ਼ਾ ਲੈਂਦਾ। ਹਰ ਕੋਈ ਕਲਯਾਨ ਦੀ ਪ੍ਰਾਪਤੀ ਤੇ ਉਚੇ ਜੀਵਨ ਦੀ ਸਿਖਿਆ ਸਿਖਣ ਵਾਸਤੇ ਗੁਰੂ ਜੀ ਦੇ ਪਾਸ ਆਉਂਦਾ ਸੀ। ਕਿਸੇ ਗੱਲ ਦਾ ਕਦੀ ਅੰਤ ਨਹੀਂ ਹੋਇਆ।

ਬੁਰਿਆਈ ਵੀ ਹਰ ਥਾਂ ਥੋੜ੍ਹੇ ਜੇਹੇ ਹਿੱਸੇ ਵਿਚ ਜ਼ਰੂਰ ਰਹਿੰਦੀ ਹੈ। ਇਸ ਕਰਕੇ ਕਈ ਐਸੇ ਪੁਰਸ਼ ਵੀ ਸਨ ਜੋ ਸਿੱਖੀ ਦੇ ਜਾਮੇ ਵਿਚ ਚੋਰ ਤੇ ਪੇਟ ਪਾਲੂ ਸਨ, ਪਰ ਆਪਣੇ ਮਿਸ਼ਨ ਵਿਚ ਘੱਟ ਹੀ ਕਾਮਯਾਬ ਹੁੰਦੇ ਸਨ। ਬਹੁਤ ਚੰਗਿਆਂ ਵਿਚ ਉਨ੍ਹਾਂ ਦਾ ਦਾਅ ਨਹੀਂ ਸੀ ਲੱਗਦਾ ਆਖਰ ਉਹ ਜਾਂ ਤਾਂ ਨਿਰਾਸ ਹੋ ਕੇ ਚਲੇ ਜਾਂਦੇ ਤੇ ਜਾਂ ਚੰਗਾ ਪ੍ਰਸ਼ਾਦਿ ਛੱਕ ਕੇ ਬ੍ਰਿਛਾਂ ਦੀ ਛਾਂ ਹੇਠਾਂ ਬੈਠੇ ਹੋਏ ਜੀਵਨ ਗਵਾਉਂਦੇ। ਉਸੇ ਤਰ੍ਹਾਂ ਜਿਵੇਂ ਚੰਦਨ ਦੇ ਬਨ ਵਿਚ ਪੈਦਾ ਹੋਣ ਵਾਲਾ ਬਾਂਸ ਖੁਸ਼ਬੋ (ਸੁਗੰਧੀ) ਦੀ ਪ੍ਰਾਪਤੀ ਨਹੀਂ ਕਰਦਾ ਉਹ ਸੁਗੰਧੀ ਤੋਂ ਕੋਰਾ ਰਹਿੰਦਾ ਹੈ। ਏਸੇ ਤਰ੍ਹਾਂ ਉਹ ਮਨਮੁਖ ਸਨ। ਖੋਤੇ ਵਾਂਗ ਪੇਟ ਭਰ ਕੇ ਸ਼ੂਕਦੇ ਰਹਿੰਦੇ ਸਨ ਜਦੋਂ ਕਦੀ ਸੇਵਾ ਕਰਨ ਦਾ ਮੌਕਾ ਬਣਦਾ ਤਾਂ ਘਰਕਣ ਲਗ ਪੈਂਦੇ ਸਨ।

ਡਰਦੇ ਬਹੁਤ ਸਨ ਜਿਵੇਂ ਅਸਾਂ ਦੇਖਿਆ ਕਿ ਭੰਗਾਣੀ ਦੇ ਜੁਧ ਸਮੇਂ ਪੰਜ ਸੌ ਉਦਾਸੀ ਸਾਧੂ ਗੁਰੂ ਸਾਹਿਬ ਦਾ ਸਾਥ ਛੱਡ ਕੇ ਹਰਿਦਵਾਰ ਨੂੰ ਪੱਤ੍ਰਾ ਵਾਚ ਗਏ ਸਨ। ਕਈ ਐਸੇ ਮਸੰਦ ਵੀ ਸਨ ਜੇਹੜੇ ਕੜਾਹ ਪ੍ਰਸ਼ਾਦ ਛਕਣ ਸਮੇਂ ਅਗੇ ਹੁੰਦੇ ਤੇ ਸੇਵਾ ਵੇਲੇ ਸਭ ਦੇ ਪਿਛੇ, ਪਰ ਜਦ ਤੋਂ ਗੁਰੂ ਸਾਹਿਬ ਨੇ ਡੇਹਰਾਦੂਨ ਰਾਮਰਾਇ ਦੇ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਦਿਤੀਆਂ ਤਾਂ ਸਤਿਗੁਰੂ ਜੀ ਦੇ ਆਪਣੇ ਮਸੰਦਾਂ ਨੂੰ ਕੰਨ ਹੋ ਗਏ। ਉਹ ਰਾਤ ਦਿਨ ਭੈ ਖਾਣ ਲਗੇ। ਸਿੱਖਾਂ ਨੂੰ ਠੱਗਣ ਜਾਂ ਗੁਰੂ ਘਰ ਨੂੰ ਧੋਖਾ ਦੇਣ ਦਾ ਹੌਂਸਲਾ ਨਾ ਪੈਂਦਾ।

ਇਕ ਰਾਮ ਪ੍ਰਸ਼ਾਦ ਨਾਂ ਦਾ ਸਿੱਖ ਸੀ, ਉਹ ਮਥਰਾ ਦੇ ਪੰਡਿਆਂ ਵਾਂਗ ਬੈਠ ਕੇ ਭੋਜਨ ਛਕਣ ਦਾ ਬਹੁਤ ਇੱਛਾਵਾਨ ਸੀ। ਹਰ ਇਕ ਅਮੀਰ ਯਾਤਰੂ ਪਾਸੋਂ ਮਠਿਆਈ ਮੰਗ ਲੈਂਦਾ, ਬਹੁਤਾ ਖਾ ਕੇ ਮੱਝ ਵਾਂਗ ਲੇਟ ਰਹਿੰਦਾ। ਭਜਨ ਬੰਦਗੀ ਵੀ ਨਾ ਕਰਦਾ। ਜੇ ਕਦੀ ਸੇਵਾ ਵਾਸਤੇ ਸਿੱਖ ਕਹਿੰਦੇ ਤਾਂ ਇਹ ਆਖ ਕੇ ਟਾਲ ਛੱਡਦਾ—'ਮੇਰੇ ਪੇਟ ਦਰਦ ਹੋ ਰਹੀ ਹੈ, ਮੇਰੇ ਸਿਰ ਦਰਦ ਹੈ ਜਾਂ ਮੈਂ ਬੀਮਾਰ ਹਾਂ।' ਕਦੀ ਐਵੇਂ ਹੀ ਝੂਠ ਬੋਲਦਾ ਮੈਂ ਸਿਮਰਨ ਕਰ ਰਿਹਾ ਹਾਂ, ਇਕਾਂਤ ਵਿਚ ਚੁਪ ਬੈਠਕੇ ਵਾਹਿਗੁਰੂ ਦਾ ਸਿਮਰਨ ਕਰਦਾ ਹਾਂ।' ਕਿਉਂਕਿ ਭਗਤੀ ਸਿਮਰਨ ਕਰਨ ਵਾਲੇ ਸਿੱਖ ਨੂੰ ਕੋਈ ਮਲੋਮਲੀ ਭਾਰੇ ਕੰਮ ਤੇ ਨਹੀਂ ਸੀ ਲਾਉਂਦਾ। ਚੋਜੀ ਪ੍ਰੀਤਮ ਜੀ ਨੂੰ ਉਸ ਦੀਆਂ ਹਰਕਤਾਂ ਦਾ ਸਾਰਾ ਪਤਾ ਲੱਗ ਗਿਆ। ਕਈਆਂ ਸਿੱਖਾਂ ਨੇ ਅਰਜ਼ ਵੀ ਕੀਤੀ ਕਿ ਮਹਾਰਾਜ ਰਾਮ ਪ੍ਰਸ਼ਾਦ ਯਾਤਰੂਆਂ ਪਾਸੋਂ ਮਠਿਆਈ ਮੰਗ ਕੇ ਖਾ ਕੇ ਰੱਜਿਆ ਰਹਿੰਦਾ ਹੈ ਤੇ ਸੇਵਾ ਸਿਮਰਨ ਨਹੀਂ ਕਰਦਾ। ਨਾ ਵਿਦਿਆ

ਪੜ੍ਹਨ ਵਿਚਾਰਨ ਦਾ ਹੀਲਾ ਕਰਦਾ ਹੈ।

ਇਕ ਦਿਨ ਐਸਾ ਸਬੱਬ ਲੱਗਾ ਕਿ ਇਕ ਅਮੀਰ ਸਿੱਖ ਅਨੰਦਪੁਰ ਆਇਆ, ਉਸਨੇ ਹਜ਼ਾਰ ਰੁਪੈ ਸਤਿਗੁਰੂ ਜੀ ਦੀ ਭੇਟਾ ਕੀਤੇ। ਨਗਦੀ ਤੋਂ ਬਿਨਾਂ ਦੁਸ਼ਾਲੇ ਅਤੇ ਚਾਰ ਘੋੜੇ ਵੀ ਗੁਰੂ ਸਾਹਿਬ ਦੀ ਭੇਟਾ ਕੀਤੇ। ਉਸ ਦੇ ਨਾਲ ਰਾਮ ਪ੍ਰਸ਼ਾਦ ਦਾ ਟਾਕਰਾ ਹੋ ਗਿਆ ਰਾਮ ਪ੍ਰਸ਼ਾਦ ਨੇ ਸਿਖ ਨੂੰ ਕਿਹਾ—'ਮੈਨੂੰ ਲੱਡੂ ਪੇੜੇ ਛਕਾਓ ਤਾਂ ਬੜਾ ਪੁੰਨ ਹੋਵੇਗਾ।' ਉਸ ਸਿੱਖ ਅਗੇ ਲੱਡੂ ਪੇੜੇ ਖਰੀਦਣੇ ਕੋਈ ਵੱਡੀ ਗੱਲ ਨਹੀਂ ਸੀ। ਉਹ ਅਮੀਰ ਆਦਮੀ ਸੀ ਉਸ ਨੇ ਆਪਣਾ ਨੌਕਰ ਭੇਜਿਆ ਕਿ ਉਹ ਲੱਡੂ ਪੇੜੇ ਲੈ ਆਵੇ ਪਰ ਦੇਵਨੇਤ ਨਾਲ ਉਸ ਸਮੇਂ ਉਧਰੋਂ ਗੁਰੂ ਸਾਹਿਬ ਉਸ ਅਸਥਾਨ ਤੇ ਆ ਪੁਜੇ। ਚੋਜੀ ਪ੍ਰੀਤਮ ਸਤਿਗੁਰੂ ਜੀ ਰਾਮ ਪ੍ਰਸ਼ਾਦ ਤੇ ਅਮੀਰ ਸਿੱਖ ਦੇ ਕੋਲ ਪੁਜੇ ਸਨ ਕਿ ਸਿੱਖ ਨੇ ਕਿਹਾ—'ਮਹਾਰਾਜ! ਪੱਥਰ ਦੀਆਂ ਵੱਡੀਆਂ ਸਿਲਾਂ ਗੱਡਿਆਂ ਤੋਂ ਉਤਾਰ ਕੇ ਅਨੰਦਪੁਰ ਪਰਬਤ ਉਤੇ ਖੜਨੀਆਂ ਹਨ। ਜਿਸ ਅਨੰਦ ਪਰਬਤ ਤੇ ਆਪ ਨੇ ਅਨੰਦਗੜ੍ਹ ਕਿਲ੍ਹਾ ਉਸਾਰਨ ਦੀ ਇੱਛਾ ਪਰਗਟ ਕੀਤੀ ਹੈ, ਪੱਥਰ ਬਹੁਤ ਦੂਰੋਂ ਲਿਆਂਦੇ ਗਏ ਹਨ। ਕੁਝ ਕੁ ਸੇਵਾਦਾਰਾਂ ਦੀ ਲੋੜ ਹੈ ਜੋ ਭਾਰੀ ਪੱਥਰ ਚੁਕ ਸੱਕਣ।'

ਸਿੱਖ ਦੀ ਇਸ ਬੇਨਤੀ ਨੂੰ ਸੁਣ ਕੇ ਸਤਿਗੁਰੂ ਜੀ ਨੇ ਰਾਮ ਪ੍ਰਸ਼ਾਦ ਵਲ ਵੇਖ ਕੇ ਬਚਨ ਕੀਤਾ—'ਭਾਈ ਰਾਮ ਪ੍ਰਸ਼ਾਦ ਨੂੰ ਲੈ ਜਾਓ ਤੇ ਨਾਲ ਇਹਨਾਂ ਦੇ ਐਸੇ ਹੀ ਸੰਤਾ, ਝੰਡਾ, ਦਿਆਲਾ ਤੇ ਸ਼ਾਮਾ ਹਨ, ਭਾਈ ਰਾਮ ਪ੍ਰਸ਼ਾਦ ਤਾਂ ਚਾਰ ਮਣ ਪੱਕੇ ਦਾ ਪੱਥਰ ਚੁੱਕ ਸਕੇਗਾ। ਤਕੜਾ ਪਹਿਲਵਾਨ ਹੈ, ਦੇਖੋ ਸਰੀਰ ਕੈਸਾ ਬਾਂਕਾ ਹੈ ਪਰ ਬਹੁਤਾ ਖਾਣ ਤੇ ਵੇਹਲੇ ਰਹਿਣ ਨਾਲ ਪੇਟ ਵਧ ਗਿਆ ਹੈ। ਸਰੀਰ ਨੂੰ ਠੀਕ ਰੱਖਣ ਵਾਸਤੇ ਪੇਟ ਨੂੰ ਹੌਲਾ ਕਰਨਾ ਜ਼ਰੂਰੀ ਹੈ। ਭਾਰੇ ਪੇਟ ਵਾਲਾ ਲੋੜ ਪੈਣ ਤੇ ਨੱਸ ਵੀ ਨਹੀਂ ਸਕਦਾ। ਦੇਹ ਅਰੋਗ ਹੋਵੇ ਤਾਂ ਆਤਮਾ ਅਰੋਗ ਤੇ ਨਰੋਈ ਹੁੰਦੀ ਹੈ।'

ਸਤਿਗੁਰੂ ਜੀ ਦਾ ਇਹ ਹੁਕਮ ਸੁਣ ਕੇ ਰਾਮ ਪ੍ਰਸ਼ਾਦ ਦੇ ਮਾਪੇ ਮਰ ਗਏ। ਇਕ ਉਹ ਸ਼ਰਮਿੰਦਾ ਹੋਇਆ ਕਿ ਉਸਦੇ ਵੇਹਲੇ ਰਹਿਣ ਤੇ ਚੈਨ ਉਡਾਉਣ ਦਾ ਪਤਾ ਸਤਿਗੁਰੂ ਜੀ ਨੂੰ ਲੱਗ ਗਿਆ ਹੈ, ਦੂਸਰਾ ਕਾਰ ਉਸ ਨੂੰ ਕਰਨੀ ਮਿਲਣ ਲੱਗੀ ਹੈ ਤੇ ਤੀਸਰਾ ਮਠਿਆਈ ਕੌਣ ਖਾਵੇਗਾ ? ਮੂੜ ਪੁਰਸ਼ ਨੇ ਅੰਤਰਜਾਮੀ ਅਗੇ ਵੀ ਝੂਠ ਬੋਲਣੋ ਸੰਕੋਚ ਨਾ ਕੀਤਾ। ਉਹ ਕਹਿਣ ਲੱਗਾ—'ਮਹਾਰਾਜ!

ਸੇਵਾ ਕਰਨ ਵਾਸਤੇ ਤਾਂ ਏਥੇ ਆਏ ਹਾਂ। ਸੇਵਾ ਕਰਦਿਆਂ ਹੋਇਆਂ ਹੱਥ ਤੇ ਮਨ ਨਿਰਮਲ ਹੁੰਦਾ ਹੈ, ਪਰ ਅੱਜ ਮੇਰੇ ਪੇਟ ਵਿਚ ਗੜਬੜ ਹੈ ਸਵੇਰ ਤੋਂ ਦਰਦ ਹੋ ਰਹੀ ਹੈ। ਹੁਣ ਖਿਮਾਂ ਬਖਸ਼ੋ ਰਤਾ ਆਰਾਮ ਆਉਣ ਤੇ ਮੈਂ ਜ਼ਰੂਰ ਸੇਵਾ ਕਰਾਂਗਾ।'

ਇਹ ਸੁਣਕੇ ਸਤਿਗੁਰੂ ਜੀ ਮੁਸਕਰਾਉਂਦੇ ਹੋਏ ਕਹਿਣ ਲਗੇ—'ਤੇਰੇ ਪੇਟ ਦਾ ਇਲਾਜ ਹੋ ਜਾਂਦਾ ਹੈ। ਦੋ ਸੇਰ ਲੱਡੂ ਆ ਰਹੇ ਹਨ ਉਹ ਖਾਣ ਤੇ ਬਸ ਇਕ ਦਮ ਪੇਟ ਦਰਦ ਦੂਰ ਹੋ ਜਾਵੇਗੀ। ਤੇਰੇ ਚਿਹਰੇ ਦਾ ਰੰਗ ਦੱਸਦਾ ਹੈ ਕਿ ਪੇਟ ਦਰਦ ਬਹੁਤਾ ਖਾਣ ਦੀ ਨਹੀਂ ਸਗੋਂ ਭੁੱਖ ਦੀ ਹੈ, ਮਿਠੇ ਦੇ ਲਾਲਚ ਦੀ ਹੈ ਇਹ ਲਾਲਚ ਵੀ ਰੋਗ ਹੈ। ਭਾਰੀ ਪੱਥਰ ਚੁਕਿਆਂ ਹੀ ਦੂਰ ਹੋਵੇਗਾ। ਜਾਓ! ਮਠਿਆਈ ਹੁਣੇ ਆ ਜਾਂਦੀ ਹੈ।'

ਰਾਮ ਪ੍ਰਸ਼ਾਦ ਹੁਣ ਬਹੁਤਾ ਸ਼ਰਮਿੰਦਾ ਹੋਇਆ। ਸਤਿਗੁਰੂ ਜੀ ਦੇ ਚਰਨਾਂ ਤੇ ਡਿੱਗ ਪਿਆ—'ਦਾਤਾ! ਬਖਸ਼ੋ, ਮੈਂ ਲਾਲਚੀ ਤੇ ਭੁੱਖਾ। ਜਨਮ ਜਨਮ ਦਾ ਭੁੱਖਾ ਹਾਂ, ਮੇਰੀ ਭੁੱਖ ਦੂਰ ਕਰੋ। ਮੈਂ ਸੇਵਾ ਕਰਨ ਆਇਆ ਸਾਂ ਪਰ ਸਵਾਦੀ ਭੋਜਨਾਂ ਤੇ ਸਿੱਖਾਂ ਦੀ ਸ਼ਰਧਾ ਨੇ ਮੈਨੂੰ ਸੇਵਾ ਨਹੀਂ ਕਰਨ ਦਿੱਤੀ। ਮੈਂ ਲੱਡੂ ਤੇ ਪੇੜੇ ਖਾਂਦਾ ਹਾਂ, ਪਤਾ ਨਹੀਂ ਕਿਉਂ ਜਿੰਨਾ ਚਿਰ ਨਾ ਖਾਵਾਂ ਮੈਨੂੰ ਸੰਤੋਖ ਨਹੀਂ ਆਉਂਦਾ। ਖਾ ਕੇ ਨੀਂਦ ਆ ਜਾਂਦੀ ਹੈ। ਭਜਨ ਨਹੀਂ ਹੁੰਦਾ, ਮੇਰੇ ਤੇ ਦਇਆ ਕਰੋ।'

ਅਜੇ ਰਾਮ ਪ੍ਰਸ਼ਾਦ ਬੇਨਤੀ ਕਰ ਰਿਹਾ ਸੀ ਕਿ ਅਮੀਰ ਸਿੱਖ ਦਾ ਸੇਵਕ (ਨੌਕਰ) ਲੱਡੂ ਤੇ ਪੇੜੇ ਲੈ ਕੇ ਆ ਗਿਆ। ਭਾਣਾ ਕਰਤਾਰ ਦਾ ਜਦੋਂ ਲੱਡੂ ਤੇ ਪੇੜੇ ਦੇਖੇ ਤਾਂ ਉਹਨਾਂ ਨੂੰ ਕੀੜੇ ਚਲੇ ਹੋਏ ਸਨ। ਸਾਰੇ ਖਰਾਬ ਸਨ ਤੇ ਬਦਬੋ ਆ ਰਹੀ ਸੀ। ਗੁਰੂ ਜੀ ਨੇ ਰਾਮ ਪ੍ਰਸ਼ਾਦ ਨੂੰ ਕਿਹਾ, 'ਲੈ ਪੇੜੇ ਖਾ ਲੈ।'

'ਨਹੀਂ ਦਾਤਾ! ਹੁਣ ਨਹੀਂ ਖਾਣੇ, ਇਹ ਲੱਡੂ ਪੇੜੇ ਨਹੀਂ ਖਾਣੇ, ਮੈਂ ਚੱਲਿਆ ਹਾਂ। ਮੈਂ ਪੱਥਰ ਢੋਵਾਂਗਾ। ਮੇਰੇ ਪੇਟ ਦੀ ਪੀੜ ਦੂਰ ਹੋ ਗਈ ਹੈ। ਹੁਣ ਮੈਂ ਜਾਂਦਾ ਹਾਂ।' ਇਹ ਆਖ ਕੇ ਤੇ ਚਰਨਾਂ ਉਪਰ ਮੱਥਾ ਟੇਕ ਕੇ ਵਾਹੋਦਾਹੀ ਨੱਠ ਗਿਆ। ਨੱਠਦਾ ਹੋਇਆ ਠੇਡਾ ਲੱਗਣ ਤੇ ਡਿੱਗ ਪਿਆ ਤੇ ਮੁੜ ਕੇ ਉਠ ਕੇ ਨੱਠ ਉਠਿਆ, ਆਨੰਦ ਪਰਬਤ ਤੇ ਪੁੱਜਾ ਤੇ ਗੱਡਿਆਂ ਉਤੋਂ ਪੱਥਰ ਚੁੱਕ ਚੁੱਕ ਕੇ ਉਪਰ ਖੜਨ ਲੱਗਾ, ਸੇਵਾ ਕਰਨ ਨਾਲ ਉਹਦੀਆਂ ਭੁੱਖਾਂ ਮਰ ਗਈਆਂ ਸਰੀਰ ਸੁੰਦਰ ਤੇ ਅਰੋਗ ਹੋ ਗਿਆ। ਸਾਰਾ ਜੀਵਨ ਉਸਨੇ ਭਜਨ ਬੰਦਗੀ ਤੇ ਸੇਵਾ ਵਿਚ ਗੁਜਾਰਿਆ।

ਇਸ ਤਰ੍ਹਾਂ ਸਤਿਗੁਰੂ ਜੀ ਸਾਰਿਆਂ ਦਾ ਖਿਆਲ ਰੱਖਦੇ ਸਨ। ਉਹ ਤਾਂ ਹਰ ਇਕ ਸਿੱਖ ਨੂੰ ਨੇਕ, ਧਰਮੀ, ਅਣਖੀਲਾ, ਸੰਤੋਖੀ ਅਤੇ ਸੂਰਬੀਰ ਯੋਧਾ ਬਣਿਆ ਹੋਇਆ ਦੇਖਣਾ ਚਾਹੁੰਦੇ ਸਨ।

ਅਨੰਦਪੁਰ ਸ਼ਹਿਰ ਦੀ ਵਸੋਂ ਵੱਲ ਵੀ ਖਿਆਲ ਕੀਤਾ, ਹਟਵਾਣੀਏ ਮੰਗਵਾ ਕੇ ਬਾਜ਼ਾਰ ਖੁਲ੍ਹਵਾਇਆ, ਹਰ ਪ੍ਰਕਾਰ ਦੇ ਸੌਦੇ ਦੀਆਂ ਹੱਟੀਆਂ ਖੁਲ੍ਹ ਗਈਆਂ ਤੇ ਰਿਹਾਇਸ਼ ਵਾਸਤੇ ਮਕਾਨ ਤੇ ਬੁੰਗੇ ਤਿਆਰ ਹੋ ਗਏ। ਇਸ ਤਰ੍ਹਾਂ ਅਨੰਦਪੁਰ ਦੀਆਂ ਰੌਣਕਾਂ ਵਧ ਗਈਆਂ, ਦੂਰ-ਦੂਰ ਤੋਂ ਸਿੱਖ ਆਉਣ ਲੱਗ ਪਏ। ਜਿਸ ਵੇਲੇ ਸਿੱਖਾਂ ਨੇ ਸੁਣਿਆ ਕਿ ਸਤਿਗੁਰੂ ਜੀ ਨੇ ਭੰਗਾਣੀ ਦਾ ਜੁਧ ਜਿਤਿਆ ਹੈ ਤਾਂ ਬਹੁਤੇ ਦਰਸ਼ਨ ਕਰਨ ਆਏ। ਅੰਨ, ਕਪੜਾ, ਘਿਓ, ਮਿੱਠਾ ਤੇ ਨਗਦੀ ਬਹੁਤ ਭੇਟਾ ਹੋਈ, ਬਹੁਤਿਆਂ ਨੇ ਆਪਣੇ ਜਵਾਨ ਪੁਤ੍ਰ ਸਤਿਗੁਰੂ ਜੀ ਦੇ ਹਵਾਲੇ ਕਰ ਦਿਤੇ।

ਪਾਉਂਟੇ ਸਾਹਿਬ ਸਤਿਗੁਰੂ ਜੀ ਨੇ ਵਿਦਿਆ ਪੜ੍ਹਨ ਲਿਖਣ ਤੇ ਕਵਿਤਾ ਉਚਾਰਨ ਦੇ ਸਿਲਸਲੇ ਨੂੰ ਆਰੰਭ ਕੀਤਾ ਸੀ। ਇਸ ਸਮੇਂ ਤੱਕ ਸਾਹਿਬ ਆਪ ਸੰਸਕ੍ਰਿਤ, ਫਾਰਸੀ, ਹਿੰਦੀ ਭਾਸ਼ਾ ਤੇ ਗੁਰਮੁਖੀ ਅੱਖਰਾਂ ਰਾਹੀਂ ਪੰਜਾਬੀ ਭਾਸ਼ਾ ਦੇ ਗਿਆਨੀ ਹੋ ਚੁਕੇ ਸਨ। ਆਪ ਫਾਰਸੀ, ਸੰਸਕ੍ਰਿਤ, ਹਿੰਦੀ ਤੇ ਪੰਜਾਬੀ ਵਿਚ ਕਵਿਤਾ ਦੀ ਰਚਨਾ ਕਰਨ ਲੱਗ ਪਏ ਸਨ। ਆਪ ਵਿਆਕਰਣ ਤੇ ਪਿੰਗਲ ਦੇ ਤਾਂ ਪੰਡਤ ਸਨ। ਆਪ ਦੀ ਰਚਨਾ ਜੋ ਦਸਮ ਗ੍ਰੰਥ ਵਿਚ ਹੈ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਕਵਿਤਾ ਦੇ ਛੰਦ ਜੋ ਉਸ ਵੇਲੇ ਪ੍ਰਚੱਲਤ ਸਨ ਤੇ ਜੋ ਵਰਣਕ, ਮਾਤ੍ਰਿਕ ਤੇ ਲਘੂ ਛੰਦ ਸਨ, ਉਨ੍ਹਾਂ ਸਾਰਿਆਂ ਦੀ ਰਚਨਾ ਆਪ ਨੇ ਕੀਤੀ, ਸ਼ਬਦਾਂ ਦੀ ਚੋਣ, ਛੰਦ ਦੀ ਚਾਲ ਅਤੇ ਸਰਲਤਾ ਬਹੁਤੀ ਹੀ ਸੁੰਦਰ ਹੈ। ਆਪ ਨੇ ਕਵਿਤਾ ਦੀ ਰਚਨਾ ਦਾ ਕੰਮ ਜਾਰੀ ਰਖਿਆ। ਇਕ ਦੋ ਨਹੀਂ ਸਗੋਂ ਹੇਠਾਂ ਲਿਖੇ ਪ੨ ਕਵੀ ਸਤਿਗੁਰੂ ਜੀ ਕੋਲ ਆ ਕੇ ਰਹੇ ਸਨ—

ਅੰਮ੍ਰਿਤ ਰਾਏ, ਕਵਰੇਸ, ਮੰਗਲ, ਸੈਨਾਪਤੀ, ਸੁਖਦੇਵ, ਚੰਦਨ, ਈਸ਼ਰ, ਆਲਮ, ਉਦਰਾਇ, ਹੰਸ ਰਾਜ, ਰਾਵਲ ਰਾਮ, ਮੂਲ, ਮਧੂ ਚੰਦ, ਬੱਲੂ, ਲੱਖਾ ਬਿਧੀਆ, ਨੰਦ ਲਾਲ, ਬ੍ਰਿਜ ਲਾਲ, ਖਾਨਖਾਨਾ, ਪਿੰਡੀ ਲਾਲ, ਰਾਮਦਾਸ, ਹੁਸੈਨੀ, ਨਿਹਾਲ, ਮਦਨ ਲਾਲ, ਧਿਆਨ ਸਿੰਘ, ਧਰਮ ਸਿੰਘ, ਦਇਆ ਸਿੰਘ, ਰੋਸ਼ਨ ਸਿੰਘ, ਮਾਲਾ ਸਿੰਘ, ਆਸਾ ਸਿੰਘ, ਨੰਦ ਸਿੰਘ, ਸੁਖਾ ਸਿੰਘ, ਧੰਨਾ ਸਿੰਘ, ਟਹਿਕਨ

ਨੰਦ, ਰਾਮ ਨਾਨੂੰ ਗੁਰਦਾਸ ਅਚਲਦਾਸ, ਮਣੀ ਰਾਇ, ਸਯਾਮ ਸੈਨਾ, ਸ਼ੇਖ ਰਾਮ, ਚੰਦੂ ਬਾਲੂ, ਮਾਨੀ ਸੁੰਦਰ, ਸੋਹਣੇ ਜਾਨ ਅਤੇ ਹਰਿ ਠਾਕਰ ।

ਇਤਿਆਦਿ ਜੋ ੫੨ ਹਜ਼ੂਰੀ ਕਵੀ ਸਨ, ਹਰ ਇਕ ਵਿਦਵਾਨ ਤੇ ਕਵੀ ਦਾ ਸਤਿਕਾਰ ਹੋਣ ਲੱਗਾ, ਦੁਨਿਆਵੀ ਬਾਦਸ਼ਾਹਾਂ ਵਾਂਗ ਨਹੀਂ ਇੰਦ੍ਰ ਦੇ ਦਰਬਾਰ ਵਾਂਗ ਸਾਹਿਬ ਦਰਬਾਰ ਲਾਉਣ ਲਗੇ । ਸਿੰਘਾਸਣ ਉਤੇ ਬੈਠ ਕੇ ਕਵੀ ਜਨਾਂ ਦੀਆਂ ਰਚਨਾਵਾਂ ਸੁਣਦੇ ਦੁਖੀਆਂ ਦੀਆਂ ਬੇਨਤੀਆਂ ਵਲ ਧਿਆਨ ਦੇਂਦੇ, ਧਰਮ ਦੀ ਪਾਤਸ਼ਾਹੀ ਵਿਚ ਸ਼ਾਂਤੀ ਤੇ ਪਿਆਰ ਠਾਠਾਂ ਮਾਰਦਾ ਸੀ।

ਦੂਰ ਦੂਰ ਦੇ ਵਿਦਵਾਨ ਯਾਤਰੂ ਸੈਲਾਨੀ ਆ ਕੇ ਸ੍ਰੀ ਅਨੰਦਪੁਰ ਦੀਆਂ ਰੌਣਕਾਂ ਦੇਖਣ ਲੱਗੇ । ਜਿਹੜਾ ਸਤਿਗੁਰੂ ਜੀ ਦੇ ਦਰਬਾਰ ਨੂੰ ਦੇਖਦਾ ਸੀ ਉਹ ਰਾਜਿਆਂ ਦੇ ਦਰਬਾਰਾਂ ਨੂੰ ਭੁੱਲ ਜਾਂਦਾ ਸੀ ।

## ੧੫. ਰਾਜਾ ਭੀਮ ਚੰਦ ਕਹਿਲੂਰੀਆ

ਰਾਜਾ ਭੀਮ ਚੰਦ ਕਹਿਲੂਰੀਏ ਬਾਰੇ ਪਹਿਲਾਂ ਬਹੁਤ ਕੁਝ ਲਿਖਿਆ ਜਾ ਚੁਕਾ ਹੈ ਇਸ ਨੇ ਗੁਰੂ-ਘਰ ਨਾਲ ਈਰਖਾ ਕੀਤੀ ਅਤੇ ਰਾਜਾ ਫਤਹ ਸ਼ਾਹ ਦੇ ਘਰ ਜਾ ਕੇ ਰਾਜਿਆਂ ਨੂੰ ਚੁੱਕ ਕੇ ਭੰਗਾਣੀ ਦਾ ਜੁਧ ਲੜਿਆ, ਜਿਸ ਵਿਚ ਰਾਜਿਆਂ ਨੂੰ ਹਾਰ ਹੋਈ ਤੇ ਭੀਮ ਚੰਦ ਧੌਣ ਭਨਾ ਕੇ ਘਰ ਆ ਗਿਆ ।

ਸਤਿਗੁਰੂ ਜੀ ਅਨੰਦਪੁਰ ਆ ਗਏ । ਅਨੰਦਪੁਰ ਰਿਆਸਤ ਕਹਿਲੂਰ ਵਿਚ ਸੀ । ਇਸ ਰਾਜ ਦੀਆਂ ਪਹਾੜੀਆਂ ਅਨੰਦਪੁਰ ਨਾਲ ਸਨ । ਉਹਨਾਂ ਪਹਾੜੀਆਂ ਵਿਚ ਹਰਿਆ ਘਾਹ ਤੇ ਬਾਲਣ ਸੀ, ਲਾਗੇ ਦੀ ਵਸੋਂ ਵਿਚੋਂ ਅਨੇਕਾਂ ਚੀਜ਼ਾਂ ਮਿਲਦੀਆਂ ਸਨ । ਅਨੰਦਪੁਰ ਵਿਚ ਸਿਖਾਂ ਦੀ ਵਸੋਂ ਬਹੁਤ ਹੋ ਗਈ । ਉਹ ਘਾਹ, ਬਾਲਣ ਤੇ ਹੋਰ ਵਸਤੂਆਂ ਲੈਣ ਵਾਸਤੇ ਕਹਿਲੂਰ ਰਾਜ ਦੇ ਪਿੰਡਾਂ ਵਿਚ ਜਾਂਦੇ ਤੇ ਮੁੱਲ ਦੇ ਕੇ ਲੈ ਆਉਂਦੇ, ਜੋ ਕੋਈ ਮੁੱਲ ਵਸਤੂ ਨਾ ਦੇਂਦਾ ਤਾਂ ਮਾਰ ਧਾੜ ਵੀ ਕਰ ਲੈਂਦੇ, ਉਹ ਪਹਾੜੀਏ ਜਾ ਕੇ ਆਪਣੇ ਰਾਜੇ ਭੀਮ ਚੰਦ ਕੋਲ ਕੁਰਲਾਏ, ਭੀਮ ਚੰਦ ਦੰਦ ਭਨਾ ਬੈਠਾ ਸੀ । ਉਸ ਨੂੰ ਹੌਂਸਲਾ ਨਹੀਂ ਸੀ ਪੈਂਦਾ ਕਿ ਉਹ ਅਨੰਦਪੁਰ ਸਾਹਿਬ ਤੇ ਚੜ੍ਹਾਈ ਕਰੇ । ਉਸ ਨੂੰ ਇਹ ਡਰ ਸੀ ਕਿ ਜੇਕਰ ਉਸ ਇਕੱਲੇ ਨੇ ਲੜਾਈ ਸ਼ੁਰੂ ਕਰ ਲਈ ਤਾਂ ਰਾਜ ਨਾ ਖੁਹਾ ਬੈਠੇ । ਜਿਹੜਾ ਸਤਿਗੁਰੂ ਬਹੁਤਿਆਂ

ਕੋਲੋਂ ਨਹੀਂ ਹਾਰਿਆ ਉਹ ਇਕੱਲੇ ਕੋਲੋਂ ਕਿਵੇਂ ਹਾਰ ਸਕਦਾ ਹੈ ।

ਆਖਰ ਭੀਮ ਚੰਦ ਨੇ ਆਪਣੇ ਵਜ਼ੀਰਾਂ ਨੂੰ ਸੱਦਿਆ । ਉਹਨਾਂ ਕੋਲੋਂ ਸਲਾਹ ਪੁੱਛੀ ਕਿ ਉਹ ਕੀ ਕਰੇ ? ਪਰਮਾਨੰਦ ਨੇ ਤਾਂ ਉਲਟੀ ਮਤ ਹੀ ਦਿੱਤੀ, ਪਰ ਬਿਸ਼ਨ ਚੰਦ ਨੇ ਕਿਹਾ—'ਨੀਤੀ ਇਹ ਆਖਦੀ ਹੈ ਕਿ ਤਕੜੇ ਵੈਰੀ ਨਾਲ ਮੱਥਾ ਲਾ ਕੇ ਆਪਣੇ ਆਪ ਨੂੰ ਬਰਬਾਦ ਨਾ ਕੀਤਾ ਜਾਵੇ । ਸਤਿਗੁਰੂ ਜੀ ਨੂੰ ਸਾਧੂ ਹੀ ਨਹੀਂ ਸਮਝਣਾ ਚਾਹੀਦਾ । ਭਾਵੇਂ ਉਹਨਾਂ ਕੋਲ ਬਹੁਤੀ ਧਰਤੀ ਨਹੀਂ, ਪਰ ਰਾਜਸੀ ਬਲ ਉਹਨਾਂ ਕੋਲ ਬਹੁਤ ਹੈ । ਉਹਨਾਂ ਨੂੰ ਭੇਟਾਂ ਦੇ ਰੂਪ ਵਿਚ ਲੱਖਾਂ ਰੁਪੈ ਮਾਮਲਾ ਮਿਲਦਾ ਹੈ । ਹਜ਼ਾਰਾਂ ਮੁਰੀਦ (ਚੇਲੇ-ਸਿੱਖ) ਮੁਫਤ ਦੇ ਸਿਪਾਹੀ ਹਨ । ਉਹ ਸਤਿਗੁਰੂ ਜੀ ਦੇ ਬਦਲੇ ਜਾਨਾਂ ਵਾਰਨ ਨੂੰ ਤਿਆਰ ਰਹਿੰਦੇ ਹਨ । ਉਹਦੇ ਦਰਬਾਰ ਵਿਚ ਜੋ ਕੁਝ ਹੁੰਦਾ ਹੈ, ਉਹ ਕੁਝ ਮੁਗਲ ਸਮਰਾਟ ਦੇ ਦਰਬਾਰ ਵਿਚ ਵੀ ਨਹੀਂ ਹੁੰਦਾ। ਮੈਂ ਤਾਂ ਇਹ ਸਲਾਹ ਦੇਂਦਾ ਹਾਂ ਕਿ ਉਹਨਾਂ ਨਾਲ ਸਮਝੌਤਾ ਕਰ ਲਵੋ ਤੇ ਅਮਨ ਨਾਲ ਆਪ ਵਸੋ ਤੇ ਉਹਨਾਂ ਨੂੰ ਵਸਣ ਦੇਵੋ । ਜੋ ਅਨੰਦ ਪ੍ਰੇਮ ਵਿਚ ਹੈ ਉਹ ਵੈਰ ਵਿਚ ਨਹੀਂ ।'

ਇਹ ਸੁਣ ਕੇ ਰਾਜਾ ਭੀਮ ਚੰਦ ਕਹਿਣ ਲੱਗਾ—'ਤੁਸਾਂ ਦਾ ਮਤਲਬ ਹੈ ਕਿ ਮੈਂ ਈਨ ਮੰਨਾਂ ? ਉਹਨਾਂ ਦਾ ਦਾਸ ਹੋ ਕੇ ਆਪਣੇ ਰਾਜਸੀ ਸਤਿਕਾਰ ਨੂੰ ਗੁਆ ਬੈਠਾਂ ? ਇਹ ਮੈਥੋਂ ਨਹੀਂ ਹੋ ਸਕਦਾ ਕਿ ਮੈਂ ਇਕ ਸਾਧੂ ਦੇ ਤਰਲੇ ਕੱਢਾਂ ।'

ਵਜ਼ੀਰ ਬਿਸ਼ਨ ਚੰਦ—'ਹੇ ਰਾਜਨ ! ਇਹ ਆਪ ਨੂੰ ਭੁਲੇਖਾ ਹੈ । ਆਤਮਾ ਤੋਂ ਵੈਰ ਭਾਵ ਦੂਰ ਕਰਕੇ ਸੋਚੋ ਤਾਂ ਤੁਸਾਂ ਨੂੰ ਪਤਾ ਲੱਗੇਗਾ ਕਿ ਇਹ ਇਕ ਸਾਧੂ ਨਹੀਂ ਸਗੋਂ ਵਿਸ਼ਨੂੰ ਅਵਤਾਰ ਹਨ, ਦੀਨ ਤੇ ਦੁਨੀਆਂ ਦੇ ਮਾਲਕ ਆਪ ਪ੍ਰਮੇਸ਼ਰ ਹਨ। ਉਹ ਮਹਾਂ ਕਰਾਮਾਤੀ ਹਨ, ਰਿਧੀਆਂ ਸਿਧੀਆਂ ਉਹਨਾਂ ਦੇ ਚਰਨਾਂ ਦੀਆਂ ਦਾਸੀਆਂ ਹਨ । ਐਸੇ ਮਹਾਤਮਾ, ਪਰਮੇਸ਼ਰ ਦੇ ਸੇਵਕਾਂ ਅਗੇ ਨਿਉਂਦਿਆਂ ਕੋਈ ਹਰਜ ਨਹੀਂ। ਵੱਡੇ ਵੱਡੇ ਰਾਜੇ, ਮਹਾਤਮਾ ਤੇ ਬਾਬਰ, ਹਿਮਾਯੂ ਤੇ ਅਕਬਰ ਜੈਸੇ ਬਾਦਸ਼ਾਹ ਇਸ ਸਤਿਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਅਗੇ ਨਮਸ਼ਕਾਰਾਂ ਕਰਦੇ ਰਹੇ । ਪ੍ਰਸਾਦੀ ਹਾਥੀ ਵੀ ਰਾਜੇ ਪੇਸ਼ ਕੀਤਾ ਹੈ ਨਾ । ਤੁਸਾਂ ਦੇ ਕੁੜਮ ਰਾਜੇ ਫਤਹ ਸ਼ਾਹ ਨੇ ਦੇਖੋ ਮੁੜਕੇ ਸਤਿਗੁਰੂ ਜੀ ਨਾਲ ਮਿਤ੍ਰਤਾ ਗੰਢ ਲਈ ਹੈ। ਰਾਜਾ ਮੇਦਨੀ ਪ੍ਰਕਾਸ਼ ਸੇਵਕ ਹੈ । ਐਸੇ ਮਹਾਂਪੁਰਖ ਦੇ ਪਾਸ ਜਾਣਾ ਨਿਰਾਦਰ ਨਹੀਂ ਸਗੋਂ ਸ਼ਾਨ ਹੈ । ਕੁਝ ਦੇਣਾ ਨਹੀਂ ਪੈਂਦਾ ਸਗੋਂ ਬਹੁਤ ਕੁਝ ਪ੍ਰਾਪਤ ਕਰੀਦਾ

ਹੈ। ਮੇਰੇ ਆਖੇ ਲਗੋ, ਉਹਨਾਂ ਨਾਲ ਸਮਝੌਤਾ ਕਰੋ। ਬਸ ਸਮਝੌਤੇ ਵਿਚ ਲਾਭ ਹੈ ਤੇ ਵੈਰ ਵਿਚ ਨੁਕਸਾਨ।'

ਸਿਆਣੇ ਵਜ਼ੀਰ ਦੇ ਬਚਨ ਸੁਣ ਕੇ ਰਾਜਾ ਭੀਮ ਚੰਦ ਸੋਚੀਂ ਪੈ ਗਿਆ। ਉਸਨੇ ਸੋਚਿਆ, 'ਫਿਰ ਮੈਨੂੰ ਕੀ ਕਰਨਾ ਚਾਹੀਦਾ ਹੈ ?'

'ਏਹੋ ਕਰੋ ਕਿ ਮੈਨੂੰ ਭੇਜੋ, ਸਤਿਗੁਰੂ ਜੀ ਦੇ ਪਾਸ। ਨਾਲ ਭੇਜੋ ਕੁਝ ਕੀਮਤੀ ਵਸਤੂਆਂ। ਮੈਂ ਉਨ੍ਹਾਂ ਵਸਤੂਆਂ ਨੂੰ ਭੇਟਾ ਕਰਕੇ ਫਿਰ ਮੇਲ ਮਿਲਾਪ ਵਾਸਤੇ ਬੇਨਤੀ ਕਰਾਂਗਾ।' ਵਜ਼ੀਰ ਦਾ ਉੱਤਰ ਸੀ।

'ਚੰਗਾ! ਜੋ ਮੁਨਾਸਬ ਸਮਝੋ ਸੋ ਲੈ ਜਾਵੋ ਤੇ ਮੇਲ ਦਾ ਰਾਹ ਲਭੋ। ਦੇਖੋ ਅਸਾਂ ਦੀ ਨਿਰਾਦਰੀ ਵੀ ਨਾ ਹੋਵੇ।' ਭੀਮ ਚੰਦ ਦਾ ਉੱਤਰ ਸੀ।

'ਉਹ ਤਾਂ ਨਿਰਵੈਰ ਲੋਕ ਹਨ, ਕਿਸੇ ਨਾਲ ਵੈਰ ਨਹੀਂ ਰੱਖਦੇ। ਤੁਸਾਂ ਦੀ ਕੋਈ ਨਿਰਾਦਰੀ ਨਹੀਂ ਹੋਵੇਗੀ, ਚਿੰਤਾ ਨਾ ਕਰੋ। ਸਾਰੇ ਮਾਮਲੇ ਠੀਕ ਹੋ ਜਾਣਗੇ।'

ਇਹ ਪੱਕੀ ਸਲਾਹ ਹੋ ਗਈ ਕਿ ਸਤਿਗੁਰੂ ਜੀ ਨਾਲ ਸਮਝੌਤਾ ਕੀਤਾ ਜਾਵੇ। ਦੋ ਦਿਨ ਤਿਆਰੀ ਵਿਚ ਲਗੇ। ਬਹੁਤ ਸਾਰੀਆਂ ਵਸਤੂਆਂ ਲਈਆਂ ਸਤਿਗੁਰੂ ਜੀ ਦੀ ਭੇਟਾ ਕਰਨ ਵਾਸਤੇ। ਵੀਹ ਸਵਾਰ ਨਾਲ ਜਾਣ ਵਾਸਤੇ ਵੀ ਤਿਆਰ ਕੀਤੇ। ਰਾਜਾ ਭੀਮ ਚੰਦ ਦੀ ਰਾਣੀ ਨੂੰ ਪਤਾ ਲੱਗਾ ਕਿ ਬਿਸ਼ਨ ਚੰਦ ਸਤਿਗੁਰੂ ਜੀ ਪਾਸ ਜਾ ਰਿਹਾ ਹੈ ਤਾਂ ਰਾਣੀ ਨੇ ਬਿਸ਼ਨ ਚੰਦ ਨੂੰ ਕੋਲ ਸੱਦ ਕੇ ਆਖਿਆ— 'ਦੇਖੋ ਜੀ! ਜਿਵੇਂ ਹੋਵੇ ਸਤਿਗੁਰੂ ਜੀ ਨਾਲ ਸਮਝੌਤਾ ਕਰਾ ਦੇਣਾ। ਮੇਰੇ ਵਲੋਂ ਵੀ ਬੇਨਤੀ ਕਰਨੀ ਅਸੀਂ ਉਹਨਾਂ ਦੇ ਸੇਵਕ ਹਾਂ। ਭਗਵਾਨ ਮੇਹਰ ਕਰੇ।'

ਬਿਸ਼ਨ ਚੰਦ ਤੁਰ ਪਿਆ, ਇਕ ਮੰਜ਼ਲ ਵਿਚ ਅਨੰਦਪੁਰ ਪੁੱਜਾ ਤੇ ਨੰਦ ਚੰਦ ਜੀ ਨੂੰ ਜਾ ਮਿਲਿਆ। ਮਹਿਮਾਨ ਖਾਨੇ ਵਿਚ ਡੇਰੇ ਲਾਏ। ਨੰਦ ਚੰਦ ਜੀ ਨਾਲ ਸਲਾਹ ਕਰਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਵਿਉਂਤ ਮਿਥੀ। ਮਾਮੇ ਕ੍ਰਿਪਾਲ ਚੰਦ ਜੀ ਤੇ ਨੰਦ ਚੰਦ ਜੀ ਨੇ ਮਹਿਮਾਨ ਨਿਵਾਜ਼ੀ ਕਰਨ ਵਿਚ ਕੋਈ ਕਸਰ ਨਾ ਛੱਡੀ, ਚੰਗਾ ਸਤਿਕਾਰ ਕੀਤਾ, ਪਰ ਗੱਲਾਂ ਖਰੀਆਂ-ਖਰੀਆਂ ਆਖੀਆਂ। ਪਹਿਲੀ ਲੜਾਈ ਦੀ ਜ਼ਿਮੇਂਵਾਰੀ ਰਾਜਾ ਭੀਮ ਚੰਦ ਉਤੇ ਸੁੱਟੀ। ਨਾਲ ਹੀ ਦਸਿਆ ਕਿ ਦੱਸ ਐਨੇ ਆਦਮੀਆਂ ਨੂੰ ਸ਼ਹੀਦ ਕਰਵਾ ਕੇ, ਘੋੜਿਆਂ ਨੂੰ ਮਰਵਾ ਕੇ ਵੈਰ ਪਵਾ ਕੇ ਕੀ ਖਟਿਆ ? ਰਾਜੇ ਹੰਕਾਰ ਵਿਚ ਆ ਕੇ ਸੋਚਦੇ ਨਹੀਂ, ਉਹਨਾਂ ਨੂੰ ਰਾਜ ਬਲ ਦਾ ਅਭਿਮਾਨ ਮਾਰ ਜਾਂਦਾ ਹੈ। ਜਿਵੇਂ ਬਾਲੀ ਨੂੰ ਅਭਿਮਾਨ ਸੀ, ਰਾਵਣ

ਨੂੰ ਭੀ ਸੀ, ਪਰ ਇਹ ਨਹੀਂ ਸੋਚਦੇ ਕਿ ਕਾਲ ਮਹਾਂ ਬਲੀ ਸਭ ਦੇ ਸਿਰ ਤੇ ਹੈ ਅਤੇ ਸੱਚੇ ਆਦਮੀ ਦੀ ਸਦਾ ਜੈ ਹੁੰਦੀ ਹੈ। ਝੂਠੇ ਤੇ ਪਾਪੀ ਦਾ ਏਥੇ ਵੀ ਮੂੰਹ ਕਾਲਾ ਹੁੰਦਾ ਹੈ ਤੇ ਦਰਬਾਰੇ ਵੀ। ਹੁਣ ਰਹਿ ਗਈ ਗੱਲ ਸਿੱਖਾਂ ਦੇ ਬਾਲਣ, ਘਾਹ ਤੇ ਅੰਨ ਆਦਿਕ ਲਿਆਉਣ ਦੀ। ਆਖਰ ਇਹ ਚੀਜ਼ਾਂ ਗੁਆਢੋਂ ਹੀ ਲੈਣੀਆਂ ਹਨ। ਸਿੱਖਾਂ ਸੇਵਕਾਂ ਨੂੰ ਆਖਿਆ ਜਾਵੇਗਾ ਕਿ ਉਹ ਧੱਕੇ ਨਾਲ ਕਿਸੇ ਕੋਲੋਂ ਕੋਈ ਵਸਤੂ ਨਾ ਲਿਆਉਣ। ਦਾਮ ਦੇਣ ਤੇ ਵਸਤੂ ਲਿਆਉਣ। ਫਿਰ ਕੋਈ ਝਗੜੇ ਵਾਲੀ ਗੱਲ ਹੀ ਨਾ ਰਹੀ। ਬਾਕੀ ਰਣਜੀਤ ਨਗਾਰਾ ਵੱਜੇਗਾ। ਇਹ ਨਹੀਂ ਰੁਕ ਸਕਦਾ। ਇਹ ਧਰਮ ਦੀ ਪਾਤਿਸ਼ਾਹੀ ਦਾ ਨਿਸ਼ਾਨ ਹੈ।

ਬਿਸ਼ਨ ਚੰਦ ਪਹਿਲਾਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ। ਉਹ ਤਾਂ ਚਾਹੁੰਦਾ ਸੀ ਕਿ ਕਿਵੇਂ ਨਾ ਕਿਵੇਂ ਰਾਜਾ ਭੀਮ ਚੰਦ ਜੀ ਦੀ ਗੁਰੂ-ਘਰ ਨਾਲ ਬਣੀ ਰਹੇ। ਉਸਨੇ ਝਟ ਪਟ ਸਾਰੀਆਂ ਗੱਲਾਂ ਦੀ ਹਾਂ ਕਰਦਿਆਂ ਹੋਇਆਂ ਬੇਨਤੀ ਕੀਤੀ— 'ਸਤਿਗੁਰੂ ਜੀ! ਸਿਰਫ ਰਾਜੇ ਭੀਮ ਚੰਦ ਨੂੰ ਮਿਲਣ ਦੀ ਆਗਿਆ ਬਖਸ਼ਣ, ਸਭ ਗੱਲਾਂ ਵਿਚੇ ਆ ਜਾਣਗੀਆਂ। ਰਾਣੀ ਵੀ ਸਮਝੌਤੇ ਵਾਸਤੇ ਤਰਲੋ ਮੱਛੀ ਹੋ ਰਹੀ ਹੈ।'

ਸ਼ਾਮ ਦੇ ਦੀਵਾਨ ਵਿਚ ਬਿਸ਼ਨ ਚੰਦ ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਗਲ ਵਿਚ ਪੱਲਾ ਤੇ ਹੱਥ ਜੁੜੇ ਹੋਏ ਸਨ। ਮੱਥਾ ਚਰਨਾਂ ਤੇ ਰੱਖ ਕੇ ਨਮਸ਼ਕਾਰ ਕੀਤੀ ਤੇ ਬੇਨਤੀ ਕੀਤੀ—'ਹੇ ਦਿਆਲੂ! ਕ੍ਰਿਪਾਲੂ! ਮੇਹਰਬਾਨ! ਅਸਾਂ ਗਰੀਬਾਂ ਉਤੇ ਦਇਆ ਕਰਨੀ। ਮੈਂ ਰਾਜੇ ਭੀਮ ਚੰਦ ਦਾ ਰਾਜਦੂਤ ਹਾਂ। ਉਸ ਦਾ ਭੇਜਿਆ ਹੋਇਆ ਹਾਜ਼ਰ ਹੋਇਆ ਹਾਂ, ਪਿਛਲੀਆਂ ਭੁੱਲਾਂ ਬਖਸ਼ਾਉਣਾ ਚਾਹੁੰਦੇ ਹਾਂ। ਰਾਜੇ ਕੋਲੋਂ ਭੁੱਲ ਹੋਈ ਸੀ, ਅਗਿਆਨਤਾ ਦਾ ਪੜਦਾ ਅੱਖਾਂ ਅਗੇ ਸੀ। ਹਿਰਦੇ ਉਤੇ ਜਨਮ-ਜਨਮ ਦੀ ਮੈਲ ਹੈ ਤੇ ਮਨ ਬੱਜਰ ਸਮਾਨ ਹੈ। ਰਾਜ ਅਭਿਮਾਨ ਦੀ ਵੀ ਪਾਨ ਚੜ੍ਹੀ ਹੋਈ ਸੀ, ਇਸ ਕਰਕੇ ਭੁੱਲ ਹੋ ਗਈ। ਹੁਣ ਕੁਝ ਗਿਆਨ ਹੋਇਆ ਹੈ। ਰੋਸ਼ਨੀ ਨਜ਼ਰ ਪਈ ਹੈ, ਅਨੁਭਵ ਹੋਇਆ ਹੈ ਕਿ ਪ੍ਰਮਾਤਮਾ ਦੇ ਘਰ ਨਾਲ ਈਰਖਾ ਕਰਕੇ ਕੁਝ ਨਹੀਂ ਖੱਟਿਆ ਜਾ ਸਕਦਾ। ਸਤਿਗੁਰੂ ਨਾਨਕ ਦੇਵ ਜੀ ਦਾ ਘਰ ਪ੍ਰਮਾਤਮਾ ਦਾ ਘਰ ਹੈ। ਨਹੀਂ ਸੁਣਿਆ ਨਹੀਂ ਦੇਖਿਆ, ਬਸ ਲਾਲਚ ਦਾ ਸ਼ਿਕਾਰ ਹੋ ਕੇ ਮਹਾਂ ਨਿਰਾਦਰੀ ਕਰਵਾ ਲਈ, ਹੁਣ ਆਪ ਦੇ ਚਰਨਾਂ ਵਿਚ ਹਾਜ਼ਰ ਹੋਇਆ ਹਾਂ। ਰਾਜਾ ਭੀਮ ਚੰਦ ਜੀ ਆਪ ਦੇ ਦਰਸ਼ਨ ਕਰਨਾ

ਚਾਹੁੰਦੇ ਹਨ ।'

ਸਤਿਗੁਰੂ ਜੀ ਦਾ ਘਰ ਨਿਰਵੈਰਾਂ ਦਾ ਘਰ ਹੈ ਜੋ ਆਵੇ ਸੋ ਰਾਜੀ ਜਾਵੇ । ਜੇ ਉਹ ਆਉਣਾ ਚਾਹੁੰਦੇ ਹਨ ਤਾਂ ਜ਼ਰੂਰ ਆਉਣ । ਹਰ ਜੀਵ ਨੇ ਆਪਣੇ ਕਰਮ ਦਾ ਬੀਜਿਆ ਵੱਢਣਾ ਹੈ । ਜੈਸਾ ਕੋਈ ਕਰਮ ਕਰਦਾ ਹੈ ਵੈਸਾ ਫਲ ਪਾਉਂਦਾ ਹੈ। ਸਰੋਵਰ ਕਿਨਾਰੇ ਹੰਸ ਤੇ ਬਗਲਾ ਹੁੰਦੇ ਹਨ । ਰੰਗ ਦੋਹਾਂ ਦਾ ਚਿੱਟਾ ਹੁੰਦਾ ਹੈ ਪਰ ਹੰਸ ਮੋਤੀ ਚੁਗਦਾ ਹੈ ਤੇ ਬਗਲਾ ਮੱਛੀਆਂ ਡੱਡੀਆਂ ਖਾਂਦਾ ਹੈ । ਏਸੇ ਤਰ੍ਹਾਂ ਮਨੁੱਖ ਕਰਦੇ ਹਨ । ਕੋਈ ਸਤਿਸੰਗਤ ਵਿਚੋਂ ਨਾਮ ਬਾਣੀ ਤੇ ਮੋਤੀ ਚੁਗਦੇ ਹਨ ਤੇ ਕੋਈ ਲਾਲਚ ਵਿਚ ਆ ਕੇ ਪਰਾਏ ਧਨ ਤੇ ਰੂਪ 'ਤੇ ਅੱਖ ਰੱਖ ਕੇ ਆਪਣੇ ਆਪ ਦਾ ਨਾਸ਼ ਕਰਦੇ ਹਨ । ਆਪਣੇ ਰਾਜੇ ਨੂੰ ਆਖੋ ਜੀ ਸਦਕੇ ਆਉਣ ।'

ਬਿਸ਼ਨ ਚੰਦ ਪ੍ਰਸੰਨ ਹੋ ਗਿਆ, ਉਸ ਨੇ ਉਸੇ ਵੇਲੇ ਸਤਿਗੁਰੂ ਜੀ ਦੇ ਚਰਨਾਂ ਉਤੇ ਨਮਸ਼ਕਾਰ ਕੀਤੀ ਤੇ ਆਖਿਆ—'ਲਉ ਜੀ ! ਮੈਂ ਹੁਣ ਜਾਂਦਾ ਹਾਂ ਤੇ ਰਾਜੇ ਭੀਮ ਚੰਦ ਜੀ ਨੂੰ ਨਾਲ ਲੈ ਕੇ ਆਉਂਦਾ ਹਾਂ । ਉਹ ਅੱਜ ਤੋਂ ਆਪਦੇ ਚਰਨਾਂ ਦਾ ਸੇਵਕ ਬਣਿਆ ਰਹੇਗਾ । ਜੋ ਆਖੋਗੇ ਕਰੇਗਾ ਅਤੇ ਜਿਵੇਂ ਰਖੋਗੇ ਰਹੇਗਾ ?'

'ਆਸ ਤਾਂ ਕੋਈ ਨਹੀਂ ਉਹ ਗੁਰੂ ਘਰ ਦਾ ਸੇਵਕ ਬਣਿਆ ਰਹੇ ਅਗੇ ਅਕਾਲ ਪੁਰਖ ਦੀ ਇੱਛਾ, ਤੁਸੀਂ ਹਿੰਮਤ ਕਰਕੇ ਦੇਖ ਲਵੋ ।' ਮਾਮੇ ਕ੍ਰਿਪਾਲ ਚੰਦ ਜੀ ਨੇ ਕਿਹਾ ।

ਖੈਰ ਬਿਸ਼ਨ ਦਾਸ ਵਾਪਸ ਕਹਿਲੂਰ ਪਹੁੰਚ ਗਿਆ । ਉਸ ਨੇ ਜਾਕੇ ਸਾਰਾ ਹਾਲ ਰਾਣੀ ਤੇ ਰਾਜੇ ਨੂੰ ਦੱਸ ਦਿਤਾ । ਰਾਣੀ ਸੁਣ ਕੇ ਬਹੁਤ ਪ੍ਰਸੰਨ ਹੋਈ । ਉਸਨੇ ਕਿਹਾ—'ਮੇਰੇ ਧੰਨ ਭਾਗ ਜੋ ਭਗਵਾਨ ਰੂਪ ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ ਹੈ । ਹੁਣ ਮੇਰਾ ਪ੍ਰਵਾਰ ਸੁਖੀ ਵਸੇਗਾ । ਮੈਂ ਘੋਲੀ ਜਾਵਾਂ ! ਮੇਰੇ ਸੁੱਤੇ ਭਾਗ ਜਾਗ ਪਏ । ਮੈਂ ਖੁਸ਼ੀਆਂ ਕਰਾਂ, ਮੰਗਲਾਚਾਰ ਗਾਵਾਂ, ਜਗਤ ਦੇ ਰਾਖੇ ਨੇ ਦਰਸ਼ਨਾਂ ਦੀ ਪ੍ਰਵਾਨਗੀ ਦੇ ਦਿਤੀ ।'

ਰਾਜੇ ਭੀਮ ਚੰਦ ਨੇ ਜਦੋਂ ਸੁਣਿਆ ਉਹ ਪ੍ਰਸੰਨ ਨਹੀਂ ਸਗੋਂ ਗੰਭੀਰ ਹੋ ਗਿਆ। ਉਹ ਸੋਚਾਂ ਵਿਚ ਡੁੱਬ ਗਿਆ । ਉਹ ਸੋਚਦਾ ਸੀ—'ਕਿ ਮੇਰਾ ਮਨ ਨਹੀਂ ਮੰਨਦਾ ਹੈ ਕਿ ਉਨ੍ਹਾਂ (ਸਤਿਗੁਰੂ ਜੀ) ਦਾ ਹੁਕਮ ਮੰਨ ਸਕਾਂਗਾ ? ਕੀ ਗੁਰੂ ਘਰ ਦੇ ਵਿਰੁੱਧ ਨਹੀਂ ਹੋਵਾਂਗਾ ? ਮੈਂ ਯੁਧ ਲੜਿਆ ਹੈ ਇਹ ਗੁਰੂ ਕੱਲ ਨੂੰ ਜੇ ਮੁਗਲ ਬਾਦਸ਼ਾਹ ਦੇ ਵਿਰੁੱਧ ਹੋ ਗਿਆ ਤਾਂ ਮੈਂ ਬਾਦਸ਼ਾਹ ਦੇ ਵਿਰੁੱਧ ਨਹੀਂ ਹੋ ਸਕਾਂਗਾ । ਇਕ

ਸਾਧੂ ਦੇ ਅਗੇ ਰਾਜਾ ਸਿਰ ਨਿਵਾਵੇ ? ਇਹ ਨਹੀਂ ਹੋ ਸਕਦਾ, ਮੈਂ ਨਹੀਂ ਅਨੰਦਪੁਰ ਜਾਣਾ। ਉਹ ਹਿੰਦੂ ਮੰਦਰਾਂ ਦੇ ਵਿਰੁੱਧ ਹੈ। ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕਰਦਾ। ਮੈਂ ਹਿੰਦੂ ਧਰਮ ਨੂੰ ਕਿਵੇਂ ਤਿਆਗ ਦੇਵਾਂ! ਮੇਰਾ ਮਨ ਨਹੀਂ ਮੰਨਦਾ ਮੈਂ ਨਹੀਂ ਜਾਣਾ। ਮੈਂ ਮੁਕਾਬਲਾ ਕਰਾਂਗਾ, ਜੋ ਮੇਰੀ ਪਰਜਾ ਨੂੰ ਸਤਾਵੇਗਾ ਉਸ ਨੂੰ ਸਜ਼ਾ ਦੇਵਾਂਗਾ। ਵਜ਼ੀਰ ਬੇ-ਸਮਝ ਹੈ। ਐਵੇਂ ਦੰਦੀਆਂ ਵਿਲਕਦਾ ਫਿਰਦਾ ਹੈ। ਮੈਂ ਰਾਜਾ ਹਾਂ, ਰਾਜਾ! ਕੋਈ ਕੰਗਾਲ ਨਹੀਂ, ਜੋ ਇਕ ਸਾਧੂ ਦੇ ਅੱਗੇ ਜਾ ਕੇ ਹੱਥ ਅੱਡਾਂ, ਜ਼ਬਾਨੋਂ ਕਹਾਂ ਬਖਸ਼ੋ! ਮੈਂ ਆਪ ਦਾ ਸੇਵਕ ਹਾਂ।'

ਇਉਂ ਉਸ ਦੇ ਪਾਪੀ ਮਨ ਨੇ ਸੋਚਿਆ। ਕੁਦਰਤ ਉਸ ਨੂੰ ਚੰਗਾ ਨਹੀਂ ਸੀ ਬਣਨ ਦੇਂਦੀ। ਉਹ ਚਾਹੁੰਦੀ ਸੀ ਕਿ ਉਹ ਐਸਾ ਹੀ ਰਹੇ। ਨਰਕਾਂ ਦਾ ਕੀੜਾ ਬਣੇ, ਨੇਕ ਪੁਰਖਾਂ ਦੀ ਸੰਗਤ ਭਾਗਾਂ ਵਾਲੇ ਜੀਵਾਂ ਨੂੰ ਪ੍ਰਾਪਤ ਹੁੰਦੀ ਹੈ। ਮੰਦਭਾਗੇ ਵਾਂਝੇ ਰਹਿੰਦੇ ਹਨ। ਉਸ ਨੇ ਏਹੋ ਮਾੜੇ ਤੇ ਈਰਖਾ ਵਾਲੇ ਵਿਚਾਰ ਆਪਣੀ ਰਾਣੀ ਤੇ ਵਜ਼ੀਰਾਂ ਅਗੇ ਪ੍ਰਗਟ ਕਰ ਦਿਤੇ। ਵਜ਼ੀਰ ਸੁਣ ਕੇ ਗੁੰਮ ਹੋ ਗਿਆ ਤੇ ਰਾਣੀ ਹੈਰਾਨ ਹੋ ਕੇ ਡੋਬੇ ਖਾਣ ਲੱਗੀ। ਉਸ ਨੇ ਰਾਜੇ ਨੂੰ ਆਪਣੇ ਮਹਿਲ ਵਿਚ ਸੱਦਿਆ, ਉਸ ਦੇ ਪੈਰੀਂ ਪਈ। ਪੈਰਾਂ ਨੂੰ ਫੜ ਕੇ ਹੰਝੂਆਂ ਨਾਲ ਧੋਣ ਲਗੀ। ਉਸ ਨੇ ਰੋ ਰੋ ਕੇ ਬੇਨਤੀ ਕੀਤੀ—'ਹੇ ਰਾਜਨ! ਮੈਂ ਸੁਪੱਤਨੀ ਤੇ ਸੁਹਾਗਣ ਰਹਿਣਾ ਚਾਹੁੰਦੀ ਹਾਂ, ਸਾਧੂਆਂ ਸੰਤਾਂ ਤੇ ਭਗਵਾਨ ਦੇ ਪ੍ਰੇਮੀਆਂ ਨਾਲ ਲੜਨਾ ਨਹੀਂ ਚਾਹੀਦਾ। ਇਹਨਾਂ ਦੇ ਬਚਨ ਅਟੱਲ ਹੁੰਦੇ ਹਨ। ਸੁਖੀ ਸਾਂਦੀ ਮੈਂ ਪੁੱਤਰ ਨੂੰ ਪਾਲਿਆ, ਜਵਾਨ ਕੀਤਾ ਤੇ ਵਿਆਹਿਆ ਹੈ। ਅੱਜ ਮੈਂ ਕਿਵੇਂ ਭਗਵਾਨ ਦੇ ਸਰਾਪ ਨਾਲ ਆਪਣੇ ਸਰਬੰਸ ਦਾ ਨਾਸ ਕਰਾ ਲਵਾਂ। ਕਦੀ ਹੰਕਾਰ ਨਹੀਂ ਕਰਨਾ ਚਾਹੀਦਾ ਹੈ। ਹੰਕਾਰ ਦਾ ਸਿਰ ਨੀਵਾਂ ਹੁੰਦਾ ਹੈ। ਰਾਵਣ ਨੇ ਸ੍ਰੀ ਰਾਮਚੰਦ ਜੀ ਨਾਲ ਧੋਖਾ ਕਰ ਕੇ ਸੋਨੇ ਦੀ ਲੰਕਾ ਲੁਟਾ ਲਈ ਸੀ। ਕੰਸ ਨੇ ਸ੍ਰੀ ਕ੍ਰਿਸ਼ਨ ਜੀ ਨਾਲ ਵੈਰ ਕਰਕੇ ਕੀ ਖੱਟਿਆ ? ਰਤਾ ਦੱਸੋ ਨਾ, ਅਗੇ ਆਕੜ ਕੇ ਦੇਖ ਲਿਆ ਜੇ, ਆਪਣੀ ਜਾਨ ਮਸਾਂ ਬਚਾ ਕੇ ਆਏ। ਚੰਗੇ ਸੈਨਿਕ ਮਰਵਾ ਲਏ। ਸਾਰਾ ਸਾਮਾਨ ਰਣਭੂਮੀ ਵਿਚ ਛੱਡਕੇ ਨੱਸ ਆਏ। ਕੀ ਇਹੋ ਬ਼ਹਾਦਰੀ ਤੁਸਾਂ ਕੋਲ ਹੈ, ਜਿਸ ਆਸਰੇ ਅਭਿਮਾਨ ਕਰਦੇ ਹੋ ? ਭਗਵਾਨ ਦੇ ਚਰਨੀ ਲੱਗੋ। ਦੋਵੇਂ ਹੱਥ ਜੋੜਕੇ ਡੰਡਵਤ ਪ੍ਰਣਾਮ ਕਰੋ। ਭੁਲਾਂ ਦੀ ਖਿਮਾ ਮੰਗੋ। ਨਹੀਂ ਤੇ ਮੈਂ ਤੱਤੀ ਮਰ ਜਾਵਾਂਗੀ।' ਇਹ ਆਖਕੇ ਰਾਣੀ ਭੁਬੀਂ ਭੁਬੀਂ ਰੋਣ ਲੱਗ ਪਈ। ਆਖਰ ਰਾਣੀ ਦੇ ਰੋਣੇ ਨੇ ਰਾਜੇ ਭੀਮ ਚੰਦ

ਦੇ ਪੱਥਰ ਦਿਲ ਨੂੰ ਰਾਸ ਲੈ ਹੀ ਆਂਦਾ। ਰਾਜਾ ਮੰਨ ਗਿਆ ਕਿ ਉਹ ਅਨੰਦਪੁਰ ਚਲਦਾ ਹੈ ਪਰ ਇਕੱਲਾ ਨਹੀਂ ਸਗੋਂ ਨਾਲ ਹੋਰ ਰਾਜਿਆਂ ਨੂੰ ਵੀ ਲੈ ਜਾਂਦਾ ਹੈ। ਭਲਕੇ ਉਹ ਮੈਨੂੰ ਇਹ ਨਾ ਕਹਿਣ ਕਿ ਮੈਂ ਵੈਰੀ ਕੋਲੋਂ ਖਿਮਾ ਮੰਗ ਆਇਆ ਹਾਂ। ਉਨ੍ਹਾਂ ਨੂੰ ਵੀ ਨਾਲ ਕਾਣਿਆਂ ਕਰਾਂਗਾ। ਕਰੋ ਤਿਆਰੀ, ਜਾਓ ਤਿਆਰੀ ਕਰੋ।' ਰਾਜੇ ਭੀਮ ਚੰਦ ਨੇ ਆਖਿਆ ਤੇ ਆਪਣੇ ਰਾਜ ਭਵਨ ਵਲ ਚਲਿਆ ਗਿਆ।

ਉਹ ਦੋ-ਚਿੱਤਾ ਸੀ। ਉਹਦੀ ਈਰਖਾ ਰੰਗੀ ਆਤਮਾ ਛੇਤੀ ਈਰਖਾ ਨਹੀਂ ਸੀ ਛਡਣਾ ਚਾਹੁੰਦੀ ਜਿਵੇਂ ਥੰਧਿਆਈ ਚੀਜ਼ ਤੋਂ ਪਾਣੀ ਤਿਲਕ ਜਾਂਦਾ ਹੈ, ਤਿਵੇਂ ਉਹਦੀ ਆਤਮਾ ਉਤੇ ਗਿਆਨ ਨਹੀਂ ਸੀ ਠਹਿਰਦਾ। ਉਹ ਆਤਮਾ ਜਨਮ-ਜਨਮ ਦੀ ਮਲੀਨ ਸੀ। ਛਲਣੀ ਬਣ ਚੁੱਕੀ ਸੀ, ਜਿਸ ਦਾ ਧੋਤਿਆਂ ਵੀ ਸਾਫ ਹੋਣਾ ਔਖਾ ਸੀ।

ਤੀਸਰੇ ਦਿਨ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਣ ਦੀ ਤਿਆਰੀ ਹੋਈ। ਰਾਣੀ ਤੇ ਰਾਜ ਕੁਮਾਰ ਅਜਮੇਰ ਚੰਦ ਵੀ ਨਾਲ ਹੋ ਤੁਰੇ। ਭਾਵੇਂ ਉਹਨਾਂ ਦੋਹਾਂ ਨੂੰ ਰਾਜਾ ਨਾਲ ਨਹੀਂ ਸੀ ਲਿਜਾਣਾ ਚਾਹੁੰਦਾ ਪਰ ਨਾਲ ਤੁਰਦਿਆਂ ਨੂੰ ਰੋਕ ਵੀ ਨਾ ਸਕਿਆ। ਸਬੱਬ ਨਾਲ ਮੌਕਾ ਐਸਾ ਬਣਿਆ ਕਿ ਉਸ ਵੇਲੇ ਦੀਪ ਮਾਲਾ ਦਾ ਮੇਲਾ ਸੀ। ਅਨੰਦਪੁਰ ਵਿਚ ਬਹੁਤ ਰੌਣਕਾਂ ਸਨ। ਦੂਰ-ਦੂਰ ਤੋਂ ਸੰਗਤ ਆਈ ਹੋਈ ਸੀ। ਇਹ ੧੭੬੪ ਬਿਕ੍ਰਮੀ ਦੀ ਦੀਪਮਾਲਾ ਦਾ ਪੁਰਬ ਸੀ, ਜਦੋਂ ਕਿ ਸਤਿਗੁਰੂ ਜੀ ਅਨੰਦਪੁਰ ਵਿਚ ਕਿਲ੍ਹੇ ਤਿਆਰ ਕਰਵਾ ਰਹੇ ਸਨ। ਅਨੰਦਗੜ੍ਹ ਕਿਲ੍ਹਾ ਤਕਰੀਬਨ ਅੱਧਾ ਉਸਰ ਚੁੱਕਾ ਸੀ। ਸਿੱਖ (ਮਾਈ ਭਾਈ) ਸੇਵਾ ਕਰ ਰਹੇ ਸਨ। ਉਸ ਸਮੇਂ ਰਾਜਾ ਭੀਮ ਚੰਦ ਅਨੰਦਪੁਰ ਪੁੱਜਾ।

ਮੇਲੇ ਦੇ ਕਾਰਨ ਉਪਦੇਸ਼ ਅਸਥਾਨ ਅਥਵਾ 'ਸਤਿਗੁਰੂ ਜੀ ਦਾ ਦਰਬਾਰ' ਇਕ ਖੁਲ੍ਹੀ ਥਾਂ ਤੇ ਤਿਆਰ ਕੀਤਾ ਗਿਆ ਸੀ। ਭਾਈ ਦੁਨੀ ਚੰਦ ਜੀ ਵਾਲਾ ਤੰਬੂ ਤੇ ਸਾਇਬਾਨ ਲਾਇਆ ਗਿਆ ਸੀ। ਐਸਾ ਤੰਬੂ ਤੇ ਸਾਇਬਾਨ ਉਸ ਸਮੇਂ ਸ਼ਾਇਦ ਸਾਰੇ ਭਾਰਤ ਵਿਚ ਕਿਸੇ ਕੋਲ ਨਹੀਂ ਸੀ। ਉਸਦੇ ਵਿਚਾਲੇ ਸੋਨੇ ਦਾ ਛੱਬਾ ਸੀ। ਸਾਹਿਬਾਂ ਦੇ ਬੈਠਣ ਵਾਸਤੇ ਮਖਮਲੀ ਗਦੇਲਿਆਂ ਵਾਲਾ ਸਿੰਘਾਸਨ ਸੀ। ਅਗੇ ਗਲੀਚੇ ਵਿਛੇ ਸਨ। ਸਾਰੇ ਪੰਡਾਲ ਵਿਚ ਦਰੀਆਂ ਤੇ ਦਰੀਆਂ ਉਤੇ ਚਿੱਟੀਆਂ ਚਾਦਰਾਂ ਸਨ, ਵਿਚਾਲੇ ਦੀ ਰਸਤਾ ਸੀ। ਰਸਤੇ ਦੇ ਦੋਹੀਂ ਪਾਸੀਂ ਸੰਗਤ ਬੈਠੀ ਹੋਈ ਸੀ। ਜਦੋਂ ਰਾਜਾ ਭੀਮ ਚੰਦ ਰਾਜ ਕੁਮਾਰ ਤੇ ਰਾਣੀ ਸਮੇਤ ਦਰਬਾਰ

ਵਿਚ ਹਾਜ਼ਰ ਹੋਇਆ ਤਦੋਂ ਸਤਿਗੁਰੂ ਜੀ ਸੰਗਤਾਂ ਨੂੰ ਉਪਦੇਸ਼ ਕਰ ਰਹੇ ਸਨ। ਦੀਵਾਨ ਨੰਦ ਚੰਦ ਜੀ ਤੇ ਮਾਮੇ ਕ੍ਰਿਪਾਲ ਚੰਦ ਜੀ ਨੇ ਰਾਜੇ ਤੇ ਰਾਜ ਕੁਮਾਰ ਨੂੰ ਇਕ ਪਾਸੇ ਬੈਠਾ ਦਿਤਾ ਤੇ ਰਾਣੀ ਅਤੇ ਉਸ ਦੀਆਂ ਦਾਸੀਆਂ ਨੂੰ ਦੂਜੇ ਪਾਸੇ ਜਿਧਰ ਇਸਤ੍ਰੀਆਂ ਬੈਠੀਆਂ ਹੋਈਆਂ ਸਨ । ਇੰਦਰ ਵਰਗਾ ਸਵਰਗ ਦਰਬਾਰ ਸੀ । ਹਰ ਪਾਸੇ ਚੁਪ ਤੇ ਸ਼ਾਂਤੀ ਸੀ । ਬਾਣੀ ਰੂਪ ਅੰਮ੍ਰਿਤ ਦੀ ਵਰਖਾ ਹੋ ਰਹੀ ਸੀ। ਸ਼ਰਧਾਲੂ ਸਿੱਖ ਆਉਂਦੇ ਤੇ ਭੇਟਾ ਚੜ੍ਹਾਈ ਜਾਂਦੇ ਤੇ ਨਮਸਕਾਰ ਕਰੀ ਜਾਂਦੇ ਸਨ। ਮੇਵੜੇ ਅਰਦਾਸਾਂ ਕਰੀ ਜਾਂਦੇ ਸਨ। ਸੋਨੇ ਚਾਂਦੀ, ਬਸਤ੍ਰਾਂ ਤੇ ਹੋਰ ਵਸਤੂਆਂ ਦਾ ਅੰਤ ਨਹੀਂ ਸੀ ਆਉਂਦਾ । ਰਾਜਾ ਤੇ ਰਾਜ ਕੁਮਾਰ ਚੜ੍ਹਾਵੇ, ਸਤਿਕਾਰ ਤੇ ਪ੍ਰਤਾਪ ਨੂੰ ਦੇਖ-ਦੇਖ ਕੇ ਹੈਰਾਨ ਹੋ ਰਹੇ ਸਨ ।

ਸਤਿਗੁਰੂ ਫੁਰਮਾ ਰਹੇ ਸਨ—'ਨਿਰਾ ਗਿਆਨ ਸੁਣਨ ਦਾ ਉਨਾ ਚਿਰ ਕੋਈ ਲਾਭ ਨਹੀਂ, ਜਿੰਨਾ ਚਿਰ ਸੁਣੇ ਗਿਆਨ ਨੂੰ ਹਿਰਦੇ ਵਿਚ ਨਾ ਵਸਾਇਆ ਜਾਵੇ। ਉਸ ਗਿਆਨ ਨੂੰ ਅਮਲ ਵਿਚ ਨਾ ਲਿਆਂਦਾ ਜਾਵੇ। ਜਿਵੇਂ ਅਮਲ (ਭੰਗ) ਦੀਆਂ ਕਰੂਲੀਆਂ ਕਰਨ ਨਾਲ ਨਸ਼ਾ ਨਹੀਂ ਹੁੰਦਾ ਤੇ ਅਮਲੀ ਨੂੰ ਸਰੂਰ ਨਹੀਂ ਆਉਂਦਾ ਤਿਵੇਂ ਗਿਆਨ ਨੂੰ ਚਿੱਥ ਕੇ ਜੀਵਨ ਅਮਲ ਵਿਚ ਲਿਆਉਣਾ ਚਾਹੀਦਾ ਹੈ । ਨਿਰਾ ਭੇਖ ਧਾਰਨ ਨਾਲ, ਗਿਆਨ ਦੇ ਸੁਣ ਲੈਣ ਨਾਲ ਤੇ ਓਪਰੇ ਮਨ ਨਾਲ ਕਿਸੇ ਦੇ ਦਰਸ਼ਨ ਦੀਦਾਰੇ ਕਰਨ ਨਾਲ ਕਲਿਆਣ ਨਹੀਂ ਹੁੰਦੀ । ਸਗੋਂ ਦਿਲ ਦਿਮਾਗ ਵਿਚ ਭਰਮਾਂ ਦਾ ਵਾਧਾ ਹੁੰਦਾ ਹੈ । ਸਿਰ ਦੇ ਉਤੇ ਪਾਪਾਂ ਦਾ ਭਾਰ ਪੈਂਦਾ ਹੈ । ਸੰਗਤ ਵਿਚ ਬੈਠੋ ਤਾਂ ਸ਼ੁਧ ਹਿਰਦੇ ਨਾਲ ਬੈਠੋ, ਮਨ ਬ੍ਰਿਤੀਆਂ ਰੋਕੋ, ਗੁਰੂ ਕੋਲੋਂ ਉਪਦੇਸ਼ ਸੁਣੋ । ਉਪਦੇਸ਼ 'ਤੇ ਅਮਲ ਕਰੋ । ਹੰਕਾਰ, ਮੋਹ, ਲਾਲਚ, ਕਾਮ, ਕ੍ਰੋਧ ਦਾ ਤਿਆਗ ਕਰੋ । ਜਾਤ ਦਾ ਅਭਿਮਾਨ ਕਰ ਕੇ ਕਿਸੇ ਪੁਰਖ ਨਾਲ ਘਿਰਨਾ ਨਹੀਂ ਕਰਨੀ ਚਾਹੀਦੀ । ਸਾਰੇ ਪ੍ਰਮਾਤਮਾ ਦੀ ਰਚਨਾ ਹਨ । ਨੱਕ, ਕੰਨ, ਸਿਰ, ਤਨ ਸਭ ਕੁਝ ਇਕ ਜੈਸਾ ਹੈ। ਕੁਦਰਤ ਦੇ ਪੰਜਾਂ ਤੱਤਾਂ 'ਤੇ ਸਾਰੇ ਜੀਉਂਦੇ ਹਨ। ਕੁਦਰਤ ਕਿਸੇ ਨਾਲ ਸ਼ਰੀਕਾ ਨਹੀਂ ਕਰਦੀ। ਉਹ ਆਪਣੀ ਦੌਲਤ (ਹਵਾ, ਪਾਣੀ, ਅੱਗ ਆਦਿਕ) ਰਾਜੇ ਜਾਂ ਉਚ ਜਾਤੀ ਵਾਲੇ ਨੂੰ ਬਹੁਤਾ ਨਹੀਂ ਬਖਸ਼ਦੀ ਅਤੇ ਨਾ ਕੰਗਾਲ ਜਾਂ ਨੀਵੀਂ ਜਾਤ ਵਾਲੇ ਨੂੰ ਘੱਟ, ਕੁਦਰਤ ਦੇ ਘਰ ਕੋਈ ਮੇਰ ਤੇਰ ਨਹੀਂ । ਪਰਬਤ ਦੀ ਛਾਤੀ ਵਿੱਚੋਂ ਫੁਟ ਨਿਕਲੇ ਪਾਣੀ ਨੂੰ ਝਰਨੇ ਵਿਚੋਂ ਜੇ ਗਰੀਬ ਪੀਣ ਜਾਂਦਾ ਹੈ ਤਾਂ ਪਾਣੀ ਰੁਕ ਨਹੀਂ ਜਾਂਦਾ। ਉਸੇ ਸੀਤਲ ਜਲ ਨੂੰ ਸਾਰੇ ਪੀਂਦੇ

ਹਨ। ਕਰਮ ਦੇ ਕਾਰਨ ਮੈਨੂੰ ਜਾਂ ਹੋਰ ਵਿਦਵਾਨਾਂ ਨੇ ਸਮਾਜਿਕ ਤੌਰ ਤੇ ਮਨੁੱਖ ਜਾਤੀ ਦੀਆਂ ਵੰਡੀਆਂ ਪਾ ਦਿਤੀਆਂ, ਇਸ ਜਾਤੀ ਵੰਡ ਨੇ ਭਾਰਤ ਦੇ ਮਨੁੱਖ ਬਲ ਨੂੰ ਕਮਜ਼ੋਰ ਕੀਤਾ ਹੈ, ਭਰਾਤ੍ਰੀ ਪਿਆਰ ਦਾ ਅੰਤ ਕਰ ਕੇ ਵੈਰ, ਈਰਖਾ, ਗਰੀਬੀ ਤੇ ਗੁਲਾਮੀ ਨੂੰ ਸੱਦਾ ਦਿੱਤਾ ਹੈ। ਅੱਜ ਛੇ-ਸੱਤ ਸੌ ਸਾਲ ਤੋਂ ਭਾਰਤ ਪ੍ਰਦੇਸੀਆਂ ਦਾ ਗੁਲਾਮ ਤੁਰਿਆ ਆਉਂਦਾ ਹੈ। ਰਾਜਪੂਤੀ ਅਣਖ ਤੇ ਸ਼ਕਤੀ ਨਸ਼ਟ ਹੋ ਗਈ ਹੈ। ਤੁਰਕਾਂ ਨਾਲ ਹਿੰਦੂ ਦੇਵੀਆਂ ਨੂੰ ਆਪ ਵਿਆਹਿਆ ਜਾ ਰਿਹਾ ਹੈ। ਮੰਦਰ, ਇਸਤ੍ਰੀ, ਦੌਲਤ ਦੀ ਰਾਖੀ ਕਰਨ ਦੇ ਸਮਰਥ ਨਹੀਂ ਰਹੇ। ਕਰੋੜਾਂ ਦੀ ਗਿਣਤੀ ਹੋਣ ਤੇ ਵੀ ਗੁਲਾਮ ਹਾਂ, ਕਿਉਂ ? ਕਦੀ ਸੋਚਿਆ ਜੇ ? ਸਿਰਫ ਜਾਤੀ ਵੰਡ ਤੋਂ ਉਤਪੰਨ ਹੋਏ ਫੁੱਟ ਤੇ ਘਿਰਨਾ ਦੇ ਕਾਰਨ। ਆਓ ਮਨੁੱਖ ਜਾਤੀ ਨਾਲ ਪਿਆਰ ਤੇ ਹਮਦਰਦੀ ਕਰੀਏ। ਸੁੱਤੀ ਤੇ ਮੁਰਦਾ ਹੋਈ ਹਿੰਦੂ ਜਾਤੀ ਨੂੰ ਸੁਰਜੀਤ ਕਰੀਏ। ਜੇਹੜਾ ਆਦਮੀ ਕੱਲ ਲੜ ਨਹੀਂ ਸੀ ਸਕਦਾ। ਜੇਹੜਾ ਚੂਹੇ ਕੋਲੋਂ ਡਰਦਾ ਸੀ ਤੇ ਹਨੇਰੇ ਵਿਚ ਫਿਰ ਨਹੀਂ ਸੀ ਸਕਦਾ ਉਹ ਦੇਖੋ ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਅੱਜ ਯੁਧ ਕਰਨ ਨੂੰ ਤਿਆਰ ਹੈ।'

ਸਤਿਗੁਰੂ ਜੀ ਦੇ ਇਸ ਉਪਦੇਸ਼ ਨੂੰ ਸੁਣ ਕੇ ਰਾਜੇ ਭੀਮ ਚੰਦ ਦੇ ਤਨ ਨੂੰ ਇਕ ਝੁਨਝੁਨੀ ਆਈ। ਉਹਦਾ ਲਾਲਚੀ ਤੇ ਈਰਖੀ ਮਨ ਕੰਬਿਆ, ਉਹ ਉਸੇ ਵੇਲੇ ਉੱਠ ਕੇ ਸਤਿਗੁਰੂ ਜੀ ਦੇ ਨੇੜੇ ਜਾਣ ਨੂੰ ਤਿਆਰ ਹੋਇਆ ਪਰ ਉਸ ਨੂੰ ਹੌਂਸਲਾ ਨਾ ਪਿਆ, ਚੰਦਰੀ ਸ਼ਰਮ ਨੇ ਉਸ ਦਾ ਪਿੱਛਾ ਨਾ ਛੱਡਿਆ।

ਉਸ ਵੇਲੇ ਇਕ ਸੇਠ ਨੇ ਉਠ ਕੇ ਸਤਿਗੁਰੂ ਜੀ ਅਗੇ ਹੱਥ ਜੋੜ ਕੇ ਅਰਜ਼ ਕੀਤੀ—'ਦਾਤਾ! ਮੇਰੀਆਂ ਅੱਖਾਂ ਖੁਲ੍ਹ ਗਈਆਂ, ਮੈਂ ਪਾਪੀ ਹਾਂ, ਮੈਂ ਤਾਂ ਨੀਵੀਂ ਜਾਤੀ ਵਾਲਿਆਂ ਨਾਲ ਬਹੁਤ ਅਤਿਆਚਾਰ ਕੀਤੇ ਹਨ। ਮੈਂ ਇਕ ਜਾਗੀਰਦਾਰ ਬ੍ਰਾਹਮਣ ਹਾਂ, ਮੇਰੇ ਖੇਤਾਂ ਵਿਚ ਕੰਮ ਕਰਨ ਵਾਲੇ ਸਾਰੇ ਸ਼ੂਦਰ ਤੇ ਵੈਸ਼ ਹਨ। ਮੈਂ ਉਹਨਾਂ ਨੂੰ ਰੱਜ ਕੇ ਲੁਟਿਆ ਹੈ, ਪਰ ਸਭ ਕੁਝ ਹੋਇਆ ਅਗਿਆਨਤਾ ਵਿੱਚ। ਅੱਜ ਆਪ ਦੇ ਦਰਸ਼ਨ ਕਰਕੇ ਤੇ ਉਪਦੇਸ਼ ਸੁਨਣ ਦੇ ਨਾਲ ਮੇਰੀ ਪਾਪੀ ਆਤਮਾ ਨੂੰ ਗਿਆਨ ਹੋ ਗਿਆ। ਕੀਤੇ ਪਾਪਾਂ ਨੇ ਆਤਮਾ ਨੂੰ ਘੁਟਿਆ ਹੈ। ਮੈਂ ਅਗਲੇ ਡਰ ਨਾਲ ਭੈ-ਭੀਤ ਹੋ ਰਿਹਾ ਹਾਂ। ਮੇਰੇ ਤੇ ਮੇਹਰ ਕਰੋ, ਆਪਦੀ ਕ੍ਰਿਪਾ ਦ੍ਰਿਸ਼ਟੀ ਹੋਣ ਤੋਂ ਬਿਨਾਂ ਮੇਰਾ ਹਿਰਦਾ ਸ਼ਾਂਤ ਨਹੀਂ ਹੋ ਸਕਦਾ, ਕੰਬੀ ਜਾਂਦਾ ਹੈ, ਦਇਆ ਕਰੋ ਹੁਣ ਮੈਂ ਕਿਸੇ ਗਰੀਬ ਨੂੰ ਤੰਗ ਨਹੀਂ ਕਰਾਂਗਾ। ਉਸ ਨੂੰ ਲੁਟਾਂਗਾ ਨਹੀਂ,

ਸਗੋਂ ਉਸਦੀ ਮੇਹਨਤ ਦਾ ਮੁੱਲ ਉਸਨੂੰ ਦੇਵਾਂਗਾ। ਉਸ ਨੂੰ ਆਪਣਾ ਭਰਾ ਸਮਝਾਂਗਾ। ਮੈਂ ਕੀਤੇ ਪਾਪਾਂ ਤੇ ਪਛਤਾਉਂਦਾ ਹਾਂ।'

ਇਹ ਆਖਦਿਆਂ ਆਖਦਿਆਂ ਉਹਦੇ ਨੈਣਾਂ ਵਿਚੋਂ ਅੱਥਰੂ ਕਿਰਨ ਲੱਗ ਪਏ। ਉਹ ਅੱਥਰੂ ਨਹੀਂ ਸਨ ਸਗੋਂ ਉਸਦੇ ਮਨ ਉਤੋਂ ਮੈਲ ਘੁਲ ਕੇ ਪਾਣੀ ਹੋ ਵਹਿ ਤੁਰੀ ਸੀ। ਉਸ ਨੂੰ ਪਛਤਾਉਂਦਿਆਂ ਹੋਇਆਂ ਸਾਰਿਆਂ ਨੇ ਦੇਖਿਆ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਬਚਨ ਕੀਤਾ—'ਸੱਚੇ ਹਿਰਦੇ ਨਾਲ ਪੰਜ ਵਾਰ ਕਹੋ ਸਤਿਨਾਮ ਵਾਹਿਗੁਰੂ! ਸਤਿਨਾਮ ਵਾਹਿਗੁਰੂ!' ਸੇਠ ਨੇ ਪੰਜ ਵਾਰ ਆਖਿਆ। ਪੰਜ ਵਾਰ 'ਸਤਿਨਾਮ ਵਾਹਿਗੁਰੂ!' ਉਚਾਰਨ ਨਾਲ ਉਸਦੇ ਹਿਰਦੇ ਨੂੰ ਸ਼ਾਂਤੀ ਆਈ। ਦ੍ਰਿਸ਼ਟੀ ਨਾਲ ਹੀ ਨਿਹਾਲ ਕਰ ਦਿਤਾ। ਸੇਠ ਆਪਣੀ ਥਾਂ ਬੈਠ ਗਿਆ। ਉਹਦੇ ਨੈਣਾਂ ਵਿਚੋਂ ਅੱਥਰੂ ਨਾ ਸੁਕੇ। ਉਹ ਪਛਤਾਉਂਦਾ ਰਿਹਾ ਤੇ ਵਾਹਿਗੁਰੂ ਦਾ ਸਿਮਰਨ ਕਰਦਾ ਰਿਹਾ।

ਰਾਜੇ ਭੀਮ ਚੰਦ ਦਾ ਵਜ਼ੀਰ ਉਠਿਆ ਉਸ ਨੇ ਦੋਵੇਂ ਹੱਥ ਜੋੜਕੇ ਬੇਨਤੀ ਕੀਤੀ—'ਸੱਚੇ ਪਾਤਿਸ਼ਾਹੋ! ਰਾਜਾ ਜੀ ਬੇਨਤੀ ਕਰਨਾ ਚਾਹੁੰਦੇ ਹਨ।'

'ਜੀ ਸਦਕੇ ਕਰਨ, ਦੱਸਣ ਕੀ ਹੁਕਮ ਹੈ? ਰਾਜਾ ਜੀ ਅਸਾਂ ਦੇ ਗਵਾਂਢੀ ਮਿੱਤ੍ਰ ਹਨ। ਝਿਜਕਦੇ ਕਿਸ ਤੋਂ ਹਨ? ਦਿਲ ਨੂੰ ਤਕੜਾ ਕਰਨ। ਭੁਲਾਂ ਪੁਰਸ਼ਾਂ ਕੋਲੋਂ ਹੀ ਹੋ ਜਾਂਦੀਆਂ ਹਨ। ਸੰਗਤ ਵਿਚ ਬੈਠੇ ਹਰ ਇਕ ਮਾਈ ਭਾਈ ਨੂੰ ਅਸੀਂ ਤਾਂ ਚੰਗਾ ਸਮਝਦੇ ਹਾਂ' ਸਤਿਗੁਰੂ ਜੀ ਨੇ ਬਚਨ ਕੀਤਾ।

ਰਾਜਾ ਭੀਮ ਚੰਦ ਉਠਿਆ। ਚਿੱਤ ਨਾ ਕਰਨ ਤੇ ਵੀ ਉਸ ਦੇ ਹੱਥ ਜੁੜ ਗਏ। ਸਤਿਗੁਰੂ ਜੀ ਦੇ ਪ੍ਰਤਾਪ ਅਗੇ ਉਸ ਨੂੰ ਝੁਕਣਾ ਪਿਆ। ਉਸ ਨੇ ਕੰਬਦੇ ਬੁਲ੍ਹਾਂ ਨਾਲ ਕਿਹਾ—'ਸਤਿਗੁਰੂ ਜੀ ਬਖਸ਼ ਲਵੋ! ਮੈਂ ਆਪ ਨਾਲ ਮਿਲ ਕੇ ਰਹਿਣਾ ਚਾਹੁੰਦਾ ਹਾਂ। ਘਾਹ, ਲੱਕੜਾਂ ਤੇ ਹੋਰ ਵਸਤੂਆਂ ਸਿੱਖ ਮੇਰੇ ਰਾਜ ਵਿਚੋਂ ਬੇਸ਼ਕ ਲਿਆਉਣ, ਪਰ ਪਰਜਾ ਨੂੰ ਤੰਗ ਨਾ ਕਰਨ। ਆਪ ਨੂੰ ਖੁਲ੍ਹ ਹੈ ਕਿ ਜੰਗਲਾਂ ਵਿਚ ਸ਼ਿਕਾਰ ਖੇਡੋ।'

ਸਤਿਗੁਰੂ ਜੀ ਨੇ ਰਾਜੇ ਭੀਮ ਚੰਦ ਦੀਆਂ ਸਾਰੀਆਂ ਪਿਛਲੀਆਂ ਭੁੱਲਾਂ ਬਖਸ਼ ਦਿੱਤੀਆਂ। ਰਾਜਾ ਸੇਵਕ ਬਣ ਗਿਆ, ਰਾਜੇ ਰਾਣੀ ਤੇ ਰਾਜ ਕੁਮਾਰ ਨੇ ਗੁਰੂ ਕੇ ਲੰਗਰੋਂ ਪ੍ਰਸ਼ਾਦਿ ਛਕਿਆ। ਗੁਰੂ ਕੇ ਲੰਗਰ ਦੇ ਪ੍ਰਸ਼ਾਦੇ ਨੇ ਉਹਨਾਂ ਨੂੰ ਐਸਾ ਸਵਾਦ ਬਖਸ਼ਿਆ ਜੈਸਾ ਕਿ ਉਹਨਾਂ ਨੂੰ ਕਦੀ ਸ਼ਾਹੀ ਭੋਜਨਾਂ ਦੇ ਖਾਣ ਤੇ ਪ੍ਰਾਪਤ

ਨਹੀਂ ਸੀ ਹੋਇਆ। ਉਹ ਨਿਹਾਲ ਹੋ ਗਏ। ਸਾਰੀ ਸੰਗਤ ਇਹ ਕੌਤਕ ਦੇਖ ਕੇ ਬਹੁਤ ਪ੍ਰਸੰਨ ਹੋਈ। ਇਹ ਹੰਕਾਰੀ ਰਾਜਾ ਭੀਮ ਚੰਦ ਆਖਰ ਸਤਿਗੁਰੂ ਜੀ ਦੀ ਚਰਨੀ ਲੱਗਾ। ਸਤਿਗੁਰੂ ਜੀ ਬਰਕਤਾਂ ਵਾਲੇ ਸਨ।

## ੧੬. ਚੋਰ ਬ੍ਰਾਹਮਣ

ਸੰਮਤ ੧੭੬੪ ਬਿ: ਦੀ ਦੀਪਮਾਲਾ ਦਾ ਮੇਲਾ ਬਹੁਤ ਭਰਿਆ ਸੀ। ਸੰਗਤ ਦੂਰ-ਦੂਰ ਤੋਂ ਬਹੁਤ ਆਈ ਸੀ। ਉਸ ਵੇਲੇ ਦੇ ਲੋਕ ਬਹੁਤ ਭੋਲੇ ਤੇ ਸਿਧੇ ਸਾਦੇ ਹੁੰਦੇ ਸਨ। ਖਾਸ ਕਰਕੇ ਉਸ ਵੇਲੇ ਦੀਆਂ ਇਸਤ੍ਰੀਆਂ ਤਾਂ ਸਾਧੂ ਸੰਤਾਂ ਨੂੰ ਰੱਬ ਸਮਝਦੀਆਂ ਤੇ ਭਰੋਸਾ ਕਰਦੀਆਂ। ਜਿਥੇ ਲੋਕ ਨੇਕ ਹਨ ਉਥੇ ਮਾੜੇ ਵੀ ਹਨ। ਉਹਨਾਂ ਮਾੜਿਆਂ ਦੀ ਗਿਣਤੀ ਭਾਵੇਂ ਘੱਟ ਸੀ, ਪਰ ਹੁੰਦੇ ਬਹੁਤ ਹੀ ਖਤਰਨਾਕ ਸਨ, ਚੋਰੀ ਤੇ ਫਰੇਬ ਆਦਿ ਤੋਂ ਹੀ ਚਲਿਆ ਆਉਂਦਾ ਹੈ। ਰਾਜ ਤੇ ਧਰਮ ਦੇ ਪ੍ਰਭਾਵ ਨਾਲ ਕਦੀ ਉੱਚਾ ਤੇ ਕਦੀ ਨੀਵਾਂ ਹੁੰਦਾ ਗਿਆ।

ਉਸ ਮੇਲੇ ਉਤੇ ਜੇਬ ਕੱਟ ਤੇ ਗਠੜੀ ਚੁੱਕ ਆ ਗਏ। ਤਿੰਨ ਚਾਰ ਵਾਰਦਾਤਾਂ ਹੋਣ ਤੇ ਹਾਹਾਕਾਰ ਮੱਚ ਗਈ। ਦੋ ਇਸਤ੍ਰੀਆਂ ਦੀਆਂ ਜੇਬਾਂ ਕੱਟੀਆਂ ਗਈਆਂ ਤੇ ਕੁਝ ਗਠੜੀਆਂ ਚੁੱਕੀਆਂ ਗਈਆਂ। ਕਈਆਂ ਦੀਆਂ ਜੇਬਾਂ ਕੱਟੀਆਂ ਪਰ ਉਹਨਾਂ ਨੇ ਕਿਤੇ ਅਰਜ਼ ਨਾ ਕੀਤੀ। ਮੁਖੀ ਸਿੱਖ ਹੈਰਾਨ ਹੋਏ। ਸਾਰੇ ਮੇਲੇ ਵਿਚ ਪਤਾ ਨਾ ਲੱਗਾ ਕਿ ਕੌਣ ਹੈ ਚੋਰ ਤੇ ਠੱਗ ? ਕਿਉਂਕਿ ਸਾਰੇ ਗੁਰਮੁਖ, ਪੰਡਤ ਸਾਧੂ ਤੇ ਫਕੀਰ ਜਾਪਦੇ ਹਨ। ਆਖਰ ਸਤਿਗੁਰੂ ਜੀ ਤਕ ਮਾਮਲਾ ਪੁਜਿਆ। ਘਟ-ਘਟ ਦੀ ਜਾਨਣਹਾਰ ਪ੍ਰਭੂ ਨੇ ਉਸੇ ਵੇਲੇ ਆਤਮਿਕ ਸ਼ਕਤੀ ਨਾਲ ਅਨੁਭਵ ਕਰ ਲੀਤਾ ਕਿ 'ਕੌਣ ਚੋਰ ਹੈ ? ਕੌਣ ਠੱਗ ਹੈ ?'

ਅਨੁਭਵ ਕਰਨ ਪਿਛੋਂ ਸਾਹਿਬਾਂ ਨੇ ਦੀਵਾਨ ਨੰਦ ਚੰਦ ਜੀ ਨੂੰ ਹੁਕਮ ਕੀਤਾ— 'ਜਿੰਨੇ ਲੰਮੇ ਟਿੱਕੇ ਤੇ ਧੋਤੀਆਂ ਵਾਲੇ ਬ੍ਰਾਹਮਣ ਬਣੇ ਫਿਰਦੇ ਹਨ, ਗਲ ਰੁਦਰਾਕਸ਼ ਦੀਆਂ ਮਾਲਾਂ ਪਾਈਆਂ ਹਨ ਤੇ ਪੈਰੀਂ ਪਊਏ ਹਨ ਉਨ੍ਹਾਂ ਨੂੰ ਫੜ ਕੇ ਲਿਆਓ। ਉਹ ਗਿਣਤੀ ਦੇ ਵੀਹ ਹਨ ਸਾਰੇ ਮੇਲੇ ਵਿਚ ਉਹੋ ਹੀ ਚੋਰੀ ਤੇ ਠੱਗੀ ਦਾ ਕੰਮ ਕਰ ਰਹੇ ਹਨ। ਬਸ ਫੜ ਕੇ ਅਸਾਂ ਕੋਲ ਲੈ ਆਓ, ਪਰ ਆਖਿਓ ਕੁਝ ਨਾ, ਅਸੀਂ ਆਪ ਪੁਛਾਂਗੇ।'

ਸਤਿਗੁਰੂ ਜੀ ਦਾ ਹੁਕਮ ਸੁਣ ਕੇ ਉਸੇ ਵੇਲੇ ਦੀਵਾਨ ਨੰਦ ਚੰਦ ਜੀ ਤਕੜੇ ਸੈਨਿਕ ਸਿੱਖਾਂ ਨੂੰ ਨਾਲ ਲੈ ਕੇ ਮੇਲੇ ਵਿਚ ਵੜੇ। ਜਿੰਨੇ ਗੁਲਾਬੀ ਧੋਤੀਆਂ, ਲੰਮੇ ਤਿਲਕਾਂ, ਰੁਦਰਾਕਸ਼ ਦੀਆਂ ਮਾਲਾ ਵਾਲੇ ਸਾਧੂ ਬ੍ਰਾਹਮਣ ਸਨ, ਉਨ੍ਹਾਂ ਨੂੰ ਘੇਰ ਕੇ ਲੈ ਆਏ। ਸਾਰੇ ਜਿਸ ਵੇਲੇ ਸਤਿਗੁਰੂ ਜੀ ਦੇ ਪੇਸ਼ ਕੀਤੇ ਤਾਂ ਸਾਹਿਬਾਂ ਨੇ ਇਕ ਇਕ ਨੂੰ ਕਿਹਾ ਕਿ ਉਹ ਚੋਰੀ ਦਾ ਮਾਲ ਕੋਲੋਂ ਕੱਢ ਕੇ ਰੱਖ ਦੇਣ। ਇਕ ਸਾਧੂ ਬੜਾ ਚਲਾਕ ਤੇ ਮੂਰਖ ਸੀ। ਉਹ ਸਤਿਗੁਰੂ ਜੀ ਦੀ ਬ੍ਰਹਮ ਸ਼ਕਤੀ ਤੋਂ ਅਗਿਆਤ ਸੀ ਉਸ ਨੇ ਬੜੇ ਰੋਹਬ ਨਾਲ ਉੱਤਰ ਦਿਤਾ—'ਇਹ ਕੀ ਗੱਲ ਹੈ, ਅਸੀਂ ਸਾਧੂ ਹਾਂ ਕਾਂਸ਼ੀ ਤੋਂ ਆਏ ਹਾਂ। ਅਸਾਂ ਨੂੰ ਚੋਰੀ ਦਾ ਦੋਸ਼ ਕਿਉਂ ਲਾਇਆ ਜਾ ਰਿਹਾ ਹੈ ? ਹਮਾਰਾ ਮਾੜਾ ਚੰਗਾ ਆਪ ਨੇ ਕਿਆ ਦੇਖਾ ?'

ਚੋਜੀ ਪ੍ਰੀਤਮ ਹੱਸ ਪਏ, ਹੱਸਦੇ ਹੋਏ ਬੋਲੇ—'ਪੰਡਤ ਰਾਮ ਨਾਥ ਜੀ ! ਤੁਸਾਂ ਨੇ ਇਕ ਮਾਈ ਦੀ ਗਠੜੀ ਚੁੱਕੀ ਹੈ। ਦੋਹਾਂ ਦੇ ਪੈਸੇ ਜੇਬ ਵਿਚੋਂ ਕੱਢੇ ਹਨ। ਤੁਸੀ ਕਾਂਸ਼ੀਂ ਤੋਂ ਨਹੀਂ ਆਏ, ਸਗੋਂ ਬਾਹਰ ਦੇ ਰਹਿਣ ਵਾਲੇ ਹੋ। ਤੁਸਾਂ ਦਾ ਬਾਪ ਘੇਲੀ ਡੰਗਰਾਂ ਦਾ ਚੋਰ ਸੀ, ਉਹ ਸੱਪ ਲੜ ਕੇ ਮਰ ਗਿਆ ਜਦੋਂ ਇਕ ਸਾਧੂ ਦੇ ਡੇਰੇ ਵਿਚੋਂ ਲਵੇਰੀਆਂ ਗਊਆਂ ਚੋਰੀ ਕਰਕੇ ਪਿੰਡ ਨੂੰ ਆ ਰਿਹਾ ਸੀ। ਤੁਸੀਂ ਨਾ ਬ੍ਰਾਹਮਣ ਹੋ ਤੇ ਨਾ ਕਾਂਸ਼ੀ ਦੇ ਪੰਡਤ। ਜਾਤ ਦੇ ਧਾਨ ਹੋ, ਭਾਟੜੇ ਹੋ ਹੋਰ ਕੁਛ ਪੁੱਛਣਾ ਹੈ ਕਿ ਬਸ।

ਭੇਖੀ ਸਾਧੂ ਝੂਠਾ ਹੋ ਗਿਆ, ਉਸ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਧਰਤੀ ਉਸ ਨੂੰ ਵੇਹਲ ਨਹੀਂ ਸੀ ਦੇਂਦੀ, ਨਹੀਂ ਤੇ ਉਹ ਧਰਤੀ ਵਿਚ ਅਲੋਪ ਹੋ ਜਾਣਾ ਚਾਹੁੰਦਾ ਸੀ। ਉਹਦੇ ਹੱਥ ਜੁੜ ਗਏ, ਕਾਹਲੀ ਨਾਲ ਸਤਿਗੁਰੂ ਜੀ ਦੇ ਚਰਨੀਂ ਡਿੱਗ ਪਿਆ, 'ਮੈਂ ਭੁਲਿਆ, ਮੈਨੂੰ ਖਿਮਾ ਕਰੋ, ਦਾਤਾ ! ਮੈਂ ਚੋਰ ਪਾਪੀ ਠੱਗ। ਮੈਂ ਇਹਨਾਂ ਚੋਰਾਂ ਦਾ ਸਰਦਾਰ ਹਾਂ। ਅਸੀਂ ਸਾਰੇ ਬ੍ਰਾਹਮਣ ਨਹੀਂ, ਭੇਖ ਦਿਖਾ ਕੇ ਲੁਟਦੇ ਹਾਂ। ਸਾਰਾ ਸਾਮਾਨ ਦੇ ਦਿੰਦੇ ਹਾਂ, ਜਿਵੇਂ ਹੁਕਮ ਕਰੋ ਤਿਵੇਂ ਕਰਨ ਨੂੰ ਤਿਆਰ ਹਾਂ। ਭਾਵੇਂ ਮਾਰ ਸੁਟੋ ਤੇ ਭਾਵੇਂ ਛੱਡੋ। ਅਸੀਂ ਪਾਪੀ ਵੱਡੇ ਗੁਨਾਹਗਾਰ ਹਾਂ। ਕ੍ਰਿਪਾ ਕਰਕੇ ਬਖਸ਼ ਲਵੋ। ਹੇ ਦੀਨ ਦਿਆਲ ! ਅਸੀਂ ਨਹੀਂ ਸਾਂ ਜਾਣਦੇ ਕਿ ਤੁਸੀਂ ਕਰਾਮਾਤੀ ਤੇ ਅੰਤਰਜਾਮੀ ਹੋ। ਅਸੀਂ ਹਰਿਦੁਆਰ ਤੇ ਹੋਰ ਤੀਰਥਾਂ ਤੇ ਜਾ ਕੇ ਯਾਤਰੂਆਂ ਨੂੰ ਲੁਟਦੇ ਰਹੇ। ਸਾਨੂੰ ਕਿਸੇ ਨਾ ਫੜਿਆ, ਸਾਰੇ ਅਸਾਡੀ ਪੂਜਾ ਕਰਦੇ ਸਨ। ਅਸਾਂ ਨੂੰ ਦੇਵੀ ਦੇ ਭਗਤ, ਨੇਕ ਤੇ ਵਿਦਵਾਨ ਸਮਝਦੇ ਸਨ

ਭਾਈ ਧਰਮ ਸਿੰਘ ਨੇ ਅਰਜ਼ ਕੀਤੀ—'ਮਹਾਰਾਜ ! ਆਪ ਕ੍ਰਿਪਾ ਕਰਕੇ ਇਹ ਜੋੜਾ ਲਾਹ ਦਿਓ ਜੋ ਨੀਲਾ ਹੈ ਤੇ ਇਹ ਚਿੱਟਾ ਪਹਿਣ ਕੇ ਪਹਿਲੇ ਦੀ ਤਰ੍ਹਾਂ ਰਹੋ। ਇਹ ਮੁਸਲਮਾਨ ਰੰਗ ਵਾਲੇ ਬਸਤਰ ਨਹੀਂ ਚੰਗੇ ਲੱਗਦੇ। ਇਹਨਾਂ ਦੀ ਸੋਭਾ ਨਹੀਂ, ਦੂਸਰਾ ਸੰਗਤਾਂ ਨੂੰ ਭੁਲੇਖਾ ਲੱਗਦਾ ਹੈ।'

ਸਤਿਗੁਰੂ ਜੀ ਨੇ ਬਚਨ ਕੀਤਾ—'ਇਹਨਾਂ ਬਸਤਰਾਂ ਦੇ ਲਾਹੁਣ ਦਾ ਅਜੇ ਸਮਾਂ ਨਹੀਂ ਆਇਆ। ਜਦੋਂ ਸਮਾਂ ਆ ਪੁੱਜਾ ਤਾਂ ਉਸ ਸਮੇਂ ਇਕ ਦਮ ਲਾਹ ਦਿੱਤੇ ਜਾਣਗੇ। ਅਕਾਲ ਪੁਰਖ ਦਾ ਭਾਣਾ ਮੰਨਣਾ ਚੰਗਾ ਹੈ।'

ਰੌਣਕਾਂ ਵਧਣ ਲੱਗ ਪਈਆਂ ਸੇਵਕ ਆ ਪੁੱਜੇ। ਲੰਗਰ ਚੱਲਣ ਲੱਗੇ ਘੋੜੇ ਸਵਾਰੀ ਵਾਸਤੇ ਆ ਗਏ।

ਸ਼ਾਹੀ ਫੌਜ ਕੁਝ ਮੱਠੀ ਹੋ ਕੇ ਖਿਲਰ ਗਈ ਸੀ। ਥੋਹੜੀ ਜਿਹੀ ਫੌਜ ਸੀ, ਜਿਹੜੀ ਸਤਿਗੁਰੂ ਜੀ ਦੀ ਭਾਲ ਕਰਦੀ ਫਿਰਦੀ ਸੀ, ਕਿਉਂਕਿ ਉਹਨਾਂ ਨੂੰ ਭਰੋਸਾ ਹੋ ਚੁੱਕਾ ਸੀ ਕਿ ਸਤਿਗੁਰੂ ਜੀ ਇਕੱਲੇ ਰਹਿ ਗਏ ਹਨ। ਉਹਨਾਂ ਦੇ ਸੰਗੀ ਸਾਥੀ ਸਭ ਖਿਲਰੇ ਤੇ ਮਾਰੇ ਗਏ ਹਨ।

## ੧੮. ਮੰਦ ਭਾਗਾ ਸ਼ਮੀਰ

ਲਖਮੀਰ ਤੇ ਸ਼ਮੀਰ ਦੀ ਸੇਵਾ ਤੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਸਾਹਿਬਾਂ ਨੇ ਇਕ ਦਿਨ ਉਸ ਨੂੰ ਕੋਲ ਸੱਦ ਕੇ ਆਖਿਆ—'ਸ਼ਮੀਰ ! ਅਸੀਂ ਤੇਰੇ ਤੇ ਪ੍ਰਸੰਨ ਹਾਂ, ਜੋ ਕੁਝ ਮੰਗਣਾ ਹੈ, ਮੰਗ ਲੈ।'

ਸ਼ਮੀਰ ਨੇ ਕਿਹਾ—'ਦਾਤਾ ! ਆਪ ਦਾ ਦਿੱਤਾ ਬਹੁਤ ਕੁਝ ਹੈ ਮੈਂ ਕੀ ਮੰਗਾਂ ? ਰੋਟੀ ਆਰਾਮ ਨਾਲ ਖਾਈ ਜਾਂਦਾ ਹਾਂ। ਹੋਰ ਜਿਵੇਂ ਆਪ ਦੀ ਇੱਛਾ।'

ਸਤਿਗੁਰੂ ਜੀ ਨੇ ਬਚਨ ਕੀਤਾ—'ਜਾਹ ! ਘੋੜੇ ਤੇ ਚੜ੍ਹ ਜਾਹ ਤੇ ਇਹ ਚਿੱਟਾ ਜੋੜਾ ਪਹਿਣ ਲੈ। ਜਿਥੋਂ ਤੱਕ ਘੋੜਾ ਫੇਰ ਲਵੇਂਗਾ, ਉਥੋਂ ਤੱਕ ਤੈਨੂੰ ਧਰਤੀ ਮਿਲ ਜਾਵੇਗੀ।

ਸ਼ਮੀਰ ਸਤਿਗੁਰੂ ਜੀ ਤੇ ਭਰੋਸਾ ਰੱਖਦਾ ਸੀ ਉਸ ਨੇ ਸਤਿਗੁਰੂ ਜੀ ਦੇ ਬਖਸ਼ੇ ਲੀੜੇ ਪਾ ਲਏ ਤੇ ਘੋੜੇ ਉਤੇ ਸਵਾਰ ਹੋਣ ਵਾਸਤੇ ਘਰ ਗਿਆ, ਹਵੇਲੀ ਵਿਚ ਉਸ ਦਾ ਮਾਮਾ ਬੈਠਾ ਸੀ ਉਸ ਨੇ ਰੋਕਿਆ ਤੇ ਕਿਹਾ—'ਐਸੇ ਫਕੀਰਾਂ ਦੇ ਆਖੇ ਨਹੀਂ ਲੱਗੀ ਦਾ। ਇਸ ਤਰ੍ਹਾਂ ਰਾਜ ਮਿਲਣ ਲੱਗਾ ਤਾਂ ਜਣਾ ਖਣਾ ਰਾਜਾ ਨਾ

ਬਣ ਜਾਵੇ। ਨਾ ਘੋੜਾ ਫੇਰ ਤੇਰੀ ਮਤ ਮਾਰੀ ਹੋਈ ਹੈ। ਗੁਰੂ ਤਾਂ ਆਪ ਸਭ ਕੁਝ ਗਵਾ ਕੇ ਮਾਰਿਆ ਮਾਰਿਆ ਫਿਰ ਰਿਹਾ ਹੈ। ਜੇ ਐਨਾ ਕਰਾਮਾਤੀ ਹੁੰਦਾ ਤਾਂ ਆਪ ਅਨੰਦਪੁਰ ਕਿਉਂ ਛੱਡਦਾ ?'

ਆਪਣੇ ਮਾਮੇ ਦੇ ਇਹ ਸ਼ਬਦ ਸੁਣ ਕੇ ਸ਼ਮੀਰ ਕੁਝ ਘਾਬਰ ਗਿਆ, ਪਰ ਉਹ ਸਤਿਗੁਰੂ ਜੀ ਦਾ ਬਚਨ ਵੀ ਨਹੀਂ ਸੀ ਮੋੜਨਾ ਚਾਹੁੰਦਾ, ਕਿਉਂਕਿ ਸਰਾਪ ਤੋਂ ਡਰਦਾ ਸੀ ਉਸ ਨੇ ਕਿਹਾ—'ਮਾਮਾ ਜੀ! ਠੀਕ ਹੈ ਕਿ ਆਪ ਸੁਲਤਾਨੀਏ ਹੋ, ਆਪ ਦੀ ਨਿਗਾਹ ਵਿਚ ਸੁਲਤਾਨ ਤੋਂ ਬਿਨਾਂ ਕੋਈ ਪੀਰ ਗੁਰੂ ਤੇ ਫਕੀਰ ਕਰਨੀ ਵਾਲਾ ਨਹੀਂ ਪਰ ਸੱਚ ਆਖਦੇ ਹਾਂ ਕਿ ਇਹ ਗੁਰੂ ਜੀ ਕਰਾਮਾਤੀ ਹਨ। ਮੈਂ ਘੋੜਾ ਜ਼ਰੂਰ ਫੇਰਦਾ ਹਾਂ, ਦੂਰ ਨਹੀਂ ਜਾਂਦਾ ਨੇੜੇ ਪੁਜ ਜਾਂਦਾ ਹਾਂ।' ਇਉਂ ਆਖ ਕੇ ਸ਼ਮੀਰ ਘੋੜੇ ਉਤੇ ਸਵਾਰ ਹੋਇਆ ਤੇ ਦੂਰ ਜਾਣ ਦੀ ਥਾਂ ਨੇੜੇ ਫਿਰ ਕੇ ਸਤਿਗੁਰੂ ਜੀ ਪਾਸ ਪੁਜਾ। ਚਰਨਾਂ ਤੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਉਸ ਨੂੰ ਪੁਛਿਆ—'ਸ਼ਮੀਰ! ਛੇਤੀ! ਮੁੜ ਆਇਓਂ। ਅਸੀਂ ਤਾਂ ਤੈਨੂੰ ਰਾਜਾ ਬਣਾਉਣ ਵਾਸਤੇ ਅਕਾਲ ਪੁਰਖ ਅਗੇ ਅਰਦਾਸ ਕਰ ਰਹੇ ਸਾਂ, ਤੂੰ ਛੇਤੀ ਆ ਪੁੱਜਾ, ਕੀ ਦੂਰ ਧਰਤੀ ਵੱਲ ਨਹੀਂ ਗਿਆ ?'

ਸ਼ਮੀਰ—'ਨਹੀਂ ਦਾਤਾ! ਮੈਨੂੰ ਮੇਰੇ ਮਾਮੇ ਨੇ ਰੋਕ ਦਿੱਤਾ ਸੀ। ਮੈਂ ਤਾਂ ਆਪਣੇ ਪਿੰਡ ਦੇ ਚੌਗਿਰਦਿਓਂ ਹੀ ਘੁਮਾ ਕੇ ਆ ਗਿਆ ਹਾਂ ?'

ਇਹ ਸੁਣ ਕੇ ਸਤਿਗੁਰੂ ਦੋ ਕੁ ਮਿੰਟ ਸ਼ਾਂਤ ਚਿੱਤ ਰਹੇ ਫੇਰ ਮੁਸਕਰਾ ਕੇ ਬੋਲੇ—'ਹੱਛਾ! ਮਿਲਣਾ ਤਾਂ ਰਾਜ ਸੀ ਪਰ ਤੂੰ ਬਚਨ ਨਹੀਂ ਮੰਨਿਆ ਇਸ ਕਰ ਕੇ ਰਾਜ ਦੀ ਥਾਂ ਸਰਦਾਰੀ ਰਹੇਗੀ।' ਇਹ ਵਰ ਪਾ ਕੇ ਸ਼ਮੀਰ ਪ੍ਰਸੰਨ ਹੋ ਗਿਆ।

ਇਕ ਦਿਨ ਸਤਿਗੁਰੂ ਜੀ ਪ੍ਰਸ਼ਾਦਿ ਛਕ ਰਹੇ ਸਨ। ਪ੍ਰਸ਼ਾਦ ਦੇ ਵਿਚ ਬੱਕਰੇ ਦਾ ਮਹਾਂ ਪ੍ਰਸ਼ਾਦ (ਮਾਸ) ਸੀ। ਸ਼ਮੀਰ ਲਾਗੇ ਬੈਠਾ ਪੱਖਾ ਝੱਲ ਰਿਹਾ ਸੀ। ਇਸ ਨੇ ਬੇਨਤੀ ਕੀਤੀ ਕਿ ਮੈਨੂੰ ਸੀਤ ਪ੍ਰਸ਼ਾਦ ਬਖਸ਼ਿਆ ਜਾਵੇ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਥਾਲ ਸ਼ਮੀਰ ਦੇ ਵੱਲ ਕਰ ਦਿੱਤਾ ਤੇ ਨਾਲ ਹੀ ਆਖ ਦਿੱਤਾ—'ਏਥੇ ਹੀ ਛਕ ਲੈ।'

ਪਰ ਸ਼ਮੀਰ ਨੇ ਬੇਨਤੀ ਕੀਤੀ—'ਮਹਾਰਾਜ! ਮੈਂ ਇਹ ਪ੍ਰਸ਼ਾਦ ਘਰ ਲੈ ਜਾਂਦਾ ਹਾਂ। ਘਰ ਵਾਲੇ ਵੀ ਬੁਰਕੀ ਬੁਰਕੀ ਛਕ ਲੈਣਗੇ ਤੇ ਉਹਨਾਂ ਦੀ ਬੁੱਧੀ ਵੀ ਤੇਜ ਹੋ ਜਾਵੇਗੀ। ਉਹਨਾਂ ਨੂੰ ਸ਼ਾਇਦ ਗਿਆਨ ਹੋ ਜਾਵੇਗਾ।'

ਸਤਿਗੁਰੂ ਜੀ ਨੇ ਆਗਿਆ ਦੇ ਦਿੱਤੀ ਕਿ ਸ਼ਮੀਰ ਥਾਲ ਘਰ ਲੈ ਜਾਵੇ। ਸ਼ਮੀਰ ਥਾਲ ਘਰ ਲੈ ਗਿਆ। ਘਰ ਜਾ ਕੇ ਜਦੋਂ ਉਸ ਨੇ ਆਪਣੀ ਘਰ ਵਾਲੀ ਨੂੰ ਥਾਲ ਦਿਖਾਇਆ ਤਾਂ ਉਹ ਸਿਰ ਤੋਂ ਪੈਰਾਂ ਤੱਕ ਗਰਮ ਹੋ ਕੇ ਬੋਲੀ—'ਤੇਰੀ ਮੱਤ ਮਾਰੀ ਗਈ! ਇਹ ਮਾਸ ਘਰ ਚੁੱਕ ਲਿਆਇਆ ਹੈਂ ? ਮਾਸ ਝਟਕਾ ਹੈ, ਝਟਕੇ ਨੂੰ ਖਾ ਕੇ ਆਪਣੀ ਕੁਲ ਦਾ ਨਾਸ ਕਰਨ ਚਾਹੁੰਦਾ ਹੈਂ, ਕੀ ਪੀਰ ਮੁਸਲਮਾਨ ਜੀ ਮੁਆਫ ਕਰਨਗੇ ? ਅਸਾਂ ਇਹ ਮਾਸ ਕਦੀ ਨਹੀਂ ਖਾਣਾ ਨਾ ਤੈਨੂੰ ਖਾਣ ਦੇਣਾ ਹੈ।'

ਅਜੇ ਇਸ ਤਰ੍ਹਾਂ ਦੀ ਚਰਚਾ ਹੋ ਰਹੀ ਸੀ ਕਿ ਸ਼ਮੀਰ ਦਾ ਮਾਮਾ ਆ ਗਿਆ, ਉਹ ਬਹੁਤ ਹੀ ਮਾੜਾ ਆਦਮੀ ਸੀ। ਉਸ ਨੇ ਜਦੋਂ ਇਹ ਮਾਮਲਾ ਸੁਣਿਆਂ ਤਾਂ ਉਹ ਵੀ ਸ਼ਮੀਰ ਦੇ ਗਲ ਪੈ ਗਿਆ। ਭਾਗ ਹੀਣ ਪੁਰਸ਼ ਘਰ ਆਈ ਕਿਸਮਤ ਨੂੰ ਤਿਆਗਣ ਲੱਗੇ। ਉਹਨਾਂ ਨੇ ਸ਼ਮੀਰ ਕੋਲੋਂ ਥਾਲ ਖੋਹ ਕੇ ਬਾਹਰ ਜਾ ਕੇ ਧਰਤੀ ਵਿਚ ਨੱਪ ਦਿੱਤਾ। ਉਹ ਮੰਦ ਭਾਗੀ ਪੁਰਖ ਮੂਰਖ ਦੇ ਮੂਰਖ ਹੀ ਰਹੇ।

ਦੂਸਰੇ ਦਿਨ ਸ਼ਮੀਰ ਸਤਿਗੁਰੂ ਜੀ ਦੇ ਪਾਸ ਗਿਆ। ਉਸ ਦਾ ਰੰਗ ਉਡਿਆ ਹੋਇਆ ਤੇ ਉਹ ਸ਼ਰਮਿੰਦਾ ਹੋਇਆ ਚੁੱਪ ਕਰਕੇ ਜਾ ਬੈਠਾ। ਸਤਿਗੁਰੂ ਜੀ ਨੇ ਪੁਛਿਆ—'ਕਿਉਂ ਸ਼ਮੀਰ ਕੀ ਮਾਮਲਾ ਹੈ ? ਚੁੱਪ ਕਿਉਂ ਹੈ ?'

ਸ਼ਮੀਰ ਨੇ ਰੋ ਕੇ ਸਾਰੀ ਵਾਰਤਾ ਦਸ ਦਿੱਤੀ। ਸਤਿਗੁਰੂ ਜੀ ਨੇ ਕੋਈ ਬਚਨ ਨਹੀਂ ਕੀਤਾ, ਕਰੋਪੀ ਵੀ ਨਹੀਂ ਕੀਤੀ। ਸਹਿਜ ਸੁਭਾ ਕਿਹਾ ਮਾੜਾ ਕੀਤਾ ਅਤੇ ਸ਼ਮੀਰ ਨੂੰ ਹੌਸਲਾ ਦਿੱਤਾ ਕਿ ਕੋਈ ਚਿੰਤਾ ਨਾ ਕਰ, ਅਕਾਲ ਪੁਰਖ ਦਾ ਧਿਆਨ ਕਰੋ।

## ੧੯. ਸਾਧੂ ਦਿਆਲ ਪੁਰੀ ਦਾ ਸਤਿਗੁਰਾਂ ਪਾਸ ਆਉਣਾ

ਇਕ ਦਿਨ ਸਤਿਗੁਰੂ ਜੀ ਮਨ ਦੀ ਮੌਜ ਨਾਲ ਬੈਠੇ ਹੋਏ ਥੋੜ੍ਹੇ ਜਿਹੇ ਸਿੰਘਾਂ ਨਾਲ ਬਚਨ ਬਿਲਾਸ ਕਰ ਰਹੇ ਸਨ ਕਿ ਇਕ ਸਾਧੂ ਦਿਆਲ ਪੁਰੀ ਆਇਆ। ਦਿਆਲ ਪੁਰੀ ਸਾਧੂ ਸੀਤਲ ਪੁਰੀ ਦਾ ਚੇਲਾ ਸੀ। ਬਹੁਤ ਹੀ ਭਗਤੀ ਵਾਲਾ ਪੁਰਸ਼ ਸੀ।

ਸੁੱਖ ਸਾਂਦ ਪੁੱਛਣ ਪਿਛੋਂ ਸਤਿਗੁਰੂ ਜੀ ਨੇ ਬਚਨ ਕੀਤਾ—'ਆਓ ਮਹਾਤਮਾ ਜੀ ਕੋਈ ਸੇਵਾ ਦਸੋ ?' ਸਾਧੂ ਦਿਆਲ ਪੁਰੀ—'ਮਹਾਰਾਜ! ਮੈਂ ਸੇਵਾ ਨਹੀਂ,

ਬੇਨਤੀ ਕਰਨ ਆਇਆ ਹਾਂ। ਬੇਨਤੀ ਹੈ ਕਿ ਆਪ ਨੇ ਸਰਹੰਦ ਨੂੰ ਉਜੜਨ ਦਾ ਸਰਾਪ ਦਿੱਤਾ ਹੈ। ਮੈਂ ਆਪ ਵੀ ਸਰਹੰਦ ਰਹਿੰਦਾ ਹਾਂ, ਮੈਂ ਕੀ ਕਰਾਂ ?'

ਸਤਿਗੁਰੂ ਜੀ ਨੇ ਬਚਨ ਕੀਤਾ—'ਜਾਓ ! ਤੁਸੀਂ ਆਪਣੇ ਡੇਰੇ ਵਿਚ ਜਾਵੋ, ਡੇਰੇ ਪੁੱਜ ਕੇ ਸੰਖ ਵਜਾਉਣਾ। ਜਿਥੋਂ ਤੱਕ ਸੰਖ ਦੀ ਅਵਾਜ਼ ਜਾਵੇਗੀ ਉਥੋਂ ਤੱਕ ਸ਼ਹਿਰ ਨਹੀਂ ਉਜੜੇਗਾ।'

ਇਹ ਬਚਨ ਲੈ ਕੇ ਦਿਆਲ ਪੁਰੀ ਵਾਪਸ ਸਰਹੰਦ ਪੁੱਜਾ। ਉਸ ਨੇ ਸਾਰੇ ਸ਼ਹਿਰ ਸਰਹੰਦ ਵਿਚ ਜਾ ਕੇ ਚਰਚਾ ਛੇੜ ਦਿੱਤੀ ਕਿ ਸਰਹੰਦ ਨੂੰ ਸਤਿਗੁਰੂ ਜੀ ਨੇ ਸਰਾਪ ਦੇ ਦਿੱਤਾ ਹੈ। ਸਾਰਾ ਸ਼ਹਿਰ ਉਜੜ ਜਾਵੇਗਾ, ਇਹ ਬਚਨ ਸੁਣਕੇ ਨੇਕ ਪੁਰਸ਼ ਸਰਹੰਦ ਛੱਡ ਕੇ ਚਲੇ ਗਏ। ਦਿਆਲ ਪੁਰੀ ਨੇ ਸੰਖ ਵਜਾਇਆ। ਸੰਖ ਦੀ ਅਵਾਜ਼ ਜਿਥੋਂ ਤੱਕ ਪੁਜੀ ਉਥੋਂ ਤੱਕ ਸ਼ਹਿਰ ਨਹੀਂ ਉਜੜਿਆ, ਬਾਕੀ ਦਾ ਸਾਰਾ ਸ਼ਹਿਰ ਸਿੰਘਾਂ ਨੇ ਉਜਾੜ ਕੇ ਢਾਹ ਦਿੱਤਾ ਸੀ।

## ੨੦. ਜ਼ਫਰਨਾਮੇ ਦਾ ਉਚਾਰਨਾ

ਸਤਿਗੁਰੂ ਜੀ ਦੀਨੇ ਹੀ ਰਹੇ ਕਿਉਂਕਿ ਰਾਜਸੀ ਹਾਲਤ ਹੋਰ ਵਿਗੜ ਗਈ। ਦੱਖਣੀ ਹਿੰਦ ਵਿਚ ਬਗਾਵਤਾਂ ਹੋ ਗਈਆਂ ਸਨ। ਸਰਹੰਦ ਦੇ ਚੌਗਿਰਦੇ ਜਿਹੜੀਆਂ ਸ਼ਾਹੀ ਫੌਜਾਂ ਲੜਦੀਆਂ ਸਨ ਉਹਨਾਂ ਨੂੰ ਦਿੱਲੀ ਵਾਪਸ ਬੁਲਾ ਲਿਆ ਗਿਆ ਸੀ ਉਹ ਦਿੱਲੀ ਤੁਰ ਗਈਆਂ। ਵਜ਼ੀਰ ਖਾਂ ਦਾ ਮਨ ਵੀ ਕੁਝ ਡਰ ਗਿਆ, ਕਿਉਂਕਿ ਹਰ ਇਕ ਨੇ ਆਖਣਾ ਸ਼ੁਰੂ ਕਰ ਦਿੱਤਾ ਕਿ ਸਰਹੰਦ ਉਜੜੇਗਾ, ਵਜ਼ੀਰ ਖਾਂ ਮਾਰਿਆ ਜਾਵੇਗਾ ਤੇ ਮੁਗਲ ਸਲਤਨਤ ਦਾ ਅੰਤ ਹੋ ਜਾਵੇਗਾ।

ਜਿਹੜੇ ਹਿੰਦੂ ਰਾਜੇ ਸਨ ਉਹ ਤਾਂ ਅਸਲੋਂ ਹੀ ਆਪਣੇ ਘਰੋ ਘਰੀ ਜਾ ਬੈਠੇ। ਉਨ੍ਹਾਂ ਨੇ ਕੋਈ ਖਿਆਲ ਨਾ ਕੀਤਾ। ਇਹਨਾਂ ਕਾਰਨਾਂ ਕਰਕੇ ਮਾਲਵੇ ਦੀ ਧਰਤੀ ਵਿਚ ਅਮਨ ਰਿਹਾ। ਜਿਹੜੀਆਂ ਫੌਜਾਂ ਸਤਿਗੁਰੂ ਜੀ ਦੇ ਭਾਲਣ ਤੇ ਆਈਆਂ ਸਨ, ਉਹਨਾਂ ਦਾ ਜੋਸ਼ ਘਟ ਗਿਆ। ਦੀਨਾ ਨਗਰ ਵਿਚ ਬਹੁਤ ਰੌਣਕਾਂ ਹੋਣ ਲਗੀਆਂ, ਸਿੱਖੀ ਦੀ ਖਿਲਰੀ ਹੋਈ ਸ਼ਕਤੀ ਨੂੰ ਮੁੜਕੇ ਇਕੱਠਿਆਂ ਕਰਨ ਦੀਆਂ ਵਿਉਂਤਾਂ ਹੋ ਰਹੀਆਂ ਸਨ ਕਿ ਅਚਾਨਕ ਔਰੰਗਜ਼ੇਬ ਬਾਦਸ਼ਾਹ ਦਾ ਹਲਕਾਰਾ ਆਇਆ ਉਸ ਹਲਕਾਰੇ ਦੇ ਕੋਲ ਇਕ ਚਿੱਠੀ ਸੀ ਜਿਸ ਨੂੰ ਬਾਦਸ਼ਾਹ ਨੇ ਸਤਿਗੁਰੂ ਜੀ ਵਲ ਲਿਖਿਆ ਸੀ ਤੇ ਉਸ ਵਿਚ ਕਿਹਾ ਗਿਆ ਸੀ ਕਿ ਸਤਿਗੁਰੂ ਜੀ ਇਕ

ਵਾਰ ਦਿੱਲੀ ਆ ਕੇ ਬਾਦਸ਼ਾਹ ਨੂੰ ਮਿਲਣ। ਬਾਦਸ਼ਾਹ ਜ਼ਰੂਰ ਮਿਲਣਾ ਚਾਹੁੰਦਾ ਹੈ।

ਇਉਂ ਪ੍ਰਤੀਤ ਹੁੰਦਾ ਹੈ ਕਿ ਬਾਦਸ਼ਾਹ ਨੂੰ ਪਤਾ ਲੱਗ ਗਿਆ ਹੈ ਕਿ ਸਤਿਗੁਰੂ ਜੀ ਨੂੰ ਅਨੰਦਪੁਰ ਤੋਂ ਕੱਢ ਦਿੱਤਾ ਗਿਆ ਹੈ ਤਾਂ ਉਹਨਾਂ ਦੇ ਚਾਰੇ ਲਾਲ ਸ਼ਹੀਦ ਹੋ ਚੁੱਕੇ ਹਨ। ਬਾਕੀ ਦੇ ਸੰਗੀ ਸਾਥੀ ਵਿਛੜ ਗਏ ਹਨ। ਵਜ਼ੀਰ ਖਾਂ ਸਰਹੰਦ ਨੇ ਜਿਹੜਾ ਮਾਸੂਮਾਂ ਦਾ ਖ਼ੂਨ ਕੀਤਾ ਹੈ ਉਹ ਮਾੜਾ ਕੀਤਾ ਹੈ, ਬਾਦਸ਼ਾਹ ਨੂੰ ਇਹ ਵੀ ਪਤਾ ਲੱਗ ਗਿਆ ਸੀ ਕਿ ਸਤਿਗੁਰੂ ਜੀ ਦੀਨਾ ਨਗਰ ਹਨ, ਤਦੇ ਤਾਂ ਹਲਕਾਰਾ ਦੀਨੇ ਪੁਜਿਆ ਫਿਰ ਹਲਕਾਰੇ ਨੇ ਆਖਿਆ ਕੁਝ ਨਹੀਂ ਉਹ ਚਿੱਠੀ ਦੇ ਕੇ ਵਾਪਸ ਦਿੱਲੀ ਨੂੰ ਚਲਾ ਗਿਆ।

ਬਾਦਸ਼ਾਹ ਦੇ ਢਿੱਲੇ ਪੈਣ ਦੇ ਇਹ ਵੀ ਕਾਰਨ ਹਨ ਕਿ ਇਕ ਉਹ ਬੁੱਢਾ ਹੋ ਗਿਆ ਸੀ ਤੇ ਜੀਵਨ ਦੇ ਅੰਤਲੇ ਦਿਨਾਂ ਤੇ ਪੁੱਜਾ ਹੋਇਆ ਸੀ। ਦੂਸਰਾ ਤਖਤ ਵਾਸਤੇ ਪੁੱਤਰਾਂ ਵਿਚ ਲੜਾਈ ਹੋਣ ਦਾ ਡਰ ਸੀ ਤੀਸਰਾ ਦੱਖਣ ਦੇ ਵਿਚ ਬਗਾਵਤਾਂ ਹੋ ਗਈਆਂ ਸਨ। ਖਤਰਾ ਸੀ ਕਿ ਰਾਜਪੂਤ ਤੇ ਮੁਗਲ ਨਵਾਬ ਸੁਤੰਤਰ ਹੋਣ ਦਾ ਯਤਨ ਕਰਨਗੇ। ਸਤਿਗੁਰੂ ਜੀ ਵੱਲ ਚਿੱਠੀ ਲਿਖ ਕੇ ਆਪ ਨੇ ਆਪ ਦੱਖਣ ਵਲ ਕੂਚ ਕਰ ਦਿੱਤਾ ਸੀ।

ਦੀਨੇ ਵਿਚ ਬੈਠਿਆਂ ਫਿਰ ਸਤਿਗੁਰੂ ਜੀ ਨੇ ਫਾਰਸੀ ਕਵਿਤਾ ਵਿਚ ਬਾਦਸ਼ਾਹ ਨੂੰ ਇਕ ਲੰਮੀ ਚਿੱਠੀ ਲਿਖੀ ਜਿਸ ਦਾ ਨਾਮ 'ਜ਼ਫਰਨਾਮਾ' (ਫਤਹਿ ਨਾਮਾ) ਹੈ। ਕਵਿਤਾ ਦੇ ਲਿਹਾਜ਼ ਨਾਲ ਇਹ ਸੰਸਾਰ ਵਿਚ ਜਿਹੜੀਆਂ ਫਾਰਸੀ ਦੀਆਂ ਚੰਗੀਆਂ ਪੁਸਤਕਾਂ ਹਨ ਉਨ੍ਹਾਂ ਵਿਚ ਇਸ ਦਾ ਅਸਥਾਨ ਹੈ। ਅਲੰਕਾਰ, ਛੰਦਾ ਬੰਦੀ, ਸ਼ਬਦਾਂ ਦੀ ਚੋਣ ਤੇ ਫਲਸਫੇ ਦੇ ਲਿਹਾਜ ਨਾਲ ਕਿਸੇ ਹਿੰਦੁਸਤਾਨੀ ਫਾਰਸੀ ਲਿਖਾਰੀ ਦੀ ਐਸੀ ਸੁੰਦਰ ਰਚਨਾ ਨਹੀਂ। ਅਫਸੋਸ ਇਸ ਗੱਲ ਦਾ ਹੈ ਕਿ ਔਰੰਗਜ਼ੇਬ ਇਸ 'ਫਤਹਨਾਮੇ' ਨੂੰ ਪੜ੍ਹ ਕੇ ਚਲਾਣਾ ਕਰ ਗਿਆ। ਉਸ 'ਤੇ ਅਮਲ ਕਰਨ ਜਾਂ ਗੁਰੂ ਜੀ ਨਾਲ ਮੁਲਾਕਾਤ ਕਰਨ ਦਾ ਮੌਕਾ ਹੀ ਨਾ ਮਿਲਿਆ।

'ਜ਼ਫਰਨਾਮੇ' ਵਿਚ ਸਤਿਗੁਰੂ ਜੀ ਨੇ ਇਹ ਦਸਿਆ ਕਿ 'ਹੇ ਬਾਦਸ਼ਾਹ! ਤੈਨੂੰ ਇਹ ਮਾਣ ਹੋਵੇਗਾ ਕਿ ਤੂੰ ਅਸਾਂ (ਸਤਿਗੁਰੂ) ਦੀ ਸ਼ਕਤੀ ਨੂੰ ਨਸ਼ਟ ਦਿੱਤਾ ਹੈ ਤੇ ਅਸੀਂ (ਸਤਿਗੁਰੂ) ਹਾਰ ਗਏ ਹਾਂ। ਤੇਰੀ ਫਤਹਿ ਹੋਈ ਹੈ, ਇਹ ਗਲਤ ਹੈ। ਫਤਹ ਅਸਲ ਵਿਚ ਅਸਾਂ ਦੀ ਹੋਈ ਹੈ। ਇਹ ਭਿਆਨਕ ਜਵਾਲਾ ਵਿਚੋਂ ਤੂੰ

ਇਕ ਚੰਗਿਆੜੇ ਨੂੰ ਖਤਮ ਕੀਤਾ ਹੈ। ਬਾਕੀ ਭਾਂਬੜ ਤਾਂ ਜਿਉਂ ਦਾ ਤਿਉਂ ਰਹਿ ਗਿਆ ਹੈ। ਉਸਦੇ ਅਨੇਕਾਂ ਸ਼ੋਅਲੇ ਜ਼ੁਲਮਾਂ ਦਾ ਅੰਤ ਕਰ ਕੇ ਭਾਰਤ ਨੂੰ ਸੁਤੰਤਰ ਤੇ ਸ਼ਾਂਤ ਬਣਾਉਣਗੇ।

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦਸਤੁ ਪੇਚੀਦਹ ਮਾਰ॥੭੮॥*
*ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ॥*
*ਕਿ ਆਤਸ਼ ਦਮਾਰਾ ਬਦਉਰਾ ਕੁਨੀ॥੭੯॥*

*(ਹਿਕਾਯਤ ਪਹਿਲੀ)*

ਅਰਥ—ਕੀ ਹੋਇਆ ਜੇ ਤੂੰ ਅਸਾਡੇ ਚਾਰ ਪੁੱਤਰ ਮਾਰ ਦਿੱਤੇ ਹਨ, ਕੁੰਡੀਆਂ ਵਾਲਾ ਸੱਪ ਜਿਸ ਨੂੰ ਲੜੇ ਉਸ ਦੀ ਕੁਲ ਨਾਸ਼ ਹੋ ਜਾਂਦੀ ਹੈ, ਤੇਰੀ ਕੁਲ ਨਾਸ਼ ਕਰਨ ਵਾਸਤੇ ਸਤਿਗੁਰੂ ਆਪ ਹਨ। ਇਹ ਤੇਰੀ ਕੋਈ ਮਰਦਾਨਗੀ ਨਹੀਂ ਜੋ ਤੂੰ ਅੱਗ ਦੇ ਨਿੱਕੇ ਅੰਗਿਆਰਾਂ ਨੂੰ ਬੁਝਾਉਣ ਦਾ ਉਪਰਾਲਾ ਕੀਤਾ ਹੈ ਇਹ ਤਾਂ ਸਗੋਂ ਉਲਟਾ ਅਸਰ ਹੋਇਆ ਹੈ। ਤੂੰ ਆਪਣੇ ਚੌਗਿਰਦੇ ਦੇ ਹੋਰ ਭਾਂਬੜ ਬਾਲ ਲਏ ਹਨ। (ਇਸ ਭਾਂਬੜ ਦੇ ਸ਼ੋਅਲੇ ਤੈਨੂੰ ਸਾੜ ਕੇ ਸਵਾਹ ਕਰਨਗੇ)।

ਜ਼ਫਰਨਾਮੇ ਵਿਚ ਔਰੰਗਜ਼ੇਬ ਨੂੰ ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਉਹ ਖ਼ੁਦਾ ਨੂੰ ਯਾਦ ਕਰੇ। ਆਖਰ ਮਨੁੱਖ ਹੁੰਦਿਆਂ ਹੋਇਆਂ ਖ਼ੁਦਾ ਦੇ ਬੰਦਿਆਂ ਵਾਸਤੇ ਵੀ ਉਸਦੇ ਫਰਜ਼ ਹਨ। ਇਕ ਥਾਂ ਆਉਂਦਾ ਹੈ ਕਿ ਜ਼ੁਲਮ ਕਰਨ ਦੀ ਥਾਂ ਔਰੰਗਜ਼ੇਬ ਕਰਤਾਰ ਦੇ ਕੀਤੇ ਕੰਮਾਂ ਵਲ ਝਾਤ ਮਾਰ। ਜਿਵੇਂ—

*ਬੁਬੀਂ ਕੁਦਰਤੇ ਕਿਰਦਗਾਰੇ ਜਹਾਂ॥*
*ਕਿ ਈਂ ਰਾ ਬਬਖਸ਼ੀਦ ਕੁਸਤਸ਼ ਅਜ਼ਾਂ॥੭੬॥*

*(ਹਿਕਾਯਤ ਦਸਵੀਂ)*

ਹੇ ਔਰੰਗਜ਼ੇਬ! ਤੂੰ ਜਗਤ ਦੇ ਕਰਤੇ ਦੀ ਕਿਰਤ ਵੱਲ ਤੱਕ ਕਰਤਾਰ ਦੀ ਕੁਦਰਤ ਜੀਵਾਂ ਨੂੰ ਬਚਾਉਂਦੀ ਤੇ ਸ਼ੇਰਾਂ ਨੂੰ ਮਰਵਾਉਂਦੀ ਹੈ।

ਸਾਰਾ ਜ਼ਫਰਨਾਮਾ ੧੨ ਹਿਕਾਯਤਾਂ ਵਿਚ ਹੈ। ਦੋ ਦੋ ਤੁਕਾਂ ਦੇ ਬੈਂਤ ਹਨ ਤੇ ਹਰ ਇਕ ਹਿਕਾਯਤ ਵਿਚ ੫੭ ਤੋਂ ੬੦ ਤੱਕ ਬੈਂਤ ਹਨ। ਸਾਖੀਆਂ (ਕਹਾਣੀਆਂ) ਦਸ ਦਸ ਕੇ ਔਰੰਗਜ਼ੇਬ ਨੂੰ ਸਿਖਿਆ ਦੇਣ ਦਾ ਯਤਨ ਕੀਤਾ ਗਿਆ ਹੈ। ਇਹ ਗ੍ਰੰਥ ਹਰ ਇਕ ਸੱਜਣ ਨੂੰ ਪੜ੍ਹਨਾ ਚਾਹੀਦਾ ਹੈ। ਜਿਹੜਾ ਪੰਜਾਬੀ

ਤੇ ਉਰਦੂ ਵਿਚ ਛਪਿਆ ਹੋਇਆ ਬਜ਼ਾਰ ਵਿਚ ਮਿਲਦਾ ਹੈ, ਫਾਰਸੀ ਸਾਹਿਤ ਦਾ ਮਹਾਨ ਗ੍ਰੰਥ ਹੈ। ਇਸ ਜ਼ਫਰਨਾਮੇ ਦੀ ਇਕ ਕਾਪੀ ਨੂੰ ਨਾਲ ਲੈ ਕੇ ਭਾਈ ਦਇਆ ਸਿੰਘ ਜੀ ਦੱਖਣ ਦੇਸ਼ ਨੂੰ ਗਏ ਤਾਂ ਕਿ ਔਰੰਗਜ਼ੇਬ ਨੂੰ ਪੜ੍ਹਾਈ ਜਾਵੇ।

## ੨੧. ਦੀਨੇ ਤੋਂ ਰਵਾਨਗੀ

ਮਾਲਵਾ ਰਿਆਸਤਾਂ ਤੇ ਬਠਿੰਡੇ ਦਾ ਇਲਾਕਾ ਬਹੁਤ ਜੰਗਲ ਹੁੰਦਾ ਸੀ ਥਾਂ ਥਾਂ ਲੰਮੇ ਚੌੜੇ ਜੰਗਲ ਸਨ ਤੇ ਉਹਨਾਂ ਜੰਗਲਾਂ ਵਿਚ ਸ਼ਾਹੀ ਫੌਜ ਨਹੀਂ ਸੀ ਪਹੁੰਚਦੀ। ਇਧਰ ਪਾਣੀ ਵੀ ਨਹੀਂ ਸੀ ਹੁੰਦਾ।

ਵਜ਼ੀਰ ਖਾਂ ਸਰਹੰਦ ਨੂੰ ਪਤਾ ਲੱਗ ਗਿਆ ਕਿ ਸਤਿਗੁਰੂ ਜੀ ਦੀਨੇ ਨਗਰ ਵਿਚ ਹਨ । ਉਸ ਨੇ ਕੁਝ ਕੁਝ ਤਿਆਰੀ ਕੀਤੀ ਉਹ ਸਤਿਗੁਰੂ ਜੀ ਨੂੰ ਫੜ ਲਵੇ, ਕਿਉਂਕਿ ਉਸ ਨੂੰ ਇਹ ਵੀ ਖਤਰਾ ਸੀ ਕਿ ਗੁਰੂ ਜੀ ਸ਼ਾਇਦ ਫੌਜ ਨਾ ਇਕੱਠੀ ਕਰ ਲੈਣ, ਕਿਉਂਕਿ ਉਸ ਇਲਾਕੇ ਵਿਚ ਬਹੁਤ ਸਿੱਖੀ ਸੀ ।

ਇਹ ਖਬਰ ਸਤਿਗੁਰੂ ਜੀ ਨੂੰ ਵੀ ਮਿਲ ਗਈ । ਸਾਹਿਬਾਂ ਨੇ ਸੋਚਿਆ ਕਿ ਦੀਨੇ ਬੈਠ ਕੇ ਲੜਾਈ ਨਹੀਂ ਕਰਨੀ ਚਾਹੀਦੀ, ਕਿਤੇ ਜੰਗਲਾਂ ਵਿਚ ਜਾ ਕੇ ਲੜਾਈ ਕਰੀਏ ਕਿਉਂਕਿ ਜੇ ਅਬਾਦੀਆਂ ਵਿਚ ਲੜਾਈ ਹੋਈ ਤਾਂ ਲੋਕਾਂ ਨੂੰ ਨੁਕਸਾਨ ਪੁਜੇਗਾ । ਇਸ ਵਾਸਤੇ ਸਾਹਿਬਾਂ ਨੇ ਦੀਨੇ ਤੋਂ ਕੂਚ ਕਰਨ ਦਾ ਫੈਸਲਾ ਕਰ ਲਿਆ । ਉਸ ਵੇਲੇ ਲਖਮੀਰ, ਸ਼ਮੀਰ ਤੇ ਤਖਤ ਮੱਲ ਆਦਿਕ ਸਿੱਖਾਂ ਨੂੰ ਬਹੁਤ ਦੁੱਖ ਹੋਇਆ। ਉਹ ਨਹੀਂ ਸਨ ਚਾਹੁੰਦੇ ਕਿ ਸਤਿਗੁਰੂ ਜੀ ਦਾ ਸਾਥ ਛੱਡਿਆ ਜਾਵੇ। ਸਾਹਿਬਾਂ ਦੇ ਚਰਨਾਂ ਵਿਚ ਬਤੀਤ ਹੋਣ ਤਾਂ ਲਾਭ ਹੈ। ਜਦ ਤੋਂ ਸਤਿਗੁਰੂ ਜੀ ਨੇ ਦੀਨੇ ਉਤਾਰਾ ਲਿਆ ਸੀ ਤਦ ਤੋਂ ਨਗਰ ਵਿਚ ਦਿਨਾਂ ਵਿਚ ਖੁਸ਼ਹਾਲੀ, ਸ਼ਾਂਤੀ ਅਤੇ ਪਿਆਰ ਦਾ ਵਾਸਾ ਹੋ ਗਿਆ ਸੀ। ਸਾਰੇ ਲੋਕ ਬਹੁਤ ਅਨੰਦ ਨਾਲ ਵੱਸਣ ਲੱਗ ਪਏ ਸਨ। ਕਿਸੇ ਦਾ ਨਾ ਮਾਲ ਮਰਦਾ ਸੀ ਤੇ ਨਾ ਕਿਸੇ ਦੀ ਦੇਹ ਨੂੰ ਕੋਈ ਰੋਗ ਲੱਗਾ। ਨਾ ਕਿਸੇ ਨੂੰ ਕਿਸੇ ਤਰ੍ਹਾਂ ਦੀ ਔਕੜ ਪੇਸ਼ ਆਈ। ਸਤਿਗੁਰੂ ਜੀ ਪਾਸ ਹੁਣ ਸਿੰਘ ਸੈਨਾ ਵੀ ਚੋਖੀ ਸੀ । ਬਰੂਦ, ਬੰਦੂਕ, ਬਰਛੀ ਤੇ ਤਲਵਾਰ ਦਾ ਅੰਤ ਨਹੀਂ ਸੀ। ਕੁਝ ਸਿੰਘ ਵੀ ਤਨਖਾਹ ਤੇ ਰੱਖ ਲਏ ਸਨ ਕਿਉਂਕਿ ਸਾਹਿਬਾਂ ਦੇ ਕੋਲ ਰੁਪਿਆ ਆਉਣ ਲੱਗ ਪਿਆ ਸੀ । ਸਾਹਿਬਾਂ ਨੇ ਦੀਨੇ ਤੋਂ ਕੂਚ ਕੀਤਾ

ਤੇ ਡੋਡ ਪਿੰਡ ਪਹੁੰਚ ਗਏ। ਉਥੋਂ ਦੇ ਲੋਕਾਂ ਬੜੀ ਸੇਵਾ ਕੀਤਾ। ਡੋਡ ਤੋਂ ਬਾਂਦਰ ਤੇ ਬਾਂਦਰ ਤੋਂ ਚਲ ਕੇ ਬਹਿਬਲ ਆਏ। ਇਥੋਂ ਸਤਿਗੁਰੂ ਜੀ ਨੇ ਅੰਮ੍ਰਿਤ ਛਕਾਉਣਾ ਸ਼ੁਰੂ ਕੀਤਾ ਤਾਂ ਕਿ ਸਿੰਘਾਂ ਵਿਚ ਵਾਧਾ ਹੋਵੇ। ਨੌਜੁਵਾਨ ਮੁੰਡੇ ਸਿੰਘ ਸੱਜਣ ਤੇ ਦੁਸ਼ਮਣ ਦਾ ਟਾਕਰਾ ਕਰਨ ਜੋਗੇ ਹੋ ਜਾਣ। ਇਸ ਤਰ੍ਹਾਂ ਬਹੁਤ ਸਾਰੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਤਿਆਰ ਬਰ ਤਿਆਰ ਕੀਤਾ।

ਬਹਿਬਲ ਵਿਚ ਸੰਗਤ ਬਹੁਤ ਇਕੱਠੀ ਹੋ ਗਈ। ਉਸ ਵੇਲੇ ਮਾਲਵੇ ਵਿਚ ਕਾਲ ਪਿਆ ਹੋਇਆ ਸੀ। ਲੋਕਾਂ ਨੂੰ ਅੰਨ ਜਲ ਦਾ ਤੋੜਾ ਸੀ ਪਰ ਉਸ ਸਮੇਂ ਦੇ ਲੋਕ ਬਹੁਤ ਹੀ ਦਰਿਆ ਦਿਲ ਬੰਦੇ ਸਨ। ਉਹ ਥੁੜ ਨੂੰ ਅਨੁਭਵ ਨਹੀਂ ਸਨ ਕਰਦੇ। ਸੰਗਤਾਂ ਨੂੰ ਦੇਖ ਕੇ ਉਹਨਾਂ ਵੱਡਾ ਲੰਗਰ ਤਾਂ ਨਾ ਲਾਇਆ ਪਰ ਪੰਜ ਸਿੰਘਾਂ ਨੂੰ ਘਰ ਲਿਆ ਕੇ ਪ੍ਰਸ਼ਾਦਿ ਛਕਾ ਦਿੱਤਾ। ਉਹਨਾਂ ਦਾ ਪਿਆਰ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਉਨ੍ਹਾਂ ਨੇ ਕਈ ਤਰ੍ਹਾਂ ਦੇ ਵਰ ਦਿੱਤੇ।

ਬਹਿਬਲ ਤੋਂ ਸਿਉਰਾਮ ਪੁਰ ਪੁੱਜੇ ਤਾਂ ਉਥੇ ਹੋਰ ਹੀ ਲੀਲ੍ਹਾ ਹੋਈ। ਉਥੇ ਬਹੁਤ ਹੀ ਭਿਆਨਕ ਕਾਲ ਪਿਆ ਹੋਇਆ ਸੀ ਪਰ ਪਿੰਡ ਵਾਸੀ ਸਤਿਗੁਰੂ ਜੀ ਦੀ ਸੇਵਾ ਜ਼ਰੂਰ ਕਰਨੀ ਚਾਹੁੰਦੇ ਸਨ। ਉਹਨਾਂ ਨੇ ਇਸ ਫੈਸਲੇ ਅਨੁਸਾਰ ਹਰ ਇਕ ਨੇ ਆਪਣੀ ਪਹੁੰਚ ਅਨੁਸਾਰ ਇਕ ਜਾਂ ਦੋ ਸਿੰਘਾਂ ਨੂੰ ਰੋਟੀ ਖਵਾਉਣੀ ਮੰਨ ਲਈ, ਤਰਕਾਲਾਂ ਵੇਲੇ ਸਿੰਘਾਂ ਨੂੰ ਨਾਲ ਲੈ ਕੇ ਘਰਾਂ ਨੂੰ ਚਲੇ ਗਏ। ਕਿਸੇ ਨੇ ਕਣਕ ਦੀ, ਕਿਸੇ ਬਾਜਰੇ ਦੀ ਤੇ ਕਿਸੇ ਮੰਡਲ ਦੀ ਰੋਟੀ ਸਿੰਘਾਂ ਨੂੰ ਛਕਾਈ, ਸਬਰ ਤੇ ਸੰਤੋਖ ਦੇ ਕਾਰਨ ਉਹ ਚੁੱਪ ਕਰਕੇ ਖਾ ਗਏ। ਹਰ ਬੁਰਕੀ ਦੇ ਨਾਲ ਵਾਹਿਗੁਰੂ ਸ਼ਬਦ ਦਾ ਅਵਾਜ਼ਾ ਆਉਂਦਾ ਰਿਹਾ। ਜਦ ਪ੍ਰਸ਼ਾਦ ਛਕ ਕੇ ਆਏ ਤਾਂ ਸਤਿਗੁਰੂ ਜੀ ਨੇ ਪਿੰਡ ਵਾਲਿਆਂ ਦੇ ਹੁੰਦਿਆਂ ਪੁਛਿਆ ਕਿ ਕਿਸ ਨੇ ਕੀ ਖਾਧਾ ਹੈ ? ਸਾਰਿਆਂ ਨੇ ਆਪੋ ਆਪਣੀ ਪਹੁੰਚ ਅਨੁਸਾਰ ਬਿਆਨ ਕਰ ਦਿੱਤਾ। ਕਿਸੇ ਕੁਝ ਕਿਹਾ ਤੇ ਕਿਸੇ ਕੁਝ ਪਰ ਚਾਰ ਸਿੰਘਾਂ ਨੇ ਉੱਤਰ ਦਿੱਤਾ—'ਦੀਨ ਦਿਆਲ! ਅਸੀਂ ਤਾਂ ਬਹੁਤ ਚੰਗੇ ਪਦਾਰਥ ਛਕ ਕੇ ਆਏ ਹਾਂ। ਮਿੱਠੇ ਖੱਟੇ ਸਲੋਨੇ। ਐਸੇ ਪਦਾਰਥ ਤਾਂ ਕਦੀ ਨਹੀਂ ਸਨ ਖਾਧੇ। ਘਰ ਵਾਲਿਆਂ ਨੇ ਬਹੁਤ ਸੇਵਾ ਕੀਤੀ। ਉਹ ਸਾਹ ਨਾਲ 'ਧੰਨ ਸਤਿਗੁਰੂ ਜੀ! ਧੰਨ ਸਤਿਗੁਰੂ' ਦੀਆਂ ਅਵਾਜ਼ਾਂ ਦੇਂਦੇ ਰਹੇ ਹਨ। ਉਹਨਾਂ ਦੀ ਸੇਵਾ ਪਦਾਰਥਾਂ ਨੂੰ ਦੇਖ ਕੇ ਅਸੀਂ ਤਾਂ ਦੰਗ ਰਹਿ ਗਏ।'

ਉਹਨਾਂ ਸਿੰਘਾਂ ਦੇ ਇਹ ਬਚਨ ਸੁਣ ਕੇ ਸਤਿਗੁਰੂ ਜੀ ਮੁਸਕਰਾਏ, ਪਰ ਪਿੰਡ

ਦਾ ਚੌਧਰੀ ਕੁਝ ਖਿਝ ਪਿਆ । ਉਸ ਨੇ ਆਖ ਹੀ ਦਿੱਤਾ—'ਮਹਾਰਾਜ ! ਆਪ ਦੇ ਸਿੰਘ ਝੂਠ ਬੋਲਦੇ ਹਨ, ਇਹ ਕਦੀ ਨਹੀਂ ਹੋ ਸਕਦਾ ਕਿ ਉਹਨਾਂ ਘਰਾਂ ਤੋ ਜਿਨ੍ਹਾਂ ਦੇ ਘਰੀਂ ਇਹ ਪੁਜੇ ਸਨ, ਪਦਾਰਥ ਛਕਿਆ ਹੋਵੇ । ਵੈਸੇ ਹੀ ਕਿਸੇ ਨੂੰ ਅਨਾਜ ਦੀ ਮੁੱਠ ਦਾਣਿਆਂ ਦੀ ਲੱਭ ਜਾਵੇ ਐਵੇਂ ਝੂਠ ਨਹੀਂ ਬੋਲਣਾ ਚਾਹੀਦਾ ਹੈ । ਹੋ ਸਕਦਾ ਹੈ, ਭੁੱਖੇ ਆਏ ਹੋਣ ਅਸਾਂ ਨੂੰ ਸ਼ਰਮਿੰਦਾ ਕਰ ਰਹੇ ਹੋਣ, ਇਹ ਚੰਗੀ ਗੱਲ ਨਹੀਂ ।'

ਇਹ ਸੁਣ ਕੇ ਕਲਗੀਧਰ ਪਿਤਾ ਜੀ ਮੁਸਕਰਾਏ । ਕ੍ਰਿਪਾ ਦੇ ਸਾਗਰ ਹੱਸ ਕੇ ਬੋਲੇ—'ਗੁਰਮੁਖ ਜਨੋ ! ਇਹ ਸਤ ਸੰਤੋਖ ਦਾ ਹਾਲ ਹੈ । ਤੁਸੀਂ ਇਸ ਵਾਹਿਗੁਰੂ ਪਿਆਰ ਤੇ ਵਾਹਿਗੁਰੂ ਭਰੋਸੇ ਦੇ ਕੌਤਕਾਂ ਨੂੰ ਨਹੀਂ ਜਾਣਦੇ । ਘਰ ਵਾਲੇ ਅਤੀ ਗਰੀਬ ਹਨ, ਇਸ ਵਿਚ ਕੋਈ ਸ਼ੱਕ ਨਹੀਂ ਸੁਦਾਮੇ ਤੇ ਭੀਲਣੀ ਦੀ ਤਰ੍ਹਾਂ ਇਹ ਗਰੀਬ ਹਨ, ਪਰ ਇਹਨਾਂ ਕੋਲ ਪਰੇਮਾ ਭਗਤੀ ਹੈ । ਪਰੇਮਾ ਭਗਤੀ ਜੀਵ ਦੇ ਸਾਰੇ ਕਸ਼ਟਾਂ ਤੇ ਘਾਟਿਆਂ ਦਾ ਨਾਸ ਕਰ ਦੇਂਦੀ ਹੈ । ਘਰ ਵਾਲੇ ਗੁਰਮੁਖਾਂ ਦੇ ਘਰ ਜਦੋਂ ਸਿੰਘ ਪੁੱਜੇ ਤਾਂ ਉਹਨਾਂ ਮੱਥੇ ਵੱਟ ਨਹੀਂ ਪਾਇਆ, ਉਹਨਾਂ ਨੇ ਖਿੜੇ ਮੱਥੇ ਜੀ ਆਇਆਂ ਨੂੰ ਆਖਿਆ, ਆਦਰ ਨਾਲ ਬੈਠਾਇਆ, ਹੱਥ ਧਵਾਏ, ਪਰ ਇਹਨਾਂ ਦੇ ਅਗੇ ਰੱਖਣ ਵਾਸਤੇ ਥਾਲ ਨਹੀਂ ਸਨ । ਇਹਨਾਂ ਦੇ ਜੋ ਕੁਝ ਕੋਲ ਸੀ ਉਸ ਨੂੰ ਲੁਕੋਇਆ ਨਹੀਂ । ਲੋਕ-ਲਾਜ ਦਾ ਵਿਚਾਰ ਨਹੀਂ ਕੀਤਾ । ਨਿਰਮਲ ਹਿਰਦੇ ਨਾਲ ਮਿੱਟੀ ਦੇ ਬੱਬਰਾਂ ਵਿਚ ਪੀਲੂ ਤੇ ਜੰਡ ਫਲੀਆਂ ਧੋ ਕੇ ਸਿੰਘਾਂ ਅੱਗੇ ਰੱਖ ਦਿੱਤੀਆਂ ।' ਨਿਰਮਲ ਹਿਰਦਿਆਂ ਨੇ ਅਰਦਾਸ ਕੀਤੀ—'ਹੇ ਵਾਹਿਗੁਰੂ ! ਸੱਚੇ ਪਾਤਿਸ਼ਾਹ ਅਸਾਂ ਗਰੀਬਾਂ ਕੋਲ ਇਹੋ ਕੁਝ ਹੈ । ਬਖਸ਼ਣਹਾਰ ਪਿਤਾ ਬਖਸ਼ ਲੈ, ਏਸੇ ਵਿਚ ਹੀ ਸਿੰਘਾਂ ਨੂੰ ਪ੍ਰਸੰਨ ਕਰੀਂ, ਤੇਰਾ ਦਿੱਤਾ ਤੇਰੇ ਭਗਤ ਜਨਾਂ ਨੂੰ ਅਰਪਨ ਕਰ ਰਹੇ ਹਾਂ । ਇਹੋ ਹੀ ਉੱਤਮ ਪਦਾਰਥ ਹੋ ਜਾਣ। ਇਹਨਾਂ ਵਿਚ ਹੀ ਬਰਕਤ ਪਵੇ ।'

ਘਰ ਵਾਲੇ ਨੇਕ ਜੀਊੜਿਆਂ ਦੀ ਅਰਦਾਸ ਵਾਹਿਗੁਰੂ ਨੇ ਸੁਣ ਲਈ, 'ਹੇ ਭਗਤ ਜਨੋ ? ਜਦੋਂ ਸਿੰਘ ਇਸ ਪੀਲੂ ਤੇ ਇਕ ਜੰਡ ਫਲੀ ਨੂੰ ਛਕਣ ਲੱਗੇ ਤਾਂ ਉਹਨਾਂ ਨੂੰ ਐਸਾ ਸਵਾਦ ਆਉਣ ਲੱਗਾ ਜੈਸੇ ਉੱਤਮ ਪਦਾਰਥ ਹੁੰਦੇ ਹਨ । ਇਹਨਾਂ ਨੂੰ ਛੱਤੀ ਪਰਕਾਰ ਦੇ ਭੋਜਨਾਂ ਦਾ ਸਵਾਦ ਆਇਆ । ਇਹ ਬਹੁਤ ਪ੍ਰਸੰਨ ਹੋਏ ਤੇ ਖੁਸ਼ੀ ਨਾਲ ਅਰਦਾਸਾਂ ਕਰਦੇ ਹੋਏ ਉਠ ਆਏ । ਘਰ ਵਾਲਿਆਂ ਦਾ ਭਰੋਸਾ,

ਸੰਤੋਖ ਤੇ ਨੇਕ ਨੀਤੀ ਦੇਖਕੇ ਵਾਹਿਗੁਰੂ ਇਹਨਾਂ ਉਤੇ ਬਹੁਤ ਪ੍ਰਸੰਨ ਹੋਏ ਹਨ। ਹੁਣ ਇਹਨਾਂ ਦੇ ਬੇੜੇ ਭਵ ਸਾਗਰ ਤੋਂ ਪਾਰ ਹੋ ਜਾਣਗੇ। ਇਹ ਅਗਲਾ ਜੀਵਨ ਸੁੱਖ ਨਾਲ ਬਤੀਤ ਕਰਨਗੇ। ਇਹਨਾਂ ਦੇ ਘਰਾਂ ਵਿਚ ਅੰਨ, ਜਲ, ਘਿਓ, ਦੁੱਧ ਦਾ ਘਾਟਾ ਨਹੀਂ ਰਹੇਗਾ। ਇਹ ਨਗਰ ਸਾਰਾ ਹੀ ਤਰ ਜਾਵੇਗਾ, ਨਗਰ ਵਾਸੀ ਭਲੇ ਪੁਰਸ਼ ਹਨ।'

ਪ੍ਰਸੰਨਤਾ ਵਿਚ ਆ ਕੇ ਸਤਿਗੁਰੂ ਜੀ ਨੇ ਇਉਂ ਵਰ ਦੇ ਦਿੱਤੇ। ਸਾਰੇ ਨਗਰ ਵਾਸੀਆਂ ਮਾਈ ਭਾਈ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਨਿਹਾਲ ਹੋਏ। ਸਾਹਿਬ ਦੋ ਦਿਨ ਉਸ ਨਗਰ ਵਿਚ ਰਹੇ। ਕਥਾ ਉਪਦੇਸ਼ ਸੁਣਾਉਂਦੇ ਰਹੇ।

ਰੁੱਤ—੬.

## ੧. ਪਾਪੀਆਂ ਨੂੰ ਤਾਰਨਾ ਤੇ ਸ਼ਿਕਾਰ ਖੇਡਣਾ

ਹੁਣ ਸਤਿਗੁਰੂ ਜੀ ਘੋੜੇ ਤੇ ਸਵਾਰੀ ਕਰਨ ਲੱਗੇ। ਸ਼ਿਕਾਰ ਖੇਡਣਾ ਸ਼ੁਰੂ ਕਰ ਦਿੱਤਾ, ਸ਼ਿਕਾਰ ਖੇਡਣ ਸਮੇਂ ਨਾਲ ਸਿੱਖ ਹੁੰਦੇ ਸਨ। ਉਸ ਵੇਲੇ ਭਾਵੇਂ ਉਹ ਸ਼ਾਨ ਨਹੀਂ ਸੀ, ਜੇਹੜੀ ਅਨੰਦਪੁਰ ਵਿਚ ਸੀ ਫਿਰ ਵੀ ਇਕ ਨਿਰਾਲੇ ਹੀ ਠਾਠ ਨਾਲ ਸਾਹਿਬ ਰਹਿੰਦੇ ਸਨ ਪਿੰਡਾਂ ਦੇ ਲੋਕ ਸਾਹਿਬਾਂ ਦੀ ਬਹੁਤ ਸੇਵਾ ਕਰਦੇ ਸਨ, ਸਾਹਿਬਾਂ ਨੇ ਪੱਕੀ ਰਿਹਾਇਸ਼ ਛੱਡ ਦਿੱਤੀ। ਜੋ ਕੁਝ ਭਾਜੜ ਉਪਰੰਤ ਲੜਾਈ ਤੇ ਲੰਗਰ ਦਾ ਸਾਮਾਨ ਸੀ ਉਸਨੂੰ ਨਾਲ ਹੀ ਚੁਕਾਈ ਫਿਰਦੇ ਸਨ ਕਿਉਂਕਿ ਸਾਹਿਬ ਦੁਸ਼ਮਣ ਦਾ ਵਿਸਾਹ ਨਹੀਂ ਸਨ ਕਰਦੇ।

ਇਕ ਦਿਨ ਮਨ ਦੀ ਮੌਜ ਨਾਲ ਚੱਲਦੇ ਹੋਏ ਨਗਰ ਬੁਰਜ ਵਿਚ ਜਾ ਪਹੁੰਚੇ। ਪਿੰਡ ਦੇ ਬਾਹਰ ਇਕ ਪਿੱਪਲ ਸੀ ਉਸ ਪਿੱਪਲ ਦੀ ਛਾਂ ਹੇਠਾਂ ਡੇਰਾ ਲਾ ਦਿੱਤਾ, ਸਾਹਿਬਾਂ ਦਾ ਪ੍ਰਤਾਪ ਦੇਖ ਕੇ ਨਗਰ ਵਾਸੀ ਆਏ ਉਹਨਾਂ ਨੇ ਪਹਿਲਾਂ ਨਮਸ਼ਕਾਰ ਕੀਤਾ ਤੇ ਫਿਰ ਦੁੱਧ ਦੇ ਮਟਕੇ ਚੁੱਕ ਲਿਆਏ। ਸਿੰਘਾਂ ਨੂੰ ਦੁੱਧ ਛਕਾ ਉਨ੍ਹਾਂ ਬੇਨਤੀ ਕੀਤੀ, 'ਮਹਾਰਾਜ ਕੋਈ ਸੇਵਾ ਬਖਸ਼ੋ।'

ਸਤਿਗੁਰੂ ਜੀ ਨੇ ਹੁਕਮ ਕੀਤਾ—'ਅਸਾਂ ਨੂੰ ਸਿੰਘਾਂ ਦੀ ਲੋੜ ਹੈ। ਜੇਹੜੇ ਸਿੰਘ ਜਵਾਨੀ ਦੀ ਪ੍ਰਵਾਹ ਨਾ ਕਰ ਕੇ ਧਰਮ ਵਾਸਤੇ ਸ਼ਹੀਦ ਹੋਣਾ ਚਾਹੁਣ, ਜੇਹੜੇ ਜਨਮ ਨੂੰ ਸਫਲ ਕਰਨਾ ਲੋੜਦੇ ਹੋਣ। ਉਹਨਾਂ ਨੂੰ ਪਹਿਲਾਂ ਅੰਮ੍ਰਿਤ ਛਕਾ ਕੇ

ਸਿੰਘ ਬਣਾਵਾਂਗੇ। ਹਰ ਪ੍ਰਾਣੀ ਨੂੰ ਅੰਮ੍ਰਿਤ ਛਕਣਾ ਚਾਹੀਦਾ ਹੈ। ਜੇਹੜੇ ਅੰਮ੍ਰਿਤ ਨਹੀਂ ਛਕਣਗੇ, ਉਹ ਜੀਵ ਭਵ ਸਾਗਰ ਤੋਂ ਪਾਰ ਨਹੀਂ ਹੋਣਗੇ। ਆਓ ਅੰਮ੍ਰਿਤ ਛਕਣ ਵਾਸਤੇ ਤਿਆਰ ਹੋ ਜਾਵੋ, ਨਿਗੁਰੇ ਨਹੀਂ ਮਰਨਾ ਚਾਹੀਦਾ।'

ਉਸ ਸਮੇਂ ਦੇ ਲੋਕ ਭੋਲੇ ਤੇ ਰੱਬ ਦੇ ਭੈ ਵਾਲੇ ਹੁੰਦੇ ਸਨ। ਉਹ ਗੁਰੂ ਪੀਰਾਂ ਪਾਸੋਂ ਬਹੁਤ ਡਰਿਆ ਕਰਦੇ ਸਨ। ਜਦੋਂ ਉਹਨਾਂ ਨੇ ਸਤਿਗੁਰੂ ਜੀ ਦੇ ਬਚਨ ਸੁਣੇ ਤਾਂ ਝਟ ਪਟ ਅੰਮ੍ਰਿਤ ਛਕਣ ਵਾਸਤੇ ਤਿਆਰ ਹੋ ਪਏ। ਰਾਤ ਨੂੰ ਅੰਮ੍ਰਿਤ ਤਿਆਰ ਕਰਕੇ ਕਈਆਂ ਨੂੰ ਸਿੰਘ ਸਜਾਇਆ ਤੇ ਅਗਲੇ ਦਿਨ ਉਥੇ ਹੀ ਰਹੇ, ਬਾਣੀ ਪ੍ਰਵਾਹ ਚੱਲਦਾ ਰਿਹਾ। ਸੁਣ ਸੁਣ ਕੇ ਪਾਪੀ ਤੇ ਅਧਰਮੀ ਜੀਵ ਨਿਹਾਲ ਹੁੰਦੇ ਰਹੇ।

ਬੁਰਜ ਤੋਂ ਚਲ ਕੇ ਭਦੌੜ ਪੁਜੇ, ਭਦੌੜ ਦੇ ਲੋਕਾਂ ਨੇ ਕੋਈ ਸੇਵਾ ਨਾ ਕੀਤੀ। ਜੇਹੜੇ ਸੇਵਾ ਨਹੀਂ ਸਨ ਕਰਦੇ ਉਹਨਾਂ ਨੂੰ ਵੀ ਸਤਿਗੁਰੂ ਜੀ ਕੁਝ ਨਹੀਂ ਸਨ ਆਖਦੇ। ਸ਼ਾਂਤ ਚਿੱਤ ਅਗੇ ਚਲੇ ਜਾਂਦੇ ਸਨ ਭਦੌੜ ਤੋਂ ਨਿਕਲ ਕੇ ਸਤਿਗੁਰੂ ਜੀ ਅਗੇ, ਜੰਗਲ ਵਿਚ ਦੀ ਜਾ ਰਹੇ ਸਨ ਕਿ ਭਗਤੇ ਪਿੰਡ ਦੇ ਬਾਹਰ ਇਕ ਖੂਹ ਲੱਗ ਰਿਹਾ ਸੀ। ਉਸ ਖੂਹ ਦੀ ਪੁਟਾਈ ਤੇ ਤਿਆਰੀ ਹੁੰਦੀ ਦੇਖ ਕੇ ਸਾਹਿਬਾਂ ਨੇ ਸੁਭਾਵਕ ਹੀ ਬਚਨ ਕੀਤਾ—'ਵਾਹ! ਦੰਮ ਲੱਗਣ ਪਾਤਿਸ਼ਾਹਾਂ ਦੇ ਸਬੂਣਗਰਾਂ ਦਾ ਨਾਮ।' ਇਹ ਬਚਨ ਸੁਣ ਕੇ ਸਾਰੇ ਹੈਰਾਨ ਹੋਏ। ਖੂਹ ਲਾ ਰਹੇ ਤੇ ਦੇਖਣ ਵਾਲਿਆਂ ਨੂੰ ਕੁਝ ਸਮਝ ਨਾ ਪਈ ਕਿ ਮਾਮਲਾ ਕੀ ਹੈ? ਸਤਿਗੁਰੂ ਜੀ ਅਗੇ ਜਾ ਕੇ ਪਿਪਲ ਹੇਠ ਬਿਰਾਜ ਗਏ ਤਾਂ ਉਹਨਾਂ ਨੇ ਜਾ ਕੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ—'ਮਹਾਰਾਜ! ਅਸੀਂ ਆਪ ਨੂੰ ਤਾਂ ਜਾਣਦੇ ਨਹੀਂ, ਕਿਸ ਥਾਂ ਦੇ ਰਹਿਣ ਵਾਲੇ ਕੌਣ ਮਹਾਂ ਪੁਰਖ ਜਾਂ ਪੀਰ ਹੋ, ਪਰ ਆਪ ਦੇ ਪਾਸੋਂ ਇਹ ਸੰਸਾ ਦੂਰ ਕਰਾਉਣਾ ਚਾਹੁੰਦੇ ਹਾਂ ਕਿ ਜੋ ਆਪ ਨੇ ਬਚਨ ਕੀਤਾ ਹੈ—'ਦੰਮ ਲੱਗਣ ਪਾਤਿਸ਼ਾਹਾਂ ਦੇ ਸਬੂਣਗਰਾਂ ਦਾ ਨਾਮ', ਇਸ ਦੇ ਕੀ ਅਰਥ ਕੀ ਹਨ ? ਇਹ ਖੂਹ ਤਾਂ ਭਾਈ ਭਗਤਾ ਜੀ ਲਵਾ ਰਹੇ ਹਨ। ਇਹ ਮਹਾਂ ਪੁਰਖ ਹਨ ਪੈਸਾ ਵੀ ਉਹਨਾਂ ਦਾ ਹੀ ਖਰਚ ਹੋ ਰਿਹਾ ਹੈ। ਸਾਰੀਆਂ ਇੱਟਾਂ ਉਹਨਾਂ ਨੇ ਮੰਗਵਾਈਆਂ ਹਨ। ਫਿਰ ਮਤਲਬ ਕੀ ? ਕਿਸੇ ਹੋਰ ਦੇ ਪੈਸੇ ਲੱਗ ਰਹੇ ਹਨ ? ਉਹ ਕੌਣ ਹੈ ?'

ਸਾਹਿਬਾਂ ਨੇ ਬਚਨ ਕੀਤਾ—'ਬੈਠ ਜਾਵੋ ਤੁਸਾਂ ਨੂੰ ਸਾਰੀ ਹਕੀਕਤ ਸੁਣਾਉਂਦੇ ਹਾਂ। ਇਹ ਇਕ ਲੰਮੀ ਕਥਾ ਹੈ।' ਇਹ ਸੁਣ ਕੇ ਪਿੰਡ ਵਾਲੇ ਬੈਠ ਗਏ ਤਾਂ

ਸਤਿਗੁਰੂ ਜੀ ਨੇ ਇਉਂ ਕਥਾ ਸੁਣਾਉਣੀ ਆਰੰਭ ਕੀਤੀ—'ਹੇ ਭਗਤ ਜਨੋ ! ਲਾਹੌਰ ਸ਼ਹਿਰ ਦਾ ਸੇਠ ਰਾਮੂ ਸੀ ਉਸਦੀ ਜਵਾਨ ਲੜਕੀ ਇਕ ਦਿਨ ਦਰਿਆ ਰਾਵੀ ਤੇ ਫਿਰਨ ਗਈ ਤਾਂ ਉਸ ਦੀ ਸੁੰਦਰਤਾ ਦੇਖ ਕੇ ਉਸ ਨੂੰ ਭੂਤ ਚੰਬੜ ਗਿਆ, ਕੁੜੀ ਡਰਨ ਲੱਗੀ, ਉਸਦਾ ਡਰ ਦੇਖ ਕੇ ਸੇਠ ਤੇ ਉਸਦਾ ਪਰਵਾਰ ਬਹੁਤ ਹੈਰਾਨ ਹੋਏ। ਉਹਨਾਂ ਨੇ ਬਹੁਤ ਇਲਾਜ ਕਰਾਏ, ਕਈਆਂ ਮੁਲਾਣਿਆਂ, ਰੌਲਾਂ ਤੇ ਦੇਵੀ ਭਗਤਾਂ ਨੂੰ ਸੱਦਕੇ ਝਾੜੇ ਕਰਵਾਏ, ਪਰ ਕੁੜੀ ਦਾ ਡਰ ਦੂਰ ਨਾ ਹੋਇਆ। ਉਹ ਰਾਤ ਨੂੰ ਡਰ ਕੇ ਜਾਂ ਗੁੰਮ ਹੋ ਜਾਵੇ ਤੇ ਜਾਂ ਚਾਂਗਰਾਂ ਮਾਰਨ ਲੱਗ ਪਿਆ ਕਰੇ। ਜਦੋਂ ਉਹ ਬੇਹੋਸ਼ ਹੁੰਦੀ ਸੀ ਤਦੋਂ ਭੂਤ ਉਸ ਦੀ ਰੂਹ ਨੂੰ ਚੁੱਕ ਕੇ ਦੂਰ ਲੈ ਜਾਂਦਾ ਸੀ। ਉਸ ਨੂੰ ਦੂਰ ਦੂਰ ਦੀ ਸੈਰ ਕਰਾਉਂਦਾ ਸੀ। ਇਸ ਤਰ੍ਹਾਂ ਕਈ ਮਹੀਨੇ ਗੁਜਰ ਗਏ। ਲੜਕੀ ਦਾ ਵਿਆਹ ਨੇੜੇ ਸੀ। ਹੁਣ ਬੀਮਾਰ ਜਾਣ ਕੇ ਵਿਆਹ ਕਰਨਾ ਔਖਾ ਸੀ।

ਸੇਠ ਰਾਮੂ ਨੂੰ ਇਕ ਦਿਨ ਕਿਸੇ ਨੇ ਭਾਈ ਭਗਤੇ ਦਾ ਪਤਾ ਦਿੱਤਾ। ਸੇਠ ਆਪ ਤੁਰਕੇ ਭਗਤੇ ਦੇ ਪਾਸ ਪੁਜਾ ਤੇ ਬੇਨਤੀ ਕਰਕੇ ਸਾਰਾ ਹਾਲ ਦੱਸਿਆ। ਜਦੋਂ ਭਾਈ ਭਗਤੇ ਨੇ ਕਵਾਰੀ ਕੰਨਿਆਂ ਦਾ ਦੁੱਖੀ ਹੋਣਾ ਸੁਣਿਆ ਤਾਂ ਉਹਨਾਂ ਨੇ ਵਿਚਾਰ ਕੀਤੀ ਕਿ ਜੇ ਸਤਿਗੁਰੂ (ਨਾਨਕ ਦੇਵ ਜੀ) ਮੇਹਰ ਕਰਨ ਤਾਂ ਕੁੜੀ ਰਾਜ਼ੀ ਹੋ ਜਾਵੇ ਤਾਂ ਚੰਗਾ ਹੈ। ਇਸ ਤਰ੍ਹਾਂ ਵਿਚਾਰ ਕਰਕੇ ਉਸਨੇ ਗੁਰੂ ਜੀ ਦਾ ਧਿਆਨ ਕਰਕੇ ਅਰਦਾਸ ਕੀਤੀ। ਉਹ ਅਰਦਾਸ ਪ੍ਰਵਾਨ ਹੋ ਗਈ, ਕਿਉਂਕਿ ਭਗਤ ਜਿਨਾਂ ਦੀ ਅਰਦਾਸ ਕਦੀ ਐਵੇਂ ਨਹੀਂ ਜਾਂਦੀ। ਭਗਤ ਨੇ ਭੂਤ ਨੂੰ ਕੈਦ ਕਰਕੇ ਆਪਣੇ ਕੋਲ ਰੱਖ ਲਿਆ ਤੇ ਕੰਨਿਆਂ ਰਾਜ਼ੀ ਹੋ ਗਈ। ਚਾਰ ਦਿਨ ਭਾਈ ਭਗਤਾ ਜੀ ਸੇਠ ਦੇ ਘਰ ਰਹੇ। ਜਦੋਂ ਕੁੜੀ ਨੂੰ ਮੁੜ ਕੇ ਕਿਸੇ ਤਰ੍ਹਾਂ ਦਾ ਭੈ ਨਾ ਆਇਆ ਤਾਂ ਭਾਈ ਭਗਤੇ ਨੇ ਉਹਨਾਂ ਪਾਸੋਂ ਜਾਣ ਦੀ ਆਗਿਆ ਮੰਗੀ, ਉਹਨਾਂ ਨੇ ਆਗਿਆ ਦੇ ਦਿੱਤੀ। ਪਰ ਤੁਰਨ ਵੇਲੇ ਸੇਠ ਜੀ ਨੇ ਇੱਛਾ ਕੀਤੀ ਕਿ ਉਹ ਕੋਈ ਸੇਵਾ ਕਰੇ। ਜਦੋਂ ਉਸਨੇ ਇੱਛਾ ਪ੍ਰਗਟ ਕੀਤੀ ਤਾਂ ਭਾਈ ਭਗਤੇ ਨੇ ਕਿਹਾ ਫਿਰ ਖੂਹ ਲਵਾਉਣ ਦਾ ਖਰਚ ਦਿਓ। ਸੇਠ ਨੇ ਸਾਰਾ ਸਾਮਾਨ ਲੈ ਦਿੱਤਾ। ਉਸੇ ਭੂਤ ਨੇ ਆਦਮੀ ਦਾ ਰੂਪ ਧਾਰਨ ਕਰਕੇ ਖੂਹ ਦੇ ਸਾਰੇ ਸਾਮਾਨ ਨੂੰ ਲਾਹੌਰੋਂ ਇਥੇ ਪਹੁੰਚਾਇਆ, ਇਹ ਖੂਹ ਲੱਗਣ ਲੱਗਾ, ਸਭ ਕੰਮ ਤਾਂ ਵਾਹਿਗੁਰੂ ਜੀ ਨੇ ਕੀਤੇ ਪਰ ਖੂਹ ਲੱਗ ਰਿਹਾ ਹੈ ਭਾਈ ਭਗਤੇ ਦੇ ਨਾਂ, ਦਸੋ ਅਸਾਡਾ ਬਚਨ ਠੀਕ ਨਹੀਂ।

ਜਦੋਂ ਇਸ ਕਥਾ ਦਾ ਪਤਾ ਭਾਈ ਭਗਤੇ ਦੇ ਪੰਜਾਂ ਪੁੱਤਰਾਂ ਤੇ ਪੋਤਿਆਂ ਨੂੰ ਲੱਗਾ ਤਾਂ ਉਹ ਬਹੁਤ ਡਰ ਗਏ। ਉਹ ਛੇਤੀ ਨਾਲ ਆ ਕੇ ਗੁਰੂ ਜੀ ਦੇ ਚਰਨੀਂ ਲੱਗੇ। ਉਨ੍ਹਾਂ ਦੇ ਖਿਮਾ ਮੰਗਕੇ ਕਿਹਾ—'ਮਹਾਰਾਜ, ਇਹ ਖੂਹ ਤਨ ਮਨ ਤੇ ਧਨ ਸਭ ਕੁਝ ਆਪ ਦਾ ਹੈ। ਅਸੀਂ ਪਾਪੀ ਪੁਰਸ਼ ਮਾਯਾ ਦਾ ਸ਼ਿਕਾਰ ਹੋ ਕੇ ਸਤ ਨੂੰ ਨਹੀਂ ਪਛਾਣਦੇ। ਸਤਿਗੁਰੂ ਹੀ ਹਨ ਜਿਹੜੇ ਦਇਆ ਕਰਕੇ ਜੀਵ ਨੂੰ ਸਿੱਧੇ ਰਸਤੇ ਪਾਉਂਦੇ ਹਨ। ਅਸਾਂ ਦੇ ਗ੍ਰਿਹ ਵਿਖੇ ਚਲੋ। ਗ੍ਰਿਹ ਪਵਿੱਤਰ ਹੋਵੇ।'

ਸਤਿਗੁਰੂ ਜੀ ਨੇ ਭਗਤੇ ਦੇ ਪੁੱਤਰਾਂ ਦੀ ਬੇਨਤੀ ਪ੍ਰਵਾਨ ਕਰ ਲਈ ਤੇ ਉਨ੍ਹਾਂ ਦੇ ਘਰ ਜਾ ਕੇ ਪ੍ਰਸ਼ਾਦ ਛਕਿਆ। ਗੁਰੂ ਜੀ ਦਾ ਸੀਤ ਪ੍ਰਸ਼ਾਦ ਭਾਈ ਭਗਤੇ ਦੇ ਪੁੱਤਰਾਂ ਨੇ ਖਾਧਾ। ਉਹਨਾਂ ਦੇ ਸਾਰੇ ਪਾਪ ਬੰਧਨ ਕੱਟੇ ਗਏ, ਉਹ ਨਿਹਾਲ ਹੋਏ। ਸਤਿਗੁਰੂ ਜੀ ਰਾਤ ਨੂੰ ਉਹਨਾਂ ਦੀ ਹਵੇਲੀ ਵਿਚ ਹੀ ਰਹੇ। ਉਹਨਾਂ ਦੇ ਬੇਨਤੀ ਕਰਨ ਤੇ ਕੁਝ ਦਿਨ ਸਤਿਗੁਰੂ ਜੀ ਨੂੰ ਉਥੇ ਹੀ ਆਰਾਮ ਕਰਨਾ ਪਿਆ।

ਇਕ ਦਿਨ ਚੋਜੀ ਪ੍ਰੀਤਮ ਖੁਲ੍ਹੀ ਥਾਂ ਪਰ ਬਿਰਾਜਮਾਨ ਸਨ ਉਹਨਾਂ ਦੇ ਸਨਮੁੱਖ ਵੀਹ ਕੁ ਨਗਰ ਵਾਸੀ ਮਾਈ ਭਾਈ ਬੈਠੇ ਸਨ ਤੇ ਕੁਝ ਕੁ ਗੁਰੂ ਜੀ ਦੇ ਆਪਣੇ ਸੇਵਕ ਸਨ। ਸਾਹਿਬ ਉਸ ਵੇਲੇ ਅੰਤਰ ਧਿਆਨ ਹੋਏ, ਸੁਰਤ ਪਾਰਬ੍ਰਹਮ ਨਾਲ ਜੁੜ ਗਈ, ਤ੍ਰੈਕਾਲ ਗਿਆਨ ਤੇ ਚਾਨਣ ਪਰਕਾਸ਼ਵਾਨ ਹੋਇਆ, ਇਸ ਹਾਲਤ ਵਿਚ ਸਾਹਿਬਾਂ ਨੇ ਸਾਹਮਣੇ ਦੇਖਿਆ। ਸਾਹਮਣੇ ਦੇਖ ਕੇ ਮੁਸਕ੍ਰਾਏ, ਮੁਸਕ੍ਰਾਹਟ ਨਾਲ ਉੱਚੀ ਸਾਰੀ ਬਚਨ ਕੀਤਾ 'ਮਾਇਆ ਕੈਸੀ ਪ੍ਰਬਲ ਹੈ, ਮੁਰਦਿਆਂ ਨੂੰ ਵੀ ਨਹੀਂ ਭੁੱਲਦੀ। ਧਰਤੀ ਦੇ ਮਾਲਕ ਉਮਰ ਭੋਗ ਕੇ ਮਰੇ ਪਰ ਮਾਲਕੀ ਦੀ ਵਾਸ਼ਨਾ ਫਿਰ ਪੰਛੀ ਰੂਪ ਵਿਚ ਉਸੇ ਧਰਤੀ ਉਤੇ ਲੈ ਆਈ। ਵਾਹ ਦਾਤਾ, ਤੇਰੀ ਮਹਿਮਾ ਅਪਰ ਅਪਾਰ ਹੈ। ਆਪਣੇ ਗੁਣਾਂ ਨੂੰ ਤੂੰ ਆਪ ਹੀ ਜਾਣਦਾ ਹੈਂ।'

ਸਾਹਿਬਾਂ ਦੇ ਇਹ ਬਚਨ ਸੁਣਕੇ ਭਾਈ ਜੋਧ ਸਿੰਘ ਜੀ ਨੇ ਬੇਨਤੀ ਕੀਤੀ 'ਦਾਤਾ, ਇਹ ਕੀ ਮਾਮਲਾ ਹੈ। ਕਿਹੜਾ ਪੰਛੀ ਰੂਪ ਵਿਚ ਆਪਣੀ ਧਰਤੀ ਨੂੰ ਦੇਖਣ ਵਾਸਤੇ ਆਇਆ ਹੈ।'

ਸਿੰਘ ਦਾ ਜਵਾਬ ਸੁਣ ਸਤਿਗੁਰੂ ਜੀ ਬੋਲੇ, 'ਸਿੰਘਾ! ਉਹ ਸਾਹਮਣੇ ਥੇਹ ਉਤੇ ਤਿੱਤਰ ਬੋਲ ਰਿਹਾ ਹੈ। ਉਹ ਤਿੱਤਰ ਆਪਣੇ ਘਰ ਦੇ ਢੇਰ ਉਤੇ ਹੈ। ਜੇ ਪੂਰੀ ਕਥਾ ਸੁਣਨੀ ਹੈ ਤਾਂ ਉਸ ਨੂੰ ਪਕੜ ਲਿਆਵੋ। ਇਹ ਖੱਬੀ ਅਖੋਂ ਕਾਣਾ ਹੈ, ਜਦੋਂ ਪਕੜੋਗੇ ਤਦੋਂ ਇਹ ਉੱਡਣ ਦਾ ਯਤਨ ਨਹੀਂ ਕਰੇਗਾ।'

ਸਤਿਗੁਰੂ ਜੀ ਦਾ ਇਹ ਬਚਨ ਸੁਣ ਕੇ ਦੋ ਸਿੰਘ ਉਠੇ, ਉਹ ਤਿੱਤਰ ਨੂੰ ਫੜ ਲਿਆਏ। ਉਸ ਪੰਛੀ ਨੇ ਉੱਡਣ ਦਾ ਯਤਨ ਨਾ ਕੀਤਾ। ਉਸ ਨੂੰ ਲਿਆ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਰੱਖ ਦਿੱਤਾ। ਸਤਿਗੁਰੂ ਜੀ ਨੇ ਜਿਉਂ ਹੀ ਪੰਛੀ ਨੂੰ ਆਪਣੇ ਕਮਲ ਰੂਪ ਹੱਥਾਂ ਵਿਚ ਫੜਿਆ ਤਾਂ ਉਸ ਪੰਛੀ ਨੂੰ ਵੀ ਤ੍ਰੈਕਾਲ ਦੀ ਸੂਝ ਹੋ ਗਈ। ਉਹ ਸਤਿਗੁਰੂ ਜੀ ਦੇ ਇਸ਼ਾਰੇ ਤੇ ਮਰਦਾਂ ਵਾਂਗ ਭਾਖਿਆ ਦੇਣ ਲੱਗਾ। ਲਾਗੇ ਬੈਠੇ ਹੋਏ ਸਾਰੇ ਸਿੰਘ ਹੈਰਾਨ ਸਨ। ਉਹਨਾਂ ਦੇ ਬੁਲ੍ਹਾਂ ਤੋਂ ਮਲੋ ਮਲੀ ਨਿਕਲਦਾ ਜਾਂਦਾ ਸੀ, 'ਧੰਨ ਸਤਿਗੁਰੂ! ਧੰਨ ਧੰਨ ਸੱਚਾ ਪਾਤਿਸ਼ਾਹ ਕਲਗੀਆਂ ਵਾਲਾ ਪਿਤਾ।'

ਤਿੱਤਰ ਨੇ ਭਾਖਿਆ ਦੇਂਦਿਆਂ ਹੋਇਆਂ ਆਖਿਆ, 'ਮੈਂ ਇਸ ਨਗਰ ਦਾ ਚੌਧਰੀ ਸਾਂ, ਭੂਪਾ ਮੇਰਾ ਨਾਮ ਸੀ, ਮੇਰੇ ਕੋਲ ਬਹੁਤ ਸਾਰੀ ਧਰਤੀ ਸੀ, ਮੇਰੇ ਧੀਆਂ ਪੁੱਤਰ ਸਾਰੇ ਹੀ ਮੇਰੇ ਦੇਖਦਿਆਂ ਦੇਖਦਿਆਂ ਮਰ ਗਏ। ਮੈਂ ਇਕੱਲਾ ਰਹਿ ਗਿਆ। ਮੇਰੀ ਵਹੁਟੀ ਵੀ ਮੇਰੀ ਮੌਤ ਤੋਂ ਪਹਿਲਾਂ ਹੀ ਚੜ੍ਹਾਈ ਕਰ ਗਈ। ਮੈਂ ਅਜੇ ਜਿਊਂਦਾ ਸਾਂ ਕਿ ਸ਼ਰੀਕ ਮੇਰੀ ਧਰਤੀ ਦੀਆਂ ਵੰਡੀਆਂ ਪਾਉਣ ਲੱਗ ਪਏ। ਮੈਂ ਉਹਨਾਂ ਦੀ ਇਸ ਹਰਕਤ ਨੂੰ ਦੇਖ ਕੇ ਸਹਿ ਨਾ ਸਕਿਆ। ਮੈਂ ਚਿਤਵਿਆ ਕਿ ਮੈਂ ਆਪਣੀ ਧਰਤੀ ਦੇਖਦਾ ਰਹਾਂ ਤੇ ਮੇਰੇ ਸ਼ਰੀਕ ਮੇਰੀ ਧਰਤੀ ਦੀਆਂ ਵੰਡਾਂ ਨਾ ਪਾਉਣ। ਹੇ ਦਾਤਾ, ਇਹ ਇਸੇ ਤਰ੍ਹਾਂ ਹੋਇਆ। ਮਹਾਂ ਮਰੀ ਪਈ, ਮੇਰੇ ਸ਼ਰੀਕ ਮੈਥੋਂ ਵੀ ਪਹਿਲਾਂ ਮਰ ਗਏ। ਨੱਬੇ ਸਾਲ ਦੀ ਉਮਰ ਵਿਚ ਮੈਂ ਵੀ ਮਰ ਗਿਆ। ਮਰਨ ਪਿਛੋਂ ਮੈਂ ਕਾਂ ਜਨਮ ਧਾਰਿਆ, ਕਾਂ ਬਣ ਕੇ ਆਪਣੇ ਖੇਤਾਂ ਵਿਚ ਰਹਿੰਦਾ। ਬਹੁਤ ਸਾਰੇ ਸਾਲ ਬੀਤਣ ਪਿਛੋਂ ਮੇਰੀ ਮੌਤ ਇਕ ਸ਼ਿਕਾਰੀ ਦੇ ਹੱਥੋਂ ਹੋਈ, ਉਸ ਮੌਤ ਦਾ ਕਾਰਨ ਇਹ ਸੀ ਕਿ ਜਿਹੜਾ ਮੇਰੀ ਪੈਲੀ ਵਾਹੁੰਦਾ ਸੀ ਮੈਂ ਉਸੇ ਦੇ ਡੰਗਰਾਂ ਨੂੰ ਠੂੰਗੇ ਮਾਰ ਮਾਰ ਕੇ ਮਾਰ ਸੁੱਟਦਾ ਸਾਂ ਹੱਥ ਕਿਸੇ ਦੇ ਆਉਂਦਾ ਨਹੀਂ ਸਾਂ। ਗੁਲੇਲਾ ਜਾਂ ਢੀਮ ਮੈਨੂੰ ਮਾਰ ਨਹੀਂ ਸੀ ਸਕਦੀ। ਇਸ ਤਰ੍ਹਾਂ ਮੈਂ ਬਹੁਤ ਸਾਰੇ ਡੰਗਰ ਮਾਰ ਦਿੱਤੇ, ਉਹਨਾਂ ਦੇ ਮਾਰਨ ਦਾ ਇਹ ਫਲ ਹੋਇਆ ਕਿ ਮੈਨੂੰ ਹੋਰ ਹੱਤਿਆ ਲੱਗ ਗਈ, ਜ਼ਮੀਨ ਵਾਹੁਣ ਵਾਲਿਆਂ ਨੇ ਇਕ ਸ਼ਿਕਾਰੀ ਲਿਆਂਦਾ ਉਸ ਨੇ ਮੈਨੂੰ ਮਾਰ ਦਿੱਤਾ। ਮੇਰਾ ਸਰੀਰ ਇਕ ਕਿੱਕਰ ਨਾਲ ਟੰਗ ਦਿੱਤਾ ਜਿਹੜਾ ਅਜੇ ਤੱਕ ਹੈ ਉਸਨੂੰ ਵੇਖ ਵੇਖ ਕੇ ਹੈਰਾਨ ਹੁੰਦਾ ਹਾਂ। ਉਸ ਜਨਮ ਪਿਛੋਂ ਮੈਂ ਤਿੱਤਰ ਦਾ ਜਨਮ ਪਾਇਆ ਫਿਰ ਵੀ ਆਪਣੀ ਧਰਤੀ ਉਤੇ ਹੀ ਆ ਕੇ ਟਿਕਿਆ ਹਾਂ,

ਭਾਵੇਂ ਮੈਨੂੰ ਇਥੋਂ ਕੁਝ ਖਾਣ ਵਾਸਤੇ ਬਹੁਤ ਕਠਿਨਤਾਂ ਨਾਲ ਮਿਲਦਾ ਹੈ। ਹੁਣ ਮੈਂ ਮਰਦਾਂ ਦੀ ਖੁਰਾਕ ਬਣਾ ਦਿੱਤਾ ਗਿਆ ਹਾਂ। ਅੱਜ ਆਪ ਦੇ ਦਰਸ਼ਨ ਹੋਏ ਹਨ। ਇਉਂ ਭਾਸ ਰਿਹਾ ਹੈ ਕਿ ਮੁੜ ਕੇ ਜਨਮ ਮਰਨ ਵਿਚ ਨਹੀਂ ਆਵਾਂਗਾ। ਛੇਤੀ ਹੀ ਪੰਛੀ ਤੇ ਪਸ਼ੂ ਜੀਵਨ ਤੋਂ ਛੁਟਕਾਰਾ ਹੋ ਜਾਵੇਗਾ। ਮੇਰੇ ਤੇ ਮਿਹਰ ਕਰੋ ਹੁਣ ਮੈਂ ਧਰਤੀ ਦਾ ਖਿਆਲ ਨਹੀਂ ਕਰਦਾ, ਧਰਤੀ ਆਪ ਇਕ ਸਾਰ ਅਡੋਲ ਟਿਕੀ ਰਹਿੰਦੀ ਹੈ ਤੇ ਹੋਰਨਾਂ ਦਾ ਖਾਤਮਾ ਕਰ ਦੇਂਦੀ ਹੈ। ਇਹ ਵਾਸ਼ਨਾ ਬਹੁਤ ਭੈੜੀ ਹੈ। ਜਰ, ਜੋਰੂ ਤੇ ਜਮੀਨ ਕਲਾ ਦਾ ਮੂਲ ਹਨ।'

ਸਤਿਗੁਰੂ ਜੀ ਨੂੰ ਦਇਆ ਆਈ, ਉਸੇ ਵੇਲੇ ਉਹਦੇ ਜੀਵਨ ਦੇ ਬੰਧਨ ਕੱਟ ਦਿੱਤੇ, ਉਹਦੀ ਰੂਹ ਸਵਰਗਾਂ ਨੂੰ ਚਲੀ ਗਈ ਤੇ ਸਰੀਰ ਨੂੰ ਜਾਨਵਰ ਖਾ ਗਏ। ਇਹ ਕੌਤਕ ਦੇਖਕੇ ਲਾਗੇ ਬੈਠੇ ਹੋਏ ਸਿੱਖ ਸੇਵਕ ਬਹੁਤ ਹੀ ਹੈਰਾਨ ਹੋਏ।

ਇਸ ਤਰ੍ਹਾਂ ਜੀਵਾਂ ਦਾ ਪਾਰ ਉਤਾਰਾ ਕਰਦੇ ਹੋਏ ਮਿਹਰਾਂ ਦੇ ਦਾਤੇ ਉਸ ਨਗਰ ਵਿਚ ਪੰਜ ਦਿਨ ਰਹੇ ਤੇ ਫਿਰ ਅਗੇ ਤੁਰੇ।

## ੨. ਚੌਧਰੀ ਕਪੂਰੇ ਦਾ ਪ੍ਰਸੰਗ

ਕਈਆਂ ਪਿੰਡਾਂ ਵਿਚ ਦੀ ਹੁੰਦੇ ਹੋਏ ਸਤਿਗੁਰੂ ਜੀ ਕੋਟ ਕਪੂਰੇ ਲਾਗੇ ਚਲੇ ਗਏ ਕਿਉਂਕਿ ਸਾਹਿਬਾਂ ਨੂੰ ਪਤਾ ਲੱਗਾ ਕਿ ਸਰਹੰਦੋਂ ਵਜ਼ੀਰ ਖਾਂ ਦਾ ਭੇਜਿਆ ਹੋਇਆ ਇਕ ਫੌਜੀ ਦਸਤਾ ਗੁਰੂ ਜੀ ਦੀ ਭਾਲ ਵਿਚ ਅਗੇ ਵਧਿਆ ਆਉਂਦਾ ਹੈ। ਜੇ ਉਹ ਆ ਪੁਜਾ ਤਾਂ ਉਸ ਨਾਲ ਲੜਾਈ ਜ਼ਰੂਰੀ ਹੋਵੇਗੀ। ਸਤਿਗੁਰੂ ਜੀ ਨੇ ਸਿੰਘਾਂ ਨੂੰ ਪੁੱਛਿਆ ਕਿ ਪਤਾ ਕਰੋ ਕਿ ਮਾਲਵੇ ਵਿਚ ਕੋਈ ਐਸਾ ਕਿਲ੍ਹਾ ਹੈ, ਜਿਥੇ ਬੈਠਕੇ ਦੁਸ਼ਮਣ ਨਾਲ ਚਾਰ ਹੱਥ ਕੀਤੇ ਜਾਣ ? ਉਸ ਵੇਲੇ ਸਿੰਘਾਂ ਨੇ ਪੁੱਛਣਾ ਆਰੰਭ ਕਰ ਦਿੱਤਾ। ਪੁਛਦਿਆਂ ਪੁਛਦਿਆਂ ਉਹਨਾਂ ਨੂੰ ਪਤਾ ਲੱਗਾ ਕਿ ਕੋਟ ਕਪੂਰਾ ਐਸਾ ਅਸਥਾਨ ਹੈ ਜਿਥੇ ਬੈਠਕੇ ਦੁਸ਼ਮਨ ਨਾਲ ਯੁਧ ਹੋ ਸਕਦਾ ਹੈ ਪਰ ਕੋਟ ਕਪੂਰਾ ਵੀਹ ਕੋਹ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਸੇਵਕਾਂ ਨੂੰ ਹੁਕਮ ਦਿੱਤਾ ਕੋਟ ਕਪੂਰੇ ਵੱਲ ਚੱਲੋ।

ਸਤਿਗੁਰੂ ਜੀ ਆਪਣੇ ਲਸ਼ਕਰ ਸਮੇਤ ਕੋਟ ਕਪੂਰੇ ਪੁੱਜੇ। ਕਿਲ੍ਹੇ ਤੇ ਹਟਵੇਂ ਪੱਧਰੇ ਥਾਂ ਉਤੇ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਤੰਬੂ ਗੱਡ ਦਿੱਤੇ ਜਾਣ। ਉਸੇ

ਵੇਲੇ ਤੰਬੂ ਲੱਗ ਗਏ । ਗੁਰੂ ਕਾ ਲੰਗਰ ਤਿਆਰ ਹੋਣ ਲੱਗਾ । ਜਦੋਂ ਲੰਗਰ ਵਾਸਤੇ ਅੱਗ ਬਲੀ ਤਾਂ ਉਸਦਾ ਧੂੰਆਂ ਦੂਰ ਦੂਰ ਤੱਕ ਪੁੱਜਾ । ਧੂੰਏਂ ਨੂੰ ਵੇਖਕੇ ਲੋਕਾਂ ਨੇ ਅਨੁਭਵ ਕੀਤਾ ਕਿ ਕਿਸੇ ਸ਼ਾਹੀ ਫੌਜ ਦਾ ਉਤਾਰਾ ਹੈ ਹੋਰ ਤਾਂ ਕੋਈ ਡਰਦਾ ਦੇਖਣ ਨਾ ਆਇਆ, ਪਰ ਕਪੂਰੇ ਦਾ ਮਾਲਕ ਚੌਧਰੀ ਕਪੂਰਾ ਆਇਆ। ਕਿਉਂਕਿ ਉਹ ਚੁਰਾਸੀ ਪਿੰਡਾਂ ਦਾ ਮਾਲਕ ਸੀ ਤੇ ਆਏ ਗਏ ਮੁਗਲਾਂ ਦੀ ਸੇਵਾ ਕਰਿਆ ਕਰਦਾ ਸੀ ਉਹ ਜੀ ਹਜ਼ੂਰੀਆ ਪੁਜ ਕੇ ਸੀ । ਉਸ ਦੇ ਜੀ ਹਜ਼ੂਰੀਆ ਦਾ ਸਦਕਾ ਮੁਗਲ ਹਕੂਮਤ ਨੇ ਉਸ ਨੂੰ 'ਜੰਗਲ ਦਾ ਸ਼ੇਰ' ਖਿਤਾਬ ਦਿੱਤਾ ਹੋਇਆ ਸੀ। ਉਹ ਘੋੜੇ ਉਤੇ ਸਵਾਰ ਹੋ ਕੇ ਨਾਲ ਆਪਣੇ ਆਦਮੀ ਲੈ ਕੇ ਉਸ ਥਾਂ ਪੁੱਜਾ ਜਿਥੇ ਸਤਿਗੁਰੂ ਜੀ ਸਨ। ਨੇੜੇ ਆ ਕੇ ਉਸ ਨੇ ਪੁੱਛਿਆ—'ਕਿਸਦਾ ਡੇਰਾ ਹੈ ?'

'ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜੇਹੜੇ ਅਨੰਦਪੁਰ ਦੇ ਵਾਸੀ ਤੇ ਸਤਿਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਮਾਲਕ ਹਨ ।'

'ਏਧਰ ਕਿਵੇਂ ਆਏ ਹਨ ?' ਕਪੂਰੇ ਨੇ ਪੁਛਿਆ।

'ਮਨ ਦੀ ਮੌਜ ਨਾਲ।' ਭਾਈ ਮਾਨ ਸਿੰਘ ਜੀ ਨੇ ਕਿਹਾ।

'ਮੈਂ ਤਾਂ ਸੁਣਿਆਂ ਹੈ, ਗੁਰੂ ਗੋਬਿੰਦ ਸਿੰਘ (ਜੀ) ਦੇ ਪਿਛੇ ਸ਼ਾਹੀ ਫੌਜ ਲੱਗੀ ਹੋਈ ਹੈ ।'

'ਇਸੇ ਤਰ੍ਹਾਂ ਹੀ ਸਮਝੋ।'

'ਮੈਂ ਦਰਸ਼ਨ ਕਰਨਾ ਚਾਹੁੰਦਾ ਹਾਂ।'

'ਦਰਸ਼ਨ ਹੋ ਸਕਦੇ ਹਨ । ਇਹ ਕੋਈ ਵੱਡੀ ਗੱਲ ਨਹੀਂ ।'

ਇਉਂ ਕਪੂਰੇ ਤੇ ਭਾਈ ਮਾਨ ਸਿੰਘ ਜੀ ਦੇ ਵਿਚਾਲੇ ਗੱਲ ਬਾਤ ਹੋਈ। ਫਿਰ ਭਾਈ ਮਾਨ ਸਿੰਘ ਚੌਧਰੀ ਕਪੂਰੇ ਨੂੰ ਸਤਿਗੁਰੂ ਜੀ ਦੇ ਹਜ਼ੂਰ ਲੈ ਆਇਆ ।

ਕਪੂਰਾ ਸਤਿਗੁਰੂ ਜੀ ਦੇ ਸਨਮੁਖ ਚਲਿਆ ਗਿਆ ਨਮਸ਼ਕਾਰ ਕੀਤੀ ਤੇ ਮਾਮੂਲੀ ਗੱਲ ਬਾਤ ਕਰਕੇ ਮੁੜ ਆਪਣੇ ਕਿਲ੍ਹੇ ਨੂੰ ਚਲਿਆ ਗਿਆ । ਮੁੜ ਕੇ ਕਿਲ੍ਹੇ ਵਿਚੋਂ ਇਕ ਘੋੜਾ ਸਵਾ ਸੌ ਰੁਪਿਆ ਨਕਦ ਲੈ ਕੇ ਸਤਿਗੁਰੂ ਜੀ ਦੇ ਪਾਸ ਆਇਆ। ਘੋੜਾ ਤੇ ਰੁਪਿਆ ਨਜ਼ਰ ਕਰਕੇ ਬਚਨ ਬਿਲਾਸ ਕਰਦਾ ਰਿਹਾ ਪਿੰਡ ਦੇ ਲੋਕ ਵੀ ਬਹੁਤ ਦਰਸ਼ਨਾਂ ਨੂੰ ਆਏ । ਪਰੇਮ ਭਾਵਨਾ ਨਾਲ ਕਿਸੇ ਨੇ ਦੁੱਧ, ਕਿਸੇ ਨੇ ਘਿਓ, ਅੰਨ ਆਦਿਕ ਸਤਿਗੁਰੂ ਜੀ ਵਾਸਤੇ ਲਿਆਂਦਾ। ਸਤਿਗੁਰੂ ਜੀ ਨੇ ਵੀ ਉਹਨਾਂ ਦੇ ਮਨਾਂ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ। ਉਹ ਨਿਹਾਲ ਹੋ

ਕੇ ਤੁਰਦੇ ਗਏ।

ਜਦ ਕਪੂਰਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠਾ ਸੀ ਤਾਂ ਭਾਈ ਦਇਆ ਸਿੰਘ ਨੇ ਬਚਨ ਕੀਤਾ—'ਚੌਧਰੀ ਜੀ! ਸਤਿਗੁਰੂ ਜੀ ਪਿਛੇ ਤੁਰਕ ਲਸ਼ਕਰ ਆ ਰਿਹਾ ਹੈ। ਸਤਿਗੁਰੂ ਜੀ ਉਸ ਲਸ਼ਕਰ ਨਾਲ ਲੋਹਾ ਲੈਣਾ ਚਾਹੁੰਦੇ ਹਨ। ਤੁਸੀਂ ਆਪਣਾ ਕਿਲ੍ਹਾ ਸਤਿਗੁਰੂ ਜੀ ਨੂੰ ਦੇ ਦੇਵੋ। ਸਾਹਿਬ ਕਿਲ੍ਹੇ ਦੀ ਓਟ ਵਿਚ ਯੁੱਧ ਲੜ ਸਕਣ ਕਿਉਂਕਿ ਕਿਲ੍ਹੇ ਤੋਂ ਬਿਨਾਂ ਯੁੱਧ ਲੜਨਾ ਬਹੁਤ ਕਠਿਨ ਹੈ ਖੁਲ੍ਹੀ ਥਾਂ ਦੁਸ਼ਮਣ ਦੇ ਜੋਰ ਪੈਣ ਦੀ ਚਿੰਤਾ ਹੈ।'

ਚੌਧਰੀ ਤੁਰਕਾਂ ਦਾ ਵਫਾਦਾਰ ਸਿਪਾਹੀ ਸੀ। ਲਾਲਚ ਨੇ ਉਸ ਦੀ ਮਤ ਮਾਰੀ ਹੋਈ ਸੀ ਉਹ ਰਾਜ ਕਾਇਮ ਰੱਖਣ ਦੀ ਭੁੱਖ ਨਾਲ ਪ੍ਰਦੇਸੀਆਂ ਦਾ ਮਿੱਤਰ ਬਣਕੇ ਦੇਸ਼ ਨਾਲ ਧਰੋਹ ਕਰ ਰਿਹਾ ਸੀ। ਉਸ ਨੇ ਜਦੋਂ ਭਾਈ ਦਇਆ ਸਿੰਘ ਜੀ ਦੀ ਜ਼ਬਾਨੀ ਸਤਿਗੁਰੂ ਜੀ ਦਾ ਹੁਕਮ ਸੁਣਿਆ ਤਾਂ ਉਹਦਾ ਲਹੂ ਠੰਢਾ ਹੋ ਗਿਆ ਉਹੀ ਡੌਰ ਭੌਰਾ ਹੋ ਕੇ ਪਹਿਲਾਂ ਤਾਂ ਇਧਰ ਉਧਰ ਦੇਖਦਾ ਰਿਹਾ। ਫਿਰ ਬੋਲਿਆ—'ਕੀ ਦਸਾਂ! ਔਖੀ ਜਿਹੀ ਗੱਲ ਹੈ। ਦੇਸ਼ ਦਾ ਬਾਦਸ਼ਾਹ ਬਹੁਤ ਕਰੜੇ ਸੁਭਾਅ ਦਾ ਹੈ। ਉਸਨੂੰ ਜਦੋਂ ਪਤਾ ਲੱਗਾ ਤਾਂ ਉਹ ਮੇਰਾ ਘਾਣ-ਬੱਚਾ ਪਿੜਵਾ ਦੇਵੇਗਾ। ਮੈਨੂੰ ਫਾਹੇ ਲੱਗਣਾ ਪਵੇਗਾ। ਮੁਗਲਾਂ ਦੇ ਲਸ਼ਕਰ ਨਾਲ ਟੱਕਰ ? ਰਾਮ! ਰਾਮ! ਉਹਨਾਂ ਨਾਲ ਟੱਕਰ ਤਾਂ ਪਰਮਾਤਮਾ ਵੀ ਨਹੀਂ ਲੈ ਸਕਦਾ। ਉਹ ਤਾਂ ਦਰਿਆ ਦੇ ਹੜ੍ਹ ਵਾਂਗ ਹਨ, ਉਹ ਰੋਕਿਆ ਨਹੀਂ ਰੁੱਕ ਸਕਦਾ। ਇਸ ਕਿਲ੍ਹੇ ਨੂੰ ਤਾਂ ਵੈਸੇ ਹੀ ਚੁੱਕ ਕੇ ਲੈ ਜਾਣਗੇ। ਮੈਂ ਇਹ ਆਗਿਆ ਨਹੀਂ ਦੇ ਸਕਦਾ। ਹੋਰ ਕੋਈ ਸੇਵਾ ਦਸੋ। ਜੇ ਕੋਈ ਪਿੰਡ ਲੈਣਾ ਹੋਵੇ ਤਾਂ ਬੇਸ਼ੱਕ ਲੈ ਲਵੋ। ਚੌਰਾਸੀ ਪਿੰਡਾਂ ਦੀ ਮਾਲਕੀ ਹੈ। ਹਾਂ, ਇਹ ਕਰ ਸਕਦਾ ਹਾਂ ਕਿ ਮੁਗਲ ਸਰਕਾਰਾਂ ਤੇ ਤੁਸਾਂ ਵਿਚਾਲੇ ਸਮਝੌਤਾ ਕਰਾ ਸਕਦਾ ਹਾਂ। ਤੁਰਕਾਂ ਦੇ ਵਿਰੁੱਧ ਲੜਨਾ ਜਾਂ ਤੁਸਾਂ ਨੂੰ ਕਿਲ੍ਹਾ ਦੇਣਾ ਤਾਂ ਸਮਝੋ ਮੌਤ ਨੂੰ ਘਰ ਸੱਦਣਾ ਹੈ।'

ਕਪੂਰੇ ਦੇ ਇਹ ਬੋਲ ਸੁਣਕੇ ਸਤਿਗੁਰੂ ਜੀ ਮੁਸਕਰਾਉਂਦੇ ਰਹੇ ਪਰ ਭਾਈ ਦਇਆ ਸਿੰਘ ਨੇ ਹੋਰ ਕਿਹਾ—'ਦੇਖੋ ਚੌਧਰੀ ਸਾਹਿਬ ਕੋਈ ਮਾਣ ਨਹੀਂ ਕਰਨਾ ਚਾਹੀਦਾ ਹੈ। ਦੌਲਤ, ਕਿਲ੍ਹੇ, ਲਸ਼ਕਰ ਸਭ ਪ੍ਰਭੂ ਦੀਆਂ ਬਖਸ਼ੀਆਂ ਹੋਈਆਂ ਵਸਤੂਆਂ ਹਨ। ਉਹ ਮਾਲਕ ਜਦੋਂ ਚਾਹੇ ਵਾਪਸ ਵੀ ਲੈ ਸਕਦਾ ਹੈ। ਸਤਿਗੁਰੂ ਜੀ ਨੂੰ ਕਿਲ੍ਹੇ ਵਿਚ ਥਾਂ ਦੇਹ, ਤੇਰਾ ਜੱਸ ਹੋਵੇਗਾ। ਸਰਬ ਸ਼ਕਤੀਵਾਨ ਪ੍ਰਭੂ ਤੇਰਾ

ਨੁਕਸਾਨ ਨਹੀਂ ਹੋਣ ਦੇਣਗੇ।'

ਚੌਧਰੀ ਕਪੂਰੇ ਦੀ ਮੱਤ ਤੇ ਪੜਦਾ ਪੈ ਗਿਆ, ਉਸ ਨੂੰ ਕੋਈ ਅਕਲ ਨਾ ਸੁਝੀ। ਉਸ ਨੇ ਅਵੱਲਾ ਹੀ ਉੱਤਰ ਦਿੱਤਾ। ਉਹ ਉੱਤਰ ਕੀ ਸੀ, ਮਾਨੋਂ ਉਸ ਦੀ ਮੌਤ ਦਾ ਵਰੰਟ ਸੀ, ਜੋ ਉਸ ਨੇ ਆਪਣੇ ਹੱਥੀ ਆਪ ਲਿਖ ਲਿਆ। ਉਸ ਨੇ ਆਖਿਆ—

*ਰਿਪੁਸਮ ਜਾਨ ਤੁਰਕ ਗ੍ਰਿਹਿ ਮੋਹ ॥ ਮਾਰਹਿ ਫਾਸੀ ਦੇ ਕਰ ਕ੍ਰੋਹ ॥*
*ਸ੍ਰੀ ਗੁਰ ਤੁਮ ਤੌ ਬੇ-ਪ੍ਰਵਾਹ ॥ ਬਿਗਰ ਲਹੇ ਤੁਰਕੇਸੁਰ ਸ਼ਾਹ ॥*
*ਲਾਖਹੁ ਨਰ ਮਾਰੇ ਮਰਵਾਏ ॥ ਅਨੰਦਪੁਰ ਉਜਾਰ ਕਰ ਆਏ ॥*
*ਤਿਨ ਤੁਰਕਨ ਤੇ ਮਹਿ ਬਿਗਾਰਹੁ ॥ ਜਿਮ ਉਜਰੇ ਤਿਨ ਮੋਹਿ ਉਜਾਰਹੁ ॥*
*ਭਲੀ ਸੀਖ ਅਬ ਦੇਵਨ ਲਾਗੋ ॥ ਜਿਸ ਤੇ ਬਚਹਿ ਨ ਕਿਤੇ ਕੋ ਭਾਗੋ ॥*
*ਹਮ ਤੋ ਬੰਦੇ ਨਿਤ ਪਾਤਿਸ਼ਾਹੀ ॥ ਬਿਗਰੇ ਮਾਰਹਿ ਮੁਝ ਤੇ ਫਾਹੀ ॥*

*(ਸੂਰਜ ਪ੍ਰਕਾਸ਼)*

ਵਾਹ ! ਚੰਗੀ ਅਕਲ ਮੈਨੂੰ ਦੇਣ ਲੱਗੇ ਹੋ। ਬਾਦਸ਼ਾਹ ਮੁਗਲ ਵੱਡਾ ਹੈ, ਉਸ ਦੇ ਵਿਰੁੱਧ ਮੈਨੂੰ ਕਰਦੇ ਹੋ, ਉਹ ਤਾਂ ਮੈਨੂੰ ਫਾਂਸੀ ਲਾ ਕੇ ਤੇ ਮੂੰਹ ਵਿਚ ਸਵਾਹ ਦੇ ਕੇ ਮਾਰੇਗਾ। ਆਪ ਤਾਂ ਅਨੰਦਪੁਰ ਨੂੰ ਉਜਾੜ ਆਏ। ਹਜ਼ਾਰਾਂ ਜਵਾਨ ਮਾਰੇ ਤੇ ਮਰਵਾ ਦਿੱਤੇ। ਅਮਨ ਦੀ ਧਰਤੀ ਨੂੰ ਲਹੂ ਨਾਲ ਰੰਗਿਆ। ਹੁਣ ਮੈਨੂੰ ਕਹਿੰਦੇ ਹੋ ਕਿ ਮੈਂ ਉਜੜ ਜਾਵਾਂ ? ਮਾਰਿਆ ਜਾਵਾਂ ? ਮੈਂ ਤੁਸਾਂ ਦੀ ਇਸ ਮਤ ਤੇ ਨਹੀਂ ਲੱਗਣਾ, ਚੰਗਾ ਤਾਂ ਇਹੋ ਹੈ ਕਿ ਤੁਸੀਂ ਇਥੋਂ ਡੇਰਾ ਚੁੱਕ ਕੇ ਕਿਤੇ ਚਲੇ ਜਾਵੋ। ਮੈਂ ਨਾ ਤੁਸਾਂ ਨਾਲ ਦੁਸ਼ਮਣੀ ਕਰਨਾ ਚਾਹੁੰਦਾ ਹਾਂ ਤੇ ਨਾ ਮਿੱਤਰਤਾ ਰੱਖਣਾ ਚਾਹੁੰਦਾ ਹਾਂ।

ਇਹ ਕੋਰਾ ਜਵਾਬ ਸੁਣਕੇ ਸਤਿਗੁਰੂ ਜੀ ਗੁੱਸੇ ਵਿਚ ਆਏ। ਸਾਹਿਬਾਂ ਨੇ ਬਚਨ ਕੀਤਾ—'ਗੁਲਾਮੀ ਦੇ ਟੁਕੜੇ ਖਾ ਖਾ ਕੇ ਤੇਰੀ ਬੁੱਧੀ ਭ੍ਰਿਸ਼ਟ ਹੋ ਚੁੱਕੀ ਹੈ। ਜਾਹ ! ਜਿਸ ਮੌਤ ਕੋਲੋਂ ਡਰਦਾ ਹੈਂ, ਉਹ ਮੌਤ ਤੈਨੂੰ ਆਵੇਗੀ। ਤੇਰਾ ਇਹ ਕੋਟ ਉਜੜੇਗਾ ਤੈਨੂੰ ਫਾਹੇ ਲਾ ਕੇ ਮਾਰਿਆ ਜਾਵੇਗਾ ਤੇ ਤੇਰੇ ਮੂੰਹ ਵਿਚ ਸਵਾਹ ਵੀ ਦਿੱਤੀ ਜਾਵੇਗੀ। ਅਸਾਂ ਦਾ ਰਾਖਾ ਅਕਾਲ ਪੁਰਖ ਹੈ, ਜੋ ਉਸਦਾ ਭਾਣਾ ਹੈ ਉਹੀ ਕੁਝ ਹੋ ਕੇ ਰਹੇਗਾ। ਹੁਣ ਤੂੰ ਇਥੋਂ ਉਠ ਕੇ ਤੁਰ ਜਾਹ, ਦੇਰ ਕਰਨ ਤੇ ਸ਼ਾਇਦ ਤੈਨੂੰ ਕੋਈ ਤਕਲੀਫ ਹੋਵੇ। ਸੂਰਜ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ

ਹਨ—

*ਆਨੰਦ ਪੂਰਾ ਬਸਹਿਗੋ ਸਦਾ ॥ ਇਸ ਥਲ ਤੇ ਤੂੰ ਹੀ ਹੁਇ ਅਦਾ॥*
*ਜਿਸਕੋ ਬੰਦਾ ਕਰਹਿ ਸੁਬੰਦ ॥ ਦੇ ਫਾਸੀ ਤੁਹਿ ਕਰਹਿ ਨਿਕੰਦ॥*
*ਤਤ ਅਤਤ ਨਾ ਮੂਰਖ ਜਾਨੈ ॥ ਲਾਭ ਲੇਤ ਤੇ ਤੋਟਾ ਮਾਨੈ॥*
*ਪਸੁ ਜਿਉ ਪੇਟ ਹਰਯੋ ਪਰ ਸੋਵੈ ॥ ਅਪਜਸ ਜਗ ਪਰਲੋਕ ਭੀ ਖੋਵੈ॥*
*ਮੱਤ ਅੰਧੇ ਜਾਨਯੋ ਕਛੂ ਨਾਹੀ ॥ ਸਭ ਸੁਖ ਦੇਤ ਪਰਯੋ ਦੁਖ ਮਾਹੀ॥*
*ਜਿਨ ਤੁਰਕਨ ਧਰ ਉਰ ਭਰਵਾਸਾ ॥ ਤਿਨ ਤੇ ਹੀ ਕੁਝ ਹੋਇ ਬਿਨਾਸਾ॥*
*ਖੇਹ ਤੋਬਰ ਬਦਨ ਚਢਾਇ ॥ ਫਾਸੀ ਦੇ ਮਾਰਹਿ ਸਹਸਾਇ॥*

ਇਹ ਬਚਨ ਸੁਣਕੇ ਕਪੂਰਾ ਹੈਰਾਨ ਤੇ ਬਹੁਤ ਸ਼ਰਮਿੰਦਾ ਹੋਇਆ। ਸਤਿਗੁਰੂ ਜੀ ਨੇ ਤੀਰ ਛੱਡ ਦਿੱਤੇ। ਕਪੂਰੇ ਦੇ ਲਾਗੇ ਉਹਦਾ ਛੋਟਾ ਪੁੱਤਰ ਤੇ ਉਸ ਦੇ ਹੋਰ ਆਦਮੀ ਬੈਠੇ ਸਨ, ਉਹ ਡਰ ਗਏ, ਕਿਉਂਕਿ ਉਸ ਵੇਲੇ ਪੂਰਾ ਭਰੋਸਾ ਸੀ ਕਿ ਮਹਾਂ ਪੁਰਖਾਂ ਦੇ ਬੋਲੇ ਬੋਲ ਸੱਚੇ ਹੋ ਜਾਂਦੇ ਹਨ। ਉਹ ਮਨ ਹੀ ਮਨ ਕੁੜ੍ਹੇ ਕਿ ਕਪੂਰੇ ਨੇ ਬਹੁਤ ਮੰਦਾ ਕੀਤਾ ਹੈ। ਇਸ ਨੂੰ ਇਸ ਤਰ੍ਹਾਂ ਸਤਿਗੁਰੂ ਜੀ ਨਾਲ ਵਰਤਾਓ ਨਹੀਂ ਸੀ ਕਰਨਾ ਚਾਹੀਦਾ।

ਕਪੂਰਾ ਉਠਕੇ ਆਪਣੇ ਕਿਲ੍ਹੇ ਵੱਲ ਚਲਿਆ ਗਿਆ। ਉਸ ਦੇ ਛੋਟੇ ਲੜਕੇ ਤੇ ਉਹਦੇ ਆਦਮੀਆਂ ਨੇ ਉਹਦੇ ਪੁੱਤਰਾਂ ਨੂੰ ਸਭ ਕੁਝ ਦੱਸ ਦਿੱਤਾ। ਉਹਦੇ ਪੁੱਤਰਾਂ ਨੇ ਉਸ (ਕਪੂਰੇ) ਨੂੰ ਬਹੁਤ ਸਮਝਾਇਆ ਕਿ ਤੂੰ ਹੁਣੇ ਜਾ ਕੇ ਸਤਿਗੁਰਾਂ ਪਾਸੋਂ ਮਾਫੀ ਮੰਗ ਲੈ। ਸਤਿਗੁਰਾਂ ਦੇ ਬਚਨ ਕਦੀ ਉਕਣੇ ਨਹੀਂ ਜ਼ਰੂਰ ਸੱਚੇ ਹੋ ਜਾਣਗੇ। ਪਰ ਹੰਕਾਰੀ ਕਪੂਰਾ ਨਾ ਸਤਿਗੁਰੂ ਜੀ ਵੱਲ ਆਇਆ ਤੇ ਨਾ ਪੁੱਤਰਾਂ ਦੇ ਆਖੇ ਲੱਗਿਆ।

ਇਹ ਦੱਸ ਦੇਣਾ ਜ਼ਰੂਰੀ ਹੈ ਕਿ ਉਪਰੋਕਤ ਘਟਨਾ ਤੋਂ ਪਿਛੋਂ ੧੭੬੫ ਬਿਕ੍ਰਮੀ ਵਿਚ ਚੌਧਰੀ ਕਪੂਰੇ ਨੂੰ ਈਸਾ ਖਾਂ ਨੇ ਫਾਹੇ ਲਾ ਕੇ ਮਾਰਿਆ, ਕਪੂਰੇ ਦੇ ਪੁੱਤਰ ਸੁਖੀਏ ਨੇ ਈਸੇ ਖਾਂ ਨੂੰ ਮਾਰ ਦਿੱਤਾ। ਇਸ ਤਰ੍ਹਾਂ ਦੋਹਾਂ ਦੀ ਲੜਾਈ ਹੋਈ ਤੇ ਕੋਟ ਕਪੂਰਾ ਉਜੜ ਗਿਆ। ਸਤਿਗੁਰੂ ਜੀ ਦੇ ਬਚਨ ਪੂਰੇ ਹੋਏ।

ਐਨ—੧.

## ੧. ਢਿਲਵਾਂ 'ਚ ਡੇਰਾ ਕਰਨਾ ਤੇ ਨੀਲੇ ਬਸਤਰ ਉਤਾਰਨੇ

ਕਪੂਰੇ ਦਾ ਮਾੜਾ ਵਤੀਰਾ ਦੇਖ ਕੇ ਸਤਿਗੁਰੂ ਜੀ ਨੇ ਕੂਚ ਦਾ ਹੁਕਮ ਦਿੱਤਾ। ਕੋਟ ਕਪੂਰੇ ਤੋਂ ਕੂਚ ਕਰਕੇ ਸਾਹਿਬਾਂ ਦਾ ਕਾਫਲਾ ਤਿੰਨ ਕੋਹ ਅੱਗੇ ਢਿਲਵਾਂ ਨਗਰ ਵਿਚ ਪੁੱਜਾ। ਉਸ ਨਗਰ ਵਿਚ ਪ੍ਰਿਥੀ ਚੰਦ ਦੀ ਉਲਾਦ ਰਹਿੰਦੀ ਸੀ, ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਤੁਰਕਾਂ ਨਾਲ ਯੁੱਧ ਕੀਤੇ ਸਨ (ਸ੍ਰੀ ਅੰਮ੍ਰਿਤਸਰ ਤੇ ਕਰਤਾਰਪੁਰ) ਤਦੋਂ ਤੋਂ ਪ੍ਰਿਥੀ ਚੰਦ ਦੀ ਉਲਾਦ ਡਰੀ ਹੋਈ ਮਾਲਵੇ ਦੇਸ਼ ਨੂੰ ਗਮਨ ਕਰ ਗਈ ਸੀ, ਤਦੋਂ ਤੋਂ ਉਥੇ ਹੀ ਰਹਿੰਦੀ ਸੀ। ਪਿੰਡ ਮੱਲ ਕੇ ਬੈਠੇ ਹੋਏ ਕੁਝ ਪੂਜਾ ਪਾਠ ਵੀ ਕਰਾਇਆ ਕਰਦੇ ਸਨ।

ਪ੍ਰਿਥੀ ਚੰਦ ਦੀ ਉਲਾਦ ਵਿਚੋਂ ਭਾਈ ਕੌਲ ਸੀ। ਉਸ ਦੇ ਪੁੱਤਰ ਜਵਾਨ ਸਨ ਤੇ ਉਹ ਪੋਤਰਿਆਂ ਵਾਲਾ ਸੀ ਜਦੋਂ ਉਸ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਆਏ ਹਨ ਤਾਂ ਉਹ ਪੁੱਤਰਾਂ ਸਮੇਤ ਦਰਸ਼ਨ ਕਰਨ ਵਾਸਤੇ ਆਇਆ। ਸਾਹਿਬਾਂ ਨੇ ਉਸ ਨੂੰ ਬੜੇ ਸਤਿਕਾਰ ਨਾਲ ਬੈਠਾਇਆ ਤੇ ਸੁੱਖ ਸਾਂਦ ਪੁਛੀ।

ਕੌਲ ਨੇ ਉਸ ਵੇਲੇ ਦੱਭ (ਕੁਸ਼ਾ) ਦੇ ਕੜੇ ਤੇ ਛੱਲੇ ਪਾਏ ਹੋਏ ਸਨ। ਇਹ ਦੇਖਕੇ ਸਾਹਿਬਾਂ ਨੇ ਪੁੱਛਿਆ—'ਸ੍ਰੀ ਮਾਨ ਜੀ! ਇਹ ਕੀ ਹੱਥੀਂ ਪਾਇਆ ਹੋਇਆ ਹੈ।'

'ਮਹਾਰਾਜ! ਵੱਡਿਆਂ ਦੇ ਨਮਿਤ ਪੰਡਤਾਂ ਨੂੰ ਭੋਜਨ ਕਰਾ ਰਹੇ ਹਾਂ। ਸਮਝੋ ਸਰਾਧ ਕਰਵਾ ਰਹੇ ਹਾਂ। ਆਪ ਦਾ ਆਉਣਾ ਸੁਣ ਕੇ ਕਾਹਲੀ ਨਾਲ ਏਸੇ ਤਰ੍ਹਾਂ ਆ ਗਏ, ਸਗੋਂ ਚਲੋ ਘਰ ਤੇ ਪ੍ਰਸ਼ਾਦ ਛਕੋ।'

ਇਹ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ—'ਵਾਹ ਗੁਰਮੁਖਾ!' ਸਤਿਗੁਰੂ ਰਾਮਦਾਸ ਜੀ ਦੀ ਵੰਸ ਵਿਚੋਂ ਹੋ ਕੇ ਅਜੇ ਵੀ ਇਹ ਕੂੜੇ ਭਰਮਾਂ ਨੂੰ ਭੁਲਾ ਨਾ ਸਕੇ। ਦੀਵੇ ਥੱਲੇ ਹਨੇਰਾ ਹੁੰਦਾ ਹੈ, ਇਹ ਗੱਲ ਠੀਕ ਸਾਬਤ ਹੋਈ ਹੈ। ਸਰਾਧ ਪੱਤਲ ਕਿਰਿਆ ਕਰਮ ਦੀ ਤਾਂ ਗੁਰੂ ਘਰ ਵਿਚ ਮਨਾਹੀ ਹੈ। ਇਹ ਕਰਮ ਕਰਨੇ ਤਾਂ ਜਹਾਲਤ ਦੀ ਨਿਸ਼ਾਨੀ ਹੈ। ਦੂਜਾ ਜੀਉਂਦੇ ਬਾਪ ਨੂੰ ਤਾਂ ਨਾ ਪ੍ਰਿਥੀ ਚੰਦ ਨੇ ਮੰਨਿਆ ਤੇ ਨਾ ਪ੍ਰਿਥੀ ਚੰਦ ਦੀ ਉਲਾਦ ਨੇ ਪ੍ਰਿਥੀ ਚੰਦ ਦਾ ਸਤਿਕਾਰ ਕੀਤਾ, ਜਗਤ ਛੱਡ ਜਾਣ ਪਿਛੋਂ ਉਹਨਾਂ ਦੇ ਨਮਿੱਤ ਕੁਝ ਕਰਾਉਣ ਦਾ ਕੀ ਲਾਭ? ਖਾ

ਪਰ ਅਸੀਂ ਚੋਰ, ਖੂਨੀ, ਦੁਰਾਚਾਰੀ ਅਸਾਂ ਵਿਚ ਕੋਈ ਗੁਣ ਨਹੀਂ ਬਸ ਅਸਾਂ ਨੂੰ ਬਖਸ਼ੋ ਤੇ ਅਗੇ ਨੂੰ ਰਸਤੇ ਪਾਵੋ।'

ਇਹ ਆਖ ਕੇ ਪਹਿਲਾਂ ਰਾਮ ਨਾਥ ਨੇ ਆਪਣੇ ਕੋਲੋਂ ਯਾਤਰੂਆਂ ਦੇ ਚੋਰੀ ਕੀਤੇ ਹੋਏ ਰੁਪਏ ਰੱਖ ਦਿਤੇ ਤੇ ਉਸਦੇ ਪਿਛੋਂ ਉਹਦੇ ਸਾਥੀਆਂ ਨੇ ਜੋ ਕੁਝ ਚੋਰੀ ਕੀਤਾ ਸੀ ਉਹ ਭਾਈ ਨੰਦ ਚੰਦ ਜੀ ਨੂੰ ਫੜਾ ਦਿੱਤਾ। ਸਤਿਗੁਰੂ ਜੀ ਨੇ ਸਭ ਨੂੰ ਖਿਮਾਂ ਕੀਤਾ। ਸਾਰਿਆਂ ਨੂੰ ਸਤਿਗੁਰੂ ਜੀ ਨੇ ਆਪਣੇ ਪਾਸ ਹੀ ਰੱਖ ਲਿਆ। ਉਹ ਚੰਗੇ ਸੈਨਿਕ ਬਣੇ। ਇਸ ਘਟਨਾ ਦਾ ਅਸਰ ਸਿੱਖ ਸੰਗਤਾਂ ਉਤੇ ਬੜਾ ਚੰਗਾ ਪਿਆ। ਜਿਹੜੇ ਢਿੱਲੜ ਸਿੱਖ ਕੁਝ ਲਾ-ਪ੍ਰਵਾਹ ਸਨ ਉਹਨਾਂ ਦੇ ਵੀ ਕੰਨ ਕੱਸੇ ਗਏ ਕਿ ਸਤਿਗੁਰੂ ਜੀ ਅੰਤਰਜਾਮੀ ਹਨ। ਕੋਈ ਐਸੀ ਹਰਕਤ ਨਹੀਂ ਕਰਨੀ ਚਾਹੀਦੀ ਜਿਸ ਨਾਲ ਮੁੜਕੇ ਸ਼ਰਮਿੰਦਾ ਹੋਣਾ ਪਵੇ।

## ੧੭. ਬੈਰਾਗੀਆਂ ਦੇ ਭਰਮ ਦੂਰ ਕਰਨੇ

ਅਮਨ ਦਾ ਸਮਾਂ ਸੀ ਅਨੇਕਾਂ ਲੋਕ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ ਸਨ ਉਸ ਸਮੇਂ ਬੈਰਾਗੀ ਸਾਧੂਆਂ ਦਾ ਜ਼ੋਰ ਸੀ। ਉਹ ਟੋਲਿਆਂ ਦੇ ਟੋਲੇ ਦੇਸ਼ ਵਿਚ ਫਿਰਦੇ ਰਹਿੰਦੇ ਸਨ। ਘੋੜੇ ਰੱਖਦੇ ਹਥਿਆਰ ਵੀ ਕੋਲ ਰੱਖਦੇ। ਡਾਕੂਆਂ ਵਾਂਗ ਮਾਰ ਧਾੜ ਕਰਕੇ ਵੀ ਖਾ ਜਾਂਦੇ। ਉਨ੍ਹਾਂ ਬੈਰਾਗੀਆਂ ਦਾ ਇਕ ਟੋਲਾ ਅਨੰਦਪੁਰ ਆ ਪੁੱਜਾ। ਸਤਿਗੁਰੂ ਜੀ ਦੇ ਭੰਡਾਰੇ ਵਿਚੋਂ ਉਹਨਾਂ ਨੂੰ ਰਾਸ਼ਨ ਮਿਲ ਗਿਆ। ਰਾਸ਼ਨ ਮਿਲਣ ਤੇ ਉਹ ਖੁਸ਼ ਤਾਂ ਹੋਏ ਪਰ ਉਹਨਾਂ ਦੇ ਮਨ ਵਿਚ ਭਰਮ ਬਹੁਤ ਉਤਪੰਨ ਹੋਏ।

ਬੈਰਾਗੀਆਂ ਦਾ ਮੁਖੀਆ (ਮਹੰਤ) ਮਦਨ ਦਾਸ ਸੀ। ਉਹਦੇ ਸਿਰ ਉਤੇ ਲੰਮੀਆਂ ਜਟਾਵਾਂ ਤਕੜਾ ਉੱਚਾ ਲੰਮਾ ਜਵਾਨ ਤੇ ਵੱਡੀ ਗੋਗੜ, ਭਾਰੀ ਦੇਹ ਵਾਲਾ, ਉਸਨੇ ਗੁਰੂ ਜੀ ਦੇ ਕੋਲ ਆ ਕੇ ਗਿਆਨ ਚਰਚਾ ਕਰਦਿਆਂ ਹੋਇਆਂ ਬੇਨਤੀ ਕੀਤੀ—'ਮੇਰੇ ਮਨ ਵਿਚ ਕੁਝ ਸ਼ੰਕੇ ਹਨ ਉਹਨਾਂ ਸ਼ੰਕਿਆਂ ਨੂੰ ਦੂਰ ਕਰਨਾ ਚਾਹੁੰਦਾ ਹਾਂ।'

'ਬੜੀ ਖੁਸ਼ੀ ਨਾਲ ਸ਼ੰਕੇ ਦੂਰ ਕਰੋ।' ਸਤਿਗੁਰੂ ਜੀ ਨੇ ਫੁਰਮਾਇਆ। 'ਸਿੱਖ ਧਰਮ ਵਿਚ ਕੜਾਹ ਪ੍ਰਸ਼ਾਦ ਕਰਾਉਣ ਦਾ ਕਿਉਂ ਬਹੁਤਾ ਰਿਵਾਜ ਹੈ ? ਕੀ ਇਸਦਾ

ਭੋਗ ਭਗਵਾਨ ਦਾ ਜ਼ਰੂਰੀ ਪ੍ਰਸ਼ਾਦ ਹੈ ? ਕੀ ਭਗਵਾਨ ਬਹੁਤਾ ਪ੍ਰਸੰਨ ਹੁੰਦਾ ਹੈ ?' ਮਹੰਤ ਮਦਨ ਦਾਸ ਦੇ ਸੁਆਲ ਸਨ ।

'ਠੀਕ ਹੈ, ਸਿੱਖ ਕੜਾਹ ਪ੍ਰਸ਼ਾਦ ਬਹੁਤ ਚੜ੍ਹਾਉਂਦੇ ਹਨ। ਇਹ ਪਵਿੱਤ੍ਰ ਪ੍ਰਸ਼ਾਦ ਹੈ।' ਇਸ ਦੇ ਪ੍ਰਚੱਲਤ ਕਰਨ ਦੀ ਸਾਖੀ ਇਉਂ ਹੈ—ਜਦ ਸਤਿਗੁਰੂ ਨਾਨਕ ਦੇਵ ਜੀ ਸਿੱਧਾਂ ਨੂੰ ਮਿਲਣ ਵਾਸਤੇ, ਸੁਮੇਰ ਤੇ ਕੈਲਾਸ਼ ਪਰਬਤ ਤੇ ਪੁਜੇ ਸਨ, ਤਦ ਸਿੱਧਾਂ ਨੇ ਇਕ ਚਲਾਕੀ ਖੇਡੀ ਸੀ। ਉਹਨਾਂ ਨੇ ਗੁਰੂ ਜੀ ਦੀ ਪ੍ਰੀਖਿਆ ਕਰਨੀ ਚਾਹੀ ਸੀ। ਉਹਨਾਂ ਕਿਹਾ ਸੀ—'ਹੇ ਬਾਲਾ! ਤੂੰ ਅਸਾਂ ਨੂੰ ਭੋਜਨ ਛਕਾ ਸਕਦਾ ਹੈਂ ?'

'ਜ਼ਰੂਰ! ਆਪ ਲੋਕਾਂ ਨੂੰ ਭੋਜਨ ਕਰਾਉਂਦਾ ਹਾਂ । ਇਹ ਵੈਸ਼ਾਲ ਜੰਗਲ ਕੁਦਰਤ ਦਾ ਖਜ਼ਾਨਾ (ਭੰਡਾਰਾ) ਹਨ । ਫਲ-ਪੂੰਗ ਬਹੁਤ ਹੈ । ਅਸੀਂ ਹੁਣੇ ਲੈ ਆਉਂਦੇ ਹਾਂ।' ਇਹ ਆਖ ਕੇ ਜਗਤ ਗੁਰੂ ਜੀ ਜੰਗਲ ਵਲ ਤੁਰੇ ।

ਪਰ ਸ਼ਿੱਧਾਂ ਵਿਚੋਂ ਕੁਝ ਸਿੱਧਾਂ ਨੇ ਜੋਗ ਬਲ ਨਾਲ ਆਪਣੇ ਆਪ ਨੂੰ ਬਹੁਤ ਬ੍ਰਿਧ ਕਰ ਲਿਆ । ਮੂੰਹ ਵਿਚ ਦੰਦ ਕੋਈ ਨਾ ਰਿਹਾ । ਉਹ ਫਲ-ਪੂੰਗ ਨਹੀਂ ਖਾ ਸਕਦੇ ਸਨ। ਉਨ੍ਹਾਂ ਦੇ ਇਸ ਵਤੀਰੇ ਦਾ ਪਤਾ ਗੁਰੂ ਜੀ ਨੂੰ ਲੱਗ ਗਿਆ। ਸਾਹਿਬਾਂ ਨੇ ਉਸੇ ਵੇਲੇ ਕਰਤਾਰ ਨੂੰ ਪੁਛਿਆ ਕਿ ਕੀ ਕਰਨਾ ਚਾਹੀਦਾ ਹੈ। ਤਾਂ ਉਸ ਵੇਲੇ ਕਰਤਾਰ (ਮਹਾਂ ਬ੍ਰਹਮਾ) ਦੇ ਹੁਕਮ ਨਾਲ ਚਾਰੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਤੇ ਵਰਨ ਚਾਰ ਚੀਜ਼ਾਂ ਲੈ ਕੇ ਆਏ ਬ੍ਰਹਮਾ ਕੋਲ ਘਿਉ ਸੀ, ਵਿਸ਼ਨੂੰ ਕੋਲ ਖੰਡ, ਸ਼ਿਵ ਜੀ ਪਾਸ ਮੈਦਾ ਅਤੇ ਵਰਨ ਕੋਲ ਜਲ ਸੀ। ਚੌਹਾਂ ਦੇਵਤਿਆਂ ਨੇ ਫਿਰ ਅਗਨਿ ਦੇਵਤੇ ਨੂੰ ਅਵਾਜ਼ ਦਿਤੀ। ਅਗਨਿ ਦੇਵਤਾ ਆ ਗਿਆ, ਉਸ ਨੇ ਸੇਕ ਬਖਸ਼ਿਆ, ਚਾਰੇ ਚੀਜ਼ਾਂ ਇਕੱਤ੍ਰ ਕਰਕੇ ਸੇਕ ਦੇ ਵਸੀਲੇ ਨਾਲ ਕੜਾਹ ਪ੍ਰਸ਼ਾਦਿ ਕਰਕੇ ਭੋਜ ਪੱਤ੍ਰਾਂ ਉਤੇ ਪਾ ਕੇ ਥਾਲਾਂ ਦੇ ਸਮਾਨ ਤਿਆਰ ਕਰ ਦਿੱਤਾ। ਚਾਰੇ ਦੇਵਤੇ ਮਨੁੱਖ ਰੂਪ ਧਾਰ ਕੇ ਉਸ ਪ੍ਰਸ਼ਾਦਿ ਨੂੰ ਚੁੱਕੀ ਸਿੱਧਾਂ ਦੇ ਪਾਸ ਪੁਜ ਗਏ। ਸਤਿਗੁਰੂ ਜੀ ਨੇ ਫਲ-ਪੂੰਗ ਤੇ ਕੜਾਹ ਪ੍ਰਸ਼ਾਦ ਉਨ੍ਹਾਂ ਦੇ ਅਗੇ ਰੱਖ ਦਿੱਤਾ। ਜਿਹੜੇ ਬੁਢੜੇ ਬਣੇ ਸਨ, ਉਨ੍ਹਾਂ ਸਿੱਧਾਂ ਨੂੰ ਗੁਰੂ ਜੀ ਨੇ ਕੜਾਹ ਪ੍ਰਸ਼ਾਦਿ ਬਖਸ਼ਦਿਆਂ ਹੋਇਆਂ ਫੁਰਮਾਇਆ—'ਤੁਸੀਂ ਇਹ ਹਲਕਾ ਪ੍ਰਸ਼ਾਦਿ ਛਕੋ, ਮੇਰੇ ਕਰਤਾਰ ਦੀ ਇਹੋ ਇੱਛਾ ਹੈ ।' ਸਿੱਧ ਕਰਾਮਤੀ ਸਨ, ਉਹਨਾਂ ਪਾਸ ਵੀ ਬ੍ਰਹਮ ਸ਼ਕਤੀ ਦਾ ਪ੍ਰਕਾਸ਼ ਸੀ ਪਰ ਉਹ ਹੰਕਾਰੀ ਸਨ ਜਗਤ ਦਾ ਤਿਆਗ ਕਰਕੇ ਦੂਰ ਪਰਬਤਾਂ

ਵਿਚ ਲੁਕੇ ਹੋਏ ਸਨ। ਫਿਰ ਵੀ ਉਹ ਤਾੜ ਗਏ ਕਿ ਚਾਰੇ ਮਨੁੱਖ ਜੋ ਭੋਜ ਪੱਤਰਾਂ ਉਤੇ ਕੜਾਹ ਪ੍ਰਸ਼ਾਦਿ ਲਿਆਏ ਹਨ, ਉਹ ਚਾਰੇ ਦੇਵਤੇ ਹਨ। ਅਜੇ ਉਹ ਵਿਚਾਰਾਂ ਹੀ ਕਰ ਰਹੇ ਸਨ ਕਿ ਦੇਵਤੇ ਉਹਨਾਂ ਅਗੇ ਕੜਾਹ ਪ੍ਰਸ਼ਾਦਿ ਰੱਖ ਕੇ ਇਕ ਦਮ ਅਲੋਪ ਹੋ ਗਏ। ਇਹ ਕੌਤਕ ਦੇਖ ਕੇ ਸਿੱਧਾਂ ਨੇ ਸਤਿਗੁਰੂ ਜੀ ਨੂੰ ਆਪਣਾ ਗੁਰੂ ਮੰਨ ਲਿਆ ਤੇ ਕੜਾਹ ਪ੍ਰਸ਼ਾਦਿ ਨੂੰ ਵਰ ਦਿਤੇ। ਇਸ ਵਾਸਤੇ ਸਿੱਖਾਂ ਵਿਚ ਕੜਾਹ ਪ੍ਰਸ਼ਾਦਿ ਕਰਾਉਣਾ ਚੰਗਾ ਸਮਝਿਆ ਜਾਂਦਾ ਹੈ।

ਇਸ ਕਥਾ ਨੂੰ ਸੁਣ ਕੇ ਬੈਰਾਗੀ ਮਦਨ ਦਾਸ ਜੀ ਦੇ ਮਨ ਦਾ ਭਰਮ ਦੂਰ ਹੋ ਗਿਆ। ਉਹ ਸਤਿਗੁਰੂ ਜੀ ਤੇ ਗੁਰੂ ਘਰ ਦੀ ਮਹਿਮਾ ਦੇ ਜਾਦੂ ਨਾਲ ਕੀਲਿਆ ਗਿਆ।

ਉਸਦੇ ਪਿਛੋਂ ਮਦਨ ਦਾਸ ਨੇ ਗੱਲ ਸ਼ੁਰੂ ਕਰ ਦਿੱਤੀ ਕਿ ਬੈਰਾਗੀ ਬਹੁਤ ਤਕੜੇ ਹਨ। ਤੀਰ ਤੇ ਤੇਗ ਚਲਾਉਣ ਵਿਚ ਬਹੁਤ ਮਾਹਰ ਹਨ। ਉਹ ਕਿਸੇ ਕੋਲੋਂ ਨਹੀਂ ਹਾਰਦੇ। ਇਹਨਾਂ ਨੇ ਬੜੀਆਂ ਜੰਗਾਂ ਲੜੀਆਂ ਹਨ। ਬੈਰਾਗੀ ਦੀ ਐਸੀ ਹੰਕਾਰ ਭਰੀ ਫੜ ਦੇਖ ਕੇ ਸਤਿਗੁਰੂ ਜੀ ਮੁਸਕਰਾ ਪਏ। ਮੁਸਕ੍ਰਾਉਂਦੇ ਹੋਏ ਬੋਲੇ— 'ਬਹੁਤ ਹੱਛਾ! ਤੁਸਾਂ ਦਾ ਬਲ ਫਿਰ ਦੇਖ ਹੀ ਲੈਂਦੇ ਹਾਂ। ਕੱਲ ਖੁਲ੍ਹੇ ਮੈਦਾਨ ਵਿਚ ਫੌਜੀ ਖੇਡਾਂ ਹੋਣਗੀਆਂ। ਉਹਨਾਂ ਖੇਡਾਂ ਵਿਚ ਤੁਸਾਂ ਨੇ ਵੀ ਹਿੱਸਾ ਲੈਣਾ।' ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਬੈਰਾਗੀ ਨੇ ਕਿਹਾ—'ਬਹੁਤ ਹੱਛਾ! ਇਹ ਕੁਝ ਹੋਏ ਤਾਂ ਹੋਰ ਕੀ ਚਾਹੀਦਾ ਹੈ। ਅਸੀਂ ਤਾਂ ਕਰਤੱਬ ਕਰ ਕੇ ਪ੍ਰਸੰਨ ਹੁੰਦੇ ਹਾਂ।'

ਅਗਲੇ ਦਿਨ ਖੇਡਾਂ ਕਰਨ ਦੀ ਤਿਆਰੀ ਆਰੰਭ ਹੋ ਗਈ। ਅਨੰਦਪੁਰ ਦੇ ਪੱਛਮ ਵਲ ਨਦੀ ਦੇ ਸੁਕੇ ਰੋਹੜ ਵਿਚ (ਜਿਥੇ ਹੁਣ ਹੋਲੇ ਮਹੱਲੇ ਦਾ ਜਲੂਸ ਕੱਢਿਆ ਜਾਂਦਾ ਹੈ।) ਬੈਰਾਗੀ ਜਵਾਨਾਂ ਤੇ ਸਿੱਖਾਂ ਦਾ ਮੁਕਾਬਲਾ ਸ਼ੁਰੂ ਹੋਇਆ। ਘੋੜਾ ਨਸਾਉਣਾ, ਤਲਵਾਰ ਨਾਲ ਲੜਨਾ ਅਤੇ ਤੀਰ ਚਲਾਉਣ ਵਿਚ ਬੈਰਾਗੀ ਬਾਜੀ ਨਾ ਲਿਜਾ ਸਕੇ। ਮਹੰਤ ਮਦਨ ਦਾਸ ਨੂੰ ਬੜਾ ਮਾਣ ਸੀ ਕਿ ਉਹ ਤੀਰ ਚਲਾਉਣ ਵਿਚ ਉਸਤਾਦ ਹੈ। ਉਹਦਾ ਨਿਸ਼ਾਨਾ ਨਹੀਂ ਉਕਦਾ। ਉਹ ਸਮੇਂ ਦਾ ਅਰਜਨ ਹੈ ਜਿਸ੍ ਨੇ ਮੱਛੀ ਦੀ ਅੱਖ ਵਿਚ ਤੀਰ ਮਾਰ ਕੇ ਦਰੋਪਤੀ ਪ੍ਰਾਪਤ ਕੀਤੀ ਸੀ, ਇਹ ਦਰੋਣਾਚਾਰੀਆ ਦੀ ਤਰ੍ਹਾਂ ਤੀਰਾਂ ਵਿਚ ਤੀਰ ਮਾਰ ਕੇ ਤੀਰਾਂ ਦੀ ਲੰਮੀ ਸੋਟੀ ਬਣਾ ਸਕਦਾ ਹੈ। ਉਹਦੇ ਤੀਰ ਕਈ ਕੋਸ ਤੱਕ ਜਾ ਸਕਦੇ ਹਨ ਆਦਿਕ ਪਰ ਉਹ ਆਪ ਨਹੀਂ ਸੀ ਜਾਣਦਾ ਸਤਿਗੁਰੂ ਜੀ ਇਕ ਤਾਂ ਸਤਿਗੁਰੂ ਨਾਨਕ ਦੇਵ

ਜੀ ਦੀ ਗੁਰ ਗੱਦੀ ਦੇ ਮਾਲਕ ਹਨ, ਦੂਸਰਾ ਆਪ ਇਕ ਮਹਾਂ ਤਪੱਸਵੀ ਅਤੇ ਕਰਤਾਰ ਦੇ ਹੁਕਮ ਨਾਲ ਸੰਸਾਰ ਉਤੇ ਆਉਣ ਵਾਲੇ ਹਨ। ਫਿਰ ਨੇਕੀ ਤੇ ਧਰਮ ਵਾਸਤੇ ਜੀਵਨ ਬਲੀਦਾਨ ਕਰਨ ਦਾ ਫੈਸਲਾ ਕਰ ਚੁਕੇ ਹਨ।

ਮਹੰਤ ਮਦਨ ਦਾਸ ਨਾ ਟਲਿਆ। ਉਸ ਨੇ ਕਿਹਾ—'ਮੈਂ ਤਾਂ ਜੀ ਤੁਸਾਂ ਨਾਲ ਤੀਰ ਚਲਾਉਣ ਦਾ ਮੁਕਾਬਲਾ ਕਰ ਸਕਦਾ ਹਾਂ। ਮਹੰਤ ਹੋ ਕੇ ਸਿੱਖਾਂ ਨਾਲ ਮੁਕਾਬਲਾ ਕਰਾਂ, ਇਹ ਨਹੀਂ ਹੋ ਸਕਦਾ। ਇਹ ਤੁਸੀਂ ਹੱਥ ਦੇਖੋ ਤੇ ਦਿਖਾਓ।'

ਸਤਿਗੁਰੂ ਜੀ ਰੋਗੀਆਂ ਦੇ ਰੋਗ ਦੂਰ ਕਰਨ ਵਾਸਤੇ ਆਏ ਸਨ ਹੰਕਾਰ ਵੀ ਇਕ ਮਹਾਂ ਭਿਆਨਕ ਰੋਗ ਹੈ, ਜਿਸ ਦੇ ਕਾਰਨ ਬਾਲੀ ਪਤਾਲ ਪੁਰੀ ਨੂੰ ਗਿਆ ਸੀ। ਸਾਹਿਬਾਂ ਨੇ ਉਸ ਵੇਲੇ ਤੀਰ ਕਮਾਨ ਚੁਕੀ ਅਤੇ ਬਚਨ ਕੀਤਾ—'ਬੈਰਾਗੀ ਜੀ! ਦੱਸੋ ਨਿਸ਼ਾਨਾ ਕਿਥੋਂ ਦਾ ਲਿਆ ਜਾਵੇ?'

ਜਿਥੇ ਸਤਿਗੁਰੂ ਜੀ ਤੇ ਬੈਰਾਗੀ ਬੈਠੇ ਸਨ ਉਥੋਂ ਹਟਵੇਂ ਉਚੇ ਦਰਖਤ ਸਨ, ਜਿਨ੍ਹਾਂ ਉਤੇ ਮੋਟੇ ਫਲ ਲਗੇ ਹੋਏ ਸਨ ਜੋ ਸੰਤਰਿਆਂ ਜਾਂ ਛੋਟੀਆਂ ਗਲਗਲਾਂ ਜਿੱਡੇ ਸਨ, ਉਸ ਬੂਟੇ ਵਲ ਦੇਖ ਕੇ ਮਹੰਤ ਨੇ ਕਿਹਾ—'ਬਸ ਤੀਰ ਮਾਰੋ ਸਾਹਮਣੇ ਬ੍ਰਿਛ ਦੇ ਫਲ ਦੀ ਵੱਖੀ ਵਿਚ, 'ਕੱਲੇ ਨੂੰ ਤੀਰ ਵਜੇ ਤੇ ਇਕੱਲਾ ਫਲ ਧਰਤੀ ਉਤੇ ਆ ਡਿਗੇ। ਯਤਨ ਹੋਵੇ ਕਿ ਬ੍ਰਿਛ ਦੇ ਹਰੇ ਪਤੇ ਨਾਲ ਨਾ ਡਿੱਗਣ। ਬਸ ਇਹੋ ਦਿਖਾਈ ਦੇਵੇ ਕਿ ਫਲ ਤੀਰ ਨਾਲ ਆਪ ਤੋੜਿਆ ਹੈ।

'ਇਵੇਂ ਹੀ ਹੋਵੇਗਾ।' ਇਹ ਆਖ ਕੇ ਸਤਿਗੁਰੂ ਜੀ ਨੇ ਧਨੁਖ ਨੂੰ ਸੰਭਾਲਿਆ। ਧਨੁਖ ਦੀ ਤੰਦੀ ਨੂੰ ਟਨਕੋਰਿਆ। ਤੰਦੀ ਦੇ ਟਨਕੋਰਨ ਨਾਲ ਸਾਰਿਆਂ ਦੇ ਧਿਆਨ ਉਸ ਪਾਸੇ ਵਲ ਖਿਚੇ ਗਏ। ਤੀਰ ਕਮਾਨੋ ਨਿਕਲਿਆ ਸੱਪ ਦੀ ਜੀਭ ਵਰਗਾ ਤੀਰ ਸੀ। ਉਹ ਸਾਂ-ਸਾਂ ਕਰਦਾ ਗਿਆ ਤੇ ਫਲ ਦੀ ਵੱਖੀ ਵਿਚ ਵੱਜ ਕੇ ਉਹਦੀ ਘੰਡੀ ਤੱਕ ਪੁਜ ਗਿਆ। ਘੰਡੀ ਨਾਲ ਛੋਂਹਦਿਆਂ ਫਲ ਤੇ ਤੀਰ ਦੋਵੇਂ ਧਰਤੀ ਉਤੇ ਆ ਡਿਗੇ। ਸਿੱਖ ਨੱਸ ਕੇ ਗਏ ਤੇ ਫਲ ਤੇ ਤੀਰ ਨੂੰ ਫੜ ਕੇ ਸਤਿਗੁਰੂ ਜੀ ਕੋਲ ਲੈ ਆਏ।

ਇਸ ਦੇ ਪਿਛੋਂ ਵਾਰੀ ਆਈ ਮਹੰਤ ਦੀ। ਸਤਿਗੁਰੂ ਜੀ ਦੇ ਤੀਰ ਦੀ ਸ਼ਕਤੀ ਨੂੰ ਦੇਖ ਕੇ ਉਹਦੇ ਹੱਥ ਪੈਰ ਝੂਠੇ ਪੈ ਗਏ। ਉਸ ਨੇ ਹੌਂਸਲੇ ਨਾਲ ਸਰੀਰ ਨੂੰ ਸੰਭਾਲ ਕੇ ਤੇ ਮਨ ਬ੍ਰਿਤੀ ਨੂੰ ਇਕਾਗਰ ਕਰਕੇ ਤੀਰ ਕਮਾਨੋਂ ਛੱਡਿਆ। ਉਹ ਤੀਰ ਇਕ ਫਲ ਨੂੰ ਵਿੰਨ੍ਹ ਕੇ ਤਿੰਨਾਂ ਹੋਰ ਫਲਾਂ ਵਿਚ ਜਾ ਵੱਜਾ। ਨਾਲ ਹੀ ਇਕ

ਟਾਹਣੀ ਟੁੱਟ ਗਈ। ਤਿੰਨ ਫਲ ਕੁਝ ਪੱਤੇ ਤੇ ਟਾਹਣੀ ਧਰਤੀ ਤੇ ਆਈ ਦੇਖ ਦੇ ਮਹੰਤ ਦੇ ਹੱਥ ਪੈਰ ਠੰਡੇ ਹੋ ਗਏ।

ਉਸਨੂੰ ਧਰਤੀ ਵੇਹਲ ਨਾ ਦੇਵੇ ਉਹ ਬਹੁਤ ਸ਼ਰਮਿੰਦਾ ਹੋਇਆ ਉਹਦਾ ਹੰਕਾਰ ਖਤਮ ਹੋ ਗਿਆ, ਹੰਕਾਰ ਉਸ ਨੂੰ ਗਰਮਾਈ ਫਿਰਦਾ ਸੀ। ਉਸੇ ਨੇ ਹੀ ਤਜਵੀਜ਼ ਪੇਸ਼ ਕੀਤੀ ਤੇ ਉਹੋ ਹੀ ਫੇਲ੍ਹ ਹੋ ਗਿਆ। ਦੇਖਣ ਵਾਲੇ ਸਿੱਖ ਹੱਸ ਪਏ, ਚੇਲਿਆਂ ਦੇ ਹੁੰਦਿਆਂ ਹੋਇਆਂ ਨਿਰਾਦਰੀ ਹੋਈ ਕਿਉਂਕਿ ਚੇਲਿਆਂ ਨੂੰ ਇਹ ਕਹਿੰਦਾ ਆਇਆ ਸੀ—'ਮੈਂ ਗੁਰੂ ਨਾਲ ਦੋ ਹੱਥ ਕਰਾਂਗਾ, ਮੈਂ ਵਿਦਿਆ ਆਤਮਕ ਸ਼ਕਤੀ ਤੇ ਸ਼ਸਤ੍ਰ ਵਿਦਿਆ ਵਿਚ ਮਾਹਰ ਹਾਂ।' ਪਰ ਸਤਿਗੁਰੂ ਜੀ ਦੇ ਹਜ਼ੂਰ ਆ ਕੇ ਕੋਈ ਗੱਲ ਨਾ ਔਹੜੀ। ਹੰਕਾਰ ਦਾ ਸਿਰ ਨੀਵਾਂ ਵਾਲੀ ਗੱਲ ਹੋਈ।

ਆਖਰ ਉਸ ਨੂੰ ਸਤਿਗੁਰੂ ਜੀ ਅਗੇ ਨਿਉਂਣਾ ਪਿਆ। ਹੱਥ ਜੋੜ ਕੇ ਖਿਮਾ ਮੰਗਣੀ ਪਈ। ਜੇਤੂ ਸਤਿਗੁਰੂ ਜੀ ਨੇ ਉਸ ਨੂੰ ਨਿਹਾਲ ਕੀਤਾ। ਸਤਿਗੁਰੂ ਜੀ ਨੇ ਸਾਰੇ ਬੈਰਾਗੀਆਂ ਨੂੰ ਉਪਦੇਸ਼ ਕਰਦਿਆਂ ਹੋਇਆਂ ਕਿਹਾ—'ਤੁਸਾਂ ਲੋਕਾਂ ਨੇ ਘਰਾਂ ਤੇ ਗ੍ਰਿਹਸਤ ਦਾ ਤਿਆਗ ਕੀਤਾ ਹੈ ਪਰ ਹੰਕਾਰ ਤੇ ਲਾਲਚ ਦਾ ਤਿਆਗ ਨਹੀਂ ਕੀਤਾ। ਤੁਸੀਂ ਜਥਿਆਂ ਦੇ ਜਥੇ ਨਗਰਾਂ ਵਿਚ ਫਿਰਦੇ ਤੇ ਗ੍ਰਿਹਸਤੀਆਂ ਨੂੰ ਤੰਗ ਕਰਦੇ ਹੋ ਪਰ ਕਿਸੇ ਨੂੰ ਲਾਭ ਕੋਈ ਨਹੀਂ ਪਹੁੰਚਾਉਂਦੇ, ਨਾ ਕਿਸੇ ਦਾ ਕੋਈ ਭਲਾ ਕਰਦੇ ਹੋ। ਦੇਸ਼ ਦੀ ਸੁਤੰਤਰਤਾ, ਖੁਸ਼ਹਾਲੀ ਤੇ ਧਰਮ ਦੀ ਰਖਿਆ ਦਾ ਕੋਈ ਖਿਆਲ ਨਹੀਂ, ਤੁਸੀਂ ਜੀਵਨ ਵਿਅਰਥ ਗਵਾ ਰਹੇ ਹੋ ਤੁਸੀਂ ਦੇਸ਼ ਤੇ ਤੁਰਦੀਆਂ ਫਿਰਦੀਆਂ ਲੋਥਾਂ ਹੋ। ਇਸ ਜੀਵਨ ਦਾ ਕੋਈ ਲਾਭ ਨਹੀਂ, ਜੀਵਨ ਉਹ ਭਲਾ ਹੈ ਜਿਹੜਾ ਦੇਸ ਤੇ ਮਨੁੱਖ ਜਾਤੀ ਦੇ ਭਲੇ ਵਾਸਤੇ ਕੁਝ ਕਰਦਿਆਂ ਹੋਇਆਂ ਬੀਤੇ। ਐਵੇਂ ਧਾੜ ਦੀ ਧਾੜ ਤੁਰੇ ਫਿਰਨਾ ਚੰਗਾ ਨਹੀਂ। ਬਹੁਤਾ ਖਾ ਲਿਆ, ਮਾੜਿਆਂ ਕੋਲੋਂ ਖੋਹ ਲਿਆ ਅਤੇ ਲੋਕਾਂ ਦੀਆਂ ਫਸਲਾਂ (ਖੇਤੀਆਂ) ਉਜਾੜ ਸੁਟੀਆਂ। ਇਹ ਸਾਰੇ ਕੰਮ, ਕੰਮ ਨਹੀਂ ਹਨ, ਇਹ ਪਾਪ ਕੁਕਰਮ ਤੇ ਕੁਧਰਮ ਹਨ। ਮੰਦਰ ਢਾਹੇ ਜਾ ਰਹੇ ਹਨ, ਨਾਰੀਆਂ ਦੀਆਂ ਅਸਮਤਾਂ ਲੁਟੀਆਂ ਜਾ ਰਹੀਆਂ ਹਨ, ਲੱਖਾਂ ਦੀ ਗਿਣਤੀ ਵਿਚ ਹਿੰਦੂਆਂ ਨੂੰ ਮੁਸਲਮਾਨ ਕੀਤਾ ਜਾ ਰਿਹਾ ਹੈ ਪਰ ਤੁਸੀਂ ਲੋਕ ਮੌਜਾਂ ਉਡਾ ਰਹੇ ਹੋ। ਤੁਸਾਂ ਨੂੰ ਵਿਚਾਰ ਹੀ ਨਹੀਂ ਕਿ ਅਸੀਂ ਵੀ ਕੁਝ ਕਰੀਏ। ਕੀ ਇਹ ਤਿੰਨ ਤਿੰਨ ਮਣ ਦੀਆਂ ਦੇਹਾਂ ਚੁੱਕੀ ਫਿਰਨੀਆਂ ਚੰਗੀਆਂ ਹਨ ? ਕੀ ਇਹ ਸਦੀਵ ਕਾਲ ਵਾਸਤੇ ਹਨ ? ਕੀ ਇਹਨਾਂ ਨੂੰ ਕਾਲ ਨੇ ਨਹੀਂ

ਖਾਣਾ ? ਕਦੀ ਇਹ ਖਿਆਲ ਕੀਤਾ ਹੈ ਕਿ ਇਸ ਤਰ੍ਹਾਂ ਪ੍ਰਭੂ ਪ੍ਰਮਾਤਮਾ ਦੇ ਕੋਲ ਨਹੀਂ ਪੁਜਿਆ ਜਾ ਸਕਦਾ। ਦੇਖਣ ਵਿਚ ਆਇਆ ਹੈ ਕਿ ਪਖੰਡ ਵਾਲੇ ਸਦਾ ਦੁਖ ਉਠਾਉਂਦੇ ਹਨ।

*ਜੈਸਾ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,*
*ਕਬਹੂੰ ਸਨਿਆਸ ਭੇਸ ਬਨ ਕੈ ਦਿਖਾਵਈ॥*
*ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ,*
*ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ॥*
*ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ,*
*ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ॥*
*ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੌਂ,*
*ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ॥੧੨॥੮੨॥*

—o—

*ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ,*
*ਜਲ ਮੈਂ ਡੁਬਤ ਕੇਤੇ ਆਗ ਮੈਂ ਜਰਤ ਹੈਂ॥*
*ਕੇਤੇ ਗੰਗ ਬਾਸੀ ਕੇਤੇ ਮਦੀਨਾ ਮਕਾ ਨਿਵਾਸੀ ,*
*ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ॥*
*ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ,*
*ਸੂਆ ਪੈ ਚੜ੍ਹਤ ਕੇਤੇ ਦੂਖ ਕਉ ਭਰਤ ਹੈਂ॥*
*ਗੈਨ ਮੈਂ ਉਡਤ ਕੇਤੇ ਜਲ ਮੈਂ ਰਹਤ ਕੇਤੇ,*
*ਗਿਆਨ ਕੇ ਬਿਹੀਨ ਜਕ ਜਾਰੇ ਈ ਮਰਤ ਹੈਂ॥੧੯॥੮੯॥*

*(ਅਕਾਲ ਉਸਤਤ)*

ਤਿਸਕਾ ਪ੍ਰਮਾਰਥ—(ਪਹਿਲਾ ਕਬਿੱਤ) ਜਿਸ ਤਰ੍ਹਾਂ ਇਕ ਬਾਜੀਗਰ ਤੇ ਨਕਲਾਂ ਕਰਨ ਵਾਲਾ ਸ੍ਵਾਂਗ ਰਚਦਾ ਹੈ ਤਿਵੇਂ ਪੁਰਸ਼ ਜੋਗੀ ਬੈਰਾਗੀ ਤੇ ਸੰਨਿਆਸੀਆਂ ਦਾ ਭੇਸ ਧਾਰਕੇ ਜਗਤ ਵਿਚ ਵਿਚਰਦੇ ਹਨ, ਕਈ ਚੁੱਪ ਕਰਕੇ ਬੈਠਦੇ ਹਨ ਤੇ ਲੋਕਾਂ ਨੂੰ ਆਖਦੇ ਹਨ ਕਿ ਅਸੀਂ ਪੌਣ ਅਹਾਰੀ (ਸਿਰਫ ਹਵਾ ਖਾਣ ਵਾਲੇ) ਹਾਂ। ਕਈ ਐਵੇਂ ਹੀ ਧੁਪੇ ਤਾੜੀਆਂ ਲਾਈ ਬੈਠਦੇ ਹਨ। ਕਈਆਂ ਸੰਤਾਂ ਮਹੰਤਾਂ ਤੇ ਦੁਨੀਆਂਦਾਰੀ ਵਾਲੇ ਲੋਕਾਂ ਨੂੰ ਲੋਭ (ਮਾਇਆ) ਦੀ ਖੁਮਾਰੀ ਚੜ੍ਹੀ ਰਹਿੰਦੀ ਹੈ।

ਉਹ ਰਾਤ ਦਿਨੇ ਲੋਭ ਦੇ ਹੀ ਗੁਣ ਗਾਉਂਦੇ ਰਹਿੰਦੇ ਹਨ। ਕਈ ਕਹਿੰਦੇ ਹਨ ਅਸੀਂ ਬ੍ਰਹਮਚਾਰੀ ਹਾਂ ਕਈ ਹੱਥਾਂ ਵਿਚ ਸੂਈਆਂ ਗੱਡਦੇ ਹਨ ਤੇ ਡੰਡਵਤ ਬੰਦਨਾਂ ਕਰਦੇ ਰਹਿੰਦੇ ਹਨ। ਇਹ ਸਾਰੇ ਭੇਸ ਕਰਨ ਵਾਲੇ ਜਗਤ ਦੇ ਭੋਲੇ ਭਾਲੇ ਜੀਵਾਂ ਨੂੰ ਭਰਮਾਉਂਦੇ ਹੋਏ ਲੁਟਦੇ ਹਨ। ਕਈ ਕਾਮਨਾ (ਵਾਸ਼ਨਾ) ਦੇ ਗੁਲਾਮ ਹੋ ਕੇ ਨੱਚਦੇ ਫਿਰਦੇ ਹਨ, ਦੱਸੋ! ਐਸੇ ਪੁਰਸ਼ ਕਿਵੇਂ ਬ੍ਰਹਮ ਲੋਕ ਵਿਚ ਜਾ ਸਕਦੇ ਹਨ? ਪਖੰਡ ਕਰਨ ਵਾਲੇ ਪੁਰਖਾਂ ਨੂੰ ਬ੍ਰਹਮ ਲੋਕ ਵਿਚ ਕੋਈ ਢੋਈ ਨਹੀਂ।

(ਦੂਸਰਾ ਕਬਿੱਤ) ਅਨੇਕਾਂ ਹਨ ਜੋ ਕੂਕਦੇ ਫਿਰਦੇ ਹਨ ਭਾਵੇਂ ਕੂਕਾਂ (ਆਵਾਜ਼ਾਂ) ਮਾਰ ਮਾਰ ਕੇ ਭੇਖ ਦਿਖਾਉਂਦੇ ਹਨ, ਕਈ ਰੋ-ਰੋ ਕੇ ਮਰਦੇ ਜੀਉਂਦੇ ਹਨ, ਕਈ ਪਾਣੀ ਵਿਚ ਡੁਬਦੇ ਤੇ ਅੱਗ ਵਿਚ ਸੜਨ ਦਾ ਪਖੰਡ ਕਰਦੇ ਹਨ, ਕਈ ਗੰਗਾ (ਹਰਿਦੁਆਰ) ਦੇ ਰਹਿਣ ਵਾਲੇ ਹਨ ਤੇ ਕਈ ਮੱਕਾ ਮਦੀਨਾ ਦੇ ਰਹਿਣ ਵਾਲੇ, ਕਈ ਉਦਾਸੀਆਂ ਦਾ ਭੇਖ ਬਣਾਈ ਫਿਰਦੇ ਹਨ। ਕਈ ਆਪਣੇ ਆਪ ਨੂੰ ਆਰੇ ਨਾਲ ਚਰਵਾਉਂਦੇ ਹਨ ਤੇ ਧਰਤੀ ਵਿਚ ਗੱਡ ਕੇ ਪਖੰਡ ਕਰਦੇ ਹਨ। ਕਈ ਸੂਲੀ ਤੇ ਚੜ੍ਹਦੇ ਹਨ ਅਤੇ ਦੁਖ ਉਠਾਉਂਦੇ ਹਨ। ਕਈ ਕਰਾਮਾਤ ਵਾਲੇ ਸਿੱਧ ਜੋਗੀ ਅਸਮਾਨ ਵਿਚ ਉਡਦੇ ਹਨ, ਪਾਣੀ ਵਿਚ ਰਹਿੰਦੇ ਹਨ ਪਰ ਪਰਮਾਤਮਾ ਦੇ ਅਸਲ ਗਿਆਨ ਤੋਂ ਬਿਨਾਂ ਉਹ ਕਦੀ ਬ੍ਰਹਮ ਲੋਕ ਨਹੀਂ ਜਾ ਸਕਦੇ ਸਗੋਂ ਉਹ ਐਵੇਂ ਮਰਦੇ ਹਨ।

ਸੋ ਹੇ ਬੈਰਾਗੀ (ਮਦਨ ਦਾਸ) ਜੀ! ਤੁਸਾਂ ਜੋ ਭੇਖ ਬਣਾਇਆ ਹੈ ਇਸ ਨਾਲ ਨਾ ਬ੍ਰਹਮ ਲੋਕ ਜਾ ਸਕਦੇ ਹੋ ਤੇ ਨਾ ਹੀ ਜਗਤ ਵਿਚ ਵਸਦੀ ਦਿਸਦੀ ਲੋਕਾਈ ਦੀ ਸੇਵਾ ਕਰ ਸਕਦੇ ਹੋ।

*ਦੋਹਰਾ॥ 'ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ॥*
*ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ॥੫੬॥' (ਬਚਿਤ੍ਰ ਨਾਟਕ)*

ਐਸਾ ਉਪਦੇਸ਼ ਸੁਣ ਕੇ ਬੈਰਾਗੀਆਂ ਦੇ ਹਿਰਦਿਆਂ ਦੇ ਸਾਰੇ ਭਰਮ ਦੂਰ ਹੋ ਗਏ ਤੇ ਉਹ ਸਦੀਵੀ ਕਾਲ ਵਾਸਤੇ ਸਤਿਗੁਰੂ ਜੀ ਦੇ ਚੇਲੇ ਬਣ ਗਏ।

## ੧੮. ਕਾਕੇ ਨੰਦ ਸਿੰਘ ਨੂੰ ਉਪਦੇਸ਼

ਇਕ ਸਿੱਖ ਤੇ ਸਿੱਖਣੀ ਮਾਲਵੇ ਦੇ ਰਹਿਣ ਵਾਲੇ ਸਨ, ਉਹਨਾਂ ਦਾ ਇਕੋ ਇਕ ਪੁੱਤਰ ਨੰਦ ਸਿੰਘ ਸੀ। ਨੰਦ ਸਿੰਘ ਜਵਾਨ ਹੋਇਆ, ਉਹਦੀ ਦੇਹ ਅਰੋਗ

ਤੇ ਸੁੰਦਰ ਸੀ। ਜਿਹੜਾ ਉਹਦੀ ਸੁੰਦਰਤਾ ਤੇ ਜਵਾਨੀ ਨੂੰ ਦੇਖਦਾ ਉਹੋ ਹੀ ਮੋਹਤ ਹੋ ਜਾਂਦਾ। ਮਾਂ-ਬਾਪ ਦੀ ਇੱਛਾ ਹੋਈ ਕਿ ਉਹ ਨੰਦ ਸਿੰਘ ਦੀ ਸ਼ਾਦੀ ਕਰ ਦੇਣ। ਜਦੋਂ ਨੰਦ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੇ ਮਾਂ-ਬਾਪ ਨੂੰ ਸਾਫ ਕਹਿ ਦਿਤਾ ਕਿ ਉਹ ਸ਼ਾਦੀ ਨਹੀਂ ਕਰਾਵੇਗਾ, ਉਸਨੇ ਕਵਾਰੇ ਰਹਿਣ ਦਾ ਫੈਸਲਾ ਕੀਤਾ ਹੈ।

ਜਵਾਨ ਪੁੱਤਰ ਦੀ ਜ਼ਬਾਨੋਂ ਇਹ ਸੁਣ ਕੇ ਮਾਂ-ਬਾਪ ਦਾ ਤਾਂ ਲਹੂ ਠੰਢਾ ਹੋ ਗਿਆ। ਉਹ ਘਬਰਾ ਗਏ ਤੇ ਸੋਚਣ ਲਗੇ ਕਿ ਉਹ ਕੀ ਸੋਚਦੇ ਹਨ ਤੇ ਹੋ ਕੀ ਗਿਆ। ਉਹਨਾਂ ਨੇ ਪੁੱਤਰ ਨੂੰ ਬਹੁਤ ਸਮਝਾਇਆ ਪਰ ਉਹ ਇਕੋ ਗੱਲ ਆਖੀ ਗਿਆ—'ਗ੍ਰਿਹਸਤ ਮਾਰਗ ਵਿਚੋਂ ਕੀ ਲੈਣਾ ਹੈ? ਕੋਈ ਲੋੜ ਨਹੀਂ ਵਿਆਹ ਕਰਵਾਉਣ ਦੀ, ਬਸ ਵਾਹਿਗੁਰੂ ਦਾ ਸਿਮਰਨ ਤੇ ਗੁਰੂ ਘਰ ਦੀ ਸੇਵਾ ਕਰ ਛਡਾਂਗੇ। ਇਸਤ੍ਰੀ, ਦੌਲਤ, ਘਰ-ਘਾਟ ਸਭ ਕੁਝ ਮਾਇਆ ਹੈ। ਇਹ ਦੁੱਖਾਂ ਦਾ ਘਰ ਹੈ ਤੇ ਨਾਸਵੰਤ ਹੈ।'

ਗੁਰੂ ਘਰ ਦੇ ਪ੍ਰੇਮੀ ਤੇ ਸਿੱਖ ਉਸ ਸਮੇਂ ਸਭ ਤੋਂ ਵੱਡਾ ਅਫਸਰ ਤੇ ਮੁਖੀਆ ਸਤਿਗੁਰੂ ਜੀ ਨੂੰ ਹੀ ਸਮਝਦੇ ਸਨ। ਕੋਈ ਔਕੜ ਆ ਬਣੇ ਕੋਈ ਬਾਹਰ ਦਾ ਜਾਂ ਘਰੇਲੂ ਝਗੜਾ ਹੋ ਜਾਵੇ, ਬਸ ਮੁਕੱਦਮਾ ਸਤਿਗੁਰੂ ਜੀ ਦੇ ਹਜ਼ੂਰ ਪੇਸ਼ ਹੁੰਦਾ। ਘਰੋਂ ਤੁਰ ਕੇ ਗੁਰੂ ਜੀ ਦੇ ਹਜ਼ੂਰ ਪੁੱਜ ਕੇ ਬੇਨਤੀ ਕੀਤੀ ਜਾਂਦੀ। ਗੱਭਰੂ ਨੰਦ ਸਿੰਘ ਜੀ ਦੇ ਮਾਂ-ਬਾਪ ਨੇ ਵੀ ਇਸ ਮਾਮਲੇ ਵਿਚ ਸਤਿਗੁਰੂ ਜੀ ਦੀ ਓਟ ਲੈਣੀ ਮੁਨਾਸਿਬ ਸਮਝੀ, ਉਹਨਾਂ ਨੇ ਨੰਦ ਸਿੰਘ ਨੂੰ ਨਾਲ ਲਿਆ ਤੇ ਸਤਿਗੁਰੂ ਜੀ ਵਲ ਅਨੰਦਪੁਰ ਚਾਲੇ ਪਾ ਦਿਤੇ। ਚਾਰ ਮੰਜ਼ਲਾਂ ਵਿਚ ਪੰਧ ਮੁਕਾ ਕੇ ਦਾਤੇ ਦੇ ਦਰਬਾਰ ਪੁੱਜ ਗਏ।

ਦਾਤੇ ਦਾ ਦਰਬਾਰ ਅਗੇ ਹੀ ਲੱਗਾ ਹੋਇਆ ਸੀ। ਦਰਬਾਰ ਦੇ ਵਿਚ ਗੁਰਮੁਖ ਪਿਆਰੇ ਸਨ ਅਤੇ ਹਰ ਇਕ ਦੇ ਬੁਲ੍ਹਾਂ ਤੋਂ 'ਸਤਿਨਾਮ-ਵਾਹਿਗੁਰੂ' ਦਾ ਸ਼ਬਦ ਉਚਾਰਨ ਹੋ ਰਿਹਾ ਸੀ। ਦੁਖੀਏ ਆਉਂਦੇ ਤੇ ਅਰਜ਼ਾਂ ਕਰਦੇ ਹੋਏ ਤੁਰਦੇ ਜਾਂਦੇ ਸਨ। ਸਤਿਗੁਰੂ ਜੀ ਹਰ ਇਕ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰੀ ਜਾਂਦੇ ਸਨ। ਭਾਈ ਨੰਦ ਸਿੰਘ ਦੇ ਮਾਂ-ਬਾਪ ਨੇ ਵੀ ਸਤਿਗੁਰੂ ਜੀ ਦੇ ਹਜ਼ੂਰ ਆ ਮੱਥਾ ਟੇਕਿਆ। ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ—'ਸੱਚੇ ਪਾਤਸ਼ਾਹੋ! ਦਇਆ ਕਰੋ! ਮੇਹਰ ਕਰੋ! ਅਸਾਂ ਦੀ ਬੇਨਤੀ ਸੁਣੋ ਤੇ ਅਸਾਡੇ ਡੁੱਬ ਰਹੇ ਬੇੜੇ ਨੂੰ ਪਾਰ ਲਾਵੋ।'

'ਗੁਰਮੁਖੋ ! ਕੀ ਤੰਗੀ ਹੈ ਤੁਸਾਂ ਨੂੰ ?' ਸਤਿਗੁਰੂ ਜੀ ਨੇ ਪੁਛਣਾ ਕੀਤੀ । 'ਅਸਾਡਾ ਇਕੋ ਇੱਕ ਪੁੱਤਰ ਨੰਦ ਸਿੰਘ ਹੈ ਜੋ ਅਸਾਂ ਦੇ ਲਾਗੇ ਬੈਠਾ ਹੈ ।' ਸਿੱਖ ਸਿੱਖਣੀ ਨੇ ਅਰਜ ਗੁਜਾਰੀ । 'ਏਹੋ ਅਸਾਂ ਦੀਆਂ ਆਂਦਰਾਂ ਦਾ ਟੁਕੜਾ ਹੈ, ਜੀਵਨ ਆਸਰਾ ਹੈ । ਅਸਾਂ ਨੂੰ ਇਸ ਤੇ ਅਨੇਕਾਂ ਆਸਾਂ ਹਨ ਤੇ ਸੁੱਖਣਾ ਸੁਖ-ਸੁਖ ਕੇ ਅਸਾਂ ਪਾਲਿਆ ਹੈ । ਰਾਤਾਂ ਝਾਕੀਆਂ, ਠੰਢਾ ਤੱਤਾਂ ਦਾ ਮੁਕਾਬਲਾ ਕੀਤਾ, ਕਿਉਂਕਿ ਪੁੱਤਰ ਜਗਤ ਵਿਚ ਨਿਸ਼ਾਨੀ ਤੇ ਕਲਿਆਨ ਦਾ ਸਾਧਨ ਹੁੰਦੇ ਹਨ । ਜਿਸ ਘਰ ਪੁੱਤਰ ਨਹੀਂ ਉਹ ਘਰ ਸੁੰਵਾ ਹੈ । ਹੁਣ ਅਸਾਂ ਇਸ ਨੂੰ ਵਿਆਹੁਣ ਦਾ ਯਤਨ ਕੀਤਾ ਤਾਂ ਇਸ ਨੇ ਸਾਫ ਜਵਾਬ ਦੇ ਦਿੱਤਾ ਹੈ ਕਿ ਇਹ ਵਿਆਹ ਨਹੀਂ ਕਰਾਏਗਾ । ਅਸਾਂ ਨੂੰ ਬਹੁਤ ਦੁਖ ਹੈ, ਅਸੀਂ ਚਾਹੁੰਦੇ ਹਾਂ ਕਿ ਇਸ ਦਾ ਵਿਆਹ ਹੋ ਜਾਵੇ । ਅਸਾਂ ਦੇ ਘਰ ਨੂੰਹ ਆਵੇ ਤੇ ਅਸਾਡੀਆਂ ਰੀਝਾਂ ਪੂਰੀਆਂ ਹੋਣ । ਇਸ ਉਤੇ ਕ੍ਰਿਪਾ ਕਰੋ, ਇਹ ਮੰਨ ਜਾਵੇ ਤੇ ਵਿਆਹ ਕਰ ਲਵੇ ।'

ਸਵਰਗੀ ਜੀਊੜਿਆਂ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਜੀ ਨੇ ਨੰਦ ਸਿੰਘ ਨੂੰ ਪੁਛਿਆ—'ਕਿਉਂ ਭਾਈ ਨੰਦ ਸਿੰਘ ! ਤੂੰ ਵਿਆਹ ਕਿਉਂ ਨਹੀਂ ਕਰਾਉਂਦਾ ? ਤੈਨੂੰ ਕਿਉਂ ਗ੍ਰਿਹਸਤ ਤੋਂ ਘਿਰਨਾ ਹੋਈ ਹੈ ? ਇਹ ਤਿਆਗ ਕਿਥੋਂ ਸਿਖਿਆ ਹੈ ?'

ਭਾਈ ਨੰਦ ਸਿੰਘ ਨੇ ਦੋਵੇਂ ਹੱਥ ਜੋੜੇ ਤੇ ਬੇਨਤੀ ਕੀਤੀ—'ਹੇ ਪ੍ਰਭੂ ! ਚਿੱਤ ਨਹੀਂ ਚਾਹੁੰਦਾ ਵਿਆਹ ਕਰਾਂ, ਕਿਉਂਕਿ ਗੁਰਬਾਣੀ ਵਿਚ ਆਉਂਦਾ ਹੈ—

*'ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥'*

*(ਅਨੰਦੁ ਸਾਹਿਬ)*

ਐਸੇ ਬਚਨਾਂ ਦਾ ਮੇਰੇ ਉਤੇ ਅਸਰ ਹੋਇਆ ਹੈ । ਮੈਂ ਅਤੀਤ ਸਾਧੂ ਬਨਣਾ ਚਾਹੁੰਦਾ ਹਾਂ । ਸੰਤ ਹੋ ਕੇ ਕਲਿਆਣ ਦਾ ਸਾਧਨ ਕਰਾਂ । ਰਾਤ ਦਿਨੇ ਚਿੱਤ ਵਾਹਿਗੁਰੂ ਚਰਨਾਂ ਨਾਲ ਜੁੜਿਆ ਰਹੇ ।

ਨੰਦ ਸਿੰਘ ਦੇ ਮਨ ਦੇ ਭਰਮ ਦੂਰ ਕਰਨ ਵਾਸਤੇ ਅਤੇ ਹੋਰ ਸਿੱਖ ਸੰਗਤ ਨੂੰ ਉਪਦੇਸ਼ ਕਰਨ ਦੇ ਵਿਚਾਰ ਨਾਲ ਸਤਿਗੁਰੂ ਜੀ ਨੇ ਇਉਂ ਕਥਾ ਸੁਨਾਉਣੀ ਆਰੰਭ ਕੀਤੀ—'ਇਕ ਪਿੰਡ ਦੇ ਬਾਹਰ ਇਕ ਸੰਤ ਰਹਿੰਦਾ ਸੀ । ਉਹ ਵਾਹਿਗੁਰੂ ਦੇ ਸਿਮਰਨ ਵਿਚ ਬਿਰਤੀ ਜੋੜੀ ਰੱਖਦਾ, ਉਹ ਇਕ ਬੋਹੜ ਦੇ ਦਰਖਤ ਹੇਠਾਂ ਬੈਠਾ ਸੀ । ਉਸ ਨੇ ਨਾ ਕੋਈ ਕੋਠਾ ਪਾਇਆ ਸੀ ਤੇ ਨਾ ਕੋਈ ਡੇਰਾ । ਲੀੜੇ

ਕਪੜੇ ਦੀ ਪਰਵਾਹ ਨਹੀਂ ਸੀ ਕਰਦਾ। ਭੋਜਨ ਆਉਂਦਾ ਛਕ ਛਡਦਾ ਨਹੀਂ ਤੇ ਭੁੱਖਾ ਹੀ ਰਹਿੰਦਾ ਪਰ ਉਹਦੇ ਚਿੱਤ ਨਾ ਆਉਂਦਾ ਕਿ ਉਹ ਭੁੱਖਾ ਹੈ। ਅਡੋਲ ਬੈਠਾ ਹੋਇਆ ਵਾਹਿਗੁਰੂ ਦਾ ਸਿਮਰਨ ਕਰਦਾ ਰਹਿੰਦਾ। ਉਹ ਭੋਜਨ ਵਾਸਤੇ ਭਿਖਿਆ ਮੰਗਣ ਕਿਸੇ ਪਿੰਡ ਜਾਂ ਕਸਬੇ ਵਿਚ ਨਾ ਜਾਂਦਾ। ਸਗੋਂ ਬੜੀ ਪ੍ਰਸੰਨਤਾ ਨਾਲ ਵਾਹਿਗੁਰੂ ਤੇ ਭਰੋਸਾ ਰੱਖ ਕੇ ਬੈਠਾ ਰਹਿੰਦਾ। ਕੋਈ ਨਾ ਕੋਈ ਨਰ ਨਾਰੀ ਉਸ ਉਤੇ ਤਰਸ ਕਰਕੇ ਕਦੀ ਕਦਾਈਂ ਭੋਜਨ ਛਕਾ ਜਾਂਦਾ।

ਇਕ ਵਾਰ ਐਸਾ ਸਬੱਬ ਬਣਿਆ ਕਿ ਸੱਤ ਦਿਨ ਬੀਤ ਗਏ ਕਿਸੇ ਨੇ ਉਸ ਨੂੰ ਭੋਜਨ ਨਾ ਛਕਾਇਆ ਉਹ ਭੁੱਖਾ ਰਿਹਾ। ਸਰੋਵਰ ਵਿਚੋਂ ਜਲ ਪੀ ਛਡਦਾ ਤੇ ਪ੍ਰਸੰਨ ਚਿੱਤ ਭਜਨ ਕਰੀ ਜਾਂਦਾ ਰਿਹਾ।' ਉਸ ਦਾ ਸਿਦਕ ਦੇਖ ਕੇ ਵਿਸ਼ਨੂੰ ਬਹੁਤ ਹੈਰਾਨ ਹੋਇਆ। ਵਿਸ਼ਨੂੰ ਨੇ ਆਪਣੇ ਸੇਵਕਾਂ ਨੂੰ ਸੱਦਿਆ ਤੇ ਕਿਹਾ—'ਜਾਓ! ਲੀਲਾਪੁਰ ਨਗਰ ਨੂੰ ਸਾੜ ਕੇ ਸਵਾਹ ਕਰ ਦੇਵੋ। ਉਥੋਂ ਦੇ ਵਸਨੀਕ ਜੀਊਣ ਦੇ ਕਾਬਲ ਨਹੀਂ। ਉਹਨਾਂ ਨੇ ਭਗਵਾਨ ਭਗਤ ਨੂੰ ਭੋਜਨ ਨਹੀਂ ਕਰਾਇਆ। ਕਠੋਰ ਚਿੱਤ ਹਨ, ਉਹ ਪੁਰਸ਼ ਜੋ ਸਾਧੂ ਸੰਤ ਤੇ ਭਗਤ ਜਨ ਦੀ ਸੇਵਾ ਨਹੀਂ ਕਰਦੇ। ਐਸੇ ਪੁਰਖਾਂ ਦਾ ਜੀਉਣਾ ਜਗਤ ਤੇ ਚੰਗਾ ਨਹੀਂ। ਉਹਨਾਂ ਨੂੰ ਨਰਕ ਦੀ ਅਗਨੀ ਵਿਚ ਸਾੜਨਾ ਚਾਹੀਦਾ ਹੈ। ਜਾਓ! ਛੇਤੀ ਕਰੋ।'

ਵਿਸ਼ਨੂੰ ਦਾ ਹੁਕਮ ਮੰਨ ਕੇ ਦੂਤ ਤੁਰ ਪਏ। ਮਨੁੱਖ ਰੂਪ ਧਾਰ ਕੇ ਉਹਨਾਂ ਨੇ ਮਸਾਲਾਂ ਹੱਥਾਂ ਵਿਚ ਲਈਆਂ ਤੇ ਉਸ ਨਗਰ ਨੂੰ ਸਾੜਨ ਚਲੇ। ਜਦੋਂ ਉਹ ਸਰੋਵਰ ਦੇ ਲਾਗਿਓਂ ਦੀ ਲੰਘਣ ਲਗੇ ਤਾਂ ਸਾਧੂ ਦੀ ਨਿਗਾਹ ਪੈ ਗਈ। ਸਾਧੂ ਨੂੰ ਗਿਆਨ ਹੋ ਗਿਆ ਕਿ ਇਹ ਨਗਰ ਲੀਲਾ ਪੁਰ ਨੂੰ ਸਾੜਨ ਚਲੇ ਹਨ। ਇਹਨਾਂ ਦੀ ਨੀਤ ਚੰਗੀ ਨਹੀਂ, ਸਾਧੂ ਆਸਣ ਤੋਂ ਉਠਿਆ ਤੇ ਉਹਨਾਂ ਨੂੰ ਅਗੋਂ ਰੋਕ ਕੇ ਆਖਣ ਲੱਗਾ—'ਇਕ ਮਸਾਲ ਮੈਨੂੰ ਦੇਵੋ।' ਉਹਨਾਂ ਨੇ ਮਸਾਲ ਸੰਤਾਂ ਨੂੰ ਫੜਾ ਦਿਤੀ ਤੇ ਜਦੋਂ ਮਸਾਲ ਫੜ ਲਈ ਤਾਂ ਸਾਧੂ ਨੇ ਪੁਛਿਆ—'ਕਿਧਰ ਚਲੇ ਹੋ?'

'ਅਸਾਂ ਨੂੰ ਵਿਸ਼ਨੂੰ ਜੀ ਨੇ ਭੇਜਿਆ ਹੈ ਕਿ ਲੀਲਾਪੁਰ ਨੂੰ ਸਾੜ ਕੇ ਸਵਾਹ ਕਰ ਦੇਵੀਏ ਕਿਉਂਕਿ ਏਥੋਂ ਦੇ ਵਾਸੀਆਂ ਨੇ ਤੁਸਾਂ ਨੂੰ ਭੋਜਨ ਨਹੀਂ ਛਕਾਇਆ ਏਹ ਬਹੁਤ ਪਾਪੀ ਲੋਕ ਹਨ। ਆਪ ਪੇਟ ਭਰ ਕੇ ਖਾ ਕੇ ਸੁਤੇ ਰਹਿੰਦੇ ਤੇ ਮੌਜਾਂ ਕਰਦੇ ਹਨ ਪਰ ਤੁਸਾਂ ਦੀ ਬਾਤ ਨਹੀਂ ਪੁੱਛੀ। ਜੇ ਤੁਸੀਂ ਭਗਵਾਨ ਦੇ ਭਗਤ ਹੋ ਤੇ ਰਾਤ ਦਿਨੇ ਭਗਤੀ ਕਰਦੇ ਰਹਿੰਦੇ ਹੋ। ਭਗਵਾਨ ਵਿਸ਼ਨੂੰ ਜੀ ਬਹੁਤ ਨਰਾਜ਼

ਹੋਏ ਹਨ। ਉਹਨਾਂ ਦੀ ਕ੍ਰੋਧ ਅਗਨੀ ਪ੍ਰਚੰਡ ਹੈ। ਉਹ ਨਗਰ ਨੂੰ ਸਾੜਿਆ ਹੋਇਆ ਦੇਖਣ ਤੋਂ ਬਿਨਾਂ ਚੈਨ ਨਹੀਂ ਲੈ ਸਕਣਗੇ।'

ਸਾਧੂ ਗੁੱਸੇ ਨਾਲ ਬੋਲਿਆ—'ਪਿੰਡ ਨੂੰ ਨਾ ਸਾੜੋ! ਪਿਛੇ ਮੁੜ ਜਾਵੋ, ਜੇ ਪਿੰਡ ਨੂੰ ਸਾੜੋਗੇ ਤਾਂ ਤੁਸਾਂ ਨੂੰ ਸਾੜਕੇ ਸਵਾਹ ਕਰ ਦੇਵਾਂਗਾ। ਬਸ ਨੱਸ ਜਾਵੋ।'

'ਕਿਉਂ ? ਅਸੀਂ ਤਾਂ ਤੁਸਾਂ ਦੀ ਸਹਾਇਤਾ ਕਰਨ ਆਏ ਹਾਂ। ਤੁਸੀਂ ਸਗੋਂ ਉਲਟਾ ਅਸਾਂ ਨੂੰ ਡਾਂਟਦੇ ਹੋ।' ਦੂਤਾਂ ਨੇ ਕਿਹਾ।

'ਇਸ ਵਾਸਤੇ ਕਿ ਜਿਸ ਨੇ ਤੁਸਾਂ ਨੂੰ ਭੇਜਿਆ ਹੈ ਉਹ ਸਾਰਿਆਂ ਨੂੰ ਰੋਜੀ ਦੇਂਦਾ ਹੈ। ਇਹ ਕੰਮ ਉਸਦਾ ਸੀ ਕਿ ਉਹ ਭਗਵਾਨ ਬਣ ਕੇ ਆਪਣੀ ਸ਼ਕਤੀ ਨਾਲ ਨਗਰ ਵਾਸੀਆਂ ਨੂੰ ਪ੍ਰੇਰਦਾ ਕਿ ਉਹ ਮੇਰੀ ਸਹਾਇਤਾ ਕਰਦੇ, ਮੈਨੂੰ ਰੋਜ਼ੀ ਪਹੁੰਚਾਉਂਦੇ, ਦੋਸ਼ ਭਗਵਾਨ ਦਾ ਹੋਵੇ ਤੇ ਦੰਡ ਨਗਰ ਵਾਸੀਆਂ ਨੂੰ, ਇਹ ਕਿਉਂ ? ਜਾਓ ਭਗਵਾਨ ਨੂੰ ਕਹੋ ਕਿ ਜੇ ਸੱਤ ਦਿਨ ਰੋਟੀ ਨਹੀਂ ਪਹੁੰਚਾਈ ਤਾਂ ਭਗਵਾਨ ਨੇ ਨਹੀਂ ਪਹੁੰਚਾਈ। ਇਸ ਵਾਸਤੇ ਮੈਂ ਪ੍ਰਸੰਨ ਚਿੱਤ ਭਗਵਾਨ ਨੂੰ ਚੇਤੇ ਕਰਦਾ ਰਿਹਾ ਹਾਂ। ਉਸ ਦੀ ਪੂਜਾ ਕਰਦਾ ਰਿਹਾ ਹਾਂ। ਮੈਨੂੰ ਤਾਂ ਭੁੱਖ ਅਨੁਭਵ ਹੀ ਨਹੀਂ ਹੋਈ।' ਸਾਧੂ ਦਾ ਸ਼ੁਭ ਵਿਚਾਰ ਸੀ।

'ਇਸ ਦਾ ਭਾਵ ਇਹ ਹੈ ਕਿ ਤੁਸਾਂ ਨੂੰ ਸਹਾਇਤਾ ਤੇ ਅੰਨ ਦੀ ਲੋੜ ਨਹੀਂ ?' ਦੂਤਾਂ ਨੇ ਪੁਛਿਆ।

'ਬਿਲਕੁਲ ਨਹੀਂ! ਜਾਓ ਭਗਵਾਨ ਨੂੰ ਜਾ ਕੇ ਆਖੋ ਕਿ ਉਸ ਦੀ ਰੋਜ਼ੀ ਦਾ ਫਿਕਰ ਜੇ ਕਰਨਾ ਹੈ ਤਾਂ ਆਪ ਕਰੋ। ਦੋਸ਼ ਕਿਸੇ ਨੂੰ ਨਾ ਦਿਓ, ਕਿਉਂਕਿ ਤੂੰ ਹੀ ਸਭ ਕੁਝ ਹੈਂ। ਉਹੋ ਕਰਤਾ ਹਰਤਾ ਤੇ ਰੋਜ਼ੀ ਬਖਸ਼ਣ ਵਾਲਾ ਹੈ। ਜੇ ਮੇਰੀ ਕਿਸਮਤ ਏਸੇ ਤਰ੍ਹਾਂ ਲਿਖੀ ਹੈ ਤਾਂ ਉਹ ਐਵੇਂ ਨਗਰ ਵਾਸੀਆਂ ਨੂੰ ਦੋਸ਼ੀ ਠਹਿਰਾਈ ਜਾ ਰਿਹਾ ਹੈ।'

ਵਿਸ਼ਨੂੰ ਭਗਵਾਨ ਦੇ ਸੇਵਕ ਮੁੜ ਗਏ। ਉਹਨਾਂ ਜਾ ਕੇ ਵਿਸ਼ਨੂੰ ਜੀ ਨੂੰ ਸਾਰੀ ਗੱਲ-ਬਾਤ ਦੱਸ ਦਿਤੀ। ਸਾਧ ਦਾ ਸੰਤੋਖ ਦੇਖ ਕੇ ਵਿਸ਼ਨੂੰ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਰਿਧੀਆਂ ਸਿਧੀਆਂ ਨੂੰ ਭੇਜਿਆ ਕਿ ਉਹ ਮਹਾਤਮਾ ਦੀ ਸੇਵਾ ਕਰਨ ਪਰ ਸਾਧੂ ਨੇ ਸਾਰਿਆਂ ਨੂੰ ਮੋੜ ਦਿਤਾ। ਉਸਨੇ ਸੁੱਖਾਂ ਦਾ ਲਾਲਚ ਨਾ ਕੀਤਾ ਅਤੇ ਨਾ ਹੀ ਮਾਣ ਵਡਿਆਈ ਦੀ ਇੱਛਾ ਕੀਤੀ। ਉਹ ਮਸਤ ਮੌਲਾ ਵਾਹਿਗੁਰੂ ਦਾ ਸਿਮਰਨ ਕਰਦਾ ਹੈ।

ਇਕ ਦਿਨ ਉਸਨੇ ਇਸ਼ਨਾਨ ਨਾ ਕੀਤਾ, ਤਨ ਦੀ ਐਸੀ ਦਸ਼ਾ ਸੀ ਕਿ ਤਨ ਸਰੋਵਰ ਵਿਚੋਂ ਇਸ਼ਨਾਨ ਕਰਨ ਤੇ ਵੀ ਰਾਜੀ ਨਾ ਹੋਇਆ ਤਾਂ ਅਗਲੇ ਦਿਨ ਸਾਧੂ ਨੇ ਤਨ ਨੂੰ ਸਜ਼ਾ ਦਿਤੀ, ਗੋਦੜੀ ਪਾਣੀ ਨਾਲ ਭਿਉਂ ਕੇ ਉਤੇ ਲੈ ਛਡੀ, ਐਸੇ ਸਾਧੂ ਦੇ ਜੀਵਨ ਨੂੰ ਦੇਖ ਕੇ ਸਾਰੇ ਦੇਵਤਿਆਂ ਨੇ ਉਸਦਾ ਮੰਗਲਾਚਰਣ ਕੀਤਾ। ਪ੍ਰਭੂ ਨੇ ਉਸ ਨੂੰ ਤੇ ਉਸ ਨਗਰ ਦੇ ਸਾਰੇ ਵਾਸੀਆਂ ਨੂੰ ਸਵਰਗ ਪੁਰੀ ਵਿਚ ਥਾਂ ਦਿੱਤੀ।

ਸਾਰੀ ਕਥਾ ਸੁਣਾ ਕੇ ਸਤਿਗੁਰੂ ਜੀ ਨੇ ਨੰਦ ਸਿੰਘ ਨੂੰ ਸੰਬੋਧਨ ਕਰਕੇ ਆਖਿਆ—'ਕਿਉਂ ਭੁਝੰਗੀ ! ਜੇਕਰ ਸਾਧੂ ਬਨਣਾ ਹੈ ਤਾਂ ਐਸਾ ਬਨਣਾ ਪਵੇਗਾ, ਇਹ ਨਹੀਂ ਕਿ ਸਾਧੂ ਸਿਮਰਨ ਕਰਨ ਦੀ ਤਾਂ ਚਿਪੀ ਫੜਕੇ ਗ੍ਰਿਹਸਤੀਆਂ ਦੇ ਘਰਾਂ ਅਗੇ ਜਾ ਕੇ ਭਿਖਿਆ ਮੰਗੇ। ਕਿਸੇ ਦੇ ਬਾਲ ਨੂੰ ਝਿੜਕੇ ਤੇ ਜੇ ਕੋਈ ਖੈਰ ਨਾ ਪਾਵੇ ਤਾਂ ਉਸਨੂੰ ਸਰਾਪ ਦੇਵੇ, ਸਾਧ ਨੂੰ ਸਬਰ ਸੰਤੋਖ ਰੱਖਣਾ ਚਾਹੀਦਾ ਹੈ।'

ਇਸ ਦੇ ਪਿਛੋਂ ਸਤਿਗੁਰੂ ਜੀ ਨੇ ਗ੍ਰਿਹਸਤ ਧਰਮ ਦੀ ਮਹਾਨਤਾ ਪ੍ਰਗਟ ਕਰਨ ਵਾਲੀਆਂ ਸਾਖੀਆਂ ਸੁਣਾਈਆਂ। ਜਿਨ੍ਹਾਂ ਨੂੰ ਸੁਣ ਕੇ ਸੱਚੇ ਸਿੱਖ ਗੁਰੂ ਜੀ ਦਾ ਜੱਸ ਕਰਨ ਲਗੇ। ਉਹਨਾਂ ਸਾਖੀਆਂ ਵਿਚੋਂ ਇਕ ਸਾਖੀ ਅਸੀਂ ਲਿਖਦੇ ਹਾਂ। ਇਕ ਚਣਕ ਰਿਖੀ ਹੋਇਆ ਹੈ ਇਹ ਪ੍ਰਾਚੀਨ ਭਾਰਤ ਵਿਚ ਰਹਿੰਦਾ ਸੀ ਤੇ ਗੰਗਾ ਦੇ ਕਿਨਾਰੇ ਆਪਣੀ ਇਸਤਰੀ, ਪੁੱਤਰ ਤੇ ਨੂੰਹ ਸਮੇਤ ਘੋਰ ਤਪੱਸਿਆ ਕਰਿਆ ਕਰਦਾ ਸੀ ਉਹ ਚਾਰੇ ਜੀਅ ਸਨ। ਜੋ ਕੁਝ ਖਾਣ ਵਾਸਤੇ ਸਾਰਾ ਦਿਨ ਇਕੱਤਰ ਕਰਦੇ, ਉਸ ਦੇ ਪੰਜ ਹਿੱਸੇ ਬਣਾ ਲੈਂਦੇ। ਚਾਰ ਹਿੱਸੇ ਤਾਂ ਸਾਰੇ ਜੀਅ ਖਾ ਜਾਂਦੇ ਇਕ ਇਕ ਹਿੱਸਾ ਵੰਡਕੇ, ਪਰ ਬਾਕੀ ਦਾ ਪੰਜਵਾਂ ਹਿੱਸਾ ਕਿਸੇ ਅਭਿਆਗਤ ਨੂੰ ਖੁਆ ਛਡਦੇ। ਸਾਰਾ ਸਮਾਂ ਭਗਵਾਨ ਦਾ ਸਿਮਰਨ ਕਰਦੇ ਰਹਿੰਦੇ। ਇਕ ਦਿਨ ਭਗਵਾਨ ਨੇ ਉਹਨਾਂ ਦੀ ਪ੍ਰੀਖਿਆ ਕਰਨੀ ਚਾਹੀ, ਉਹ ਆਪ ਤਾਂ ਨਾ ਆਏ ਸਗੋਂ ਨਾਰਦ ਮੁਨੀ ਨੂੰ ਸਮਝਾ ਕੇ ਤੇ ਆਪਣੀਆਂ ਸ਼ਕਤੀਆਂ ਬਖਸ਼ ਕੇ ਪ੍ਰੀਖਿਆ ਲੈਣ ਵਾਸਤੇ ਭੇਜਿਆ। ਨਾਰਦ ਮੁਨੀ ਇਕ ਅਭਿਆਗਤ (ਗਰੀਬ ਬ੍ਰਾਹਮਣ) ਦਾ ਰੂਪ ਧਾਰ ਕੇ ਚਣਕ ਦੇ ਕੋਲ ਆਇਆ। ਚਣਕ ਜੀ ਨੇ ਆਪਣੇ ਸੁਭਾਅ ਤੇ ਨਿੱਤ ਕਰਮ ਅਨੁਸਾਰ ਉਸ ਨੂੰ ਪਹਿਲਾਂ ਪੰਜਵਾਂ ਹਿੱਸਾ ਦਿੱਤਾ, ਉਹ ਸਾਰਾ ਹਿੱਸਾ ਖਾ ਕੇ ਨਾ ਰੱਜਿਆ, ਫਿਰ ਚਣਕ ਨੇ ਆਪਣਾ ਹਿੱਸਾ ਦਿੱਤਾ। ਉਹ ਉਸ ਹਿੱਸੇ ਨੂੰ ਵੀ ਖਾ ਗਿਆ ਤੇ ਅੰਤ ਨੂੰ ਸਾਰੇ ਹਿੱਸੇ ਦਿਤੇ, ਨਾਰਦ ਸਾਰੇ ਹਿੱਸੇ ਚਟਮ

ਕਰ ਗਿਆ। ਚਣਕ, ਉਸਦੀ ਇਸਤ੍ਰੀ, ਪੁੱਤਰ ਤੇ ਨੂੰਹ ਨੇ ਮੱਥੇ ਵੱਟ ਨਹੀਂ ਪਾਇਆ ਸਗੋਂ ਪ੍ਰਸੰਨ ਰਹੇ। ਅਗਲਾ ਦਿਨ ਹੋਇਆ ਤਾਂ ਉਹਨਾਂ ਦੇ ਖਾਣ ਪੀਣ ਵੇਲੇ ਨਾਰਦ ਫਿਰ ਆ ਹਾਜ਼ਰ ਹੋਇਆ, ਉਹ ਫਿਰ ਪੰਜੇ ਹਿੱਸੇ ਖਾ ਗਿਆ। ਚਣਕ ਤੇ ਉਸਦੇ ਸਾਥੀਆਂ ਨੇ ਗੁੱਸਾ ਨਹੀਂ ਕੀਤਾ। ਇਸ ਤਰ੍ਹਾਂ ਪੰਜ ਦਿਨ ਭਗਵਾਨ ਨਾਰਦ ਮੁਨੀ ਦੀ ਰਾਹੀਂ ਉਹਨਾਂ ਦੀ ਪ੍ਰੀਖਿਆ ਕਰਦਾ ਰਿਹਾ, ਆਖਰ ਭਗਵਾਨ ਨੂੰ ਪਤਾ ਲੱਗ ਗਿਆ ਕਿ ਉਹ ਸਬਰ ਸੰਤੋਖ ਵਾਲਾ ਪਰਵਾਰ ਹੈ। ਭਾਵੇਂ ਭਗਵਾਨ ਇਕ ਮਹੀਨਾ ਪ੍ਰੀਖਿਆ ਕਰਦੇ ਰਹਿਣ, ਨਹੀਂ ਡੋਲ ਸਕਦਾ, ਤਾਂ ਭਗਵਾਨ ਨੇ ਚਣਕ ਤੇ ਉਸ ਦੇ ਪਰਵਾਰ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਉਹ ਪ੍ਰਲੋਕ ਗਮਨ ਕਰਨ ਪਿਛੋਂ ਬ੍ਰਹਮ ਲੋਕ ਵਿਚ ਪੁਜੇ।

ਇਸ ਕਥਾ ਨੂੰ ਸੁਣ ਕੇ ਸਤਿਗੁਰੂ ਜੀ ਨੇ ਨੰਦ ਸਿੰਘ ਨੂੰ ਸੰਬੋਧਨ ਕਰਕੇ ਹੋਰ ਸੰਗਤਾਂ ਨੂੰ ਵੀ ਆਖਿਆ—'ਹੇ ਗੁਰਮੁਖ ਜਨੋ! ਸਤਿਗੁਰੂ ਨਾਨਕ ਦੇਵ ਜੀ ਦਾ ਸਿੱਖ ਗ੍ਰਿਹਸਤੀ ਹੋਣਾ ਚਾਹੀਦਾ ਹੈ, ਪਰ ਹੋਵੇ ਉਹ ਗ੍ਰਿਹਸਤੀ ਐਸਾ ਜਿਸ ਵਿਚ ਹੇਠ ਲਿਖੇ ਗੁਣ ਹੋਵਣ। ਜੇਕਰ ਕਿਸੇ ਟੱਬਰਦਾਰ (ਗ੍ਰਿਹਸਤੀ) ਦੇ ਘਰ ਕੋਈ ਲੋੜਵੰਦ (ਅਭਿਆਗਤ) ਆ ਜਾਵੇ ਤਾਂ ਉਸ ਦੀ ਲੋੜ (ਅੰਨ, ਕੱਪੜਾ ਜਾਂ ਮਾਯਾ ਆਦਿਕ ਦੀ ਜੋ ਹੋ ਸਕੇ) ਪੂਰੀ ਕਰੇ। ਵਾਹਿਗੁਰੂ ਦਾ ਸਿਮਰਨ ਸਵਾਸ ਸਵਾਸ ਕਰੇ। ਸਬਰ ਸੰਤੋਖ ਵਿਚ ਰਹੇ, ਨਿੰਦਾ ਚੁਗਲੀ ਨਾ ਕਰੇ, ਝੂਠ ਨਾ ਬੋਲੇ ਅਤੇ ਧਰਮ ਦੀ ਕਿਰਤ ਕਰੇ ਤੇ ਸਮਾਜ ਦੀਆਂ ਰਸਮਾਂ ਪੂਰੀਆਂ ਕਰਦਾ ਹੋਇਆ ਆਪ ਵੀ ਸੁਖੀ ਵੱਸੇ ਤੇ ਹੋਰਨਾਂ ਨੂੰ ਵੱਸਣ ਦੇਵੇ। ਜੇਹੜਾ ਐਸਾ ਗ੍ਰਿਹਸਤੀ ਹੈ ਉਹ ਕਦੀ ਵੀ ਮਾੜਾ ਨਹੀਂ ਬਣ ਸਕਦਾ, ਵਾਹਿਗੁਰੂ ਉਸ ਦੀ ਕਲਿਆਣ ਕਰਦਾ ਹੈ, ਜਨਮ ਮਰਨ ਦੇ ਸਾਰੇ ਬੰਧਨ ਕੱਟੇ ਜਾਂਦੇ ਹਨ। ਏਸੇ ਕਰਕੇ ਗੁਰੂ ਜੀ ਨੇ ਗ੍ਰਿਹਸਤ ਮਾਰਗ ਨੂੰ ਪ੍ਰਧਾਨ ਮਾਰਗ ਦਸਿਆ ਹੈ।'

ਇਸ ਤਰ੍ਹਾਂ ਦਾ ਉਪਦੇਸ਼ ਸੁਣ ਕੇ ਨੰਦ ਸਿੰਘ ਦੀਆਂ ਅੱਖਾਂ ਖੁਲ੍ਹ ਗਈਆਂ। ਉਸ ਨੇ ਝਟ ਪਟ ਉਠਕੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਦੋਵੇਂ ਹੱਥ ਜੋੜਕੇ ਬੇਨਤੀ ਕੀਤੀ—'ਦਇਆ ਦੇ ਸਾਗਰ! ਕਲਗੀਆਂ ਵਾਲੇ ਸੱਚੇ ਪਾਤਿਸ਼ਾਹ! ਮੈਂ ਭੁਲਿਆ! ਆਪ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਮੇਰੇ ਮਨ ਦੇ ਸਾਰੇ ਭਰਮ ਦੂਰ ਹੋ ਗਏ। ਹੁਣ ਮੈਂ ਆਪ ਦੇ ਹੁਕਮ ਨਾਲ ਵਿਆਹ ਕਰਨ ਨੂੰ ਤਿਆਰ ਹਾਂ। ਮੈਂ ਵਿਆਹ ਕਰ ਲਵਾਂਗਾ।' ਜਦੋਂ ਇਹ ਸ਼ਬਦ ਨੰਦ ਸਿੰਘ ਦੇ ਮਾਂ-ਬਾਪ

ਨੇ ਸੁਣੇ ਤਾਂ ਉਹ ਪ੍ਰਸੰਨ ਹੋ ਗਏ। ਉਹਨਾਂ ਨੇ ਉਸੇ ਵੇਲੇ ਕਿਹਾ—'ਧੰਨ ਧੰਨ ਸਤਿਗੁਰੂ ਜੀ!'

# ੧੯. ਇਕ ਕਵੀ ਦਾ ਹੰਕਾਰ ਦੂਰ ਕਰਨਾ

ਅਨੰਦਪੁਰ ਵਿਚ ਜਿਸ ਨੇ ਅਨੰਦਗੜ੍ਹ ਦਾ ਕਿਲ੍ਹਾ ਦੇਖਿਆ ਹੈ ਉਹ ਸਮਝ ਸਕਦਾ ਹੈ ਕਿ ਗੁਰੂ ਜੀ ਨਾਲ ਕਿੰਨਾ ਪਿਆਰ ਸੀ ਸਿੱਖ ਸੰਗਤਾਂ ਦਾ, ਕਿੰਨੀ ਰੀਝ ਤੇ ਸ਼ਰਧਾ ਨਾਲ ਕਿਲ੍ਹੇ ਦਾ ਇੱਕ-ਇੱਕ ਹਿੱਸਾ ਬਣਾਇਆ ਹੋਇਆ ਹੈ। ਕਿਲ੍ਹੇ ਦੇ ਤਹਿਖਾਨਿਆਂ ਦੀਆਂ ਕੋਠੜੀਆਂ ਵਿਚ ਕਵੀਸ਼ਰ ਰਿਹਾ ਕਰਦੇ ਸਨ। ਹਰ ਇਕ ਕਵੀਸ਼ਰ ਦੀ ਵੱਖਰੀ ਕੋਠੜੀ ਹੁੰਦੀ ਸੀ, ਜਿਥੇ ਉਹ ਬੈਠਾ ਹੋਇਆ ਗ੍ਰੰਥਾਂ ਨੂੰ ਵਿਚਾਰਦਾ ਤੇ ਆਪਣੀ ਕਵਿਤਾ ਉਚਾਰਦਾ ਸੀ। ਕੀਤੀ ਰਚਨਾ ਸਤਿਗੁਰੂ ਜੀ ਨੂੰ ਸੁਣਾਇਆ ਕਰਦਾ ਸੀ।

ਪਰ ਸਤਿਗੁਰੂ ਜੀ ਦਾ ਇਹ ਹੁਕਮ ਸੀ ਕਿ ਕੋਈ ਕਵੀਸ਼ਰ ਆਪਣੀ ਕਵਿਤਾ ਲਿਖ ਕੇ ਕਿਲ੍ਹੇ ਤੋਂ ਬਾਹਰ ਨਹੀਂ ਸੀ ਲਿਜਾ ਸਕਦਾ। ਦੇਸ਼ ਦੇ ਰਿਵਾਜ ਅਨੁਸਾਰ ਜਿਸ ਦੇ ਦਰਬਾਰ ਵਿਚ ਕਵਿਤਾ ਉਚਾਰੀ ਜਾਵੇ, ਉਹ ਕਵਿਤਾ ਉਸ ਦੀ ਮਲਕੀਅਤ ਹੁੰਦੀ ਸੀ। ਕਵੀਸ਼ਰਾਂ ਨੂੰ ਰੱਜ ਕੇ ਰੋਟੀ ਕੱਪੜਾ ਦਿੱਤਾ ਜਾਂਦਾ ਸੀ ਤਾਂ ਕਿ ਕਵੀਸ਼ਰਾਂ ਨੂੰ ਕਿਸੇ ਹੋਰ ਅਗੇ ਜਾ ਕੇ ਤਲੀ ਨਾ ਅੱਡਣੀ ਪਵੇ। ਉਹ ਸਦਾ ਇਕੋ ਮਾਲਕ ਕੋਲ ਰਹਿੰਦੇ ਸਨ। ਸਤਿਗੁਰੂ ਜੀ ਕਵੀਸ਼ਰਾਂ ਦੀ ਬਹੁਤ ਕਦਰ ਕਰਦੇ ਸਨ। ਕਿਸੇ ਨੂੰ ਕਿਸੇ ਤਰ੍ਹਾਂ ਵੀ ਤੰਗ ਨਹੀਂ ਸਨ ਹੋਣ ਦੇਂਦੇ। ਫਿਰ ਵੀ ਐਸੇ ਕਵੀਸ਼ਰ ਸਨ, ਜਿਨ੍ਹਾਂ ਨੂੰ ਆਪਣੀ ਰਚਨਾ ਦਾ ਅਭਿਮਾਨ ਸੀ ਤੇ ਉਹ ਗੁਰੂ ਜੀ ਦੇ ਬਖਸ਼ੇ ਹੋਏ ਧਨ ਪਦਾਰਥ ਤੋਂ ਵਧ ਧਨ ਚਾਹੁੰਦੇ ਸਨ। ਉਹ ਆਪਣੀ ਕਵਿਤਾ ਚੁਰਾ ਕੇ ਲੈ ਜਾਂਦੇ ਜਾਂ ਜਬਾਨੀ ਯਾਦ ਕਰ ਕੇ ਫਿਰ ਬਾਹਰ ਜਾ ਕੇ ਲਿਖ ਲੈਂਦੇ ਕਿਉਂਕਿ ਸਾਹਿਬਾਂ ਦੇ ਘਰੋਂ ਹੁਕਮ ਨਹੀਂ ਸੀ ਕਿ ਜਿਸ ਕਾਗਜ਼ ਉਤੇ ਕਵਿਤਾ ਲਿਖੀ ਹੋਈ ਹੋਵੇ ਉਹ ਬਾਹਰ ਚਲਿਆ ਜਾਵੇ।

ਇਕ ਹੰਸ ਰਾਜ ਕਵੀ ਸੀ, ਉਹਨੂੰ ਕੁਝ ਅਭਿਮਾਨ (ਹੰਕਾਰ) ਹੋ ਗਿਆ ਕਿ ਉਹ ਚੰਗੀ ਕਵਿਤਾ ਲਿਖ ਸਕਦਾ ਹੈ। ਉਹਦੇ ਵਰਗੇ ਕਬਿੱਤ ਸਵੱਯੇ ਕੋਈ ਨਹੀਂ ਰਚ ਸਕਦਾ, ਜੇਕਰ ਉਹ ਆਪਣੇ ਕਬਿੱਤ ਸਵੱਯੇ ਲੈ ਕੇ ਬਾਹਰ ਜਾਵੇ ਤੇ ਕਿਸੇ ਰਾਜੇ ਬਾਦਸ਼ਾਹ ਨੂੰ ਸੁਣਾਵੇ ਤਾਂ ਬਹੁਤ ਧਨ ਪ੍ਰਾਪਤ ਕਰ ਸਕਦਾ ਹੈ। ਉਸ ਧਨ

ਨਾਲ ਉਹਦੀਆਂ ਸਾਰੀਆਂ ਲੋੜਾਂ ਪੂਰੀਆਂ ਹੀ ਨਹੀਂ ਹੁੰਦੀਆਂ, ਸਗੋਂ ਉਹ ਚੰਗੇ ਅਮੀਰਾਂ ਵਿਚ ਗਿਣਿਆ ਜਾਵੇਗਾ। ਉਹ ਵੀ ਰਥ ਜਾਂ ਹਾਥੀ ਉਤੇ ਚੜ੍ਹ ਕੇ ਉਸੇ ਤਰ੍ਹਾਂ ਤੁਰੇਗਾ, ਜਿਵੇਂ ਅਕਬਰ ਦਾ ਇਕ ਰਤਨ ਤਾਨ ਸੈਨ ਤੁਰਿਆ ਕਰਦਾ ਸੀ। ਮਾਯਾ ਤੇ ਵਡਿਆਈ ਉਹਦੇ ਚਰਨਾਂ ਵਿਚ ਰੁਲੇਗੀ। ਐਸੇ ਵਿਚਾਰ ਕਰ ਕੇ ਉਸਨੇ ਸੋਚਿਆ ਕਿ ਹੁਣ ਕਵਿਤਾ ਕਿਵੇਂ ਚੁਰਾਈ ਜਾਵੇ ? ਕਾਗਜ਼ ਤਾਂ ਫੜਿਆ ਜਾਵੇਗਾ, ਕਿਉਂਕਿ ਰੋਜ਼ ਤਲਾਸ਼ੀ ਹੁੰਦੀ ਹੈ।

ਆਖਰ ਕਵੀ ਸੀ, ਨਵੀਂ ਚਲਾਕੀ ਸੁਝੀ। ਉਹਨੇ ਆਪਣੇ ਪੱਟ ਉਤੇ ਕਵਿਤਾ ਲਿਖ ਲਈ, ਕਵਿਤਾ ਇਹ ਸੀ—

*ਨਵਸਾਤ ਤਿਯੇ ਨਵਸਾਤ ਕਿਯੇ, ਨਵਸਾਤ ਪਿਯੇ ਨਵਸਾਤ ਪਿਆਏ।*
*ਨਵਸਾਤ ਰਚੇ ਨਵਸਾਤ ਬਚੇ, ਨਵਸਾਤ ਪਯਾਦਹਿ ਦਾਯਕ ਪਾਏ।*
*ਜੀਤ ਕਲਾ ਨਵਸਾਤ ਕੀ, ਨਵਸਾਤਨ ਕੇ ਮੁਖ ਅੰਦਰ ਛਾਏ।*
*ਮਾਨਹੁ ਮੇਘ ਕੇ ਮੰਡਲ ਮੈ, ਕਰਿ ਚੰਦਨ ਚੰਦ ਕਲੇਵਰ ਛਾਏ।*

ਪੱਟ ਉਤੇ ਕਵਿਤਾ ਲਿਖ ਕੇ ਉਪਰ ਧੋਤੀ ਕਰ ਲਈ ਸੀ। ਉਸਦਾ ਖਿਆਲ ਸੀ ਕਿ ਜੋ ਕੁਝ ਪੜਦੇ ਉਹਲੇ ਹੈ, ਉਸਦਾ ਸਤਿਗੁਰੂ ਜੀ ਨੂੰ ਗਿਆਨ ਨਹੀਂ। ਸੇਵਾਦਾਰ ਸਿਰਫ ਜੇਬ ਦੇਖੇਗਾ ਤੇ ਬਾਹਰ ਜਾਣ ਦੇਵੇਗਾ। ਪਰ ਉਸਨੂੰ ਕੀ ਪਤਾ ਕਿ ਚੋਜੀ ਪ੍ਰੀਤਮ ਸਭ ਕੁਝ ਜਾਣਦਾ ਹੈ, ਉਸ ਦਾਤਾਰ ਕੋਲੋਂ ਕੁਝ ਨਹੀਂ ਭੁੱਲਾ। ਉਹ ਤਾਂ ਘਟ-ਘਟ ਦੀ ਜਾਨਣਹਾਰ ਪ੍ਰਭੂ ਹੈ। ਤ੍ਰੈਕਾਲ ਦ੍ਰਿਸ਼ਟ ਹਨ। ਉਹਨਾਂ ਕੋਲੋਂ ਨਹੀਂ ਲੁਕਿਆ। ਸਾਹਿਬਾਂ ਨੂੰ ਉਸ ਵੇਲੇ ਪਤਾ ਲੱਗ ਗਿਆ ਜਦੋਂ ਹੰਸ ਰਾਜ ਨੇ ਚੋਰੀ ਕਰਨ ਦਾ ਵਿਚਾਰ ਚਿੱਤ ਵਿਚ ਚਿਤਵਿਆ।

ਸਤਿਗੁਰੂ ਜੀ ਮਨ ਦੀ ਮੌਜ ਵਿਚ ਬੈਠੇ ਸਨ ਕਿ ਅਚਾਨਕ ਉਹਨਾਂ ਨੇ ਹਜ਼ੂਰੀ ਸੇਵਾਦਾਰ ਨੂੰ ਸੱਦਿਆ ਤੇ ਆਖਿਆ—'ਹੁਣੇ ਪਾਣੀ ਖੁਲ੍ਹਾ ਗਰਮ ਕਰੋ, ਤੇਲ ਤੇ ਦਹੀਂ ਦਾ ਪ੍ਰਬੰਧ ਕਰੋ। ਕਵੀਸ਼ਰਾਂ ਨੂੰ ਇਸ਼ਨਾਨ ਕਰਾਇਆ ਜਾਵੇਗਾ। ਅਸਾਂ ਦੀ ਇੱਛਾ ਹੈ ਕਿ ਜਿਸ ਸਮੇਂ ਕਵੀ ਜਨ ਗ੍ਰੰਥਾਂ ਨੂੰ ਪੜ੍ਹ ਕੇ ਤੇ ਰਚਨਾ ਕਰ ਕੇ ਬਾਹਰ ਆਉਣ ਤਾਂ ਉਨ੍ਹਾਂ ਨੂੰ ਇਸ਼ਨਾਨ ਕਰਾਇਆ ਜਾਵੇ। ਬਹੁਤ ਚਿਰ ਹੋਇਆ ਉਹਨਾਂ ਦੀ ਸੇਵਾ ਚੰਗੀ ਤਰ੍ਹਾਂ ਨਹੀਂ ਹੋਈ। ਕਿਵੇਂ ਵੀ ਹੋਵੇ ਦਹੀਂ ਤੇ ਤੇਲ ਦਾ ਪ੍ਰਬੰਧ ਜ਼ਰੂਰ ਕੀਤਾ ਜਾਵੇ।'

'ਸਤਿ ਬਚਨ ਜੀ ! ਹੁਣੇ ਹੀ ਹੁਕਮ ਦੀ ਪਾਲਣਾ ਹੋ ਜਾਵੇਗੀ।' ਇਹ ਆਖ

ਕੇ ਸੇਵਾਦਾਰ ਚਲਿਆ ਗਿਆ ਤੇ ਗੁਰੂ ਕੇ ਲੰਗਰ ਵਿਚ ਦੇਗੇ ਪਾਣੀ ਦੇ ਰੱਖ ਦਿਤੇ ਜੋ ਗਰਮ ਹੋ ਜਾਣ। ਦਹੀਂ ਦੇ ਦੋ ਮਟਕੇ ਪਹਿਲਾਂ ਹੀ ਤਿਆਰ ਸਨ। ਇਸ਼ਨਾਨ ਦਾ ਪ੍ਰਬੰਧ ਕੀਤਾ ਗਿਆ। ਸਤਿਗੁਰੂ ਜੀ ਨੇ ਕਵੀਸ਼ਰ ਦੇ ਅਸਥਾਨਾਂ ਤੇ ਸੇਵਾਦਾਰਾਂ ਨੂੰ ਸੁਨੇਹਾ ਭੇਜ ਦਿਤਾ ਕਿ ਜਦੋਂ ਕਵੀਸ਼ਰ ਜਨ ਆਪੋ ਆਪਣੇ ਕਮਰੇ ਵਿਚੋਂ ਬਾਹਰ ਨਿਕਲਣ ਤਾਂ ਉਹਨਾਂ ਨੂੰ ਸੁਨੇਹਾ ਦੇਣਾ ਕਿ ਸਤਿਗੁਰੂ ਜੀ ਬੁਲਾਉਂਦੇ ਹਨ, ਕੋਈ ਕਵੀਸ਼ਰ ਸਤਿਗੁਰੂ ਜੀ ਦੇ ਮਿਲੇ ਬਿਨਾਂ ਬਾਹਰ ਨਾ ਜਾਵੇ।

ਵੇਲਾ ਆ ਗਿਆ, ਹਰ ਇਕ ਕਵੀਸ਼ਰ ਕਵਿਤਾ ਲਿਖ ਕੇ ਬਾਹਰ ਨਿਕਲਿਆ ਤਾਂ ਉਸਨੂੰ ਸੁਨੇਹਾ ਮਿਲਦਾ ਗਿਆ ਕਿ ਸਤਿਗੁਰੂ ਜੀ ਬੁਲਾਉਂਦੇ ਹਨ। ਸਾਰੇ ਕਵੀਸ਼ਰਾਂ ਨੂੰ ਇਹ ਸੁਨੇਹਾ ਸੁਣ ਕੇ ਪ੍ਰਸੰਨਤਾ ਹੋਈ ਪਰ ਹੰਸ ਰਾਜ ਘਬਰਾ ਗਿਆ। ਉਹਦੇ ਪਾਪ ਨੇ ਉਸ ਨੂੰ ਭੈ-ਭੀਤ ਕੀਤਾ। ਖੈਰ ਉਸ ਨੂੰ ਅਜੇ ਹੌਂਸਲਾ ਸੀ ਕਿ ਗੁਰੂ ਜੀ ਨੇ ਕੇਹੜੇ ਲੀੜੇ ਚੁਕਣੇ ਹਨ। ਉਹ ਵੀ ਹਜ਼ੂਰੀ ਵਿਚ ਪਹੁੰਚ ਗਿਆ। ਜਦ ਉਸ਼ ਨੇ ਨਮਸਕਾਰ ਕੀਤੀ ਤਦ ਸਤਿਗੁਰੂ ਜੀ ਆਖ ਰਹੇ ਸਨ—'ਸਾਰੇ ਕਵੀ ਜਨ ਇਸ਼ਨਾਨ ਕਰਨ ਪਾਣੀ ਗਰਮ ਹੈ। ਦਹੀਂ ਤੇਲ ਸਾਬਣ ਦਾ ਪ੍ਰਬੰਧ ਹੈ, ਬੜੀ ਰੀਝ ਨਾਲ ਇਸ਼ਨਾਨ ਕੀਤਾ ਜਾਵੇ। ਸੇਵਾਦਾਰ ਹਾਜ਼ਰ ਰਹਿਣਗੇ ਤੇ ਸੇਵਾ ਕਰਨਗੇ। ਇਹ ਅਸਾਂ ਦੀ ਖੁਸ਼ੀ ਹੈ।'

ਸਤਿਗੁਰੂ ਜੀ ਦੇ ਇਸ ਹੁਕਮ ਨੂੰ ਸਾਰਿਆਂ ਨੇ ਸਿਰ ਮੱਥੇ ਮੰਨਿਆ ਪਰ ਹੰਸ ਰਾਜ ਦਾ ਤਨ ਮਨ ਕੰਬ ਗਿਆ। ਉਸ ਨੇ ਸਾਹਿਬਾਂ ਅਗੇ ਬੇਨਤੀ ਕੀਤੀ—'ਮਹਾਰਾਜ! ਮੈਨੂੰ ਖਿਮਾਂ ਕਰੋ, ਮੈਂ ਅੱਜ ਇਸ਼ਨਾਨ ਨਹੀਂ ਕਰਨਾ, ਮੈਨੂੰ ਤੇਈਏ ਦਾ ਤਾਪ ਹੋ ਜਾਂਦਾ ਹੈ ਅੱਜ ਵਾਰੀ ਹੈ, ਇਸ਼ਨਾਨ ਕਰਨ ਨਾਲ ਹੁਣੇ ਹੀ ਅਸਰ ਪੈ ਜਾਵੇਗਾ। ਅਗੇ ਹੀ ਮੈਂ ਬਹੁਤ ਤੰਗ ਹੋਇਆ ਹਾਂ, ਮੈਂ ਫਿਰ ਕਿਸੇ ਦਿਨ ਇਸ਼ਨਾਨ ਕਰ ਲਵਾਂਗਾ।'

ਹੰਸ ਰਾਜ ਦੀ ਇਹ ਬੇਨਤੀ ਸੁਣ ਕੇ ਸਾਹਿਬ ਹੱਸ ਪਏ ਤੇ ਉਹਨਾਂ ਦੇ ਹੱਸਣ ਨਾਲ ਹੰਸ ਰਾਜ ਦਾ ਭੱਠਾ ਬੈਠ ਗਿਆ। ਉਹ ਹੇਠਾਂ ਉਪਰ ਦੇਖਣ ਲੱਗਾ ਅਜੇ ਉਹ ਬਹਾਨਾ ਸੋਚ ਹੀ ਰਿਹਾ ਸੀ ਕਿ ਉਥੋਂ ਖਿਸਕ ਜਾਵੇ ਕਿ ਸਤਿਗੁਰੂ ਜੀ ਨੇ ਫੁਰਮਾਇਆ—'ਕਿਉਂ ਭਾਈ ਹੰਸ ਰਾਜ! ਤੈਨੂੰ ਤੇਈਏ ਦਾ ਤਾਪ ਹੈ ਜਾਂ ਕਵਿਤਾ ਕਰਨ ਹੰਕਾਰ ਦਾ ਤਾਪ। ਕੀ ਤੇਰਾ ਵਿਚਾਰ ਹੈ ਕਿ ਤੂੰ ਸਭ ਤੋਂ ਚੰਗੇ ਸਵੱਯੇ ਜਾਂ ਕਬਿੱਤ ਉਚਾਰਦਾ ਹੈਂ? ਤੇਰੇ ਕਬਿੱਤਾਂ ਦੀ ਕੀਮਤ ਕਿਸੇ ਹੋਰ ਥਾਂ ਬਹੁਤੀ ਪੈ ਸਕਦੀ

ਹੈ। ਏਸੇ ਹੰਕਾਰ ਦੇ ਅਸਰ ਨਾਲ ਹੀ ਤੇਰਾ ਤਨ ਮਨ ਗਰਮ ਹੈ। ਤੂੰ ਇਸ਼ਨਾਨ ਨਹੀਂ ਕਰਨਾ ਚਾਹੁੰਦਾ। ਅਸਾਂ ਦਾ ਪਰਮ ਧਰਮ ਹੈ ਕਿ ਤੁਸਾਂ ਦੇ ਹੰਕਾਰ ਰੋਗ ਨੂੰ ਦੂਰ ਕਰੀਏ। ਇਸ ਵਾਸਤੇ ਜੇਕਰ ਤੁਸੀਂ ਇਸ਼ਨਾਨ ਨਹੀਂ ਕਰਨਾ ਤਾਂ ਨਾ ਸਹੀ।'

ਸਤਿਗੁਰੂ ਜੀ ਦੇ ਇਹਨਾਂ ਬਚਨਾਂ ਨੇ ਸਾਰੇ ਕਵੀਸ਼ਰਾਂ ਨੂੰ ਹੈਰਾਨੀ ਵਿਚ ਸੁੱਟ ਦਿੱਤਾ ਕਿ ਕੀ ਮਾਮਲਾ ਹੈ ? ਹੰਸ ਰਾਜ ਹੁਣ ਨਾ ਹੇਠਲੀ ਦੰਦੀ ਸੀ ਤੇ ਨਾ ਉਪਰਲੀ ਦੰਦੀ ਸੀ। ਸਾਹਿਬਾਂ ਨੇ ਬਚਨ ਕੀਤਾ—'ਹੇ ਕਵੀ ਜਨੋ ! ਸੁਣੋ, ਭਾਈ ਹੰਸ ਰਾਜ ਜੀ ਨੇ ਸਵੱਈਆ ਉਚਾਰਿਆ ਹੈ ਇਸ ਦਾ ਵਿਚਾਰ ਹੈ ਕਿ ਇਸ ਸਵੱਯੇ ਦਾ ਅਰਥ ਕਿਸੇ ਨੂੰ ਆਉਣਾ ਔਖਾ ਹੈ ਤੇ ਇਹ ਸਵੱਯਾ ਬਹੁਤ ਚੰਗਾ ਹੈ। ਜੇਕਰ ਕਿਸੇ ਰਾਜੇ ਮਹਾਰਾਜੇ ਨੂੰ ਸੁਣਾਇਆ ਜਾਵੇ ਤਾਂ ਬਹੁਤੀ ਮਾਯਾ ਮਿਲ ਸਕਦੀ ਹੈ। ਅਸਾਂ ਤੋਂ ਉਹਲੇ ਕਰਕੇ ਬਾਹਰ ਖੜਨ ਵਾਸਤੇ ਉਸ ਸਵੱਯੇ ਨੂੰ ਭਾਈ ਹੰਸ ਰਾਜ ਨੇ ਆਪਣੇ ਪੱਟ ਉਤੇ ਲਿਖ ਲਿਆ ਹੈ।'

ਇਹ ਸੁਣ ਕੇ ਸਾਰੇ ਕਵੀਸ਼ਰ ਇਕ ਦੂਸਰੇ ਦੇ ਮੂੰਹ ਵੱਲ ਦੇਖਣ ਲਗ ਪਏ ਉਹ ਹੈਰਾਨ ਸਨ ਕਿ ਭਾਈ ਹੰਸ ਰਾਜ ਨੇ ਐਸੀ ਚੋਰੀ ਕਰਨ ਦਾ ਕਿਉਂ ਯਤਨ ਕੀਤਾ ਹੈ ? ਗੁਰੂ ਘਰ ਕਿਸ ਗੱਲ ਦਾ ਘਾਟਾ ਹੈ ? ਏਥੇ ਤਾਂ ਸਭ ਕੁਝ ਹੈ ਸਾਹਿਬਾਂ ਨਾਲ ਤਾਂ ਪਾਤਿਸ਼ਾਹਾਂ ਦਾ ਮੁਕਾਬਲਾ ਨਹੀਂ ਹੋ ਸਕਦਾ, ਰਿਧੀਆਂ ਸਿਧੀਆਂ ਏਥੇ ਵਸਦੀਆਂ ਹਨ। ਮਾਇਆ ਬਪੁਰੀ ਸੇਵਾ ਕਰਦੀ ਹੈ। ਰਾਜੇ ਮਹਾਰਾਜੇ ਚਰਨ ਪਰਸ ਕੇ ਨਿਹਾਲ ਹੁੰਦੇ ਹਨ। ਐਸੇ ਦਾਤੇ ਦਾ ਘਰ ਛੱਡ ਕੇ ਹੋਰ ਘਰ ਵੱਲ ਤੱਕਣਾ ਸਰਾਸਰ ਭੁੱਲ ਹੈ। ਕਦੀ ਐਸਾ ਵਿਚਾਰ ਨਹੀਂ ਚਿਤਵਨਾ ਚਾਹੀਦਾ ਹੈ। ਹੰਸ ਰਾਜ ਨੇ ਬਹੁਤ ਮਾੜਾ ਕੀਤਾ ਹੈ, ਕਵੀਸ਼ਰਾਂ ਦੀ ਜਮਾਤ ਨੂੰ ਬਦਨਾਮ ਕੀਤਾ ਹੈ।

ਸਾਹਿਬਾਂ ਨੇ ਬਚਨ ਕੀਤਾ—'ਜਿਹੜਾ ਸਵੱਈਆ ਇਨ੍ਹਾਂ ਨੇ ਲਿਖਿਆ ਹੈ ਉਹ ਅਸਾਂ ਨੂੰ ਆਉਂਦਾ ਹੈ। ਆਖ ਕੇ ਸਾਹਿਬਾਂ ਨੇ ਬ੍ਰਹਮ ਵਿਦਿਆ ਦੇ ਬਲ ਨਾਲ ਸਾਰਾ ਸਵੱਈਆ ਕਵੀਸ਼ਰਾਂ ਨੂੰ ਸੁਣਾ ਦਿਤਾ। ਕਵੀਸ਼ਰ ਸੁਣ ਕੇ 'ਧੰਨ ਸਤਿਗੁਰੂ ਜੀ ! ਧੰਨ ਸਤਿਗੁਰੂ ਜੀ !' ਉਚਾਰਨ ਲਗੇ ਪਰ ਹੰਸ ਰਾਜ ਦਾ ਸਿਰ ਚਕਰਾਉਣ ਲੱਗਾ। ਉਹਦੀ ਆਤਮਾ ਸ਼ਰਮਿੰਦੀ ਹੋ ਕੇ ਆਪਣੇ ਆਪ ਨੂੰ ਲਾਹਨਤਾਂ ਪਾਉਣ ਲੱਗੀ। ਆਤਮਾ ਦੀ ਕੂਕ ਸੀ ਇਹ ਕੀ ਕੀਤਾ। ਮਹਾਂ ਮੂਰਖਤਾ ਹੀ ਕੀਤੀ, ਦਾਤੇ ਦੇ ਘਰੋਂ ਕੀ ਨਹੀਂ ਮਿਲਦਾ। ਚਾਰ ਛਿੱਲੜਾਂ ਖਾਤਰ ਐਸੀ ਬਦਨਾਮੀ। ਵਾਹ ਰੀ ਕਿਸਮਤ ! ਹੁਣ ਸਾਰਿਆਂ ਦੇ ਸਾਹਮਣੇ ਸ਼ਰਮਿੰਦਾ ਹੋਣਾ ਪਿਆ। ਕੀ

ਆਖਣਗੇ ਲੋਕੀਂ ? ਕੀ ਖਿਆਲ ਕਰਨਗੇ ਕਵੀਸ਼ਰ ? ਕੀ ਇਹ ਨਹੀਂ ਸੋਚਦੇ ਹੋਣਗੇ ਕਿ ਹੰਸ ਰਾਜ ਨੇ ਇਹ ਸਵੱਈਆ ਸ਼ਾਇਦ ਸਤਿਗੁਰੂ ਜੀ ਦੀ ਰਚਨਾ ਦਾ ਹੀ ਚੋਰੀ ਕੀਤਾ ਹੈ ? ਖਾਹ ਮਖਾਹ ਚੋਰ ਬਣਿਆ ? ਇੱਜ਼ਤ ਖਾਕ ਵਿਚ ਰਲਾ ਲਈ ਪਰ 'ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈਂ ਖੇਤ।'

'ਹੇ ਕਵੀਸ਼ਰ ਜੀ !' ਸਤਿਗੁਰੂ ਜੀ ਬੋਲੇ—'ਤੁਸਾਂ ਦਾ ਇਲਾਜ ਕਰਨ ਵਾਸਤੇ ਤੁਸਾਂ ਨੂੰ ਦਵਾਈ ਦਿਤੀ ਜਾਵੇਗੀ।' ਇਹ ਆਖ ਕੇ ਸਾਹਿਬਾਂ ਨੇ ਧੰਨਾ ਸਿੰਘ ਨਾਮ ਦੇ ਇਕ ਘਾਹੀ ਸਿੱਖ ਨੂੰ ਸੱਦ ਮੰਗਵਾਇਆ। ਜਦ ਉਹ ਆ ਗਿਆ ਤਾਂ ਉਸ ਨੂੰ ਸਾਹਿਬਾਂ ਨੇ ਕਿਹਾ—'ਭਾਈ ਧੰਨਾ ਸਿੰਘ ! ਇਹ ਕਵੀਸ਼ਰ ਜੀ ਤੁਸਾਂ ਪਾਸੋਂ ਕੋਈ ਕਵਿਤਾ ਸੁਣਨਾ ਚਾਹੁੰਦੇ ਹਨ। ਇਕ ਸਵੱਈਆ ਜੋੜ ਦੇ ਸੁਣਾਓ।

ਦਾਤੇ ਦਾ ਇਸ਼ਾਰਾ ਸੁਣ ਕੇ ਉਸੇ ਵੇਲੇ ਧੰਨਾ ਸਿੰਘ ਨੇ ਇਕ ਸਵੱਈਆ ਇਉਂ ਸੁਣਾਇਆ—

*'ਮੀਨ ਮਰੇ ਜਲ ਕੇ ਪਰਸੇ, ਕਬਹੂੰ ਨ ਮਰੇ ਪਰ ਪਾਵਕ ਪਾਏ॥*
*ਹਾਥੀ ਮਰੇ ਮਦ ਕੇ ਪਰਸੇ, ਕਬਹੂੰ ਨ ਮਰੇ ਤਨ ਤਾਪ ਕੇ ਆਏ॥*
*ਤੀਯ ਮਰੇ ਪੀਅ ਕੇ ਪਰਸੇ, ਕਬਹੂੰ ਨ ਮਰੇ ਪਰਦੇਸ ਸਿਧਾਏ॥*
*ਗੂੜ੍ਹ ਮੈ ਬਾਤ ਕਹੀ ਦਿਜਰਾਜ, ਬਿਚਾਰ ਸਕੇ ਨ ਬਿਨਾ ਚਿਤ ਲਾਏ॥'*

ਹੰਸ ਰਾਜ ਕਵੀ ਧੰਨਾ ਸਿੰਘ ਨੂੰ ਜਾਣਦਾ ਸੀ ਕਿ ਉਹ ਕਵਿਤਾ ਨਹੀਂ ਉਚਾਰਦਾ ਸੀ, ਨਾ ਹੀ ਵਿਦਵਾਨ ਸੀ, ਸਤਿਗੁਰੂ ਜੀ ਦੀ ਮੇਹਰ ਨਾਲ ਉਸਨੇ ਉਪਰੋਕਤ ਸਵੱਯੇ ਦੀ ਰਚਨਾ ਕਰ ਦਿਤੀ। ਹੰਸ ਰਾਜ ਸਤਿਗੁਰੂ ਜੀ ਦੇ ਚਰਨੀਂ ਡਿੱਗਾ, ਉਸਨੇ ਕਿਹਾ ਖਿਮਾ ਬਖਸ਼ੋ। ਅਗੇ ਨੂੰ ਐਸੀ ਚੋਰੀ ਨਹੀਂ ਕਰਾਂਗਾ। ਸਾਹਿਬਾਂ ਨੇ ਉਸ ਨੂੰ ਖਿਮਾ ਬਖਸ਼ੀ ਤੇ ਅਗੇ ਤੋਂ ਕਿਸੇ ਨੂੰ ਹੌਂਸਲਾ ਨਾ ਪਿਆ ਕਿ ਕੋਈ ਕਵਿਤਾ ਦੀ ਚੋਰੀ ਕਰੇ, ਇਸ ਦੇ ਪਿਛੋਂ ਸਾਰੇ ਕਵੀਸ਼ਰਾਂ ਦੇ ਨਾਲ ਹੰਸ ਰਾਜ ਨੇ ਵੀ ਇਸ਼ਨਾਨ ਕੀਤਾ।

## ੨੦. ਭਾਰਤ ਦੀ ਰਾਜਸੀ ਦਸ਼ਾ ਤੇ ਇਕ ਝਾਤ

ਔਰੰਗਜ਼ੇਬ ਦੀ 'ਮੁਸਲਮਾਨ ਕਰੂ' ਪਾਲਸੀ ਨੇ ਹਿੰਦੂ ਤੇ ਰਾਜਸੀ ਵਾਯੂ ਮੰਡਲ ਨੂੰ ਬਹੁਤ ਖਰਾਬ ਕਰ ਦਿਤਾ। ਹਿੰਦੂਆਂ ਉਤੇ ਜ਼ੁਲਮ ਵਧ ਗਏ। ਜੇਜੀਏ ਵਧਾ

ਦਿੱਤੇ ਤੇ ਮੰਦਰ ਢਾਹ ਢੇਰੀ ਕੀਤੇ ਗਏ, ਇਸ ਦਸ਼ਾ ਨੂੰ ਦੇਖ ਕੇ ਮਰਹੱਟੇ ਤੇ ਕੁਝ ਕੁ ਰਾਜਪੂਤ ਜੋ ਅਣਖੀਲੇ ਸਨ, ਸਿਰਾਂ ਉਤੇ ਖੱਫਨ ਬੰਨ੍ਹ ਕੇ ਉਠੇ ਤੇ ਮੁਗਲ ਰਾਜ ਦੇ ਜ਼ੁਲਮੀ ਰਾਜ ਦੇ ਵਿਰੁਧ ਲੜਨ ਲਗੇ। ਉਨ੍ਹਾਂ ਵਿਚੋਂ ਸ਼ਿਵਾ ਜੀ ਮਰਹੱਟਾ ਸਭ ਤੋਂ ਵੱਡਾ ਆਗੂ ਤੇ ਬਹਾਦਰ ਸੀ। ਉਸ ਦੀਆਂ ਬਹਾਦਰੀਆਂ ਦੇ ਅਨੇਕਾਂ ਗ੍ਰੰਥ ਲਿਖੇ ਗਏ ਹਨ। ਉਹ ਧਰਮੀ ਦੇਸ਼ ਭਗਤ, ਧਰਮ ਦੀ ਰਖਿਆ ਕਰਨ ਵਾਲਾ ਸੀ। ਉਸ ਦੇ ਉਠਣ ਨਾਲ ਕੁਝ ਹਿੰਦੂ ਰਜਵਾੜੇ ਵੀ ਉਠੇ। ਜਿਸ ਕਾਰਨ ਸਾਰੇ ਦੱਖਣੀ ਤੇ ਮਧਯ ਭਾਰਤ ਵਿਚ ਹਾਲਾਤ ਬਹੁਤ ਮਾੜੇ ਹੋ ਗਏ। ਸਾਰੇ ਦੇਸ਼ ਵਿਚ ਬਗਾਵਤਾਂ ਹੋ ਗਈਆਂ, ਉਹਨਾਂ ਬਗਾਵਤਾਂ ਨੂੰ ਦਬਾਉਣ ਵਾਸਤੇ ਔਰੰਗਜ਼ੇਬ ਨੇ ਆਪ ਦੱਖਣ ਨੂੰ ਚੜ੍ਹਾਈ ਕਰ ਦਿਤੀ, ਮਥਰਾ ਦੇ ਚੌਗਿਰਦੇ ਜੱਟਾਂ ਨਾਲ ਲੜਦਾ ਰਿਹਾ।

ਕੇਂਦਰੀ ਸਰਕਾਰ (ਦਿੱਲੀ ਬਾਦਸ਼ਾਹੀ) ਵੀ ਬਗਾਵਤਾਂ ਵਿਚ ਰੁਝ ਗਈ, ਜਾਗੀਰਦਾਰਾਂ ਨੇ ਦਿੱਲੀ ਨੂੰ ਮਾਮਲਾ ਨਹੀਂ ਸੀ ਭੇਜਿਆ, ਉਸ ਦੀ ਰਕਮ ਤਕੜੀ ਹੋ ਗਈ ਸੀ, ਕਿਉਂਕਿ ਪੰਜਾਬ ਦੀਆਂ ਸਾਰੀਆਂ ਫੌਜਾਂ ਵੀ ਏਥੇ ਨਹੀਂ ਸਨ। ਉਹਨਾਂ ਨੂੰ ਦਿੱਲੀ ਤੋਂ ਪਰੇ-ਪਰੇ ਹੀ ਸੁਟਿਆ ਹੋਇਆ ਸੀ, ਏਸੇ ਕਾਰਨ ਕਿ ਪਹਾੜੀ ਰਾਜੇ ਭੂਤਰੇ ਫਿਰਦੇ ਸਨ ਤੇ ਸਤਿਗੁਰੂ ਜੀ ਨਾਲ ਵੈਰ ਰੱਖਦੇ ਸਨ। ਔਰੰਗਜ਼ੇਬ ਦਾ ਇਕ ਇਕ ਦਿਨ ਇਹਨਾਂ ਵਿਚਾਰਾਂ ਵਿਚ ਗੁਜਰਦਾ ਸੀ ਕਿ ਉਹ ਕਿਵੇਂ ਸਾਰੇ ਭਾਰਤ ਦੀਆਂ ਸਾਰੀਆਂ ਬਗਾਵਤਾਂ ਨੂੰ ਦਬਾ ਕੇ ਹਿੰਦੂ ਰਾਜ ਤੇ ਹਿੰਦੂ ਧਰਮ ਨੂੰ ਖਤਮ ਕਰ ਕੇ ਇਸਲਾਮ ਦਾ ਵਫਾਦਾਰ ਸਿਪਾਹੀ ਬਣੇ। ਜਿਹੜੇ ਮੰਦਰ ਰਹਿੰਦੇ ਹਨ ਉਹਨਾਂ ਨੂੰ ਵੀ ਮਸੀਤਾਂ ਦਾ ਰੂਪ ਦੇ ਦੇਣਾ ਚਾਹੁੰਦਾ ਸੀ। ਮਰਹੱਟੇ, ਰਾਜਪੂਤ ਤੇ ਹੋਰ ਆਦਮੀ ਰਲਕੇ ਚਾਹੁੰਦੇ ਸਨ ਕਿ ਕਿਵੇਂ ਉਹ ਮੁਗਲ ਰਾਜ ਨੂੰ ਖਤਮ ਕਰਨ ਪਰ 'ਫੁਟ' ਪੇਸ਼ ਨਹੀਂ ਸੀ ਜਾਣ ਦੇਂਦੀ। ਜੇ ਫੁਟ ਨਾ ਹੁੰਦੀ, ਜੇ ਹਿੰਦੂ ਰਾਜੇ ਲਾਲਚੀ ਨਾ ਹੋ ਜਾਂਦੇ ਤਾਂ ਮੁਗਲ ਭਾਰਤ ਨੂੰ ਗੁਲਾਮ ਨਹੀਂ ਸੀ ਰੱਖ ਸਕਦੇ।

## ੨੧. ਅਲਫ ਖਾਂ ਦੀ ਰਾਜਿਆਂ ਨਾਲ ਲੜਾਈ

ਦੱਖਣ ਵਲੋਂ ਵੇਹਲਾ ਹੋ ਕੇ ਔਰੰਗਜ਼ੇਬ ਨੇ ਪੰਜਾਬ ਵਲ ਖਿਆਲ ਕੀਤਾ ਤੇ ਪਹਾੜੀ ਰਾਜਿਆਂ ਨੂੰ ਸੋਧਣ ਦੀ ਸਲਾਹ ਪੱਕੀ ਕਰ ਲਈ। ਉਸਨੇ ਮੀਏ ਖਾਂ ਨੂੰ

ਫੌਜ ਦੇ ਕੇ ਪੰਜਾਬ ਵਲ ਤੋਰਿਆ। ਉਸਦੇ ਨਾਲ ਉਹਦਾ ਭਤੀਜਾ ਅਲਫ ਖਾਨ ਸੀ। ਪਹਿਲਾਂ ਇਹ ਸਾਰੀ ਫੌਜ ਲਾਹੌਰ ਪੁਜੀ, ਉਸ ਵੇਲੇ ਲਾਹੌਰ ਦਾ ਸੂਬੇਦਾਰ ਦਿਲਾਵਰ ਖਾਂ ਸੀ।

ਲਾਹੌਰ ਪੁਜਣ ਤੇ ਦਿਲਾਵਰ ਖਾਂ ਨੇ ਮੀਏਂ ਖਾਂ ਨੂੰ ਸਲਾਹ ਦਿਤੀ ਕਿ ਮੁਗਲ ਫੌਜ ਦੇ ਦੋ ਹਿੱਸੇ ਕੀਤੇ ਜਾਣ। ਇਕ ਹਿੱਸਾ ਰਾਵੀ ਪਾਰ ਨੂੰ ਹੋਵੇ ਤੇ ਦੂਸਰਾ ਕਾਂਗੜੇ ਨੂੰ। ਮਾਮਲਾ ਕੋਈ ਜਗੀਰਦਾਰ ਤੇ ਰਾਖਾ ਨਹੀਂ ਦੇ ਰਿਹਾ। ਹੰਨੇ ਹੰਨੇ ਪਾਤਿਸ਼ਾਹੀ ਸੀ, ਸਾਰਿਆਂ ਕੋਲ ਫੌਜ ਸੀ ਤੇ ਸਾਰਿਆਂ ਪਾਸ ਹਥਿਆਰ ਸਨ। ਸੂਬੇਦਾਰ ਕੋਲ ਫੌਜ ਥੋੜ੍ਹੀ ਹੁੰਦੀ ਸੀ, ਬਦਅਮਨੀ ਦਾ ਸਮਾਂ ਸੀ।

ਮੀਏਂ ਖਾਂ ਤਾਂ ਦਰਿਆ ਰਾਵੀ ਤੋਂ ਪਾਰ ਹੋ ਕੇ ਪੱਛਮੀ ਪੰਜਾਬ ਨੂੰ ਚਲਿਆ ਗਿਆ ਤੇ ਉਹਦਾ ਭਤੀਜਾ ਤਕੜਾ ਫੌਜੀ ਦਸਤਾ ਲੈ ਕੇ ਕਾਂਗੜੇ ਨੂੰ ਸਿੱਧਾ ਹੋ ਪਿਆ। ਨੂਰਪੁਰ ਤੋਂ ਅਗੇ ਲੰਘ ਕੇ ਉਸਨੇ ਕਾਂਗੜੇ ਦੇ ਰਾਜੇ ਵੱਲ ਚਿੱਠੀ ਲਿਖੀ ਕਿ ਮਾਮਲਾ ਪੇਸ਼ ਕਰੋ। ਕਾਂਗੜੇ ਦਾ ਰਾਜਾ ਉਸ ਵੇਲੇ ਕ੍ਰਿਪਾਲ ਚੰਦ ਕਟੋਚ ਸੀ ਇਹ ਬਹੁਤ ਡਰਾਕਲ ਤੇ ਵਤਨ ਧਰੋਹੀ ਸੀ। ਅਲਫ ਖਾਂ ਦਾ ਸੁਨੇਹਾ ਸੁਣ ਕੇ ਘਾਬਰ ਗਿਆ। ਇਸ ਨੇ ਰਾਜੇ ਦਿਆਲ ਚੰਦ ਪਾਸੋਂ ਸਲਾਹ ਪੁਛੀ। ਉਸ ਨੇ ਕਿਹਾ—'ਲੜਨ ਦੀ ਥਾਂ ਚਲਾਕੀ ਨਾਲ ਬਚਣਾ ਚਾਹੀਦਾ ਹੈ। ਕੁਝ ਰਕਮ ਦਿੱਤੀ ਜਾਵੇ ਤੇ ਦੂਸਰਾ ਕਿਹਾ ਜਾਵੇ ਕਿ ਅਸਾਂ ਦਾ ਸਰਦਾਰ ਰਾਜਾ ਭੀਮ ਚੰਦ ਹੈ ਜੇ ਉਹ ਸਾਰਾ ਮਾਮਲਾ ਦੇ ਦੇਵੇ ਤਾਂ ਅਸੀਂ ਵੀ ਔਖੇ ਸੁਖਾਲੇ ਹੋ ਕੇ ਮਾਮਲਾ ਤਾਰ ਦੇਵਾਂਗੇ। ਰਾਜਾ ਭੀਮ ਚੰਦ ਮੁਕਾਬਲਾ ਕਰੇਗਾ ਤਾਂ ਅਸੀਂ ਅਲਫ ਖਾਂ ਦੀ ਮਦਦ ਕਰਾਂਗੇ।' ਇਸ ਚਲਾਕੀ ਤੋਂ ਬਿਨਾਂ ਬਚ ਨਹੀਂ ਸਕਦੇ।

ਰਾਜਾ ਕ੍ਰਿਪਾਲ ਚੰਦ—'ਸਲਾਹ ਤਾਂ ਤੁਸਾਂ ਦੀ ਨੇਕ ਹੈ, ਏਸੇ ਤਰ੍ਹਾਂ ਹੀ ਕਰੀਏ ਚਲੋ ਉਸ ਵਲ ਆਪ ਚੱਲੀਏ।'

'ਨਹੀਂ! ਵਜ਼ੀਰ ਨੂੰ ਪਹਿਲਾਂ ਭੇਜੀਏ।'

'ਏਸੇ ਤਰ੍ਹਾਂ ਹੀ ਸਹੀ, ਪਰ ਲੋਕੀਂ ਕਹਿਣਗੇ ਵਤਨ ਧਰੋਹੀ ਹੈ ਫਿਰ।'

'ਕੋਈ ਕੁਝ ਨਹੀਂ ਆਖੇਗਾ ਤੇ ਨਾ ਕਿਸੇ ਦੇ ਆਖਣ ਦੀ ਪ੍ਰਵਾਹ ਕਰਨੀ ਚਾਹੀਦੀ ਹੈ, ਬੁਰਾ ਭਲਾ ਆਪਣਾ ਸੋਚਣਾ ਚਾਹੀਦਾ ਹੈ। ਨੀਤੀ ਏਹ ਕਹਿੰਦੀ ਹੈ ਕਿ ਤਕੜੇ ਦੁਸ਼ਮਣ ਕੋਲੋਂ ਚਲਾਕੀ ਨਾਲ ਬਚਣਾ ਚਾਹੀਦਾ ਹੈ।' ਰਾਜੇ ਦਿਆਲ ਚੰਦ ਨੇ ਜਵਾਬ ਦਿੱਤਾ।

'ਇਹ ਤਾਂ ਠੀਕ ਹੈ, ਫਿਰ ਵੀ ਦੇਸ਼ ਕਾਲ ਦਾ ਖਿਆਲ ਰਖਣਾ ਚਾਹੀਦਾ ਹੈ। ਫਿਰ ਵੀ ਲੋਕਾਂ ਤੇ ਭਰਾਵਾਂ ਵਿਚ ਜੀਊਣਾ ਹੋਇਆ ।'

'ਲੋਕਾਂ ਵਿਚ ਜੀਊਣ ਬਦਲੇ ਅਨਿਆਈ ਮੌਤ ਮਰ ਜਾਣਾ ਵੀ ਤਾਂ ਠੀਕ ਨਹੀਂ। ਛੇਤੀ ਕਰ ਵਜੀਰ ਨੂੰ ਭੇਜ ਤੇ ਸੁਲਾਹ ਵਾਸਤੇ ਹੱਥ ਵਧਾ ।'

ਰਾਜੇ ਦਿਆਲ ਚੰਦ ਦੀ ਗੱਲ ਮੰਨਕੇ ਕ੍ਰਿਪਾਲ ਚੰਦ ਨੇ ਅਲਫ ਖਾਂ ਵਲ ਆਪਣਾ ਵਜ਼ੀਰ ਰਾਜਦੂਤ ਬਣਾ ਕੇ ਭੇਜ ਦਿਤਾ । ਵਜ਼ੀਰ ਨੇ ਅਲਫ ਖਾਂ ਤੇ ਦਿਆਲ ਚੰਦ ਤੇ ਕ੍ਰਿਪਾਲ ਚੰਦ ਵਿਚਾਲੇ ਮੁਲਾਕਾਤ ਕਰਾਈ । ਜਦੋਂ ਮੁਲਾਕਾਤ ਹੋਈ ਤਾਂ ਚੌਥਾ ਹਿੱਸਾ ਮਾਮਲਾ ਦੇ ਦਿਤਾ ਤੇ ਹਿੰਦੂ ਰਾਜਿਆਂ ਦੇ ਵਿਰੁਧ ਜੁਧ ਹੋਵੇ ਤਾਂ ਅਲਫ ਖਾਂ ਦੀ ਸਹਾਇਤਾ ਕਰਨ ਦਾ ਉਸਨੂੰ ਭਰੋਸਾ ਦਿਵਾਇਆ ਤੇ ਸਮਝੌਤਾ ਹੋ ਗਿਆ। ਇਸ ਸਮਝੌਤੇ ਨੇ ਅਲਫ ਖਾਂ ਨੂੰ ਬਹੁਤ ਪ੍ਰਸੰਨਤਾ ਬਖਸ਼ੀ ਕਿਉਂਕਿ ਮੁਗਲ ਜਿਸ ਵੀ ਹਿੰਦੂ ਰਾਜਸੀ ਸ਼ਕਤੀ ਨੂੰ ਜਾਂ ਜਾਤੀ ਨੂੰ ਨਸ਼ਟ ਕਰਦੇ ਸਨ, ਤਦੋਂ ਉਸ ਜਾਤੀ ਦੇ ਆਦਮੀਆਂ ਨੂੰ ਖਰੀਦ ਕੇ ਹੀ ਕਰਦੇ ਸਨ । ਇਹ ਰਿਵਾਜ ਸਿਕੰਦਰ ਨੇ ਸ਼ੁਰੂ ਕੀਤਾ ਸੀ ਤੇ ਮੁਹੰਮਦ ਗੌਰੀ, ਮਹਿਮੂਦ ਗਜ਼ਨਵੀ ਵੇਲੇ ਪੱਕਾ ਹੋ ਗਿਆ ਸੀ । ਅਕਬਰ ਨੇ ਮਾਨ ਸਿੰਘ ਜੈਪੁਰੀਏ ਦੀ ਭੈਣ ਨੂੰ ਵਿਆਹ ਕੇ ਤੇ ਮਾਨ ਸਿੰਘ ਨੂੰ ਖਰੀਦ ਕੇ ਸਾਰੇ ਵੱਡੇ ਹਿੰਦੂ ਰਾਜਿਆਂ ਨੂੰ ਗੁਲਾਮ ਕਰ ਲਿਆ ਸੀ । ਕਈਆਂ ਰਾਜਿਆਂ ਦਾ ਤਾਂ ਖੁਰਾਖੋਜ ਮਿਟਾ ਦਿੱਤਾ ਸੀ । ਮਾਨ ਸਿੰਘ ਦੀ ਰਾਹੀਂ ਅਕਬਰ ਨੇ ਚਤੌੜ ਵਰਗੀਆਂ ਮਹਾਨ ਸੁਤੰਤਰ ਹਿੰਦੂ ਰਿਆਸਤਾਂ ਨੂੰ ਫਤਹ ਕੀਤਾ । ਸਾਰੇ ਮੁਗਲ ਤੇ ਪਠਾਣ ਬਾਦਸ਼ਾਹਾਂ ਪਾਸ ਹਿੰਦੂ ਨੌਕਰ ਸਨ ਜੋ ਵਤਨ ਨਾਲ ਧਰੋਹ ਕਮਾਉਂਦੇ ਸੀ। ਅਲਫ ਖਾਂ ਨੇ ਮਨ ਹੀ ਮਨ ਕਿਹਾ—'ਮੌਜ ਬਣ ਗਈ ਹਿੰਦੂ ਲੜਨਗੇ, ਫਤਹ ਮੇਰੀ ਹੋਵੇਗੀ। ਜੇ ਬਿਨਾਂ ਲੜਾਈ ਤੋਂ ਮਾਮਲਾ ਵਸੂਲ ਹੋ ਜਾਵੇਗਾ ਤਾਂ ਵੀ ਲਾਭ । ਕਾਫਰ ਨਾਲ ਕਾਫਰ ਨੂੰ ਲੜਾ ਕੇ ਕਾਫਰ ਦੀ ਸ਼ਕਤੀ ਨਸ਼ਟ ਕਰਨ ਵਿਚ ਮੈਂ ਕਾਮਯਾਬ ਹੋਵਾਂਗਾ। ਬਾਦਸ਼ਾਹ ਸੁਣ ਕੇ ਪ੍ਰਸੰਨ ਹੋਵੇਗਾ।'

ਅਲਫ ਖਾਂ ਨੇ ਕਾਂਗੜੇ ਤੋਂ ਕੂਚ ਕੀਤਾ ਤੇ ਨਦੌਣ ਦੇ ਲਾਗੇ ਨਦੀ ਕਿਨਾਰੇ ਜਾ ਡੇਰੇ ਲਾਏ । ਤੰਬੂ ਲਾ ਕੇ ਡੇਰਾ ਪੱਕਾ ਕਰ ਕੇ ਉਸਨੇ ਰਾਜੇ ਭੀਮ ਚੰਦ ਵੱਲ ਇਕ ਸੁਨੇਹਾ ਭੇਜਿਆ—'ਹਿੰਦੁਸਤਾਨ ਦੇ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਮੈਂ ਮਾਮਲਾ ਵਸੂਲ ਕਰਨ ਵਾਸਤੇ ਆਇਆ ਹਾਂ। ਤੁਸੀਂ ਆਪਣੇ ਮਾਮਲੇ ਦੀ ਰਕਮ ਜੋ ਤਿੰਨ ਸਾਲ ਦੀ ਹੈ, ਹੁਣੇ ਏਥੇ ਭੇਜ ਦੇਵੋ । ਜੇਕਰ ਰਕਮ ਸਾਰੀ ਨਾ ਆਈ

ਤਾਂ ਤੁਸਾਂ ਨੂੰ ਗ੍ਰਿਫਤਾਰ ਕਰਕੇ ਲਾਹੌਰ ਜਾਂ ਦਿਲੀ ਪਹੁੰਚਾਇਆ ਜਾਵੇਗਾ ਅਤੇ ਮਾਮਲੇ ਦੀ ਰਕਮ ਤੁਸਾਂ ਦੇ ਰਾਜ ਤੋਂ ਵਸੂਲ ਕਰ ਲਈ ਜਾਵੇਗੀ। ਢਿੱਲ ਮੱਠ ਕਰਨ ਦਾ ਮਤਲਬ ਇਹ ਸਮਝਿਆ ਜਾਵੇਗਾ ਕਿ ਤੁਸੀਂ ਰਕਮ ਨਹੀਂ ਦੇਣਾ ਚਾਹੁੰਦੇ ਤੇ ਟਾਲ ਮਟੋਲ ਕਰਕੇ ਟਾਲਣਾ ਚਾਹੁੰਦੇ ਹੋ, ਫਿਰ ਵੀ ਰਿਆਸਤ ਉਤੇ ਚੜ੍ਹਾਈ ਕੀਤੀ ਜਾਵੇਗੀ ਤੇ ਬਾਦਸ਼ਾਹ ਸਲਾਮਤ ਨੂੰ ਲਿਖ ਦਿੱਤਾ ਜਾਵੇਗਾ। ਮੁਗਲ ਫੌਜ ਸਾਰੀ ਪਹਾੜਾਂ ਉਤੇ ਚੜ੍ਹਾਈ ਕਰ ਦੇਵੇਗੀ। ਬਸ ਇਹ ਪਹਿਲਾ ਤੇ ਅੰਤਮ ਹੁਕਮ ਹੈ।'

ਜਦੋਂ ਇਹ ਸੁਨੇਹਾ ਰਾਜਾ ਭੀਮ ਚੰਦ ਦੇ ਕੋਲ ਪੁੱਜਾ ਤਾਂ ਉਹ ਗਰਮ ਹੋ ਗਿਆ—'ਮਾਮਲਾ ਕਦੀ ਨਹੀਂ ਦਿੱਤਾ ਜਾਵੇਗਾ। ਆਇਆ ਹੈ ਵੱਡਾ ਮਾਮਲਾ ਵਸੂਲ ਕਰਨ ਵਾਲਾ। ਮਾਰ ਕੁੱਟ ਕੇ ਦੁੰਬਾ ਬਣਾ ਦੇਵਾਂਗੇ। ਕਦੀ ਲਿਹਾਜ਼ ਨਹੀਂ ਕੀਤਾ ਜਾਵੇਗਾ। ਮੁਗਲਾਂ ਦੀ ਗੁਲਾਮੀ ਦਾ ਜੂਲਾ ਲਾਹ ਕੇ ਸੁਟ ਦਿੱਤਾ। ਹੁਣ ਅਸੀਂ ਸੁਤੰਤਰ ਹਾਂ! ਸੁਤੰਤਰ!' ਜਿਹੜਾ ਚਿੱਠੀ ਲਿਆਇਆ ਸੀ, ਉਸ ਨੂੰ ਕੋਰਾ ਜਵਾਬ ਦੇਣ ਦੀ ਥਾਂ ਨੀਤੀ ਤੋਂ ਕੰਮ ਲਿਆ। ਉਸ ਨੂੰ ਠੰਢੇ ਚਿੱਤ ਨਾਲ ਕਿਹਾ ਕਿ ਉਹ ਅਲਫ ਖਾਂ ਨੂੰ ਜਾ ਕੇ ਆਖ ਦੇਵੇ ਕਿ 'ਮਾਮਲਾ ਛੇਤੀ ਹੀ ਪਹੁੰਚ ਜਾਵੇਗਾ। ਕੋਈ ਫਿਕਰ ਨਾ ਕਰਨਾ। ਰਕਮ ਭਾਰੀ ਹੈ, ਤਿੰਨ ਚਾਰ ਦਿਨ ਵਿਚ ਇਕੱਠੀ ਕਰ ਕੇ ਭੇਜੀ ਜਾਵੇਗੀ।'

ਦੂਸਰੇ ਪਾਸੇ ਰਾਜੇ ਭੀਮ ਚੰਦ ਨੇ ਚਾਰ ਪੰਜ ਪਹਾੜੀ ਰਾਜੇ ਪ੍ਰਿਥੀ ਚੰਦ ਡਢਵਾਲੀਆ, ਰਾਮ ਸਰਨ ਹੰਡੂਰੀਆ, ਰਾਜਾ ਰਾਮ ਸਿੰਘ ਤੇ ਰਾਜਾ ਉਦੈ ਸਿੰਘ ਆਦਿਕ ਨੂੰ ਇਕੱਠੇ ਕਰਕੇ ਪ੍ਰੇਰਿਆ ਕਿ 'ਅਲਫ ਖਾਂ ਨੂੰ ਮਾਰ ਕੁੱਟ ਕੇ ਨਠਾ ਦੇਈਏ। ਮਾਮਲੇ ਦੀ ਰੀਤ ਨਹੀਂ ਪਾਉਣੀ ਚਾਹੀਦੀ, ਇਹ ਤੰਗ ਕਰੇਗੀ। ਤੀਸਰੇ ਦਿਨ ਕੋਈ ਨਾ ਕੋਈ ਮੁਗਲ ਫੌਜਦਾਰ ਚੜ੍ਹਾਈ ਕਰਕੇ ਆ ਜਾਇਆ ਕਰੇਗਾ।'

ਰਾਜਾ ਰਾਮ ਸਿੰਘ ਨੇ ਕਿਹਾ—'ਗੱਲ ਤਾਂ ਠੀਕ ਹੈ ਪਰ ਬਾਦਸ਼ਾਹ ਸਲਾਮਤ ਦੀ ਫੌਜ ਦੇ ਇਕ ਦਸਤੇ ਨਾਲ ਮੁਕਾਬਲਾ ਕਰਨ ਦਾ ਭਾਵ ਹੈ ਕਿ ਬਾਦਸ਼ਾਹ ਦੀ ਫੌਜ ਉਤੇ ਹਮਲਾ। ਉਹ ਹਿੰਦੁਸਤਾਨ ਦਾ ਬਾਦਸ਼ਾਹ ਹੈ, ਉਸ ਕੋਲ ਫੌਜ ਬਹੁਤ ਹੈ। ਜੇਕਰ ਮਾਮਲਾ ਵਧ ਗਿਆ ਤਾਂ ਹੋ ਸਕਦਾ ਹੈ ਜਿਵੇਂ ਤੁਸਾਂ ਦੇ ਪਿਤਾ ਜੀ ਜਹਾਂਗੀਰ ਸਮੇਂ ਕੈਦ ਰਹੇ ਸਨ ਤਿਵੇਂ ਅਸਾਂ ਨੂੰ ਬੰਦੀਖਾਨੇ ਵਿਚ ਦਿਨ ਕੱਟਣੇ ਪੈਣ। ਇਹ ਕਦਮ ਚੁੱਕਣ ਤੋਂ ਪਹਿਲਾਂ ਸੋਚਣਾ ਚਾਹੀਦਾ ਹੈ। ਸੋਚਣ ਵਾਲਾ ਮਾਮਲਾ

ਹੈ। ਕਾਹਲ ਨਾਲ ਨੁਕਸਾਨ ਹੋਣ ਦਾ ਭੈ ਹੈ।'

'ਡਰਨਾ ਨਹੀਂ ਚਾਹੀਦਾ, ਬਾਦਸ਼ਾਹ ਹੋਰ ਮਾਮਲਿਆਂ ਵਿਚ ਰੁਝਾ ਹੈ। ਉਸਨੂੰ ਵੇਹਲ ਹੀ ਨਹੀਂ ਕਿ ਉਹ ਫੌਜ ਭੇਜੇ। ਡਰੋ ਨਾ, ਫੌਜ ਨੂੰ ਇਕੱਠੀ ਕਰੋ ਤੇ ਨਦੌਣ ਵੱਲ ਵਧੋ ਇਹਨਾਂ ਪਹਾੜਾਂ ਵਿਚੋਂ ਇਹਦੀਆਂ ਹੱਡੀਆਂ ਨਹੀਂ ਜਾਣੀਆਂ ਚਾਹੀਦੀਆਂ।' ਭੀਮ ਚੰਦ ਦਾ ਬੋਲ ਸੀ।

ਆਖਰ ਲੜਾਈ ਦਾ ਫੈਸਲਾ ਹੋ ਗਿਆ। ਪਹਾੜੀ ਰਾਜਿਆਂ ਨੇ ਚੋਖੀ ਫੌਜ ਇਕੱਤਰ ਕੀਤੀ ਤੇ ਨਦੌਣ ਵੱਲ ਵਧੇ।

ਅਲਫ ਖਾਂ ਬੜਾ ਸਿਆਣਾ ਆਦਮੀ ਸੀ ਉਸ ਨੇ ਜਿਸ ਥਾਂ ਡੇਰਾ ਕੀਤਾ ਹੋਇਆ ਸੀ ਉਹ ਥਾਂ ਪਹਾੜੀ ਦਾ ਇਕ ਉੱਚਾ ਹਿੱਸਾ ਟਿੱਲੇ ਦੀ ਤਰ੍ਹਾਂ ਸੀ। ਬਾਹਰੋਂ ਆ ਕੇ ਦੁਸ਼ਮਣ ਉਸਦਾ ਨੁਕਸਾਨ ਨਹੀਂ ਕਰ ਸਕਦਾ ਸੀ। ਇਕ ਪਾਸੇ ਨਦੀ ਸੀ ਤੇ ਦੂਸਰੇ ਪਾਸੇ ਨੀਵੀਂ ਖੱਡ ਅਤੇ ਤੀਸਰੇ ਪਾਸੇ ਉੱਚਾ ਪਰਬਤ, ਸਿਰਫ ਇਕੋ ਦੱਖਣ ਦਾ ਪਾਸਾ ਸੀ, ਜਿਥੋਂ ਦੀ ਦੁਸ਼ਮਣ ਉਪਰ ਜਾ ਸਕਦਾ ਸੀ। ਉਸ ਪਾਸੇ ਉਸਨੇ ਫੌਜ ਬੈਠਾਈ ਸੀ, ਮੁਗਲ ਫੌਜੀ ਖਾਨਦਾਨੀ ਲੜਨ ਵਾਲੇ, ਉਹਨਾਂ ਦੇ ਮੁਕਾਬਲੇ ਤੇ ਪਹਾੜੀਏ ਨਿਰੇ ਦਾਲ ਪੀਣੇ। ਭਲਾ ਪਹਾੜੀਆਂ ਨੇ ਮੁਗਲਾਂ ਨਾਲ ਕੀ ਲੜ ਸੱਕਣਾ ਸੀ। ਜਿਹਨਾਂ ਪੱਥਰ ਪੂਜਾਂ ਕੋਲ ਨਾ ਅਕਲ ਸੀ ਤੇ ਨਾ ਸ਼ਕਤੀ। ਸਾਰੇ ਰਾਜਿਆਂ ਕੋਲੋਂ ਡਰਦੇ ਮਾਰੇ ਭਰਤੀ ਹੋਏ ਹੋਏ ਸਨ। ਉਹ ਕੋਈ ਲੋਭ ਨਾਲ ਭਰਤੀ ਨਹੀਂ ਸਨ ਹੋਏ। ਉਹਨਾਂ ਨੂੰ ਲੜਾਈ ਦਾ ਚਾਅ ਨਹੀਂ ਸੀ।

ਅਲਫ ਖਾਂ ਨਾਲ ਜਾ ਮੱਥਾ ਲਾਇਆ। ਤੀਰ, ਗੋਲੀ ਤੇ ਨੇਜੇ ਦੀ ਲੜਾਈ ਸੀ। ਪਹਾੜੀਏ ਹੇਠਾਂ ਸਨ ਤੇ ਅਲਫ ਖਾਂ ਦੀ ਫੌਜ ਉਚੀ ਥਾਂ ਸੀ। ਪਹਾੜੀਆਂ ਦਾ ਬਹੁਤ ਨੁਕਸਾਨ ਹੋਣ ਲੱਗਾ, ਉਹ ਉਪਰ ਚੜ੍ਹਨ ਦਾ ਯਤਨ ਕਰਦੇ ਤਾਂ ਅਗੋਂ ਮਾਰ ਖਾ ਕੇ ਹੇਠਾਂ ਡਿਗਦੇ। ਜਿਹੜੇ ਇਹ ਵਾਰ ਕਰਦੇ ਉਹ ਮੁਗਲ ਫੌਜ ਤੱਕ ਨਾ ਪਹੁੰਚਦੇ। ਰੌਲਾ ਮੱਚ ਗਿਆ, ਪਹਾੜੀਏ ਮਰਨ ਲਗੇ। ਰਾਜੇ ਬਹੁਤ ਲਲਕਾਰਦੇ, ਹੌਂਸਲੇ ਦੇਂਦੇ ਪਰ ਮੁਠੀ ਭਰ ਮੁਗਲ ਉਹਨਾਂ ਦੀ ਪੇਸ਼ ਕੋਈ ਨਾ ਜਾਣ ਦੇਂਦੇ। ਅਸਮਝ ਪਹਾੜੀਆਂ ਨੇ ਇਹ ਵੀ ਨਹੀਂ ਸੋਚਿਆ ਕਿ ਉਹ ਦੁਸ਼ਮਣ ਨੂੰ ਹੇਠਾਂ ਉਤਰ ਲੈਣ ਦੇਣ ਜਾਂ ਲੜਾਈ ਦਾ ਮੈਦਾਨ ਹੋਰ ਕਿਸੇ ਥਾਂ ਬਣਾਉਂਦੇ। ਚੰਗਾ ਤਾਂ ਸੀ ਕਿ ਮਾਮਲੇ ਦਾ ਜਵਾਬ ਦੇ ਕੇ ਆਪ ਆਪਣੇ ਕਿਲ੍ਹੇ ਵਿਚ ਰਹਿੰਦੇ। ਅਲਫ ਖਾਂ ਹਮਲਾ ਕਰਦਾ। ਉਹਦੀ ਫੌਜ ਖੁਲ੍ਹੇ ਮੈਦਾਨ ਵਿਚ ਖਿਲਰ ਜਾਂਦੀ, ਫਿਰ ਤਾਂ

ਖਿਲਰੀ ਪ੍ਰਦੇਸੀ ਫੌਜ ਤਬਾਹ ਕਰਨੀ ਔਖੀ ਨਹੀਂ ਸੀ। ਪਰ ਕੁਦਰਤੀ ਮੋਰਚੇ ਵਿਚ ਬੈਠੀ ਫੌਜ ਨੂੰ ਹਿਲਾਉਣਾ ਔਖਾ ਸੀ ਕਿਉਂਕਿ ਉਸ ਵੇਲੇ ਲੜਾਈਆਂ ਹੱਥੋ ਹੱਥੀ ਦੀਆਂ ਸਨ। ਨੇਜ਼ੇ ਤੇ ਤਲਵਾਰ ਦੀ ਲੜਾਈ ਬਹੁਤੀ ਸੀ। ਬੰਦੂਕਾਂ ਹੈ ਸਨ ਪਰ ਉਹ ਅੱਜ ਕੱਲ ਵਰਗੀਆਂ ਨਹੀਂ ਸਨ, ਤੋਪ ਦੀ ਵਰਤੋਂ ਘੱਟ ਹੁੰਦੀ ਸੀ।

ਪਹਾੜੀ ਫੌਜ ਸਾਰਾ ਦਿਨ ਧਾਣਾਂ ਵਾਂਗ ਭੁਜਦੀ ਰਹੀ। ਸੈਂਕੜੇ ਜਵਾਨ ਮਰ ਗਏ ਪਰ ਮੋਰਚਾ ਇੰਚ ਵੀ ਫਤਹ ਨਾ ਹੋਇਆ। ਉਪਰੋਂ ਰਾਤ ਸਿਰ ਉਤੇ ਆ ਗਈ। ਹੌਲੀ ਹੌਲੀ ਸੂਰਜ ਲੁਕ ਗਿਆ ਤੇ ਹਨੇਰੇ ਨੇ ਆਪਣੀ ਕਾਲੀ ਚਾਦਰ ਸਾਰੇ ਤਾਣ ਦਿੱਤੀ। ਹਨੇਰਾ ਹੋ ਗਿਆ ਲੜਾਈ ਰੁਕ ਗਈ। ਰਾਤ ਲੜਾਈ ਕਰਨ ਦਾ ਦੋਹਾਂ ਹੀ ਧਿਰਾਂ ਨੂੰ ਹੌਂਸਲਾ ਨਹੀਂ ਸੀ, ਦੋਵੇਂ ਧਿਰ ਥੱਕ ਗਏ ਸਨ ਜਾਨ ਨਹੀਂ ਸੀ।

ਹਨੇਰੇ ਵਿਚ ਪਹਾੜੀ ਰਾਜਿਆਂ ਦੀ ਇਕੱਤ੍ਰਤਾ ਹੋਈ। ਸਾਰੇ ਦਿਨ ਦੇ ਭਾਰੀ ਨੁਕਸਾਨ ਨੇ ਉਹਨਾਂ ਦੇ ਦਿਲ ਤੋੜ ਸੁਟੇ ਸਨ। ਉਹ ਸੋਚਣ ਲੱਗੇ ਹੁਣ ਕੀ ਕਰੀਏ ? ਕੀ ਉਹ ਮੈਦਾਨੇ-ਜੰਗ ਛੱਡ ਕੇ ਘਰਾਂ ਨੂੰ ਨੱਠ ਜਾਣ ਜਾ ਚਿੱਟੇ ਝੰਡੇ ਖੜੇ ਕਰ ਦੇਣ ? ਕਿਸ ਕੋਲੋਂ ਸਹਾਇਤਾ ਪ੍ਰਾਪਤ ਕਰਨ ? ਹਨੂੰਮਾਨ ਦੇ ਜਾਪ ਕਰਾਏ, ਜਵਾਲਾ ਜੀ ਤੇ ਲਾਟਾਂ ਵਾਲੀ ਤੇ ਕਾਂਗੜੇ ਵਾਲੀ ਦੇਵੀ ਦੀ ਸੁਖਣਾ ਸੁਖੀ, ਬੇਨਤੀ ਕੀਤੀ ਪਰ ਕਿਸੇ ਪਾਸਿਓਂ 'ਹਾਂ' ਨਾ ਹੋਈ ਕਿ ਉਸਦੀ ਸਹਾਇਤਾ ਹੁੰਦੀ ਹੈ। ਸਦੀਆਂ ਤੋਂ ਦੇਵੀਆਂ ਤੇ ਭਰੋਸਾ ਰੱਖੀ ਆਉਂਦੇ ਸਨ ਉਹਨਾਂ ਦੇ ਪੁਰਬ ਮਨਾ ਕੇ, ਮੰਦਰਾਂ ਵਿਚ ਸੋਨਾ ਲਵਾ ਕੇ ਅਤੇ ਹਜ਼ਾਰਾਂ ਬੱਕਰਿਆਂ ਦੀਆਂ ਕੁਰਬਾਨੀਆਂ ਦੇ ਕੇ ਰੱਜੇ ਨਹੀਂ ਸਨ। ਖਿਆਲ ਸੀ ਕਿ ਦੇਵੀ ਸਹਾਇਤਾ ਕਰੇਗੀ ਸੁਸਰੀ ਵਾਂਗ ਸਵਾ ਦੇਵੇਗੀ।

ਜਦੋਂ ਸਲਾਹ ਹੋ ਰਹੀ ਸੀ ਤਦੋਂ ਇਕ ਰਾਜੇ ਨੇ ਕਿਹਾ—'ਕਿਉਂ ਨਾ ਅਨੰਦਪੁਰ ਵਾਲੇ ਗੁਰੂ ਨੂੰ ਆਖੀਏ ਉਹ ਅਸਾਡੀ ਸਹਾਇਤਾ ਕਰੇ। ਇਕ ਤਾਂ ਉਹ ਸ੍ਰੀ ਕ੍ਰਿਸ਼ਨ ਜੀ ਵਾਂਗ ਮਹਾਂ ਬਲੀ ਤੇ ਬ੍ਰਹਮ ਸ਼ਕਤੀ ਵਾਲਾ ਹੈ, ਦੂਸਰਾ ਉਸਦੇ ਪਾਸ ਦੇਸ ਦੇ ਚੋਣਵੇਂ ਜਵਾਨ ਹਨ। ਉਹ ਜਵਾਨ ਜੋ ਧਰਮ ਤੇ ਦੇਸ ਦੀ ਖਾਤਰ ਮਰਨ ਵਾਸਤੇ ਆਏ ਹੋਏ ਹਨ। ਐਸੇ ਸਿਰਲੱਥ ਜਵਾਨਾਂ ਨਾਲ ਜ਼ਰੂਰ ਜੰਗ ਜਿੱਤ ਸਕਦੇ ਹਾਂ। ਜਾਂ ਕਿਸੇ ਨਾ ਕਿਸੇ ਤਰ੍ਹਾਂ ਇਸ ਪਹਾੜੀ ਮੋਰਚੇ ਤੋਂ ਹੇਠਾਂ ਉਤਾਰ ਦਿਤਾ ਜਾਵੇ। ਦੋਹਾਂ ਬਾਰੇ ਸੋਚੋ ਜਿਹੜੀ ਵੀ ਗੱਲ ਪੂਰੀ ਹੋ ਜਾਵੇ ਉਹੋ ਹੀ ਚੰਗੀ ਹੈ।'

'ਅਨੰਦਪੁਰ ਵਾਲੇ ਗੁਰੂ ਜੀ ਨੂੰ ਸੱਦਣ ਦੀ ਗੱਲ ਠੀਕ ਹੈ।' ਰਾਜਾ ਬੋਲਿਆ— 'ਅਲਫ ਖਾਂ ਇਕੱਲਾ ਨਹੀਂ ਸਗੋਂ ਉਹਦੇ ਨਾਲ ਦੇਸ਼ ਧ੍ਰੋਹੀ ਕ੍ਰਿਪਾਲ ਚੰਦ ਤੇ ਰਾਜਾ ਦਿਆਲ ਚੰਦ ਵੀ ਹੈ। ਜਿਸ ਦੀ ਸ਼ੈਹ ਉਤੇ ਇਹ ਚੜ੍ਹਾਈ ਕਰਕੇ ਆਇਆ ਹੈ। ਜਦੋਂ ਆਪਣਾ ਢਿੱਡ ਫਟ ਜਾਵੇ ਫਿਰ ਦੁਸ਼ਮਣ ਨਾਲ ਲੜਨਾ ਔਖਾ ਹੈ ਕਿਉਂਕਿ ਉਸ ਨੇ ਅਸਾਡੀ ਫੌਜ, ਕਿਲ੍ਹਾਬੰਦੀ ਤੇ ਮਾਲੀ ਹਾਲਾਂ ਨੂੰ ਜ਼ਰੂਰ ਅਲਫ ਖਾਂ ਨੂੰ ਦੱਸ ਦਿਤਾ ਹੋਵੇਗਾ ਤਦੇ ਹੀ ਤਾਂ ਅਲਫ ਖਾਂ ਇਕੇ ਥਾਂ ਜੁੜ ਕੇ ਬੈਠਾ ਹੋਇਆ ਹੈ ਜੇ ਉਸ ਨੂੰ ਗਿਆਨ ਨਾ ਕਰਾਇਆ ਹੁੰਦਾ ਤਾਂ ਜ਼ਰੂਰੀ ਸੀ ਕਿ ਉਹ ਕਹਿਲੂਰ ਦੇ ਜਾਂ ਬਿਲਾਸਪੁਰ ਦੇ ਕਿਲ੍ਹੇ ਉਪਰ ਹਮਲਾ ਕਰਦਾ।'

ਇਹ ਸੁਣ ਦੇ ਰਾਜਾ ਭੀਮ ਚੰਦ ਗਰਮ ਹੋ ਗਿਆ ਕਿਉਂਕਿ ਕ੍ਰਿਪਾਲ ਚੰਦ ਉਸਦਾ ਭਾਈ ਲਗਦਾ ਸੀ। ਉਸ ਨੇ ਕ੍ਰੋਧ ਨਾਲ ਗਰਜ ਕੇ ਕਿਹਾ—'ਉਸ ਚੰਡਾਲ ਨੇ ਤਾਂ ਇਹ ਬਲਾ ਮੇਰੇ ਗਲ ਪਾਈ ਹੈ। ਮੈਂ ਉਸਦੀ ਵੀ ਹੱਡੀ ਪਸਲੀ ਨਹੀਂ ਛਡਾਂਗਾ, ਉਹ ਦੇਸ਼ ਧਰੋਹੀ ਹੈ। ਦੇਸ਼ ਧਰੋਹੀ ਦੀ ਸਜ਼ਾ ਮੌਤ ਹੈ ਮੌਤ। ਅਲਫ ਖਾਂ ਨਾਲ ਨਜਿਠ ਕੇ ਫਿਰ ਮੈਂ ਜ਼ਰੂਰ ਕ੍ਰਿਪਾਲ ਚੰਦ ਨਾਲ ਨਜਿਠਾਂਗਾ, ਇਸ ਦੁਸ਼ਟ ਦਾ ਰਾਜ ਖੋਹ ਕੇ ਇਸਨੂੰ ਕਾਠ ਮਾਰ ਕੇ ਤਰਸਾ ਤਰਸਾ ਕੇ ਮਾਰਾਂਗਾ, ਉਸ ਨੇ ਭੇਤ ਸਾਰਾ ਦਿੱਤਾ ਹੈ। ਇਹ ਮੇਰੇ ਜਸੂਸ ਨੇ ਦਸਿਆ ਹੈ। ਮੈਂ ਇਹ ਭੇਤ ਪ੍ਰਗਟ ਨਹੀ ਸਾਂ ਕਰਨਾ ਚਾਹੁੰਦਾ, ਕਿਉਂਕਿ ਮੈਂ ਦੁਖੀ ਸਾਂ ਸ਼ਰਮ ਨਾਲ ਮੇਰਾ ਸਿਰ ਨੀਵਾਂ ਸੀ ਕਿ ਮੇਰੇ ਭਰਾ ਨੇ ਦੁਸ਼ਮਣੀ ਕੀਤੀ ਹੈ। ਬਾਹਰ ਦੇ ਦੁਸ਼ਮਣ ਕੋਲੋਂ ਮਨੁੱਖ ਬਚ ਸਕਦਾ ਹੈ ਪਰ ਆਪਣੇ ਗੁਪਤ ਦੁਸ਼ਮਣ ਕੋਲੋਂ ਨਹੀਂ ਬਚ ਸਕਦਾ।' ਰਾਜਾ ਭੀਮ ਚੰਦ ਦੇ ਇਹ ਵਾਕ ਸੁਣ ਕੇ ਸਾਰਿਆਂ ਨੂੰ ਗੁੱਸਾ ਆਇਆ।

'ਬਹੁਤ ਮਾੜਾ ਕੀਤਾ ਸੂ! ਸੱਚਮੁਚ ਦੇਸ਼ ਧਰੋਹੀ ਹੈ। ਇਸ ਨੂੰ ਜਿਉਂਦਿਆਂ ਨਹੀਂ ਛੱਡਣਾ ਚਾਹੀਦਾ, ਉਹ ਡਰਾਕਲ ਅਸਾਂ ਨੂੰ ਖਬਰ ਕਰਦਾ ਅਸੀਂ ਉਹਦੀ ਸਹਾਇਤਾ ਕਰਦੇ। ਚਲੋ ਹੁਣ ਸਤਿਗੁਰੂ ਜੀ ਦੀ ਸ਼ਰਨ ਲਈਏ, ਐਸੇ ਮਹਾਂ ਪੁਰਖ ਦੀ ਸਹਾਇਤਾ ਤੋਂ ਬਿਨਾਂ ਐਸੇ ਦੁਸ਼ਮਣ ਨੂੰ ਜਿੱਤਣਾ ਔਖਾ ਹੈ।' ਇਕ ਐਸੇ ਰਾਜੇ ਨੇ ਆਖਿਆ ਜੇਹੜਾ ਸਤਿਗੁਰੂ ਜੀ ਤੇ ਭਰੋਸਾ ਰੱਖਦਾ ਸੀ ਪਰ ਭੀਮ ਚੰਦ ਤੋਂ ਡਰਦਾ ਹੋਇਆ ਉਭਾਸਰਦਾ ਨਹੀਂ ਸੀ। ਸਤਿਗੁਰੂ ਜੀ ਨੂੰ ਦਿਲੋਂ ਯਾਦ ਰੱਖਦਾ ਸੀ।

ਆਖਰ ਇਹ ਮਤਾ ਸਰਬ ਸੰਮਤੀ ਨਾਲ ਪਾਸ ਹੋ ਗਿਆ। ਵਜ਼ੀਰ ਬਿਸ਼ਨ ਚੰਦ ਤੇ ਪਰਮਾਨੰਦ ਨੂੰ ਬਹੁਤ ਸਾਰੀਆਂ ਵਸਤੂਆਂ ਭੇਟਾ ਵਾਸਤੇ ਦੇ ਕੇ ਸਤਿਗੁਰੂ

ਜੀ ਵਲ ਤੋਰਿਆ। ਉਹ ਦੋਵੇਂ ਅਨੰਦਪੁਰ ਪੁਜੇ। ਉਨ੍ਹਾਂ ਨੇ ਰਾਜਿਆਂ ਵਲੋਂ ਸਤਿਗੁਰੂ ਜੀ ਦੇ ਦਰਬਾਰ ਵਿਚ ਬੇਨਤੀ ਕੀਤੀ, ਬੇਨਤੀ ਕਰਦਿਆਂ ਹੋਇਆਂ ਆਖਿਆ—'ਮਹਾਰਾਜ ! ਇਸ ਵੇਲੇ ਹਿੰਦੂ ਧਰਮ ਦੀ ਰਖਿਆ ਕਰਨ ਦਾ ਵੇਲਾ ਹੈ, ਜੇ ਹੁਣ ਮੁਸਲਮਾਨਾਂ ਦਾ ਜ਼ੋਰ ਪੈ ਗਿਆ ਤਾਂ ਇਹ ਰਿਆਸਤਾਂ ਵੀ ਖਤਮ ਹੋ ਜਾਣਗੀਆਂ। ਦੇਵੀਆਂ ਦੇ ਮੰਦਰ ਸਭ ਢਾਹ ਢੇਰੀ ਕੀਤੇ ਜਾਣਗੇ। ਭਗਵਾਨ ਦੇ ਨਾਮ ਤੇ ਹਿੰਦੂ ਜਾਤੀ ਦੇ ਬਚਾਅ ਵਾਸਤੇ ਸਹਾਇਤਾ ਕਰੋ।'

ਦਇਆ ਦੇ ਸਾਗਰ ਸਤਿਗੁਰੂ ਜੀ ਦਾ ਜਨਮ ਹੀ ਧਰਮ ਦੀ ਰਖਿਆ ਵਾਸਤੇ ਅਤੇ ਦੁਸ਼ਟਾਂ ਦੇ ਦਮਨ ਵਾਸਤੇ ਹੋਇਆ ਸੀ। ਸਤਿਗੁਰੂ ਜੀ ਨੇ ਉਸ ਸਮੇਂ ਰਾਜਿਆਂ ਦੀ ਸਹਾਇਤਾ ਕਰਨ ਦਾ ਫੈਸਲਾ ਕਰ ਲਿਆ, ਇਸ ਬਾਰੇ ਸਾਹਿਬ ਫੁਰਮਾਉਂਦੇ ਹਨ—

*ਚੌਪਈ ॥ ਬਹੁਤ ਕਾਲ ਇਹ ਭਾਂਤਿ ਬਿਤਾਯੋ ॥ ਮੀਆਂ ਖਾਨ ਜੰਮੂ ਕਹ ਆਯੋ ॥*
*ਅਲਫ ਖਾਨ ਨਾਦੌਣ ਪਠਾਵਾ ॥ ਭੀਮ ਚੰਦ ਤਨ ਬੈਰ ਬਢਾਵਾ ॥੧॥*
*ਜੁੱਧ ਕਾਜ ਨ੍ਰਿਪ ਹਮੈ ਬੁਲਾਯੋ ॥ ਆਪਿ ਤਵਨ ਕੀ ਓਰ ਸਿਧਾਯੋ ॥*
*ਤਿਨ ਕਠ ਗੜ ਨਵਰਸ ਪਰ ਬਾਂਧਯੋ ॥ ਤੀਰ ਤੁਫੰਗ ਨਰੇਸਨ ਸਾਧਯੋ ॥੨॥*
*(ਬਚਿਤ੍ਰ ਨਾਟਕ)*

# ੨੨. ਨਦੌਣ ਦਾ ਯੁਧ

ਨਦੌਣ ਦਾ ਯੁਧ ਸੰਮਤ ੧੭੪੪ ਬਿ: ਵਿਚ ਹੋਇਆ ਸੀ, ਇਹ ਯੁਧ ਕੋਈ ਵੱਡੀਆਂ ਲੜਾਈਆਂ ਵਿੱਚੋਂ ਨਹੀਂ ਫਿਰ ਵੀ ਇਸਦੀ ਮਹਾਨਤਾ ਬਹੁਤ ਹੈ। ਅਲਫ ਖਾਂ ਦੇ ਨਾਲ ਕ੍ਰਿਪਾਲ ਚੰਦ ਤੇ ਦਿਆਲ ਚੰਦ ਸਨ । ਹਿੰਦੂ ਸੈਨਾ, ਹਿੰਦੂ ਸੈਨਾ ਦੇ ਵਿਰੁਧ ਲੜਨ ਵਾਸਤੇ ਆਈ ਸੀ। ਉਹ ਮੂਰਖ ਲੋਕ ਭਰਾਵਾਂ ਦੇ ਵਿਰੁਧ ਲੜਦੇ ਹੋਏ ਸ਼ਰਮ ਨਹੀਂ ਸਨ ਕਰਦੇ ਤੇ ਪ੍ਰਦੇਸੀ ਤੁਰਕ ਦਾ ਸਾਥ ਦੇਂਦੇ ਸਨ। ਪਹਿਲੇ ਦਿਨ ਹਿੰਦੂ ਰਾਜਿਆਂ ਨੂੰ ਤਕਰੀਬਨ ਹਾਰ ਹੋਈ। ਉਹਨਾਂ ਦੇ ਆਦਮੀ ਬਹੁਤ ਮਰ ਗਏ। ਭਾਵੇਂ ਰਾਜਾ ਭੀਮ ਚੰਦ ਰਾਜਾ ਰਾਮ ਜਿਹੇ ਬਲੀ ਰਾਜੇ ਸਨ। ਇਹਨਾਂ ਰਾਜਿਆਂ ਬਾਰੇ ਸਤਿਗੁਰੂ ਜੀ ਫੁਰਮਾਉਂਦੇ ਹਨ—

*ਭੁਜੰਗ ਛੰਦ—ਤਹਾ ਰਾਜ ਸਿੰਘੰ ਬਲੀ ਭੀਮ ਚੰਦੰ ॥ ਚੜਿਓ ਰਾਮ ਸਿੰਘੰ*
*ਮਹਾ ਤੇਜ ਵੰਦੰ ॥ ਸੁਖੰ ਦੇਵ ਗਾਜੀ ਜਸਾਰੋਟ ਰਾਜੰ ॥ ਚੜੇ*

*ਕ੍ਰੁੱਧ ਕੀਨੇ ਕਰੇ ਸਰਬ ਕਾਜੰ ॥੩॥ ਪ੍ਰਿਥੀਚੰਦ ਚਢਿਓ ਡਢੇ ਡਢਵਾਰੰ ॥ ਚਲੇ ਸਿਧ ਹੁਐ ਕਾਜ ਰਾਜੰ ਸੁਧਾਰੰ ॥*

ਰਾਜਾ ਰਾਜ ਸਿੰਘ, ਭੀਮ ਚੰਦ, ਰਾਮ ਸਿੰਘ, ਸੁਖਦੇਵ ਜਸਰੋਟੀਆ ਤੇ ਪ੍ਰਿਥੀ ਚੰਦ ਆਦਿਕ ਸਨ। ਇਨ੍ਹਾਂ ਸਾਰਿਆਂ ਨੇ ਸਾਂਝੇ ਦੁਸ਼ਮਣ ਨਾਲ ਟੱਕਰ ਲੈਣ ਦੀ ਠਾਣ ਲਈ। ਜਿਵੇਂ ਪਿਛੇ ਦੱਸ ਆਏ ਹਾਂ ਕਿ ਅਲਫ ਖਾਂ ਨੇ ਉਹਨਾਂ ਨੂੰ ਬੁਰੀ ਤਰ੍ਹਾਂ ਹਰਾਇਆ ਸੀ। ਭੀਮ ਚੰਦ ਨੇ ਹਨੂੰਮਾਨ ਦੇ ਮੰਤਰ ਪੜ੍ਹੇ ਪਰ ਕਿਸੇ ਨੇ ਸਹਾਇਤਾ ਨਾ ਕੀਤੀ। ਆਖਰ ਗੁਰੂ ਜੀ ਨੂੰ ਸੱਦ ਭੇਜਿਆ ਤੇ ਸਤਿਗੁਰੂ ਜੀ ਸੈਨਾ ਲੈ ਕੇ ਨਦੌਣ ਜਾ ਪੁਜੇ। ਸਤਿਗੁਰੂ ਜੀ ਦੇ ਪੁੱਜਣ ਤੇ ਸਾਰਿਆਂ ਨੂੰ ਹੌਂਸਲਾ ਹੋ ਗਿਆ ਕਿ ਹੁਣ ਨਹੀਂ ਲਈਦੇ। ਉਹ ਜ਼ਰੂਰ ਜਿੱਤ ਜਾਣਗੇ ਕਿਉਂਕਿ ਸਤਿਗੁਰੂ ਜੀ ਮਹਾਂ ਬਲੀ ਤੇ ਰੱਬੀ ਬਰਕਤਾਂ ਵਾਲੇ ਹਨ।

ਲੜਾਈ ਸ਼ੁਰੂ ਹੋਈ, ਸਤਿਗੁਰੂ ਜੀ ਸਹਾਇਤਾ ਪਰ ਡਟ ਗਏ, ਕਟਾ ਵੱਢ ਸ਼ੁਰੂ ਹੋ ਗਈ। ਉਧਰੋਂ ਕ੍ਰਿਪਾਲ ਚੰਦ ਵੀ ਦਿਆਲ ਚੰਦ ਨੂੰ ਨਾਲ ਲੈ ਕਰ ਆਇਆ। ਦੋਹਾਂ ਦੀ ਲੜਾਈ ਦਾ ਨਜ਼ਾਰਾ ਸਤਿਗੁਰੂ ਜੀ ਲਿਖਦੇ ਹਨ—

*ਮਧੁਭਾਰ ਛੰਦ—ਕੁੱਪਿਓ ਕ੍ਰਿਪਾਲ ॥ ਨੱਚੇ ਮਰਾਲ ॥ ਬੱਜੇ ਬਜੰਤ ॥ ਕ੍ਰੂਰੰ ਅਨੰਤ ॥੮॥ ਜੁੱਝੰਤ ਜੁਆਣ ॥ ਬਾਹੈ ਕ੍ਰਿਪਾਣ ॥ ਜੀਅ ਧਾਰ ਕ੍ਰੋਧ ॥ ਛੱਡੇ ਸਰੋਘ ॥੯॥ ਲੁੱਝੈ ਨਿਦਾਨ ॥ ਤੱਜੰਤ ਪ੍ਰਾਣ ॥ ਗਿਰ ਪਰਤ ਭੂਮਿ ॥ ਜਣੁ ਮੇਘ ਝੂਮ ॥੧੦॥*

ਤਿਸਦਾ ਪ੍ਰਮਾਰਥ—ਕ੍ਰਿਪਾਲ ਕਰੋਧ ਨਾਲ ਉਠਿਆ ਤੇ ਨੱਚਣ ਲੱਗਾ ਉਸ ਵੇਲੇ ਖੂਬ ਢੋਲ ਢਮੱਕਾ ਹੋਇਆ। ਜਵਾਨ ਸ਼ਹੀਦ ਹੋਣ ਲੱਗੇ, ਜਿਹੜੇ ਤਲਵਾਰ ਨੂੰ ਅੰਨ੍ਹੇਵਾਹ ਵਾਹੁੰਦੇ ਸਨ। ਉਹ ਬੜੇ ਕ੍ਰੋਧ ਨਾਲ ਹਮਲੇ ਕਰਦੇ ਅਰ ਜ਼ਮੀਨ ਉਤੇ ਸੁਟਦੇ ਸਨ। ਆਹ! ਕੈਸਾ ਨਜ਼ਾਰਾ ਸੀ ਕਿ ਕਈ ਜਵਾਨ ਲੁਛਦੇ ਤੇ ਪ੍ਰਾਣਾਂ ਦਾ ਤਿਆਗ ਕਰੀ ਜਾਂਦੇ ਸਨ। ਉਹ ਧਰਤੀ ਉਤੇ ਇਸ ਤਰ੍ਹਾਂ ਝੂਮ ਕੇ ਡਿਗਦੇ ਸਨ ਜਿਵੇਂ ਬੱਦਲ ਝੂਮਦੇ ਤੇ ਨੀਵੇਂ ਹੋ ਕੇ ਧਰਤੀ ਉਤੇ ਮੀਂਹ ਰੂਪ ਵਿਚ ਵਰ੍ਹਦੇ ਹਨ।

*ਰਸਾਵਲ ਛੰਦ—ਕਿਰਪਾਲ ਕੋਪਿਯੰ ॥ ਹਠੀ ਪਾਵ ਰੋਪਿਯੰ ॥ ਸਰੋਘੰ ਚਲਾਏ ਬਡੇ ਬੀਰ ਘਾਏ ॥੧੧॥ ਹਣੇ ਛੱਤ੍ਰਧਾਰੀ ॥ ਲਿਟੇ*

*ਭੂਪ ਭਾਰੀ ॥ ਮਹਾਂ ਨਾਦ ਬਾਜੇ ॥ ਭਲੇ ਸੂਰ ਗਾਜੈ*
*॥੧੨॥ ਕ੍ਰਿਪਾਲੰ ਕ੍ਰੱਧੰ ॥ ਕੀਯੋ ਜੁੱਧ ਸੁੱਧੰ ॥ ਮਹਾਂ ਬੀਰ*
*ਗੱਜੇ ॥ ਮਹਾਂ ਸਾਰ ਬੱਜੇ ॥੧੩॥*

ਵਾਹਵਾ ! ਕਿਰਪਾਲ ਗਰਜਿਆ, ਉਹ ਬੜੇ ਹਠ ਨਾਲ ਸਰੋਘ ਨੂੰ ਚਲਾ ਰਿਹਾ ਸੀ। ਉਸ ਨੇ ਬੜੇ ਜਵਾਨ ਜ਼ਖਮੀ ਕੀਤੇ ਸਨ, ਵਡੇ ਵਡੇ ਛਤਰਧਾਰੀ (ਨਾਮੀ ਜਵਾਨ) ਰਾਜੇ ਤੇ ਜਵਾਨ ਧਰਤੀ ਉਤੇ ਡਿਗੇ ਸਨ। ਉਸ ਸਮੇਂ ਮਹਾਂ ਨਾਦ (ਰਾਗ) ਪੈਦਾ ਹੋ ਰਿਹਾ ਸੀ ਜਦੋਂ ਸੂਰਮੇ ਗੱਜਦੇ ਸਨ। ਉਸ ਨੇ ਬਹੁਤ ਹੀ ਚੰਗਾ ਜੁਧ ਕੀਤਾ। ਲੋਹੇ ਨਾਲ ਲੋਹਾ ਵੱਜਦਾ ਹੋਇਆ ਇਕ ਰਾਗ ਪੈਦਾ ਕਰ ਰਿਹਾ ਸੀ। ਤਲਵਾਰਾਂ ਦੇ ਭਿੜਨ ਦੇ ਰਾਗ ਨਾਲ ਮਸਤ ਹੋ ਕੇ ਜਵਾਨ ਮੌਤਾਂ ਨੂੰ ਭੁਲ ਰਹੇ ਸਨ।

*ਕਰਿਯੋ ਜੁੱਧ ਚੰਡੰ ॥ ਸੁਣਿਯੋ ਨਾਵ ਖੰਡੰ ॥*
*ਚਲਿਯੋ ਸਸਤ੍ਰ ਬਾਹੀ ॥ ਰਜੌਤੀ ਨਿਬਾਹੀ ॥੧੪॥*

*ਦੋਹਰਾ— ਕੋਪ ਭਰੇ ਰਾਜਾ ਸਭੈ ਕੀਨੋ ਜੁੱਧ ਉਪਾਇ ॥*
*ਸੈਨ ਕਟੋਚਨ ਕੀ ਤਬੈ ਘੇਰ ਲਈ ਅਰ ਰਾਇ ॥੧੫॥*

*ਭੁਜੰਗ ਛੰਦ—ਚਲੇ ਨਾਂਗਲੂ ਪਾਂਗਲੂ ਵੇਦੜੋਲੰ ॥ ਜਸਵਾਰੇ ਗੁਲੇਰੇ ਚਲੇ*
*ਬਾਂਧ ਟੋਲੰ ॥ ਤਹਾਂ ਏਕ ਬਾਜਿਓ ਮਹਾਂ ਬੀਰ ਦਿਆਲੰ ॥*
*ਰਖੀ ਲਾਜ ਜੌਨੇ ਸਭੈ ਬਿਝੜਵਾਲੰ ॥੧੬॥*

ਕ੍ਰਿਪਾਲ ਚੰਦ ਕਟੋਚੀਏ ਦੀ ਸੈਨਾ ਨੂੰ ਆਖਰ ਘੇਰ ਲਿਆ ਗਿਆ। ਐਸੀ ਭਿਆਨਕ ਲੜਾਈ ਹੋਈ ਕਿ ਨਾਂਗਲੂ ਤੇ ਪਾਂਗਲੂ ਆਦਿਕ ਤੇ ਜਸਵਾੜੀਏ ਗੁਲੇਰ ਵਾਲੀਆਂ ਟੋਲੀਆਂ ਬੰਨ੍ਹ ਕੇ ਤੁਰ ਪਏ। ਮਹਾਂ ਬੀਰ ਦਿਆਲ ਚੰਦ ਸੀ। ਜਿਸ ਨੇ ਸਾਰੇ ਬਿਝੜਵਾਲੀਆਂ ਦੀ ਲਾਜ ਰੱਖ ਲਈ। ਉਹ ਬਹੁਤ ਬੀਰਤਾ ਨਾਲ ਲੜਿਆ। ਭਾਵੇਂ ਉਹ ਦੁਸ਼ਮਣ ਵਲ ਸੀ, ਫਿਰ ਵੀ ਉਸ ਦੀ ਲੜਾਈ ਵਡਿਆਈ ਕਰਨ ਦੇ ਯੋਗ ਸੀ।

*ਤਵੰ ਕੀਟ ਤੌ ਲੌ ਤੁਫੰਗੰ ਸੰਭਾਰੋ ॥ ਹ੍ਰਿਦੈ ਏਕ ਰਾਵੰਤ ਕੇ ਤੱਕਿ ਮਾਰੋ ॥*
*ਗਿਰਿਓ ਝੂਮ ਭੂਮੈ ਕਰਿਯੋ ਜੁਧ ਸੁੱਧੰ ॥ ਤਊ ਮਾਰਿ ਬੋਲਿਯੋ ਮਹਾ ਮਾਨ ਕ੍ਰੱਧੰ ॥੧੭॥*
*ਤਜਿਯੋ ਤੁਪਕੰ ਬਾਨ ਪਾਨੰ ਸੰਭਾਰੇ ॥ ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ ॥*

*ਤ੍ਰਿਯੋ ਬਾਨ ਲੈ ਬਾਮ ਪਾਨੰ ਚਲਾਏ ॥ ਲਗੇ ਯਾ ਲਗੇ ਨਾ ਕਛੂ ਜਾਨਿ ਪਾਏ ॥੧੮॥*
*ਸੋ ਤਉ ਲਉ ਦਈਵ ਜੁਧ ਕੀਨੋ ਉਝਾਰੰ ॥ ਤਿਨੈ ਖੇਦ ਕੈ ਬਾਰਿ ਕੇ ਬੀਚ ਡਾਰੰ ॥*
*ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ ॥ ਮਨੋ ਸੂਰ ਬੈਠੇ ਭਲੀ ਖੇਲ ਹੋਲੀ ॥੧੯॥*

ਦਿਆਲ ਚੰਦ ਦੇ ਜੁਧ ਨੂੰ ਦੇਖ ਕੇ ਸੂਰਮੇ ਅਗੇ ਵਧੇ । ਸਤਿਗੁਰੂ ਜੀ ਦੇ ਹੌਂਸਲੇ ਨਾਲ ਸਿੱਖਾਂ ਨੇ ਫੈਸਲਾ ਕੀਤਾ ਕਿ ਦਿਆਲ ਚੰਦ ਨੂੰ ਮਾਰ ਦੇਣ, ਕਿਉਂਕਿ ਉਹ ਤਾਂ ਅਲਫ ਖਾਂ ਦੇ ਆਦਮੀਆਂ ਨਾਲੋਂ ਬਹੁਤਾ ਕ੍ਰੋਧ ਤੇ ਜੋਸ਼ ਨਾਲ ਲੜਦਾ ਸੀ । ਆਖਰ ਸਤਿਗੁਰੂ ਜੀ ਨੇ ਆਪ ਧਨੁੱਖ ਨੂੰ ਸੰਭਾਲਿਆ ਤੇ ਤੀਰਾਂ ਦੀ ਵਰਖਾ ਕਰਨੀ ਸ਼ੁਰੂ ਕਰ ਦਿਤੀ । ਇਕ ਤੀਰ ਰਾਜੇ ਦੀ ਹਿੱਕ ਵਿਚ ਵੱਜਾ । ਉਹ ਧਰਤੀ ਉਪਰ ਡਿੱਗ ਪਿਆ, ਜਿਵੇਂ ਝੂਮਦਾ ਹੋਇਆ ਹਾਥੀ ਧਰਤੀ ਉਤੇ ਡਿਗਦਾ ਹੈ । ਅੰਨ੍ਹੀ ਲੜਾਈ ਹੁੰਦੀ ਰਹੀ । ਤੀਰ ਤੇ ਤੀਰ ਚਲਦੇ ਰਹੇ, ਬੰਦੂਕਾਂ ਦੀਆਂ ਗੋਲੀਆਂ ਚੱਲਦੀਆਂ ਰਹੀਆਂ। ਲੜਾਈ ਦੀ ਭਿਆਨਕਤਾ ਐਸੀ ਸੀ ਜਿਸ ਨੂੰ ਦੇਖ ਕੇ ਪਰਬਤ ਥਰਥਰਾ ਉਠੇ ਸਨ । 'ਰਾਵਣ' ਦੀ ਰੂਹ ਹੈਰਾਨ ਹੋ ਗਈ ਸੀ । ਮੁਗਲਾਂ ਦੇ ਪੈਰ ਹਿੱਲ ਗਏ ਸਨ । ਸੂਰਮੇ ਇਸ ਤਰ੍ਹਾਂ ਲੜ ਰਹੇ ਸਨ ਜਿਵੇਂ ਗੋਕਲ ਵਾਸੀ ਹੋਲੀ ਖੇਡਿਆ ਕਰਦੇ ਸਨ । 'ਮਰ ਗਿਆ ! ਫੜ ਲੌ ! ਨੱਠਾ ਜੇ ! ਅੱਲਾ ਹੂ ! ਸ੍ਰੀ ਭਗਵਾਨ !' ਦੀਆਂ ਆਵਾਜ਼ਾਂ ਨਾਲ ਅਸਮਾਨ ਤੇ ਰਣਭੂਮੀ ਗੂੰਜਦੀ ਸੀ । ਕਾਵਾਂ-ਰੌਲੀ ਵਿਚ ਆਪਣੇ ਪਰਾਏ ਦਾ ਬੋਲ ਨਹੀਂ ਸੀ ਸੁਣਿਆ ਜਾਂਦਾ ਤੇ ਨਾ ਕੁਝ ਪਤਾ ਲੱਗਦਾ ਸੀ ।

*ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ ॥ ਰੰਗੇ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ ॥ ਲੀਯੋ ਜੀਤ ਬੈਰੀ ਕੀਆ ਆਨ ਡੇਰੰ ॥ ਤੇਊ ਜਾਇ ਪਾਰੰ ਰਹੇ ਬਾਰਿ ਕੇਰੰ ॥੨੦॥ ਭਈ ਰਾਤ੍ਰਿ ਗੁਬਾਰ ਕੇ ਅਰਧ ਜਾਮੰ ॥ ਤਬੈ ਛੋਰਿਗੇ ਬਾਰ ਦੇਵੈ ਦਮਾਮੰ ॥ ਸਬੈ ਰਾਤ੍ਰਿ ਬੀਤੀ ਉਦਿਓ ਦਿਉਸਰਾਣੰ ॥ ਚਲੇ ਬੀਰ ਚਾਲਾਕ ਖੱਗੰ ਖਿਲਾਣੰ ॥੨੧॥ ਭਜਿਓ ਅਲਫ ਖਾਨੰ ਨ ਖਾਨਾ ਸੰਭਾਰਿਓ ॥ ਭਜੇ ਅਉਰ ਬੀਰੰ ਨ ਧੀਰੰ ਬਿਚਾਰਿਓ ॥ ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ ॥ ਭਲੀ ਭਾਂਤਿ ਦੇਖੇ ਸਬੈ ਰਾਜ ਧਾਮੰ ॥੨੨॥*

*ਚੌਪਈ—ਇਤ ਹਮ ਹੋਇ ਬਿਦਾ ਘਰ ਆਏ ॥ ਸੁਲਹ ਨਮਿਤ ਵੈ ਉਤਹਿ ਸਿਧਾਏ ॥ ਸੰਧਿ ਇਨੈ ਉਨਕੈ ਸੰਗਿ ਕਈ ॥ ਹੇਤ ਕਥਾ ਪੂਰਨ ਇਤ ਭਈ ॥੨੩॥*

ਆਖਰ ਸਮਾਂ ਆ ਗਿਆ, ਜਦੋਂ ਦਿਆਲ ਚੰਦ ਦੇ ਮਰਨ ਤੇ ਅਲਫ ਖਾਂ ਘਾਬਰ ਗਿਆ, ਉਸ ਨੇ ਕ੍ਰਿਪਾਲ ਚੰਦ ਨੂੰ ਪੁਛਿਆ—'ਹੁਣ ਕੀ ਕਰੀਏ ? ਕ੍ਰਿਪਾਲ ਚੰਦ ਨੇ ਕਿਹਾ—'ਸਤਿਗੁਰੂ ਜੀ ਨੂੰ ਹਰਾਉਣਾ ਔਖਾ ਹੈ। ਦਿਆਲ ਚੰਦ ਮਰ ਗਿਆ ਹੈ ਤੇ ਹੋਰ ਲੜੇ ਤਾਂ ਅਸਾਂ ਦੀ ਵਾਰੀ ਆ ਜਾਵੇਗੀ। ਚੰਗਾ ਹੈ ਕਿ ਨੱਸ ਚਲੀਏ, ਫਿਰ ਕਦੀ ਟੱਕਰ ਲੈ ਕੇ ਬਦਲਾ ਤੇ ਮਾਮਲਾ ਵਸੂਲ ਕਰ ਲਵਾਂਗੇ। ਹੁਣ ਮੁਫਤ ਵਿਚ ਜਾਨ ਗਵਾਉਣ ਦਾ ਕੋਈ ਲਾਭ ਨਹੀਂ। ਸਤਿਗੁਰੂ ਜੀ ਦੇ ਤੀਰ ਨਾਲ ਰਾਜਾ ਦਿਆਲ ਚੰਦ ਰਣ ਸੁੱਤਾ ਹੈ। ਅਸਾਂ ਦੀ ਫੌਜ ਅਧੀਓਂ ਬਹੁਤੀ ਮਾਰੀ ਗਈ। ਬਸ ਸਿਰ ਤੇ ਪੈਰ ਰੱਖ ਕੇ ਨੱਸ ਚਲੀਏ। ਸ਼ਹੀਦ ਹੋਇਆਂ ਨੂੰ ਸੰਭਾਲਣਾ ਵੀ ਔਖਾ ਹੈ। ਮੇਰੀ ਤਾਂ ਇਹੋ ਸਲਾਹ ਹੈ। ਮੈਂ ਹੋਰ ਕੋਈ ਸਲਾਹ ਨਹੀ ਦੇਂਦਾ। ਫਿਰ ਕਿਤੇ ਟੱਕਰ ਲਿਓ, ਫੌਜ ਬਹੁਤੀ ਲਿਆ ਕੇ। ਨਾਲੇ ਮੈਂ ਹੋਰ ਰਾਜਿਆਂ ਨੂੰ ਪਾੜ ਕੇ ਆਪਣੇ ਨਾਲ ਰਲਾ ਲਵਾਂਗਾ। ਸ਼ਕਤੀ ਵਧਾ ਕੇ ਰਾਜੇ ਭੀਮ ਚੰਦ ਪਾਸੋਂ ਗਿਣ-ਗਿਣ ਕੇ ਬਦਲੇ ਲਵਾਂਗੇ।'

ਰਾਜੇ ਕ੍ਰਿਪਾਲ ਚੰਦ ਦੀਆਂ ਇਹ ਗੱਲਾਂ ਸੁਣ ਕੇ ਅਲਫ ਖਾਂ ਨੱਸ ਉਠਿਆ। ਉਸਨੇ ਵੀ ਹੋਰ ਅੜਨਾ ਮੁਨਾਸਿਬ ਨਾ ਸਮਝਿਆ। ਐਸਾ ਨੱਠਾ ਕਿ ਆਪਣੇ ਆਦਮੀ ਵੀ ਨਾ ਸੰਭਾਲੇ। ਹਥਿਆਰ ਘੋੜੇ ਤੇ ਜਖਮੀ ਛੱਡ ਕੇ ਦੂਰ ਨਿਕਲ ਗਿਆ। ਉਹ ਮੀਏਂ ਖਾਂ ਨੂੰ ਕੋਸਣ ਲੱਗਾ। ਉਸ ਨੇ ਉਸਨੂੰ ਪਹਾੜ ਦੇ ਵਿਚ ਕਿਉਂ ਭੇਜਿਆ ?

ਅਲਫ ਖਾਂ ਨੂੰ ਨੱਸਿਆ ਦੇਖ ਕੇ ਸਤਿਗੁਰੂ ਜੀ ਦੇ ਸਿੱਖਾਂ ਤੇ ਹਿੰਦੂ ਰਾਜਿਆਂ ਨੇ ਫਤਹਿ ਦੇ ਨਾਅਰੇ ਲਾਏ। ਉਹਨਾਂ ਨਾਅਰਿਆਂ ਨਾਲ ਅਸਮਾਨ ਤੇ ਪਰਬਤ ਗੂੰਜ ਉਠੇ। ਵੱਡੇ ਅਫਸਰਾਂ ਨੂੰ ਮੈਦਾਨੇ-ਜੰਗ ਵਿਚੋਂ ਜ਼ਖਮੀ ਚੁੱਕਣ ਤੇ ਲਾ ਕੇ ਆਪ ਸਾਰੇ ਇਕੱਠੇ ਹੋ ਕੇ ਸਤਿਗੁਰੂ ਜੀ ਪਾਸ ਆਏ ਕਿ ਉਹ ਸਤਿਗੁਰੂ ਜੀ ਦਾ ਧੰਨਵਾਦ ਕਰਨ। ਉਹਨਾਂ ਨੂੰ ਨਮਸ਼ਕਾਰ ਕਰਨ, ਸਾਹਿਬਾਂ ਨੇ ਸਾਰਿਆਂ ਨੂੰ ਸੰਬੋਧਨ ਕਰ ਕੇ ਆਖਿਆ—'ਹੇ ਰਾਜਨ ! ਮੇਲ ਦੀ ਸ਼ਕਤੀ ਤੁਸਾਂ ਦੇਖ ਲਈ ਕਿੰਨੀ ਪਰਬਲ ਹੈ। ਅੱਜ ਅਸਾਂ ਇਕੱਠਿਆਂ ਹੋ ਕੇ ਤੁਰਕਾਂ ਦਾ ਮੁਕਾਬਲਾ ਕੀਤਾ ਤਾਂ ਫਤਹਿ ਪ੍ਰਾਪਤ ਕੀਤੀ, ਅਜੇ ਕਿ ਅਸਾਂ ਦੇ ਭੁੱਲੜ ਵੀਰ ਰਾਜਾ ਕ੍ਰਿਪਾਲ ਚੰਦ ਤੇ ਦਿਆਲ ਚੰਦ ਨੇ ਦੇਸ਼ ਦੇ ਦੁਸ਼ਮਣ ਜ਼ੁਲਮ ਦੇ ਪੱਖੀ ਦੀ ਸਹਾਇਤਾ ਕੀਤੀ। ਦੁਸ਼ਟ ਆਤਮਾ ਦਿਆਲ ਚੰਦ ਕੀਤੀ ਦਾ ਫਲ ਭੁਗਤ ਗਿਆ। ਅਸੀਂ ਸੱਚ ਆਖਦੇ ਹਾਂ ਕਿ ਜੇਕਰ

ਅਸੀਂ ਸਾਰੇ ਇਕੱਠੇ ਹੋ ਕੇ ਮੁਗਲ ਸਰਕਾਰ ਦਾ ਮੁਕਾਬਲਾ ਕਰੀਏ ਤਾਂ ਮੁਗਲਾਂ ਦੇ ਜ਼ੁਲਮੀ ਰਾਜ ਪਾਸੋਂ ਦੇਸ਼ ਨੂੰ ਜ਼ਰੂਰ ਸੁਤੰਤਰ ਕਰਾ ਲਈਏ। ਕੋਈ ਮੰਦਰਾਂ ਨੂੰ ਢਾਹ ਢੇਰੀ ਨਾ ਕਰੇ। ਕੋਈ ਹਿੰਦੂ ਮਾਸੂਮ ਦੇਵੀਆਂ ਵਲ ਨਿਗਾਹ ਨਾ ਚੁਕੇ। ਦੇਸ਼ ਸੁਖੀ ਤੇ ਖੁਸ਼ਹਾਲ ਵਸੇ। ਇਸ ਅੱਜ ਦੀ ਘਟਣਾ ਤੋਂ ਸਬਕ ਸਿਖੋ ਇਸ ਤੋਂ ਲਾਭ ਉਠਾਉ। ਸਾਰੇ ਪਰਬਤ ਤੇ ਮੈਦਾਨਾਂ ਦੇ ਰਾਜਿਆਂ ਨੂੰ ਆਖੋ ਕਿ ਉਹ ਇਕੱਠੇ ਹੋ ਜਾਣ ਤੇ ਰਾਜੇ ਬਿਕ੍ਰਮਾਜੀਤ ਤੇ ਮਹਾਰਾਜੇ ਅਸ਼ੋਕ ਦੇ ਸਮੇਂ ਵਰਗਾ ਸੁਤੰਤਰ ਰਾਜ ਕਾਇਮ ਕਰ ਲੈਣ। ਫਿਰ ਨਾ ਕੋਈ ਕਿਸੇ ਨੂੰ ਪੂਜਾ ਤੋਂ ਰੋਕੇ ਤੇ ਨਾ ਜੰਞੂ ਉਤਾਰੇ ਜਾਣ ਤੇ ਨਾ ਮੁਸਲਮਾਨ ਟਿੱਕਿਆਂ ਨੂੰ ਚਟਕੇ ਹਿੰਦੂਆਂ ਨੂੰ ਮੁਸਲਮਾਨ ਬਨਾਉਣਗੇ। ਏਕਤਾ ਵਿਚ ਬਹੁਤ ਬਰਕਤਾਂ ਹਨ। ਜੇਹੜਾ ਦੁਸ਼ਮਣ ਆਵੇ ਉਸਦਾ ਮੁਕਾਬਲਾ ਕਰੀਏ।

ਸਤਿਗੁਰੂ ਜੀ ਦੇ ਇਹ ਬਚਨ ਸਭ ਨੂੰ ਚੰਗੇ ਲੱਗੇ ਤੇ ਸਾਰਿਆਂ ਨੇ ਇਕ ਜ਼ਬਾਨ ਹੋ ਕੇ ਸਤਿਗੁਰੂ ਜੀ ਦੀ ਉਸਤਤ ਕੀਤੀ ਤੇ ਨਾਲ ਹੀ ਭਰੋਸਾ ਦਿਵਾਇਆ ਕਿ ਜ਼ਰੂਰ ਇਕੱਠੇ ਰਹਾਂਗੇ। ਦੁਸ਼ਮਣ ਨੂੰ ਕਦੀ ਮੌਕਾ ਨਹੀਂ ਦੇਵਾਂਗੇ ਕਿ ਉਹ ਅਸਾਂ ਦੀ ਫੁੱਟ ਤੋਂ ਲਾਭ ਉਠਾਵੇ, ਪਰ ਹੋਣੀ ਹੋ ਕੇ ਰਹਿੰਦੀ ਹੈ। ਮਤਲਬੀ ਪਹਾੜੀਆਂ ਨੇ ਸਾਥ ਨਾ ਦਿੱਤਾ।

## ੨੩. ਦਿਲਾਵਰ ਖਾਂ ਦੀ ਗੁਰੂ ਘਰ ਨਾਲ ਈਰਖਾ

ਦਿਲਾਵਰ ਖਾਂ ਲਾਹੌਰ ਦਾ ਸੂਬੇਦਾਰ ਸੀ। ਅਲਫ ਖਾਂ ਦੀ ਹਾਰ ਅਤੇ ਰਾਜਿਆਂ ਦੇ ਸਤਿਗੁਰੂ ਜੀ ਨਾਲ ਮੇਲ ਨੂੰ ਸੁਣ ਕੇ ਉਸ ਨੂੰ ਬਹੁਤ ਦੁੱਖ ਹੋਇਆ। ਉਸ ਨੇ ਕ੍ਰੋਧਵਾਨ ਹੋ ਕੇ ਫੈਸਲਾ ਕੀਤਾ ਕਿ ਉਹ ਪਹਾੜੀ ਰਾਜਿਆਂ ਦੇ ਮੇਲ ਨੂੰ ਅਟੱਲ ਨਹੀਂ ਰਹਿਣ ਦੇਵੇਗਾ। ਉਹ ਜ਼ਰੂਰ ਮੁਕਾਬਲਾ ਕਰੇਗਾ ਤੇ ਹੋ ਸਕਦਾ ਹੈ ਕਿ ਸਤਿਗੁਰੂ ਜੀ ਦੀ ਵਧਦੀ ਸਿੱਖੀ ਨੂੰ ਰੋਕੇ। ਉਸ ਨੇ ਸਾਰੇ ਰਾਜਿਆਂ ਵੱਲ ਧਮਕੀ ਦੀ ਚਿੱਠੀ ਲਿਖੀ। ਉਸ ਨੇ ਲਿਖਿਆ—'ਤੁਸਾਂ ਸਰਕਾਰੀ ਮਾਮਲਾ ਇਕੱਠਾ ਕਰਨ ਵਾਲੇ ਨਾਲ ਲੜਾਈ ਕਰਕੇ ਬਾਦਸ਼ਾਹ ਨੂੰ ਨਾਰਾਜ਼ ਕਰ ਲਿਆ ਹੈ। ਇਹ ਖਬਰਾਂ ਬਾਦਸ਼ਾਹ ਤੱਕ ਪਹੁੰਚ ਗਈਆਂ ਹਨ। ਹੋ ਸਕਦਾ ਹੈ ਕਿ ਬਾਦਸ਼ਾਹ ਸਲਾਮਤ ਭਾਰੀ ਫੌਜ ਦੀ ਇੱਕ ਕੁਮਕ ਭੇਜੇ। ਉਸ ਤੋਂ ਪਹਿਲਾਂ ਤੁਸੀਂ ਆਪਣੇ ਦਿਲ ਦੀ

ਸਲਾਹ ਭੇਜੋ ਕਿ ਕੀ ਤੁਸੀਂ ਬਾਦਸ਼ਾਹ ਸਲਾਮਤ ਨਾਲ ਮਿਲਵਰਤਨ ਕਰਨਾ ਹੈ ਜਾਂ ਅਨੰਦਪੁਰ ਵਾਲੇ ਗੁਰੂ ਨਾਲ ? (ਗੁਰੂ) ਜੀ ਇਸਲਾਮ ਤੇ ਮੁਗਲ ਹਕੂਮਤ ਵਾਸਤੇ ਇਕ ਭਿਆਨਕ ਖਤਰਾ ਹੈ। ਇਸ ਦੇ ਵੱਡਿਆਂ ਨੂੰ ਅਸੀਂ ਦਬਾਉਂਦੇ ਆਏ ਹਾਂ। ਤੁਸੀਂ ਇਸਲਾਮ ਦੇ ਦੁਸ਼ਮਣ ਨਾਲ ਮਿਲ ਕੇ ਉਸ ਨੂੰ ਸਹਾਇਤਾ ਦੇ ਕੇ ਬਾਦਸ਼ਾਹ ਸਲਾਮਤ ਨੂੰ ਕਿਉਂ ਨਰਾਜ਼ ਕਰ ਰਹੇ ਹੋ ? ਕੀ ਤੁਸਾਂ ਨੂੰ ਪਤਾ ਨਹੀਂ ਕਿ ਮੁਗਲ ਰਾਜ ਇਸ ਸਮੇਂ ਸੰਸਾਰ ਦੀ ਇਕ ਮਹਾਨ ਸ਼ਕਤੀ ਹੈ। ਕਾਬਲ ਤੋਂ ਰਾਜਕੁਮਾਰੀ ਤੱਕ ਇਸ ਦਾ ਬੋਲਬਾਲਾ ਹੈ। ਅਰਬ ਦੇ ਸਾਰੇ ਦੇਸ਼ ਨਾਮ ਸੁਣ ਕੇ ਤ੍ਰਬਕਦੇ ਹਨ। ਤੁਸੀਂ ਕੀ ਹੋ ? ਆਟੇ ਵਿੱਚ ਲੂਣ ? ਸੁਥਰੇ ਦੇ ਹੱਥ ਵਿਚ ਚਿੜੀ ? ਇਸ ਚਿੜੀ ਰਾਹੀਂ ਤੁਸਾਂ ਨੂੰ ਚਿਤਾਵਨੀ ਕਰਾਈ ਜਾਂਦੀ ਹੈ ਕਿ ਸਿੱਧੀ ਤਰ੍ਹਾਂ ਲਿਖੋ ਕਿ ਬਾਦਸ਼ਾਹ ਸਲਾਮਤ ਦਾ ਸਾਥ ਦਿਓਗੇ, ਜੇ ਐਸਾ ਨਾ ਕਰੋਗੇ ਤਾਂ ਦੁਖ ਹੋਵੇਗਾ। ਇਕ ਮਹੀਨੇ ਦੀ ਮੋਹਲਤ ਦਿੱਤੀ ਜਾਂਦੀ ਹੈ ਕਿ ਜ਼ਰੂਰ ਆਪਣੇ ਹਿਰਦੇ ਦੇ ਵਿਚਾਰ ਪ੍ਰਗਟ ਕਰੋ, ਨਹੀਂ ਤੇ ਪਹਾੜ ਨੂੰ ਸੋਧਣ ਵਾਸਤੇ ਫੌਜ ਭੇਜੀ ਜਾਵੇਗੀ।'

ਇਸ ਤਰ੍ਹਾਂ ਦੀ ਚਿੱਠੀ ਜਦੋਂ ਸਾਰੇ ਪਹਾੜੀ ਰਾਜਿਆਂ ਨੂੰ ਪੁੱਜੀ ਤਾਂ ਉਹਨਾਂ ਦੇ ਦਿਲ ਹਿੱਲ ਗਏ। ਉਹ ਪਹਾੜੀਏ ਭੇਡਾਂ ਦੇ ਸਮਾਨ ਸਨ। ਸਤਿਗੁਰੂ ਜੀ ਨੇ ਬਹੁਤ ਯਤਨ ਕੀਤਾ ਕਿ ਉਹਨਾਂ ਨੂੰ ਸ਼ੇਰ ਬਣਾ ਦਿਤਾ ਜਾਵੇ ਪਰ ਭੇਡਾਂ ਹੀ ਰਹੀਆਂ। ਚੰਦਨ ਦੇ ਬਾਗ ਵਿਚ ਜਿਵੇਂ ਬਾਂਸ ਕੋਰਾ ਰਹਿ ਜਾਂਦਾ ਹੈ ਤਿਵੇਂ ਇਹ ਪਹਾੜੀਏ ਅੰਮ੍ਰਿਤ ਰੂਪੀ ਸਤਿਗੁਰੂ ਜੀ ਦੀ ਸ਼ਕਤੀ ਪਾਸੋਂ ਕੋਰੇ ਰਹੇ। ਅਕਾਲ ਪੁਰਖ ਨੇ ਮੇਹਰ ਨਾ ਕੀਤੀ। ਉਹ ਸਾਰੇ ਭੀਮ ਚੰਦ ਦੇ ਕੋਲ ਪੁਜੇ। ਵਿਚਾਰਾਂ ਹੋਈਆਂ, ਅੰਤ ਫੈਸਲਾ ਕੀਤਾ—'ਇਕ ਸਾਧੂ ਦੇ ਆਖੇ ਲੱਗ ਕੇ ਰਾਜ ਭਾਗ ਕਿਉਂ ਗਵਾਈਏ ? ਇਕ ਸਾਧੂ (ਸਤਿਗੁਰੂ ਜੀ) ਪਾਸੋਂ ਅਸਾਂ ਨੂੰ ਕੀ ਲਾਭ ਹੋਵੇਗਾ ? ਬਾਦਸ਼ਾਹ ਔਰੰਗਜ਼ੇਬ ਡਾਢਾ ਬੰਦਾ ਹੈ। ਉਸ ਨੇ ਅਸਾਡੀਆਂ ਹੱਡੀਆਂ ਵੀ ਚੱਬ ਜਾਣੀਆਂ ਹਨ। ਉਸ ਦੇ ਜ਼ੁਲਮ ਕੋਲੋਂ ਚਤੌੜ ਦੀਆਂ ਕੰਧਾਂ ਕੰਬ ਗਈਆਂ। ਮਥਰਾ ਦੀਆਂ ਹਜ਼ਾਰਾਂ ਮਣਾਂ ਭਾਰੀਆਂ ਪੱਥਰ ਦੀਆਂ ਸਿਲਾਂ ਅੱਜ ਤੁਰੀਆਂ ਫਿਰੀਆਂ ਹਨ। ਛੇਤੀ ਲਿਖੋ ਅਸੀਂ ਜ਼ਰੂਰ ਬਾਦਸ਼ਾਹ ਸਲਾਮਤ ਦਾ ਸਾਥ ਦੇਵਾਂਗੇ। ਅਗੇ ਧੋਖੇ ਵਿਚ ਆ ਗਏ, ਖਿਮਾਂ ਮੰਗੋ ਕਿ ਪਤਾ ਨਹੀਂ ਕਿ ਅਲਫ ਖਾਂ ਬਾਦਸ਼ਾਹ ਸਲਾਮਤ ਜਾਂ ਸੂਬੇਦਾਰ ਲਾਹੌਰ ਤੇ ਜੰਮੂ ਵਲੋਂ ਆਇਆ ਸੀ। ਬਾਦਸ਼ਾਹ ਸਲਾਮਤ ਅਸਾਂ ਦਾ ਬਾਪ ਹੈ। ਬਾਪ ਪੁੱਤਰਾਂ ਦੀਆਂ ਭੁਲਾਂ ਬਖਸ਼ ਸਕਦਾ ਹੈ।'

ਅਗੇ ਫੈਸਲਾ ਹੋ ਗਿਆ। ਪਾਪੀ ਲੋਕ ਸਤਿਗੁਰੂ ਜੀ ਨਾਲ ਬਚਨ ਕਰਕੇ ਫਿਰ ਗਏ। ਬਚਨ ਤੇ ਧਰਮ ਨੂੰ ਭੁੱਲ ਕੇ ਨਰਕਾਂ ਦੇ ਕੀੜੇ ਬਨਣ ਦੀ ਤਿਆਰੀ ਕਰਨ ਲੱਗੇ। ਸੱਚ ਕਹਿੰਦੇ ਹਨ ਕਮਜ਼ੋਰ ਦਾ ਨਾ ਧਰਮ ਹੁੰਦਾ ਹੈ ਨਾ ਬਚਨ। ਗਿੱਦੜ ਚਾਰ ਜ਼ਮਾਨੇ ਦੇ ਚਿੱਠੀ ਪੜ੍ਹ ਸੁਣ ਕੇ ਹੀ ਹਥਿਆਰ ਸੁਟ ਬੈਠੇ, ਇਕ ਸਾਬਤ ਰਿਹਾ ਸੀ ਰਾਜਾ ਗੁਲੇਰ। ਉਸ ਨੇ ਕਿਹਾ—'ਸਤਿਗੁਰੂ ਜੀ ਨਾਲ ਬਚਨ ਕੀਤਾ ਹੈ, ਬਚਨ ਤੋਂ ਮੁਕਰਨਾ ਪੁਰਸ਼ ਦਾ ਕੰਮ ਨਹੀਂ। ਦੇਸ਼ ਸੁਤੰਤ੍ਰ ਤੇ ਖੁਸ਼ਹਾਲ ਕਰਨ ਵਾਸਤੇ ਧਰਮ ਦੀ ਰਖਿਆ ਕਰਨ ਦੀ ਪ੍ਰਤਿਗਿਆ ਕੀਤੀ ਹੈ। ਜੋ ਪੁਰਸ਼ ਪ੍ਰਤਿਗਿਆ ਦਾ ਪਾਲਨ ਨਹੀਂ ਕਰਦਾ ਉਹ ਨਰਕਾਂ ਨੂੰ ਜਾਂਦਾ ਹੈ। ਉਹ ਦੇਸ਼-ਧਰੋਹੀ ਹੈ ਐਸੇ ਪੁਰਸ਼ ਨੂੰ ਕੀੜੇ ਪੈਂਦੇ ਹਨ, ਲੋਕ ਥੁਕਾਂ ਸੁਟਦੇ ਹਨ। ਇਤਿਹਾਸ ਲਾਹਨਤਾਂ ਪਾਉਂਦਾ ਹੈ। ਮੈਂ ਤਾਂ ਬਾਦਸ਼ਾਹ ਸਲਾਮਤ ਨਾਲ ਇਸ ਸ਼ਰਤ ਤੇ ਸਮਝੌਤਾ ਕਰਨ ਨੂੰ ਤਿਆਰ ਨਹੀਂ। ਆਪਣੇ ਸੁੱਖਾਂ ਵਾਸਤੇ ਦੇਸ਼ ਤੇ ਧਰਮ ਨੂੰ ਵੇਚਨ ਨਹੀਂ ਲੱਗਾ। ਬਸ ਮੈਂ ਜਾ ਰਿਹਾ ਹਾਂ, ਤੁਸਾਂ ਦਾ ਮੇਰਾ ਮੇਲ ਕੋਈ ਨਹੀਂ। ਤੁਸੀਂ ਧਰਮ ਦਾ ਤਿਆਗ ਕਰ ਰਹੇ ਹੋ।'

ਇਹ ਆਖ ਕੇ ਰਾਜਾ ਗੁਲੇਰ ਤੁਰ ਗਿਆ, ਬਾਕੀ ਸਾਰੇ ਬਾਦਸ਼ਾਹ ਦੇ ਹੱਕ ਵਿਚ ਹੋਏ, ਪਰ ਚਿੱਠੀ ਦਾ ਉੱਤਰ ਛੇਤੀ ਨਾ ਲਿਖ ਸਕੇ। ਰਾਜਾ ਭੀਮ ਚੰਦ ਨੇ ਸਾਰਿਆਂ ਨਾਲ ਚਾਰ ਸੌ ਵੀਹ ਕੀਤੀ, ਉਹਨਾਂ ਨੂੰ ਆਪਣੀਆਂ-ਆਪਣੀਆਂ ਰਿਆਸਤਾਂ ਨੂੰ ਤੋਰ ਕੇ ਆਪ ਉਸ ਨੇ ਦਿਲਾਵਰ ਖਾਂ ਵੱਲ ਚਿੱਠੀ ਲਿਖੀ। ਮਨ-ਮਰਜ਼ੀ ਨਾਲ ਕੁਝ ਰਾਜਿਆਂ ਦੇ ਹੱਕ ਵਿਚ ਲਿਖ ਦਿਤਾ ਤੇ ਕੁਝ ਦੇ ਖਿਲਾਫ। ਆਪ ਵੱਡਾ ਵਫਾਦਾਰ ਬਣ ਬੈਠਾ, ਨੱਕ ਨਾਲ ਲਕੀਰਾਂ ਕੱਢੀਆਂ। ਮੈਂ ਸਰਕਾਰ ਦਾ ਬੰਦਾ ਹਾਂ। ਸਰਕਾਰ ਖਿਮਾਂ ਕਰੇ, ਅਗੇ ਨੂੰ ਕਦੀ ਭੁੱਲ ਨਹੀਂ ਕੀਤੀ ਜਾਵੇਗੀ, ਉਸ ਦਾ ਫੈਸਲਾ ਸੀ। ਚਿੱਠੀ ਪੂਰੀ ਕਰਕੇ ਭੇਜ ਦਿਤੀ ਆਪ ਅਧਰਮੀ ਬਣ ਗਿਆ। ਸਤਿਗੁਰੂ ਜੀ ਤੇ ਸਾਥੀ ਰਾਜਿਆਂ ਨਾਲ ਗੱਦਾਰੀ ਕੀਤੀ।

ਰਾਜਸੀ ਬਲ ਕਈ ਵਾਰ ਆਦਮੀ ਦੀ ਅਕਲ ਮਾਰ ਦੇਂਦਾ ਹੈ! ਦਿਲਾਵਰ ਖਾਂ ਨੇ ਪਹਾੜੀ ਰਾਜਿਆਂ ਦੀ ਚਿੱਠੀ ਨੂੰ ਪੜ੍ਹਿਆ, ਉਹਨਾਂ ਨੂੰ ਕਿਸੇ ਕਿਸਮ ਦੀ ਲੜਾਈ ਦੀ ਤਿਆਰੀ ਕਰਨ ਦਾ ਪਤਾ ਦਿਤੇ ਬਿਨਾਂ ਹੀ ਉਸ ਨੇ ਆਪਣੇ ਲੜਕੇ ਨੂੰ ਇਕ ਤਕੜਾ ਫੌਜੀ ਦਸਤਾ ਦੇ ਕੇ ਸਤਿਗੁਰੂ ਜੀ ਵਲ ਤੋਰ ਦਿਤਾ। ਉਹ ਮੰਜ਼ਲੋ-ਮੰਜ਼ਲੀ ਦਰਿਆ ਸਤਿਲੁਜ ਦੇ ਕਿਨਾਰੇ ਪੁਜਾ। ਦੋ ਤਿੰਨ ਦਿਨ ਉਡੀਕਦਾ

ਰਿਹਾ ਕਿ ਹਿੰਦੂ ਰਾਜੇ ਉਹਨਾਂ ਨਾਲ ਆ ਕੇ ਰਲਦੇ ਹਨ ਕਿ ਨਹੀਂ ਪਰ ਰਾਜੇ ਭੀਮ ਚੰਦ ਦੀ ਚਲਾਕੀ ਦੇ ਕਾਰਨ ਉਸਦੀ ਸਹਾਇਤਾ ਕਿਸੇ ਨਾ ਕੀਤੀ, ਉਸਨੂੰ ਲੋਕਾਂ ਇਹ ਵੀ ਦਸਿਆ ਕਿ ਸਤਿਗੁਰੂ ਜੀ ਨਾਲ ਤੇਰਾ ਜੁਧ ਕਰਨਾ ਔਖਾ ਹੈ। ਉਹ ਮਹਾਂਬਲੀ ਤੇ ਕਰਾਮਾਤੀ ਹਨ। ਉਹਨਾਂ ਕੋਲ ਚੋਣਵੇਂ ਜਵਾਨ ਹਨ ਪਰ ਚੜ੍ਹਦੀ ਜਵਾਨੀ ਪਠਾਣਜ਼ਾਦਾ ਨਾ ਰੁਕ ਸਕਿਆ, ਉਸਨੇ ਅਨੰਦਪੁਰ ਉਤੇ ਹਮਲਾ ਕਰਨ ਦੀ ਨੀਤ ਪੱਕੀ ਕਰ ਲਈ ਅਤੇ ਰਾਤ ਦੇ ਸਮੇਂ ਦਰਿਆ ਸਤਿਲੁਜ ਤੋਂ ਪਾਰ ਹੋਣਾ ਅਰੰਭਿਆ। ਤਿਸ ਬਾਰੇ ਸਤਿਗੁਰੂ ਜੀ ਆਪ ਬਚਿਤ੍ਰ ਨਾਟਕ ਵਿਚ ਫੁਰਮਾਉਂਦੇ ਹਨ—

*ਤਬੈ ਲੌ ਖਾਨ ਦਿਲਾਵਰ ਆਏ ॥ ਪੂਤ ਆਪਨ ਹਮ ਓਰ ਪਠਾਏ॥*
*ਦ੍ਵੈਕ ਘਰੀ ਬੀਤੀ ਨਿਸਿ ਜਬੈ ॥ ਚੜਤ ਕਰੀ ਖਾਨਨ ਮਿਲਿ ਤਬੈ ॥੨॥*
*ਜਬ ਦਲ ਪਾਰ ਨਦੀ ਕੇ ਆਯੋ ॥ ਆਨ ਆਲਮੋ ਹਮੈ ਜਗਾਯੋ॥*
*ਸੋਰੁ ਪਰਾ ਸਭ ਹੀ ਨਰ ਜਾਗੇ ॥ ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ ॥੩॥*
*ਛੂਟਨ ਲਗੀ ਤੁਫੰਗੈਂ ਤਬ ਹੀ ॥ ਗਹਿ ਗਹਿ ਸਸਤ੍ਰ ਰਿਸਾਨੇ ਸਬ ਹੀ॥*
*ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ ॥ ਸੋਰੁ ਸੁਨਾ ਸਰਤ ਕੇ ਪਾਰਾ ॥੪॥*

ਦਿਲਾਵਰ ਖਾਂ ਇਕ ਸੀ, ਉਸਨੇ ਆਪਣੇ ਪੁਤ੍ਰ ਨੂੰ ਅਸਾਂ ਵਲ ਭੇਜਿਆ ਜਦੋਂ ਅਸਾਂ ਨੂੰ ਖਬਰ ਮਿਲੀ ਉਸ ਵੇਲੇ ਦੋ ਘੜੀ ਰਾਤ ਬੀਤ ਚੁੱਕੀ ਸੀ ਤੇ ਇਹ ਦਸਿਆ ਸੀ ਕਿ ਖਾਨ ਚੜ੍ਹਕੇ ਆ ਗਿਆ ਹੈ। ਉਸ ਵੇਲੇ ਦਲ ਨਦੀ (ਸਤਿਲੁਜ) ਤੋਂ ਪਾਰ ਸੀ। ਰੌਲਾ ਪੈ ਗਿਆ ਸੀ ਤੇ ਮਸਾਲਾਂ ਜਗ ਰਹੀਆਂ ਸਨ। ਜਿਸ ਵੇਲੇ ਨਦੀ ਤੋਂ ਪਾਰ ਉਰਾਰ ਆ ਗਏ ਤਾਂ ਅਸਾਂ ਨੂੰ ਮੁੜ ਕੇ ਜਗਾਇਆ ਗਿਆ, ਉਸ ਵੇਲੇ ਐਨਾ ਰੌਲਾ ਪੈ ਗਿਆ ਕਿ ਸਾਰੇ ਸੁੱਤੇ ਜਾਗ ਉਠੇ ਤੇ ਕੋਠਿਆਂ ਉਤੇ ਚੜ੍ਹ ਗਏ। ਉਸ ਵੇਲੇ ਜੋ ਸੂਰਮੇ ਸਨ ਉਹ ਸ਼ਸਤ੍ਰ ਫੜ ਫੜ ਕੇ ਵੈਰੀ ਵਲ ਨੱਸਣ ਲਗੇ। ਉਸ ਵੇਲੇ ਬੰਦੂਕਾਂ ਵੀ ਚੱਲਣ ਲਗ ਪਈਆਂ। ਸਾਰੇ ਸ਼ਸਤਰਾਂ ਨੂੰ ਸਜਾ ਰਹੇ ਸਨ। ਅਸਚਰਜ ਹੀ ਸਮਾਂ ਸੀ। ਨਦੀ ਤੋਂ ਆਰ-ਪਾਰ ਰੌਲਾ ਹੀ ਰੌਲਾ ਸੀ।

*ਭੁਜੰਗ ਪ੍ਰਯਾਤ ਛੰਦ—ਬਜੀ ਭੇਰ ਭੁੰਕਾਰ ਧੁੰਕੇ ਨਗਾਰੇ ॥ ਮਹਾਂ ਬੀਰ ਬਾਨੈਤ ਬੰਕੇ ਬਕਾਰੇ ॥ ਭਏ ਬਾਹੁ ਆਘਾੜ ਨੱਚੇ ਮਰਾਲੰ ॥ ਕ੍ਰਿਪਾ ਸਿੰਧ ਕਾਲੀ ਗਰੱਜੀ ਕਰਾਲੰ ॥੫॥ ਨਦੀਯੰ ਲਖਿਯੋ ਕਾਲ ਰਾਤ੍ਰੰ ਸਮਾਨੰ ॥ ਕਰੇ ਸੂਰਮਾ ਸੀਤ ਪਿੰਗੰ ਪ੍ਰਮਾਨੰ ॥ ਇਤੇ ਬੀਰ ਗੱਜੇ*

*ਭਏ ਨਾਦ ਭਾਰੇ ॥ ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ ॥੬॥*

ਉਸੇ ਵੇਲੇ ਜੁਧ ਦਾ ਐਲਾਨ ਹੋ ਗਿਆ । ਢੋਲ ਵਾਜੇ ਵੱਜਣ ਲੱਗ ਪਏ । ਨਗਾਰਿਆਂ ਉਤੇ ਡਗੇ ਲੱਗ ਪਏ ਤੇ ਉਹ ਬੱਦਲ ਵਾਂਗ ਗੂੰਜਣ ਲਗੇ । ਮਹਾਂਬਲੀ ਜੋਧੇ, ਜੋ ਜਵਾਨ ਆਏ ਸਨ, ਉਹ ਬਾਹੀਂ ਉੱਚੀਆਂ ਕਰ-ਕਰ ਨੱਚਦੇ ਸਨ । ਜਿਵੇਂ ਕਾਲੀ ਕਦੀ ਗਰਜੀ ਸੀ, ਇਸੇ ਤਰ੍ਹਾਂ ਦਇਆ ਦੇ ਸਾਗਰ ਸਤਿਗੁਰੂ ਜੀ ਨੇ ਖੰਡਾ ਹੱਥਾਂ ਵਿਚ ਲਿਆ, ਕਾਲੀ ਬੋਲੀ ਰਾਤ ਸੀ, ਉਸੇ ਵੇਲੇ ਭਿਆਨਕ ਲੜਾਈ ਹੋਣ ਲਗੀ, ਜਦੋਂ ਹਨੇਰੇ ਵਿਚ ਹੱਥ ਪਸਾਰਿਆ ਨਹੀਂ ਸੀ ਦਿਸਦਾ ਸੂਰਮੇ ਨਾਹਰੇ ਲਾਉਣ ਲਗੇ ਤੇ ਨਾਦ ਹੋ ਰਹੇ ਸਨ । ਉਸੇ ਵੇਲੇ ਸੂਰਮਿਆਂ ਨੇ ਐਸੀ ਕੱਟ ਵੱਢ ਸ਼ੁਰੂ ਕੀਤੀ ਕਿ ਖਾਨ (ਮੁਸਲਮਾਨ) ਹਥਿਆਰ ਸੁੱਟ ਕੇ ਹੀ ਨੱਸ ਗਏ । ਸਿੱਖ ਉਹਨਾਂ ਦੇ ਡੱਕਰੇ ਕਰਦੇ ਸਨ ।

*ਨਰਾਜ ਛੰਦ॥ ਨਿਲੱਜ ਖਾਨ ਭੱਜਿਓ ॥ ਕਿਨੀ ਨ ਸਸਤ੍ਰ ਸੱਜਿਓ ॥ ਸੁ*
*ਤਿਆਗ ਖੇਤ ਕੌ ਚਲੇ ॥ ਸੁ ਬੀਰ ਬੀਰਹਾ ਭਲੇ ॥੭॥ ਚਲੇ*
*ਤੁਰੇ ਤੁਰਾਇ ਕੈ॥ ਸਕੇ ਨ ਸਸਤ੍ਰ ਉਠਾਇ ਕੈ ॥ ਨ ਲੈ*
*ਹਥਿਆਰ ਗੱਜ ਹੀ ॥ ਨਿਹਾਰ ਨਾਰਿ ਲੱਜ ਹੀ ॥੮॥*

ਸਿੱਖਾਂ ਨੇ ਐਸੀ ਭਿਆਨਕ ਲੜਾਈ ਲੜੀ ਕਿ ਖਾਨਜਾਦਾ ਨੱਸ ਉਠਿਆ, ਨਸੇ ਜਾਂਦੇ ਨੇ ਹਥਿਆਰ ਵੀ ਨ ਸੰਭਾਲੇ । ਉਹ ਰਣਭੂਮੀ ਨੂੰ ਛੱਡ ਕੇ ਉਸੇ ਤਰ੍ਹਾਂ ਤੁਰ ਪਏ ਜਿਵੇਂ ਇਕ ਸਾਧੂ ਸਰਾਂ ਦੇ ਧੂਣੇ ਨੂੰ ਛੱਡ ਕੇ ਤੁਰ ਜਾਂਦਾ ਹੈ । ਉਹਨਾਂ ਵਿਚ ਵਡੇ ਸੂਰਮੇ ਵੀ ਸਨ, ਜੋ ਪਠਾਣ ਤੇ ਤੁਰਕ ਆਪਣੇ ਆਪ ਨੂੰ ਬੀਰਾਂ ਦੇ ਬੀਰ (ਉੱਤਮ) ਸਮਝਦੇ ਹਨ ਉਹ ਹਥਿਆਰ ਲੈ ਕੇ ਗਰਜਦੇ ਨਹੀਂ ਸਨ । ਘਰੀਂ ਜਾ ਕੇ ਵਹੁਟੀਆਂ ਕੋਲ ਸ਼ਰਮਿੰਦੇ ਹੋਣਗੇ, ਲੜਨ ਆਏ ਤੇ ਨੱਸਕੇ ਤੁਰ ਗਏ ।

*ਦੋਹਰਾ— ਬਰਵਾ ਗਾਉਂ ਉਜਾਰ ਕੈ ਕਰੇ ਮੁਕਾਮ ਭਲਾਨ॥*
*ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ॥੯॥*
*ਤਬ ਬਲ ਈਹਾ ਨ ਪਰ ਸਕੈ ਬਰਵਾ ਹਨਾ ਰਿਸਾਇ॥*
*ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ ॥੧੦॥*

ਅਨੰਦਪੁਰ ਵਿਚ ਸਤਿਗੁਰੂ ਜੀ ਦੇ ਡੇਰੇ ਤੇ ਅਨੰਦਪੁਰ ਵਸੋਂ ਨੂੰ ਤਾਂ ਉਜਾੜ ਨਾ ਸਕੇ ਪਰ ਰਾਹ ਵਿਚ ਜਾਂਦੇ ਹੋਏ ਬਰਵਾ ਪਿੰਡ ਦੇ ਗਰੀਬ ਲੋਕਾਂ ਨੂੰ ਲੁੱਟਿਆ ਤੇ ਪਿੰਡ ਨੂੰ ਸਾੜਿਆ, ਪਰ ਪਿੰਡ ਨੂੰ ਲੁੱਟ ਕੇ ਮੂਰਖ ਤੁਰ ਗਿਆ । ਉਸ ਦਾ

ਐਸਾ ਹਾਲ ਸੀ ਜਿਵੇਂ ਬਾਣੀਆਂ (ਕੰਜੂਸ) ਰੋੜਿਆਂ ਦਾ ਸਲੂਣਾ ਰਿੰਨ੍ਹ ਕੇ ਤਰੀ ਪੀਵੇ। ਗੁਰੂ ਜੀ ਫੁਰਮਾਉਂਦੇ ਹਨ ਜਿਥੇ ਲੜਨ ਦੀ ਤੇ ਬਹਾਦਰੀ ਵਿਖਾਉਣ ਦੀ ਲੋੜ ਸੀ। ਉਥੋਂ ਤਾਂ ਨੱਸ ਗਿਆ ਤੇ ਜਿਥੇ ਤਰਸ ਕਰਨਾ ਸੀ ਉਥੇ ਬਲ ਦਾ ਮਾੜਾ ਦਿਖਾਵਾ ਕਰ ਗਿਆ।

ਇਉਂ ਦਿਲਾਵਰ ਖਾਂ ਦਾ ਪੁੱਤਰ ਮਾਰ ਖਾ ਕੇ ਨੱਸ ਗਿਆ ਤੇ ਹੌਲੀ-ਹੌਲੀ ਉਹ ਲਾਹੌਰ ਪੁਜ ਗਿਆ। ਰਾਹ ਵਿਚ ਉਸ ਨੇ ਹਿੰਦੂਆਂ ਦਾ ਬਹੁਤ ਨੁਕਸਾਨ ਕੀਤਾ।

## ੨੪. ਹੁਸੈਨੀ ਦਾ ਯੁੱਧ

ਦਿਲਾਵਰ ਖਾਂ ਨੇ ਜਦੋਂ ਵੇਖਿਆ ਕਿ ਉਸਦਾ ਪੁੱਤਰ ਮਾਰ ਖਾ ਕੇ ਗਿੱਦੜਾਂ ਵਾਂਗ ਨੱਸ ਆਇਆ ਹੈ ਤੇ ਕਿਸੇ ਪਹਾੜੀ ਰਾਜੇ ਨੇ ਉਸਦੀ ਸਹਾਇਤਾ ਨਹੀਂ ਕੀਤੀ। ਉਹ ਬਹੁਤ ਗਰਮ ਹੋਇਆ, ਗੁੱਸੇ ਨਾਲ ਤਪੇ ਖਪੇ ਨੇ ਰਾਜੇ ਭੀਮ ਚੰਦ ਵੱਲ ਇੱਕ ਕੜਾਕੇ ਦੀ ਚਿੱਠੀ ਲਿਖੀ, ਉਸ ਵਿਚ ਲਿਖਿਆ ਸੀ ਕਿ ਤੇਰੀ ਭੈੜੀ ਨੀਅਤ ਉਤੇ ਮੈਨੂੰ ਸ਼ੱਕ ਹੈ। ਜਾਂ ਤਾਂ ਠੀਕ ਹੋ ਜਾ, ਨਹੀਂ ਤੇ ਤੇਰੇ ਰਾਜ ਦਾ ਅੰਤ ਕੀਤਾ ਜਾਵੇਗਾ। ਮੈਂ ਫੌਜਾਂ ਭੇਜ ਰਿਹਾ ਹਾਂ, ਇਸ ਦਫਾ ਮੁਗਲ (ਮੇਰੀ) ਫ਼ੌਜ ਦੀ ਸਹਾਇਤਾ ਕਰਨੀ ਤੇ ਗੁਰੂ (ਜੀ) ਨੂੰ ਹਾਰ ਦੇਣੀ। ਜੇਹੜੇ ਉਸ ਦੇ ਹਮਾਇਤੀ ਜਾਂ ਚੇਲੇ ਹਨ ਉਹਨਾਂ ਨੂੰ ਵੀ ਸੋਧਣਾ।

ਦੂਸਰੇ ਪਾਸੇ ਦਿਲਾਵਰ ਖਾਂ ਨੇ ਆਪਣੇ ਗੁਲਾਮ ਹੁਸੈਨ ਖਾਂ ਨੂੰ ਸੱਦਿਆ। ਇਹ ਬੜਾ ਤਕੜਾ ਸੂਰਮਾ ਤੇ ਆਕੜ ਖਾਂ ਸੀ। ਇਸ ਦਾ ਪ੍ਰਸਿੱਧ ਨਾਮ ਹੁਸੈਨੀ ਸੀ। ਉਸ ਨੂੰ ਫੌਜ ਦੇ ਕੇ ਭੇਜਿਆ, ਦੁਸ਼ਟ ਭੀਮ ਚੰਦ ਨੇ ਅਗੇ ਹੀ ਇਤਲਾਹ ਦਿਤੀ ਹੋਈ ਸੀ ਉਸ ਨੂੰ। ਗੁਲੇਰ ਦਾ ਰਾਜਾ ਗੁਪਾਲ ਚੰਦ ਬੜਾ ਆਕੜਖਾਨ ਬਣ ਗਿਆ ਅਤੇ ਉਹਦੇ ਵਲ ਦਸ ਹਜ਼ਾਰ ਰੁਪਿਆ ਮਾਮਲਾ ਰਹਿੰਦਾ ਹੈ। ਹੁਸੈਨੀ ਸਿੱਧਾ ਅਨੰਦਪੁਰ ਨੂੰ ਆਉਣ ਦੀ ਥਾਂ ਪਠਾਨਕੋਟ ਤੋਂ ਨੂਰਪੁਰ ਨੂੰ ਹੋ ਗਿਆ। ਨੂਰਪੁਰ ਦੇ ਰਾਜੇ ਨੇ ਉਸ ਦਾ ਸਾਥ ਦਿੱਤਾ ਤੇ ਉਹ ਫੌਜ ਨਾਲ ਲੈ ਕੇ ਅਗੇ ਵਧਣ ਨੂੰ ਤਿਆਰ ਹੋ ਪਿਆ। ਕੁਝ ਕੁ ਹੋਰ ਵੀ ਪਹਾੜੀ ਰਾਜੇ ਉਸ ਦੇ ਨਾਲ ਸਨ। ਦੋ ਹਜ਼ਾਰ ਜਵਾਨ ਤੇ ਅਲਫ ਖਾਂ ਤੇ ਸ਼ਮਸ਼ੇਰ ਖਾਂ ਵਰਗੇ ਤਜਰਬਾਕਾਰ ਫੌਜੀ ਅਫਸਰ ਸਨ। ਉਹ ਚੜ੍ਹਾਈ ਕਰਕੇ ਕਿਵੇਂ ਅਗੇ ਜਾਣ ਲੱਗਾ ? ਸਤਿਗੁਰੂ ਜੀ ਆਪਣੀ

ਬਾਣੀ ਰਾਹੀਂ ਫੁਰਮਾਉਂਦੇ ਹਨ—

*ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ ॥ ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ ॥*
*ਪੁਨਰ ਡਢਵਾਲੰ ਕੀਯੋ ਜੀਤਿ ਜੇਰੰ ॥ ਕਰੇ ਬੰਦਿ ਕੈ ਰਾਜ ਪੁਤ੍ਰਾਨ ਚੇਰੰ ॥੨॥*

ਹੁਸੈਨੀ ਨੇ ਜ਼ੋਰ ਕੀਤਾ, ਉਸਨੇ ਪਹਿਲਾਂ ਕਈਆਂ ਨੂੰ ਕੁਟਿਆ ਤੇ ਲੁਟਿਆ ਤੇ ਗੁਲਾਮ ਕੀਤਾ। ਡਢਵਾਲੀਏ ਰਾਜੇ ਨੂੰ ਵੀ ਜਿੱਤ ਲਿਆ। ਰਾਜ ਪੁੱਤਰਾਂ ਨੂੰ ਕੈਦੀ ਬਣਾ ਲਿਆ। ਇਸ ਤਰ੍ਹਾਂ ਉਸਨੇ ਅੰਨ੍ਹੀ ਪਾਈ ਤੇ ਦੂਨ ਦੇ ਕਈਆਂ ਅਸਥਾਨਾਂ ਨੂੰ ਜਿੱਤਿਆ ਤੇ ਅਗੇ ਵਧਦੇ ਗਏ। ਇਸ ਤਰ੍ਹਾਂ ਕਿੰਨਾ ਚਿਰ ਬੀਤ ਗਿਆ ਉਹਦੇ ਜ਼ੁਲਮਾਂ ਦਾ ਕਿੱਸਾ ਸਾਰੇ ਪਹਾੜ ਵਿਚ ਖਿਲਰ ਗਿਆ। ਉਸ ਦੇ ਧੱਕੇ ਤੇ ਫਤਹਿ ਕਰਨ ਦੀ ਨੀਅਤ ਨੂੰ ਸੁਣ ਕੇ ਸਤਿਗੁਰੂ ਜੀ ਨੇ ਆਪਣੀ ਸੈਨਾ ਨੂੰ ਤਿਆਰ ਰਹਿਣ ਦਾ ਹੁਕਮ ਦਿਤਾ। ਹੁਸੈਨੀ ਹਨੇਰੀ ਵਾਂਗ ਵਧਦਾ ਹੋਇਆ ਗੁਲੇਰ ਰਾਜ ਦੇ ਨੇੜੇ ਪੁਜ ਗਿਆ।

*ਦੋਹਰਾ—ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ ॥*
*ਗੁਆਲੇਰੀਅਨ ਕੀ ਪਰਤ ਭੀ ਆਨ ਮਿਲਨ ਕੀ ਬਾਤ ॥੪॥*
*ਜੌ ਦਿਨ ਦੁਇਕ ਨਾ ਵੇ ਮਿਲਤ, ਤਬ ਆਵਤ ਅਰਰਾਇ ॥*
*ਕਾਲਿ ਤਿਨੂ ਕੇ ਘਰ ਬਿਖੈ ਡਾਰੀ ਕਲਹ ਬਨਾਇ ॥੫॥*

*ਚੌਪਈ—ਗੁਆਲੇਰੀਆ ਮਿਲਨ ਕਹੁ ਆਏ ॥ ਰਾਮ ਸਿੰਘ ਭੀ ਸੰਗਿ ਸਿਧਾਏ ॥*
*ਚਤਰਥ ਆਨ ਮਿਲਤ ਭਏ ਜਾਮੰ ॥ ਫੂਟਿ ਗਈ ਲਖਿ ਨਜਰਿ ਗੁਲਾਮੰ ॥੬॥*

ਇਸ ਤਰ੍ਹਾਂ ਕਿਤਨੇ ਦਿਨ ਉਸਨੂੰ ਅਪੱਦਰ ਕਰਦਿਆਂ ਬਤੀਤ ਹੋ ਗਏ ਤਾਂ ਉਸਦੀ ਨਿਗਾਹ ਗੁਲੇਰ ਵਾਲਿਆਂ ਵਲ ਹੋਈ ਉਹਨਾਂ ਨੂੰ ਸੁਨੇਹਾ ਭੇਜਿਆ ਕਿ ਆ ਕੇ ਮਿਲੋ ਤੇ ਮਾਮਲੇ ਦੀ ਬਾਕੀ ਪੇਸ਼ ਕਰੋ। ਜ਼ੇਕਰ ਦੋ ਦਿਨ ਦੇ ਅੰਦਰ-ਅੰਦਰ ਨਾ ਮਿਲੇ ਤਾਂ ਦੁੱਖਾਂ ਦਾ ਮੁਕਾਬਲਾ ਕਰਨਾ ਪਵੇਗਾ। ਇਹ ਹੁਕਮ ਸੁਣ ਕੇ ਗੁਪਾਲ ਚੰਦ ਗੁਲੇਰ ਰਾਮ ਸਿੰਘ ਨੂੰ ਨਾਲ ਲੈ ਕੇ ਹੁਸੈਨੀ ਨੂੰ ਮਿਲਣ ਵਾਸਤੇ ਆਏ। ਨਾਲੇ ੪ ਹਜ਼ਾਰ ਰੁਪਿਆ ਵੀ ਲਿਆਏ। ਰਾਜੇ ਨੂੰ ਦੇਖ ਕੇ ਹੁਸੈਨੀ ਨੂੰ ਕਰੋਧ ਚੜ੍ਹ ਗਿਆ, ਕਿਉਂਕਿ ਉਸ ਨੂੰ ਦੂਸਰਿਆਂ ਰਾਜਿਆਂ ਨੇ ਰਾਜਾ ਗੁਲੇਰ ਦੇ ਵਿਰੁਧ ਸੀਖਿਆ ਹੋਇਆ ਸੀ ਉਹਨੇ ਸਿੱਧੇ ਮੂੰਹ ਨਾਲ ਗੱਲ ਹੀ ਨਹੀਂ ਕੀਤੀ ਸਗੋਂ ਅੱਖਾਂ ਦਿਖਾਈਆਂ, ਉਸ ਦੀਆਂ ਲਾਲ ਪੀਲੀਆਂ ਅੱਖਾਂ ਦੇਖ ਕੇ ਰਾਜਾ ਗੁਪਾਲ

ਚੰਦ ਸਮਝ ਗਿਆ ਕਿ ਦਾਲ ਵਿਚ ਜ਼ਰੂਰ ਕਾਲਾ ਹੈ। ਇਸ ਕੋਲੋਂ ਭਲਾ ਨਹੀਂ, ਆਖਰ ਉਸ ਨੂੰ ਪਤਾ ਲੱਗ ਗਿਆ। ਗੁਪਤ ਅੱਗ ਪ੍ਰਗਟ ਹੋ ਗਈ। ਜਦੋਂ ਹੁਸੈਨੀ ਨੇ ਗਰਜ ਕੇ ਕਿਹਾ—'ਰਾਜਾ ਗੁਪਾਲ ਚੰਦ! ਇਹ ਗੱਲਾਂ ਠੀਕ ਪ੍ਰਤੀਤ ਹੁੰਦੀਆਂ ਹਨ ਕਿ ਤੂੰ ਬਾਦਸ਼ਾਹ ਸਲਾਮਤ ਦੇ ਵਿਰੁਧ ਹੈ ਤੇ ਬਾਗੀਆਂ ਦੀ ਸਹਾਇਤਾ ਕਰ ਰਿਹਾ ਹੈਂ ਬਾਦਸ਼ਾਹ ਸਲਾਮਤ ਅਤੇ ਸੂਬੇਦਾਰ ਦਿਲਾਵਰ ਖਾਂ ਪਾਸ ਤੇਰੀਆਂ ਅਨੇਕਾਂ ਸ਼ਿਕਾਇਤਾਂ ਪੁਜੀਆਂ ਹੋਈਆਂ ਹਨ, ਫਿਰ ਵੀ ਮੈਂ ਨਹੀਂ ਚਾਹੁੰਦਾ ਕਿ ਤੇਰੇ ਨਾਲ ਕਿਸੇ ਗੱਲ ਦਾ ਵਾਧਾ ਹੋਵੇ। ਚੰਗਾ ਇਹੋ ਹੈ ਕਿ ਦਸ ਹਜ਼ਾਰ ਰੁਪਿਆ ਇਕ ਦਮ ਸਾਰੀ ਰਕਮ ਦੀ ਸੂਰਤ ਵਿਚ ਪੇਸ਼ ਕਰ ਦੇਹ। ਦੂਸਰਾ ਮਾਮਲੇ ਦੀ ਵਸੂਲੀ ਵਿਚ ਮੇਰੀ ਸਹਾਇਤਾ ਕਰ। ਫੌਜ ਲੈ ਕੇ ਮੇਰੇ ਨਾਲ ਤੁਰ ਤੇ ਤੀਸਰਾ ਅਨੰਦਪੁਰ ਦੇ ਗੁਰੂ ਜੀ ਦੇ ਦਬਾਉਣ ਵਾਸਤੇ ਆਪਣੀ ਸਾਰੀ ਸ਼ਕਤੀ ਦੀ ਵਰਤੋਂ ਕਰ ਕਿਉਂਕਿ ਉਹ (ਸਤਿਗੁਰੂ ਜੀ) ਸਾਰਿਆਂ ਵਾਸਤੇ ਭਿਆਨਕ ਖਤਰਾ ਹੈ।'

ਹੁਸੈਨੀ ਦੇ ਐਸੇ ਹੁਕਮ ਸੁਣ ਅਣਖੀਲਾ ਰਾਜਾ ਗੁਪਾਲ ਚੰਦ ਤੜਫ ਉਠਿਆ। ਉਹਦੇ ਹਿਰਦੇ ਵਿਚ ਕ੍ਰੋਧ ਦੀ ਅਗਨੀ ਪ੍ਰਚੰਡ ਹੋਈ ਪਰ ਉਸ ਅਗਨੀ ਨੂੰ ਉਸ ਨੇ ਪ੍ਰਗਟ ਨਹੀਂ ਹੋਣ ਦਿੱਤਾ। ਚਿੱਤ ਹੀ ਚਿੱਤ ਸਤਿਗੁਰੂ ਜੀ ਅਗੇ ਅਰਦਾਸ ਕਰਨ ਲੱਗਾ—'ਹੇ ਦਾਤਾ! ਤੁਰਕ ਦੀ ਚੰਦ੍ਰੀ ਜਬਾਨ ਤੋਂ ਮੈਂ ਕੀ ਸੁਣ ਰਿਹਾ ਹਾਂ। ਇਸ ਦੀ ਜ਼ਬਾਨ ਕਿਉਂ ਨਹੀਂ ਸੜ ਜਾਂਦੀ ਜੋ ਇਹ ਤੁਸਾਂ ਦੀ ਨਿੰਦਾ ਕਰ ਰਿਹਾ ਹੈ। ਜਿਹੜਾ ਸਤਿਗੁਰੂ ਨਾਨਕ ਦੇਵ ਜੀ ਦੇ ਘਰ ਦਾ ਨਹੀਂ। ਪ੍ਰਮੇਸ਼ਰ ਦੇ ਘਰ ਦਾ ਵਿਰੋਧੀ ਹੈ, ਵੈਰੀ ਹੈ। ਹੇ ਸੱਚੇ ਪਾਤਸ਼ਾਹ! ਤੇਰੀ ਓਟ ਹੈ। ਤੇਰਾ ਹੀ ਆਸਰਾ ਹੈ। ਕ੍ਰਿਪਾ ਕਰ ਮੈਨੂੰ ਬਲ ਬਖਸ਼ ਮੈਂ ਧਰਮ ਦੀ ਪਾਲਣਾ ਕਰਾਂ ਤੇ ਇਸ ਦੁਸ਼ਟ ਦਾ ਅੰਤ ਕਰਾਂ। ਐਸੇ ਪਾਪੀ ਨੂੰ ਅਨੰਦਪੁਰ ਜੈਸੀ ਪਵਿੱਤਰ ਅਤੇ ਸਵਰਗੀ ਧਰਤੀ ਦੇ ਨੇੜੇ ਨਾ ਢੁੱਕਣ ਦੇਵਾਂ। ਮੇਹਰ ਹੋਵੇ! ਮੇਰੀ ਆਤਮਾ ਅਡੋਲ ਰਹੇ ਨਿਰਬਲ ਨਾ ਹੋਵੇ।'

ਰਾਜਾ ਗੋਪਾਲ ਚੰਦ ਤਾਂ ਆਪਣੇ ਮਾਲਕ ਅਗੇ ਅਰਦਾਸ ਕਰਦਾ ਰਿਹਾ ਤੇ ਹੁਸੈਨੀ ਨੇ ਸਮਝਿਆ ਸ਼ਾਇਦ ਵੈਸੇ ਹੀ ਚੁੱਪ ਬੈਠਾ ਹੈ। ਕੋਈ ਉੱਤਰ ਨਾ ਸੁਣ ਕੇ ਉਹ ਕੜਕ ਕੇ ਬੋਲਿਆ—'ਜੋ ਕੁਝ ਮੈਂ ਕਿਹਾ ਹੈ, ਇਹ ਮਨਜ਼ੂਰ ਹੈ?'

'ਮੈਂ ਘਰੋਂ ਰੁਪਿਆ ਹੋਰ ਲੈ ਆਵਾਂ। ਫਿਰ ਆ ਕੇ ਦੱਸਦਾ ਹਾਂ, ਕਿਉਂਕਿ ਵੱਡਾ ਝਗੜਾ ਤਾਂ ਰੁਪੈ ਦਾ ਹੈ।' ਗੋਪਾਲ ਚੰਦ ਨੇ ਉੱਤਰ ਦਿੱਤਾ।

'ਬਹੁਤ ਹੱਛਾ! ਰੁਪਿਆ ਲੈ ਆ, ਪੂਰਾ ਰੁਪਿਆ ਦਸ ਹਜ਼ਾਰ।' ਹੁਸੈਨੀ ਖੁਸ਼ ਹੋ ਗਿਆ। ਉਸਦੇ ਵਿਚਾਰ ਵਿਚ ਰਾਜਾ ਗੁਪਾਲ ਦਾਸ ਡਰ ਗਿਆ ਹੈ। ਪਰ ਉਥੇ ਕੁਛ ਹੋਰ ਹੀ ਸੋਚਿਆ ਜਾ ਰਿਹਾ ਸੀ। ਉਥੇ ਤਾਂ ਸੁਰਤੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੀ ਹੋਈ ਸੀ। ਉਥੇ ਤਾਂ ਸੋਚਿਆ ਜਾ ਰਿਹਾ ਸੀ ਅਤੇ ਸਲਾਹ ਲਈ ਜਾ ਰਹੀ ਸੀ ਕਿ ਲੜਾਈ ਕਿਵੇਂ ਲੜੀ ਜਾਵੇ। ਮੂਰਖ ਹੁਸੈਨੀ ਦਾ ਕਾਲ ਨੇੜੇ ਪੁੱਜ ਰਿਹਾ ਸੀ। ਹੰਕਾਰੀ ਮੂਰਖ ਹੁਸੈਨੀ ਨਹੀਂ ਸੀ ਸਮਝਦਾ ਕਿ ਉਹ ਕੀ ਹੈ? ਸੱਚ ਤੋਂ ਪਰੇ ਝੂਠ ਦੇ ਆਸਰੇ ਖਲੋਤਾ ਹੋਇਆ ਸੀ। ਦਾਤੇ ਦੇ ਕਥਨ ਅਨੁਸਾਰ ਜੈਸੇ—

*'ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ॥*
*ਕਵਿ ਬਲਿ ਛੁਦ੍ਰ ਨਾ ਜਾਨਈ ਆਪਨ ਹੀ ਗਰਬਾਇ॥'*

ਜਿਵੇਂ ਰੇਤ ਤੱਤੀ ਹੁੰਦੀ ਹੈ ਸੂਰਜ ਦੇ ਸੇਕ ਨਾਲ ਪਰ ਉਹ ਇਹ ਸਮਝਦੀ ਹੈ ਕਿ ਇਹ ਸੇਕ ਮੇਰਾ ਹੈ ਤੇ ਮੈਂ ਕਿਸੇ ਦੇ ਪੈਰ ਸਾੜ ਸਕਦੀ ਹਾਂ। ਉਹ ਜਿਥੋਂ ਸੇਕ ਪ੍ਰਾਪਤ ਕਰਦੀ ਹੈ ਉਸ ਨੂੰ ਭੁੱਲ ਜਾਂਦੀ ਹੈ, ਇਹੋ ਦਸ਼ਾ ਹੁਸੈਨੀ ਦੀ ਸੀ ਕਿ ਬਲ ਤੇ ਮਨੁੱਖਾ ਜਨਮ ਜਿਸ ਦਾਤੇ ਕੋਲੋਂ ਪ੍ਰਾਪਤ ਕਰ ਚੁੱਕੀ ਸੀ। ਉਸ ਪਰਮਾਤਮਾ ਦੇ ਵਿਰੁਧ ਹੋ ਗਿਆ। ਜਿਵੇਂ ਸੱਪ ਦੀ ਮੌਤ ਆਵੇ ਤਾਂ ਉਹ ਚੁਰਾਹੇ ਵਿਚ ਬੈਠਦਾ ਹੈ। ਹੁਸੈਨੀ ਦਾ ਕਾਲ ਉਸਨੂੰ ਗੁਲੇਰ ਵਿਚ ਲਿਆਇਆ। ਜਦੋਂ ਮਨੁੱਖ ਦਾ ਕਾਲ ਆਵੇ ਤਾਂ ਉਸ ਨੂੰ ਕੁਝ ਸੁਝਦਾ ਨਹੀਂ, ਉਹ ਪੁੱਠੀਆਂ ਕਰਦਾ ਹੈ।

ਰਾਜਾ ਗੁਪਾਲ ਚੰਦ ਨੇ ਸਾਰੀ ਰਕਮ ਚੁੱਕ ਲਈ ਤੇ ਗੁਲੇਰ ਨੂੰ ਤੁਰ ਪਿਆ। ਜਦੋਂ ਉਹ ਤੁਰ ਗਿਆ ਤਾਂ ਕ੍ਰਿਪਾਲ ਚੰਦ ਤੇ ਹੋਰ ਰਾਜੇ ਬਹੁਤ ਤੜਫੇ। ਉਹਨਾਂ ਨੂੰ ਇਹ ਗੁੱਸਾ ਤੇ ਹੈਰਾਨੀ ਸੀ ਕਿ ਗੁਪਾਲ ਚੰਦ ਲਿਆਂਦੀ ਰਕਮ ਕਿਉਂ ਲੈ ਗਿਆ ਹੈ। ਉਹਨਾਂ ਨੇ ਤਾਂ ਛਲ ਨਾਲ ਕੈਦ ਕਰਨਾ ਜਾਂ ਮਾਰ ਦੇਣਾ ਚਾਹਿਆ ਸੀ ਪਰ ਜਿਸ ਦਾ ਰਾਖਾ ਆਪ ਵਾਹਿਗੁਰੂ ਹੈ, ਉਸ ਨੂੰ ਕੌਣ ਮਾਰ ਸਕੇ।

ਰਾਜਾ ਗੁਪਾਲ ਚੰਦ ਆਪਣੇ ਕਿਲ੍ਹੇ ਵਿਚੋਂ ਚਲਿਆ ਗਿਆ। ਉਸ ਨੇ ਫੈਸਲਾ ਕੀਤਾ ਕਿ ਉਹ ਲੜਾਈ ਕਰੇਗਾ, ਉਹ ਅਣਖ ਤੇ ਧਰਮ ਨੂੰ ਨਹੀਂ ਵੇਚੇਗਾ। ਉਸ ਨੇ ਸ਼ਹਿਰ ਦੀ ਨਾਕਾਬੰਦੀ ਕਰ ਦਿਤੀ, ਕਿਲ੍ਹੇ ਵਿਚ ਫੌਜ ਬੰਦ ਕਰਕੇ ਬੈਠ ਗਿਆ, ਰੁਪਿਆ ਦੇਣ ਵਾਸਤੇ ਨਾ ਆਇਆ।

ਹੁਸੈਨੀ ਤ੍ਰਕਾਲਾਂ ਤੱਕ ਉਡੀਕਦਾ ਰਿਹਾ, ਜਦੋਂ ਰਾਜਾ ਗੁਪਾਲ ਚੰਦ ਨਾ ਮੁੜਿਆ ਤਾਂ ਉਸ ਨੇ ਆਦਮੀ ਭੇਜਿਆ। ਉਸ ਆਦਮੀ ਨੇ ਆ ਕੇ ਦੱਸਿਆ

ਕਿ ਉਥੇ ਤਾਂ ਲੜਾਈ ਦੀ ਤਿਆਰੀ ਹੋ ਰਹੀ ਹੈ। ਉਸ ਵੇਲੇ ਹੁਸੈਨੀ ਆਪੇ ਤੋਂ ਬਾਹਰ ਹੋ ਗਿਆ। ਉਸਨੇ ਹਿੰਦੂ ਰਾਜਿਆਂ ਨਾਲ ਸਲਾਹ ਕੀਤੀ ਕਿ ਕੀ ਕੀਤਾ ਜਾਵੇ ਤਾਂ ਸਾਰਿਆਂ ਕਿਹਾ—

*ਗੋਪਾਲੈ ਸੁ ਅਬੈ ਗਹਿ ਲੀਜੈ ॥ ਕੈਦ ਕੀਜੀਐ ਕੈ ਬਧ ਕੀਜੈ ॥*

'ਗੋਪਾਲ ਚੰਦ ਨੂੰ ਹੁਣੇ ਫੜੋ ਭਾਵੇਂ ਕੈਦ ਕਰ ਛਡਿਓ ਤੇ ਭਾਵੇਂ ਮਾਰ ਸੁਟਿਓ। ਇਹ ਆਦਮੀ ਮਾੜਾ ਹੈ, ਇਹਦੇ ਲੱਛਣ ਚੰਗੇ ਨਹੀਂ।'

ਬਸ ਜੰਗ ਦਾ ਮਾਰੂ ਵੱਜ ਗਿਆ। ਹੁਸੈਨੀ ਦੀ ਫੌਜ ਨੇ ਗੁਲੇਰ ਵਲ ਚੜ੍ਹਾਈ ਕੀਤੀ, ਨਾਲ ਹਿੰਦੂ ਰਾਜੇ ਸਨ। ਕ੍ਰਿਪਾਲ ਚੰਦ ਕਟੋਚੀਆ ਤੇ ਰਾਜਾ ਭੀਮ ਚੰਦ ਵੀ ਨਾਲ ਆ ਰਲਿਆ। ਇਕ ਹਿੰਦੂ ਭਰਾ ਨੂੰ ਮਾਰਨ ਤੁਰੇ, ਨਗਾਰੇ ਵਜੇ, ਭੇਰੀਆਂ ਨੇ ਨਾਦ ਕਢੇ। ਯਾ ਅਲੀ ਦੇ ਨਾਹਰਿਆਂ ਨਾਲ ਅਸਮਾਨ ਗੂੰਜਿਆ। ਉਸ ਭਿਆਨਕ ਰੌਲੇ ਨੂੰ ਸੁਣ ਕੇ ਜਾਨਵਰ ਡਰ ਗਏ। ਪਹਾੜ ਦੀ ਗਰੀਬ ਜਨਤਾ ਸਹਿਮ ਗਈ। ਸਤਿਗੁਰੂ ਜੀ ਫੁਰਮਾਉਂਦੇ ਹਨ—

*ਮਧੁਭਾਰ ਛੰਦ—ਜਬ ਗਯੋ ਗੁਪਾਲ ॥ ਕੁੱਪਿਯੋ ਕ੍ਰਿਪਾਲ ॥ ਹਿੰਮਤ ਹੁਸੈਨ ॥ ਜੁੰਮੈ ਲੁਝੈਨ ॥੧੬॥ ਕਰਿਕੇ ਗੁਮਾਨ ॥ ਜੁੰਮੈ ਜੁਆਨ ॥ ਬੱਜੇ ਤਬੱਲ ॥ ਦੁੰਦਭਿ ਦਬੱਲ ॥੧੭॥ ਬੱਜੇ ਨਿਸਾਣ ॥ ਨੱਚੇ ਕਿਕਾਣ ॥ ਬਾਹੈ ਤੜਾਕ ॥ ਉਨੈ ਕੜਾਕ ॥੧੮॥ ਬੱਜੇ ਨਿਸੰਗ ॥ ਗੱਜੇ ਨਿਹੰਗ ॥ ਛੁੱਟੈ ਕ੍ਰਿਪਾਨ ॥ ਲਿੱਟੈ ਜੁਆਨ ॥੧੯॥ ਤੁੱਪਕ ਤੜਾਕ ॥ ਕੈਬਰ ਕੜਾਕ ॥ ਸੈਹਥੀ ਸੜਾਕ ॥ ਛੌਹੀ ਛੜਾਕ ॥੨੦॥ ਗੱਜੇ ਸੁ ਬੀਰ ॥ ਬੱਜੇ ਗਹੀਰ ॥ ਬਿਚਰੇ ਨਿਹੰਗ ॥ ਜੈਸੇ ਪਿਲੰਗ ॥੨੧॥ ਹੁੰਕੇ ਕਿਕਾਣ ॥ ਧੁੰਕੇ ਨਿਸਾਣ ॥ ਬਾਹੈ ਤੜਾਕ ॥ ਝੱਲੈ ਝੜਾਕ ॥੨੨॥ ਜੁੱਝੇ ਨਿਹੰਗ ॥ ਲਿੱਟੇ ਮਲੰਗ ॥ ਖੁਲ੍ਹੇ ਕਿਸਾਰ ॥ ਜਨੁ ਜਟਾਧਾਰ ॥੨੩॥ ਸਜੇ ਰਜਿੰਦ੍ਰ ॥ ਗਜੇ ਗਜਿੰਦ੍ਰ ॥ ਉੱਤਰੇ ਖਾਨ ॥ ਲੈ ਲੈ ਕਮਾਨ ॥੨੪॥*

ਹੁਸੈਨੀ ਦਲ ਕਿਲ੍ਹਾ ਗੁਲੇਰ ਦੇ ਲਾਗੇ ਪੁੱਜ ਗਿਆ। ਦੋਹਾਂ ਦਲਾਂ ਦੀ ਟੱਕਰ ਹੋਈ। ਰੌਲੇ ਦੇ ਵਿਚ ਲੜਾਈ ਮੱਚੀ। ਹੁਸੈਨੀ ਤੇ ਉਸਦੇ ਆਦਮੀ ਬਹੁਤ ਅਭਿਮਾਨ

ਨਾਲ ਅਗੇ ਵਧੇ ਪਰ ਅਗੋਂ ਮੂੰਹ-ਭੰਨ ਜਵਾਬ ਮਿਲਿਆ, ਗੁਪਾਲ ਦੀ ਸੈਨਾ ਦੇ ਜੁਆਨ ਧਰਮ ਤੇ ਅਣਖ ਬਦਲੇ ਅਗੇ ਵਧ ਵਧ ਕੇ ਲੜਨ ਲਗੇ । ਗੋਲੀ, ਕ੍ਰਿਪਾਨ, ਸੈਹਥੀਆ ਆਦਿਕ ਦੇ ਵਾਰ ਹੋਣ ਲਗੇ, ਸਾਰਾ ਦਿਨ ਲੜਾਈ ਹੁੰਦੀ ਰਹੀ, ਦੋਹਾਂ ਪਾਸਿਆਂ ਤੋਂ ਚੰਗੀ ਲਹੂ ਡੋਲ੍ਹਵੀ ਲੜਾਈ ਹੋਈ । ਹਨੇਰੇ ਤੋਂ ਪਹਿਲਾਂ ਹੀ ਹੁਸੈਨੀ ਦੀਆਂ ਫੌਜਾਂ ਪਿਛੇ ਹਟ ਗਈਆਂ ਤੇ ਰਾਜੇ ਗੁਪਾਲ ਦੀਆਂ ਫੌਜਾਂ ਕਿਲ੍ਹੇ ਅੰਦਰ ਚਲੀਆਂ ਗਈਆਂ । ਬਹੁਤਾ ਨੁਕਸਾਨ ਤੁਰਕਾਂ ਦਾ ਹੋਇਆ ।

ਰਾਤ ਨੂੰ ਗੁਪਾਲ ਚੰਦ ਨੇ ਆਪਣੇ ਸਿਆਣੇ ਦਰਬਾਰੀਆਂ ਨੂੰ ਸੱਦ ਕੇ ਆਖਿਆ—'ਦੁਸ਼ਮਣ ਸਬਲ ਹੈ । ਉਹਦੇ ਨਾਲ ਮੁਕਾਬਲਾ ਕਰਨਾ ਔਖਾ ਹੈ । ਬਾਹਰੋਂ ਬਾਹਰੋਂ ਸਹਾਇਤਾ ਹੋਣੀ ਚਾਹੀਦੀ ਹੈ । ਸਤਿਗੁਰੂ ਜੀ ਤੋਂ ਬਿਨਾਂ ਹੋਰ ਤਾਂ ਅਸਾਂ ਦਾ ਆਸਰਾ ਕੋਈ ਨਹੀਂ । ਉਹਨਾਂ ਵਲ ਰਾਤੋ ਰਾਤ ਆਦਮੀ ਜਾਵੇ ਤੇ ਦਿਨ ਚੜ੍ਹਦੇ ਨੂੰ ਮਦਦ ਮਿਲ ਜਾਵੇ । ਮੈਨੂੰ ਪੂਰਨ ਭਰੋਸਾ ਹੈ ਕਿ ਸਤਿਗੁਰੂ ਜੀ ਜ਼ਰੂਰ ਸਹਾਇਤਾ ਕਰਨਗੇ । ਉਹ ਦੀਨ ਦਿਆਲ ਸਭ ਕੁਝ ਜਾਣਦੇ ਹਨ । ਹਾਥੀ ਦੀ ਤਰ੍ਹਾਂ ਸਹਾਇਤਾ ਕਰਨਗੇ । ਐਸੇ ਦੋ ਜੁਆਨ ਨਿਤਰਣ ਜਿਹੜੇ ਦੁਸ਼ਮਣਾਂ ਦੀਆਂ ਸਫਾਂ ਚੀਰ ਕੇ ਅਗੇ ਨਿਕਲ ਜਾਣ । ਸਾਹਿਬਾਂ ਨੂੰ ਖਬਰ ਦੇਣ ਕਿ ਉਹਨਾਂ ਦਾ ਆਜਜ਼ ਸੇਵਕ ਇਸ ਵੇਲੇ ਦੁਖ ਵਿਚ ਹੈ ।' ਦਰਬਾਰੀਆਂ ਨੂੰ ਰਾਜੇ ਦੀ ਇਹ ਸਲਾਹ ਚੰਗੀ ਲਗੀ, ਉਹਨਾਂ ਨੇ ਵੀ ਝਟ ਹਾਂ ਨਾਲ ਹਾਂ ਮਿਲਾ ਦਿਤੀ ਤੇ ਉਸ ਵੇਲੇ ਦੋ ਜਵਾਨ ਚੁਣੇ ਜੋ ਅਨੰਦਪੁਰ ਪੁੱਜਣ । ਨਾਲ ਹੀ ਇਹ ਫੈਸਲਾ ਹੋਇਆ ਕਿ 'ਓਨਾ ਚਿਰ ਲੜਾਈ ਨਹੀਂ ਲੜੀ ਜਾਵੇਗੀ ਜਿੰਨਾ ਚਿਰ ਬਾਹਰੋਂ ਸਹਾਇਤਾ ਨਾ ਪੁਜੇ ।'

ਇਸ ਤਰ੍ਹਾਂ ਦੀਆਂ ਵਿਚਾਰਾਂ ਕਰ ਕੇ ਜ਼ੋਰ ਨਾਲ ਜੰਗ ਲੜਨ ਦਾ ਫੈਸਲਾ ਕੀਤਾ। ਦੋ ਸਵਾਰ ਤੋਰੇ, ਉਹ ਸਿਰ-ਲੱਥ ਜਵਾਨ ਵੈਰੀ ਦੀਆਂ ਸਫਾਂ ਚੀਰਦੇ ਹੋਏ ਅਗੇ ਨਿਕਲ ਗਏ । ਉਹ ਕਈ ਕੋਹ ਪੰਧ ਕਰਕੇ ਅਨੰਦਪੁਰ ਪੁਜ ਗਏ । ਜਦੋਂ ਉਹ ਪੁਜੇ ਤਦੋਂ ਤੜਕੇ ਦਾ ਸਮਾਂ ਸੀ । ਸਤਿਗੁਰੂ ਜੀ ਉਸ ਵੇਲੇ ਵਾਹਿਗੁਰੂ ਸਿਮਰਨ ਕਰਨ ਵਾਸਤੇ ਉਠੇ ਸਨ । ਸਾਰੇ ਇਸ਼ਨਾਨ ਕਰ ਰਹੇ ਸਨ । ਉਸ ਵੇਲੇ ਜਵਾਨਾਂ ਨੇ ਹਜ਼ੂਰੀ ਸਿੱਖਾਂ ਨੂੰ ਜਾ ਕਿਹਾ ਕਿ 'ਅਸੀਂ ਗੁਲੇਰ ਤੋਂ ਆਏ ਹਾਂ ਤੇ ਰਾਜਾ ਗੋਪਾਲ ਚੰਦ ਨੇ ਭੇਜਿਆ ਹੈ । ਅਸਾਂ ਸਤਿਗੁਰੂ ਜੀ ਦੇ ਦਰਸ਼ਨ ਹੁਣੇ ਕਰਨੇ ਹਨ ।'

ਸਤਿਗੁਰੂ ਜੀ ਦਾ ਹੁਕਮ ਸੀ ਕਿ ਜਦੋਂ ਤੇ ਜਿਸ ਵੇਲੇ ਕੋਈ ਸਿੱਖ ਉਨ੍ਹਾਂ ਨੂੰ

ਜ਼ਰੂਰੀ ਮਿਲਣਾ ਚਾਹੇ ਉਸ ਨੂੰ ਮਿਲਣ ਦੇਣਾ ਚਾਹੀਦਾ ਹੈ। ਇਸ ਹੁਕਮ ਅਨੁਸਾਰ ਹਜ਼ੂਰੀ ਸਿੱਖ ਨੇ ਉਸੇ ਵੇਲੇ ਸਾਹਿਬਾਂ ਨੂੰ ਜਾ ਬੇਨਤੀ ਕੀਤੀ, 'ਮਹਾਰਾਜ ਦੋ ਜਵਾਨ ਗੁਲੇਰ ਤੋਂ ਆਏ ਹਨ, ਉਹ ਆਪ ਦੇ ਦਰਸ਼ਨ ਕਰਨ ਆਏ ਹਨ, ਉਹਨਾਂ ਨੂੰ ਰਾਜਾ ਗੁਪਾਲ ਚੰਦ ਨੇ ਭੇਜਿਆ ਹੈ।' ਅੰਤਰਜਾਮੀ ਸਤਿਗੁਰੂ ਜੀ ਪਹਿਲਾਂ ਹੀ ਜਾਣ ਗਏ ਕਿ ਹੁਸੈਨੀ ਜਿਹੜਾ ਲਾਹੌਰ ਆਇਆ ਹੈ, ਉਹ ਗੁਲੇਰ ਜਾ ਪਿਆ ਹੈ। ਉਹਨਾਂ ਨੇ ਝੱਟ ਕਿਹਾ—'ਹੁਣੇ ਏਥੇ ਲੈ ਆਓ।'

ਜਵਾਨ ਸਤਿਗੁਰੂ ਜੀ ਦੇ ਪੇਸ਼ ਹੋਏ। ਉਹਨਾਂ ਨੇ ਪਹਿਲਾਂ ਨਮਸ਼ਕਾਰ ਕੀਤੀ ਤੇ ਫਿਰ ਅਰਜ਼ ਗੁਜ਼ਾਰੀ, 'ਸੱਚੇ ਪਾਤਸ਼ਾਹ! ਰਾਜਾ ਭੀਮ ਚੰਦ ਤੇ ਕ੍ਰਿਪਾਲ ਚੰਦ ਦੀ ਕੁਟਲ-ਨੀਤੀ ਦੇ ਕਾਰਨ ਹੁਸੈਨੀ ਖਾਂ ਤੁਰਕ ਗੁਲੇਰ ਉਤੇ ਹਮਲਾ ਕਰਨ ਆਇਆ ਹੈ। ਪਹਿਲੇ ਦਿਨ ਲੜਾਈ ਹੋਈ ਹੈ। ਉਸ ਵਿਚ ਰਾਜਾ ਜੀ ਦੇ ਬੰਦਿਆਂ ਨੇ ਬਹੁਤ ਬਹਾਦਰੀ ਦਿਖਾਈ ਹੈ। ਉਹਨਾਂ ਨੇ ਬਾਹਰੋਂ ਆਏ ਦੁਸ਼ਮਣ ਦੇ ਇੰਝ ਡੱਕਰੇ ਕੀਤੇ ਹਨ ਜਿਵੇਂ ਕੋਈ ਪੁਰਸ਼ ਪੌਨੇ ਦੇ ਡੱਕਰੇ (ਗੁਲੇਰੀਆਂ) ਕਰਦਾ ਹੈ। ਬਹੁਤ ਘਮਸਾਨ ਦਾ ਯੁਧ ਹੋਇਆ ਹੈ। ਰਾਜਾ ਧਰਮ ਕਰਮ ਵੀ ਮਾਰਿਆ ਗਿਆ ਹੈ। ਇਹ ਪਾਪੀ ਪ੍ਰਦੇਸੀਆਂ ਤੁਰਕਾਂ ਦਾ ਯਾਰ ਸੀ, ਰਾਜਾ ਜੀ ਦੀ ਆਪ ਅਗੇ ਪ੍ਰਾਰਥਨਾ ਹੈ ਕਿ ਸਹਾਇਤਾ ਕਰੋ, ਸੱਚ ਤੇ ਨੇਕੀ ਸ਼ੈਤਾਨੀ ਸ਼ਕਤੀ ਨਾਲ ਲੜ ਰਹੀ ਹੈ। ਸੱਚ ਦੀ ਸਹਾਇਤਾ ਆਪ ਕਰਦੇ ਹੋ, ਦਇਆ ਕਰੋ, ਮੇਹਰ ਕਰੋ, ਅਸਾਂ ਦੇ ਗੁਣ ਔਗੁਣ ਨਾ ਚਿਤਾਰੋ। ਦਿਨ ਚੜ੍ਹਦੇ ਨੂੰ ਸਹਾਇਤਾ ਪਹੁੰਚਣੀ ਚਾਹੀਦੀ ਹੈ। ਹੁਣ ਉਨਾ ਚਿਰ ਲੜਾਈ ਨਹੀਂ ਹੋਵੇਗੀ ਜਿੰਨਾ ਚਿਰ ਆਪ ਦੇ ਜਵਾਨ ਨਾ ਪਹੁੰਚਣ।'

ਇਉਂ ਬੇਨਤੀ ਸੁਣ ਕੇ ਦਾਤਾਰ ਬੋਲੇ—'ਰਾਜਾ ਗੋਪਾਲ ਚੰਦ ਦੀ ਸਹਾਇਤਾ ਜ਼ਰੂਰ ਕਰਦੇ ਹਾਂ। ਇਹ ਸੱਚਾ ਆਦਮੀ ਹੈ, ਧਰਮ ਦਾ ਪੱਖੀ ਹੈ। ਇਸ ਦੀ ਆਤਮਾ ਨਿਰਮਲ ਹੈ, ਅਸੀਂ ਹੁਣੇ ਜਵਾਨਾਂ ਨੂੰ ਤਿਆਰ ਕਰਦੇ ਹਾਂ, ਕੋਈ ਚਿੰਤਾ ਨਾ ਕਰੋ, ਕਿਉਂਕਿ ਤੁਸੀਂ ਸਾਰੀ ਰਾਤ ਪੰਧ ਕਰਦੇ ਆਏ ਹੋ। ਇਸ ਕਰਕੇ ਹੋ ਸਕਦਾ ਹੈ ਕਿ ਆਪ ਨੂੰ ਭੁਖ-ਤ੍ਰੇਹ ਹੋਵੇ ਜਲ ਪਾਣੀ ਛਕੋ ਤੇ ਕੁਝ ਚਿਰ ਆਰਾਮ ਕਰ ਲਵੋ।'

'ਸੱਚੇ ਪਾਤਸ਼ਾਹੋ! ਇਕ ਸੈਨਿਕ ਨੂੰ ਆਰਾਮ ਕਰਨ ਦੀ ਇੱਛਾ ਘੱਟ ਹੁੰਦੀ ਹੈ। ਸੈਨਿਕ ਸੇਵਕ ਹੈ ਤੇ ਇਹ ਸੇਵਾ ਕਰਦਾ ਹੀ ਚੰਗਾ ਲਗਦਾ ਹੈ।'

ਜਵਾਨਾਂ ਦੇ ਇਹ ਸ਼ਬਦ ਸੁਣ ਕੇ ਸਤਿਗੁਰੂ ਜੀ ਬਹੁਤ ਨਿਹਾਲ ਹੋਏ, ਉਨ੍ਹਾਂ

ਨੇ ਉਸੇ ਵੇਲੇ ਨੰਦ ਚੰਦ ਜੀ ਵੱਲ ਸੇਵਾਦਾਰ ਭੇਜਿਆ ਤੇ ਹੁਕਮ ਹੋਇਆ ਕਿ ਪੰਜ ਸੌ ਜਵਾਨ ਹੁਣੇ ਤਿਆਰ ਹੋ ਕੇ ਘੋੜਿਆਂ ਉਤੇ ਕਾਠੀਆਂ ਪਾਵੇ ਤੇ ਗੁਲੇਰ ਨੂੰ ਤੁਰੋ। ਰਾਜੇ ਗੋਪਾਲ ਦਾਸ ਦੀ ਸਹਾਇਤਾ ਜ਼ਰੂਰ ਕਰਨੀ ਹੈ। ਉਹ ਦੇਸ਼ ਫਤਹ ਕਰਨ ਵਾਸਤੇ ਨਹੀਂ ਲੜ ਰਿਹਾ ਸਗੋਂ ਧਰਮ ਬਚਾਣ ਤੇ ਸ੍ਵੈ-ਸਤਿਕਾਰ ਨੂੰ ਕਾਇਮ ਰੱਖਣ ਵਾਸਤੇ ਲੜ ਰਿਹਾ ਹੈ। ਐਸੇ ਬੰਦਿਆਂ ਦੀ ਜ਼ਰੂਰ ਸਹਾਇਤਾ ਹੋਣੀ ਚਾਹੀਦੀ ਹੈ। ਨਾਲ ਹੀ ਹੁਸੈਨੀ ਚੰਦਰੇ ਦਾ ਕਾਲ ਉਸ ਨੂੰ ਘਰੋਂ ਦੂਰ ਲੈ ਆਇਆ ਹੈ। ਉਸਦਾ ਕਾਲ ਸਿਖਾਂ ਦੇ ਹੱਥੋਂ ਲਿਖਿਆ ਹੋਇਆ ਹੈ ਵਿਧਾਤਾ ਦੀਆਂ ਗੱਲਾਂ ਵਿਧਾਤਾ ਹੀ ਜਾਣੇ।'

ਸਤਿਗੁਰੂ ਜੀ ਦੀ ਆਗਿਆ ਦੇ ਨਾਲ ਝਟ-ਪਟ ਸ਼ਸਤ੍ਰਧਾਰੀ ਪੰਜ ਸੌ ਘੋੜ ਸਵਾਰ ਤਿਆਰ ਹੋ ਪਿਆ। ਸਤਿਗੁਰੂ ਜੀ ਮਹਿਲ ਵਿਚੋਂ ਬਾਹਰ ਆਏ। ਜਵਾਨਾਂ ਨਮਸ਼ਕਾਰ ਕੀਤੀ ਤੇ ਗੁਲੇਰ ਨੂੰ ਚਾਲੇ ਪਾਏ। ਗੁਰੂ ਜੀ ਇਸ ਜੁਧ ਵਿਚ ਆਪ ਨਹੀਂ ਪੁਜੇ। ਸ਼ਾਇਦ ਇਹ ਵੀ ਵਿਚਾਰ ਹੋਏ ਕਿ ਦੁਸ਼ਮਣ ਅਨੰਦਪੁਰ ਨਾ ਆ ਪਵੇ ਅਨੰਦਪੁਰ ਦੀ ਰਾਖੀ ਕਰਨੀ ਬਹੁਤ ਜ਼ਰੂਰੀ ਸੀ 'ਜੀਤ' ਦਾ ਬਚਨ ਕਰਕੇ ਸਤਿਗੁਰੂ ਜੀ ਨੇ ਸਿੰਘਾਂ ਨੂੰ ਤੋਰਿਆ, ਅਣਖੀਲੇ ਸਿਖ ਘੋੜਿਆਂ ਨੂੰ ਹਵਾ ਰੂਪ ਉਡਾਉਂਦੇ ਹੋਏ ਗੁਲੇਰ ਵਲ ਨੂੰ ਜਾਣ ਲਗੇ।

ਦੂਸਰੇ ਪਾਸੇ ਸਵੇਰ ਹੋ ਗਈ। ਗੁਲੇਰ ਦਾ ਕਿਲ੍ਹਾ ਦੁਸ਼ਮਣਾਂ ਦੇ ਟਿੱਡੀ ਦਲ ਨਾਲ ਘਿਰਿਆ ਹੋਇਆ ਸੀ। ਹਿੰਦੂ ਤੇ ਤੁਰਕ ਰਲ ਕੇ ਧਰਮੀ ਰਾਜੇ ਨੂੰ ਮਾਰਨਾ ਚਾਹੁੰਦੇ ਸਨ। ਪਰ ਜਿਸ ਦਾ ਰਾਖਾ ਆਪ ਕਰਤਾਰ ਹੋਵੇ ਉਹ ਭਲਾ ਕਿਵੇਂ ਮਰੇ ? ਰਾਜੇ ਗੋਪਾਲ ਨੇ ਕਿਲ੍ਹੇ ਦੇ ਦਰਵਾਜ਼ੇ ਬੰਦ ਰਖੇ। ਸਤਿਗੁਰੂ ਜੀ ਦੇ ਚਰਨਾਂ ਵੱਲ ਧਿਆਨ ਜੋੜੀ ਰਖਿਆ, ਸਤਿਗੁਰੂ ਜੀ ਨੇ ਆਤਮਿਕ ਬਲ ਨਾਲ ਅਨੰਦਪੁਰ ਬੈਠਿਆਂ ਹੋਇਆਂ ਹੀ ਰਾਜੇ ਦੀ ਸਹਾਇਤਾ ਕੀਤੀ, ਵੈਰੀ ਨੂੰ ਕਿਲ੍ਹੇ ਦੇ ਨੇੜੇ ਨਾ ਆਉਣ ਦਿਤਾ। ਵੈਰੀ ਦੇ ਮਨ ਉਤੇ ਇਹ ਬੈਠਾ ਦਿਤਾ ਕਿ ਜੇ ਕਿਲ੍ਹੇ ਦੇ ਨੇੜੇ ਕੋਈ ਗਿਆ ਤਾਂ ਮਾਰਿਆ ਜਾਵੇਗਾ, ਲੜਾਈ ਜੁ ਹੋਵੇ ਤਾਂ ਖੁਲ੍ਹੇ ਮੈਦਾਨ ਵਿਚ ਹੋਵੇ, ਜਦੋਂ ਰਾਜੇ ਗੋਪਾਲ ਚੰਦ ਦੀਆਂ ਫੌਜਾਂ ਕਿਲ੍ਹੇ ਤੋਂ ਬਾਹਰ ਆ ਜਾਣ। ਇਸ ਤਰ੍ਹਾਂ ਸਾਰਾ ਦਿਨ ਲੜਾਈ ਨਾ ਹੋਈ। ਸਤਿਗੁਰੂ ਜੀ ਦੀ ਦਇਆ ਢਾਲ ਬਣ ਕੇ ਰਾਜੇ ਦੀ ਸਹਾਇਤਾ ਕਰਦੀ ਰਹੀ।

ਸ਼ਾਮ ਨੂੰ ਸਿੱਖ ਗੁਲੇਰ ਦੇ ਨੇੜੇ ਪੁਜ ਗਏ। ਅਗੇ ਵਧਣ ਦੀ ਥਾਂ ਰਾਹ ਵਿਚ

ਰੁਕੇ, ਰਾਜੇ ਦੇ ਜਵਾਨ ਨੂੰ ਗੁਪਤ ਰਾਹ ਰਾਹੀਂ ਕਿਲ੍ਹੇ ਵਿਚ ਭੇਜ ਦਿੱਤਾ। ਫੈਸਲਾ ਇਹ ਕੀਤਾ ਕਿ ਅਨੰਦਪੁਰ ਵਾਲੀ ਸੈਨਾ ਬਾਹਰ ਰਹੇ। ਰਾਜੇ ਗੋਪਾਲ ਦੀ ਸੈਨਾ ਕਿਲ੍ਹੇ ਵਿਚੋਂ ਨਿਕਲ ਕੇ ਵੈਰੀ ਉਤੇ ਹੱਲਾ ਕਰੇ, ਇਸ ਤਰ੍ਹਾਂ ਵੈਰੀ ਘੇਰੇ ਵਿਚ ਆ ਜਾਵੇਗਾ। ਵੈਰੀ ਨੂੰ ਮਾਰਕੇ ਨਸਾਉਣਾ ਸੌਖਾ ਹੋਵੇਗਾ। ਇਹ ਸਲਾਹ ਪੱਕੀ ਹੋ ਗਈ ਤੇ ਦੋਂਹ ਨੌਜਵਾਨਾਂ ਨੂੰ ਕਿਲ੍ਹੇ ਵਲ ਤੋਰ ਦਿਤਾ। ਉਹ ਗੁਪਤ ਰਸਤੇ ਰਾਹੀਂ ਕਿਲ੍ਹੇ ਦੇ ਅੰਦਰ ਆ ਪੁਜੇ।

ਸਵਾਰਾਂ ਨੂੰ ਦੇਖ ਕੇ ਰਾਜਾ ਗੋਪਾਲ ਚੰਦ ਪ੍ਰਸੰਨ ਹੋ ਗਿਆ। ਉਸ ਨੇ ਛੇਤੀ ਨਾਲ ਅਗੇ ਵਧ ਕੇ ਕਾਹਲੀ ਵਿਚ ਪੁਛਿਆ—'ਕਿਉਂ ? ਮੇਰੇ ਦਾਤੇ ਨੇ ਕੀ ਆਖਿਆ ? ਕੀ ਪ੍ਰਭੂ ਦਿਆਲ ਹੋਇਆ ?'

'ਹੇ ਰਾਜਨ ! ਪ੍ਰਭੂ ਦਿਆਲ ਹੋ ਗਿਆ। ਪ੍ਰਭੂ ਨੇ ਆਤਮਿਕ ਤੇ ਜਿਸ ਮਾਨੀ ਸ਼ਕਤੀ ਅਰਪਨ ਕਰ ਦਿਤੀ। ਜਿਵੇਂ ਭਗਵਾਨ ਹਾਥੀ ਦੀ ਪੁਕਾਰ ਸੁਣ ਕੇ ਆਇਆ ਤੇ ਤੰਦੂਏ ਨੂੰ ਮਾਰਿਆ ਸੀ ਉਸੇ ਤਰ੍ਹਾਂ ਦੁਸ਼ਮਨ ਦਾ ਨਾਸ਼ ਕਰਨ ਵਾਸਤੇ ਉਹਨਾਂ ਨੇ ਸੈਨਾ ਭੇਜੀ ਹੈ। ਸੈਨਾ ਬਾਹਰ ਖਲੋਤੀ ਹੈ। ਐਸੀ ਸੈਨਾ ਵਿਚ ਅਰਜਨ ਤੇ ਭੀਮ ਸੈਨ ਵਰਗੇ ਜਵਾਨ ਹਨ। ਬਸ ਅੰਦਰੋਂ ਹਮਲਾ ਕਰ ਦਿਤਾ ਜਾਵੇ। ਏਧਰੋਂ ਅਸੀਂ ਹਮਲਾ ਕਰਾਂਗੇ ਉਧਰੋਂ ਉਹ ਆਉਣਗੇ ਬੱਸ ਦੁਸ਼ਮਨਾਂ ਨੂੰ ਭਾਜੜਾਂ ਪੈ ਜਾਣਗੀਆਂ। ਵੈਰੀ ਆਪੇ ਵਾਪਸ ਚਲਿਆ ਜਾਵੇਗਾ।'

'ਬਹੁਤ ਚੰਗਾ ਹੋਇਆ। ਹੁਣ ਕਿਲ੍ਹੇ ਦੇ ਬੂਹੇ ਖੋਲ੍ਹੋ ਵੈਰੀ ਤੇ ਟੁੱਟਕੇ ਪੈ ਜਾਵੋ ! ਇਹ ਆਖ ਕੇ ਰਾਜਾ ਸੈਨਾਪਤੀ ਦੇ ਕੋਲ ਗਿਆ। ਉਸ ਨੂੰ ਹੁਕਮ ਦਿੱਤਾ ਕਿ ਲੜਾਈ ਆਪ ਛੇੜੀ ਜਾਵੇ। ਹੰਕਾਰੀ ਦੁਸ਼ਮਨ ਦਾ ਹੰਕਾਰ ਤੋੜਿਆ ਜਾਵੇ।'

ਵਾਹਵਾ ਦਿਨ ਚੜ੍ਹੇ ਲੜਾਈ ਸ਼ੁਰੂ ਹੋ ਗਈ। ਕਿਲ੍ਹੇ ਵਿਚੋਂ ਨਿਕਲ ਕੇ ਜਵਾਨ ਇਸ ਤਰ੍ਹਾਂ ਦੁਸ਼ਮਨ ਉਤੇ ਕੁੱਦ ਕੇ ਪਏ ਜਿਵੇਂ ਭੁੱਖਾ ਸ਼ੇਰ ਪੈਂਦਾ ਹੈ। ਕਟਾ-ਵੱਢ ਆਰੰਭ ਹੋਈ ਕਾਵਾਂ-ਰੌਲੀ ਮੱਚ ਗਈ। ਲੋਹੇ ਨਾਲ ਲੋਹਾ ਖੜਕਣ ਲੱਗਾ। ਜਦੋਂ ਸਿੱਖਾਂ ਨੂੰ ਖਬਰਾਂ ਮਿਲੀਆਂ ਕਿ ਦੋਵੇਂ ਦਲ ਗੁਥਮ-ਗੁਥਾ ਹੋ ਗਏ ਹਨ ਤਾਂ ਉਹ ਵੀ ਘੋੜਿਆਂ ਨੂੰ, ਅੱਡੀਆਂ ਮਾਰ ਕੇ ਰਣਭੂਮੀ ਵਿਚ ਜਾ ਪੁਜੇ। ਉਹਨਾਂ ਨੇ ਆਉਂਦਿਆਂ ਹੀ ਐਸੀ ਹਨੇਰੀ ਮਚਾਈ ਕਿ ਦੁਸ਼ਮਨ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਸ ਕਟਾ-ਵੱਢ ਦੀ ਭਿਆਨਕਤਾ ਨੂੰ ਸਤਿਗੁਰੂ ਜੀ ਨੇ ਇਉਂ ਬਿਆਨ ਕੀਤਾ ਹੈ—

*ਤ੍ਰਿਭੰਗੀ ਛੰਦ—* *ਕੁਪਿਯੋ ਕ੍ਰਿਪਾਲੰ ਸੱਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ ॥ ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖ ਲਾਲੰ ॥ ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ॥ ਸਜੇ ਜੁਆਨੰ ਤੱਤੰ ॥ ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨ ਗਜ ਡੋਲੰ ਬਨ ਮਤੰ ॥੨੫॥*

*ਭੁਜੰਗ ਛੰਦ—* *ਤਬੈ ਕੋਪੀਯੰ ਕਾਂਗੜੇਸੰ ਕਟੋਚੰ ॥ ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ॥ ਉਤੇ ਉੱਠੀਯੰ ਖਾਨ ਖੇਤੰ ਖਤੰਗੀ ॥ ਮਨੋ ਬਿਹਚਰੈ ਮਾਸ ਹੇਤੰ ਪਿਲੰਗੀ ॥੨੬॥ ਬਜੀ ਭੇਰ ਭੁੰਕਾਰ ਤੀਰੰ ਤੜੱਕੇ ॥ ਮਿਲੇ ਹੱਥਿ ਬੱਖੰ ਕਿਰਪਾਣੰ ਕੜੱਕੇ ॥ ਬਜੇ ਜੰਗ ਨੀਸਾਣ ਕੱਥੇ ਕਥੀਰੰ ॥ ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੭॥ ਉਠੈ ਟੋਪ ਟੂਕੰ ਗੁਰਜੈ ਪ੍ਰਹਾਰੇ ॥ ਰੁਲ ਲੁੱਥ ਜੁੱਥੰ ਗਿਰੇ ਬੀਰ ਮਾਰੇ ॥ ਪਰੈ ਕੱਤੀਯੰ ਘਾਤ ਨਿਰਘਾਤ ਬੀਰੰ ॥ ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੮॥ ਬਹੀ ਬਾਹੁ ਆਘਾਤ ਨਿਰਘਾਤ ਬਾਣੰ ॥ ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ ॥ ਛਕੇ ਛੋਭ ਛਤ੍ਰੀ ਤਜੈ ਬਾਣ ਰਾਜੀ॥ ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ ॥੨੯॥ ਜੁਟੇ ਆਪ ਮੈ ਬੀਰ ਬੀਰੰ ਜੁਝਾਰੇ ॥ ਮਨੋ ਗੱਜ ਜੁੱਟੇ ਦੰਤਾਰੇ ਦੰਤਾਰੇ ॥ ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ ॥ ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੇ ॥੩੦॥ ਹਰੀ ਸਿੰਘ ਧਾਯੋ ਤਹਾਂ ਏਕ ਬੀਰੰ ॥ ਸਹੇ ਦੇਹ ਆਪੰ ਭਲੀ ਭਾਂਤਿ ਤੀਰੰ ॥ ਮਹਾਂ ਕੋਪ ਕੈ ਬੀਰ ਬ੍ਰਿੰਦੰ ਸੰਘਾਰੇ ॥ ਬਡੋ ਜੁਧ ਕੈ ਦੇਵ ਲੋਕੰ ਪਧਾਰੇ ॥੩੧॥ ਹਠਿਯੋ ਹਿੰਮਤੰ ਕਿੰਮਤੰ ਲੈ ਕ੍ਰਿਪਾਨੰ ॥ ਲਏ ਗੁਰਜ ਚੱਲੰ ਸੁ ਜਲਾਲ ਖਾਨੰ ॥ ਹਠੇ ਸੂਰਮਾ ਮੱਤ ਜੋਧਾ ਜੁਝਾਰੰ ॥ ਪਰੀ ਕੁੱਟ ਕੁੱਟੰ ਸਸਤ੍ਰ ਝਾਰੰ ॥੩੨॥*

(ਤਿਸਦਾ ਪ੍ਰਮਾਰਥ) ਉਸ ਵੇਲੇ ਕਿਰਪਾਲ ਚੰਦ ਕਟੋਚੀਆ ਅਗੇ ਵਧਿਆ, ਜੇਹੜਾ ਸ਼ਸਤ੍ਰਾਂ ਨਾਲ ਸਜਿਆ ਹੋਇਆ ਸੀ ਤੇ ਉਸ ਦੀਆਂ ਬਾਹੀਂ ਲੰਮੀਆਂ ਸਨ।

ਉਹ ਪੂਰਾ ਜਵਾਨ ਸੀ ਸਾਰੇ ਸੂਰਮੇ ਨੱਸ ਕੇ ਕਰੋਧ ਨਾਲ ਯੁਧ ਕਰਨ ਲਗੇ ਸਨ। ਉਹਨਾਂ ਦੇ ਚੇਹਰਿਆਂ ਦਾ ਨਿਰਾਲਾ ਹੀ ਰੰਗ ਸੀ। ਕੋਈ ਕੋਈ ਚੇਹਰਾ ਲਾਲ ਸੁਰਖ ਹੋ ਚੁੱਕਾ ਸੀ ਸਾਰਿਆਂ ਕੋਲੋਂ ਤਲਵਾਰਾਂ ਤੇ ਤੀਰ ਕਮਾਨ ਸਨ। ਸਾਰੇ ਜਵਾਨ ਬੜੇ ਗਰਮ ਸਨ ਉਹ ਕਰੋਧ ਨਾਲ ਇਕ ਦੂਸਰੇ ਦੇ ਲਹੂ ਦੇ ਤ੍ਰਿਹਾਏ ਸਨ। ਕਈ ਗੱਭਰੂ ਬੜੇ ਕਲੋਲ ਕਰਦੇ ਹੋਏ ਬੋਲ ਬੋਲਦੇ ਹੋਏ ਲੜਦੇ ਸਨ। ਕਾਂਗੜੇ ਦੇ ਕਟੋਚ ਸੂਰਮੇ ਵੀ ਗਰਜ ਕੇ ਅਗੇ ਹੋਏ ਉਹਨਾਂ ਦੀਆਂ ਅੱਖਾਂ ਵਿਚ ਲਾਲੀ ਸੀ ਤੇ ਉਹਨਾਂ ਨੇ ਲੜਨ ਤੋਂ ਬਿਨਾਂ ਸਾਰੀਆਂ ਸੋਚਾਂ ਛੱਡ ਦਿਤੀਆਂ ਹੋਈਆਂ ਸਨ। ਕਈ ਖਾਨ ਵਧਕੇ ਆਉਂਦੇ ਤੇ ਰਣ ਖੇਤ੍ਰ ਵਿਚ ਡਿਗਦੇ ਜਾਂਦੇ ਸਨ। ਢੋਲ ਢਮੱਕੇ ਵਿਚ ਤੀਰ ਚਲਦੇ ਸਨ। ਕਿਰਪਾਨਾਂ ਢਾਲਾਂ ਉਤੇ ਵੱਜ ਕੇ ਅਵਾਜਾਂ ਪੈਦਾ ਕਰਦੀਆਂ ਸਨ। ਐਸਾ ਘੋਰ ਯੁਧ ਹੋ ਰਿਹਾ ਸੀ ਕਿ ਪੂਰਾ ਬਿਆਨ ਕਰਨਾ ਕਠਨ ਹੈ। ਸਿਰ ਹਦਵਾਨਿਆਂ ਵਾਂਗ ਮੈਦਾਨ ਵਿਚ ਰਿੜ੍ਹਨ ਲਗ ਪਏ ਸਨ ਤੇ ਕਈਆਂ ਦੇ ਸਰੀਰ ਵਿੰਨ੍ਹੇ ਜਾ ਰਹੇ ਸਨ। ਗੱਲ ਕੀ ਕਿ ਯੁਧ ਮਹਾਂ ਭਿਆਨਕ ਹੋ ਰਿਹਾ ਸੀ।

*ਰਸਾਵਲ ਛੰਦ—ਜਸੰਵਾਲ ਧਾਏ ॥ ਤੁਰੰਗੰ ਨਚਾਏ ॥ ਲਯੋ ਘੇਰ ਹੁਸੈਨੀ ॥ ਹਨਿਯੋ ਸਾਂਗ ਪੈਨੀ ॥੩੩॥ ਤਿਨੂ ਬਾਣ ਬਾਹੇ ॥ ਬਡੇ ਸੈਨ ਗਾਹੇ ॥ ਜਿਸੈ ਅੰਗਿ ਲਾਗਿਓ ॥ ਤਿਸੈ ਪ੍ਰਾਣ ਤਿਆਗਿਓ ॥੩੪॥ਜਬੈ ਘਾਵ ਲਾਗਿਓ ॥ ਤਬੈ ਕੋਪ ਜਾਗਿਓ ॥ ਸੰਭਾਰੀ ਕਮਾਣੰ ॥ ਹਨੇ ਬੀਰ ਬਾਣੰ ॥੩੫॥ ਚਹੂੰ ਓਰ ਢੂਕੇ ॥ ਮੁਖੰ ਮਾਰ ਕੂਕੇ ॥ ਨ੍ਰਿਭੈ ਸਸਤ੍ਰ ਬਾਹੈਂ ॥ ਦੋਊ ਜੀਤ ਚਾਹੈਂ ॥੩੬॥ ਰਿਸੇ ਖਾਨਜਾਦੇ ॥ ਮਹਾ ਮੱਦ ਮਾਦੇ ॥ ਮਹਾ ਬਾਣ ਬਰਖੇ ॥ ਸਭੈ ਸੂਰ ਹਰਖੇ ॥੩੭॥ ਕਰੈ ਬਾਣ ਅਰਚਾ ॥ ਧਨੁਰ ਬੇਦ ਚਰਚਾ ॥ ਸੁ ਸਾਂਗੰ ਸਮ੍ਹਾਲੰ ॥ ਕਰੈ ਤਉਨ ਠਾਮੰ ॥੩੮॥ ਬਲੀ ਬੀਰ ਰੁੱਝੇ ॥ ਸਮੂਹ ਸਸਤ੍ਰ ਜੁੱਝੇ ॥ ਲਗੈ ਧੀਰ ਧੱਕੇ ॥ ਕ੍ਰਿਪਾਣੰ ਝਨੱਕੈ ॥੩੯॥ ਕੜੱਕੈ ਕਮਾਣੰ ॥ ਝਣੱਕੈ ਕ੍ਰਿਪਾਣੰ ॥ ਕੜੰਕਾਰ ਛੁੱਟੈ ॥ ਝਣੰਕਾਰ ਉੱਠੈ ॥੪੦॥ ਹਠੀ ਸਸਤ੍ਰ ਝਾਰੈ ॥ ਨ ਸੰਕਾ ਬਿਚਾਰੈ ॥ ਕਰੈ ਤੀਰ ਮਾਰੰ ॥ ਫਿਰੈ ਲੋਹ ਧਾਰੰ ॥੪੧॥ ਨਦੀ ਸ੍ਰੋਣ ਪੂਰੰ ॥ ਫਿਰੈ ਗੈਣ ਹੂਰੰ ॥ ਉਭੇ ਖੇਤ ਪਾਲੰ ॥ ਬਕੇ ਬਿੱਕਰਾਲੰ ॥੪੨॥*

*ਪਾਧੜੀ ਛੰਦ—ਤਹ ਹੜ ਹੜਾਇ ਹੱਸੇ ਮਸਾਣ ॥ ਲਿੱਟੇ ਗਜਿੰਦ੍ਰ ਛੁੱਟੇ ਕਿਕਾਣ ॥ ਜੁੱਟੇ ਸੁ ਬੀਰ ਤਹ ਕੜਕ ਜੰਗ ॥ ਛੁੱਟੀ ਕ੍ਰਿਪਾਣ ਵੁੱਠੇ ਖਤੰਗ ॥੪੩॥ ਡਾਕਨਿ ਡਹਿਕ ਚਾਵਡਿ ਚਿਕਾਰ ॥ ਕਾਕੰ ਕਹੱਕਿ ਬੱਜੇ ਦੁਧਾਰ ॥ ਖੋਲੰ*

ਖੜੱਕਿ ਭੁਪਕਿ ਤੜਾਕਿ॥ ਸੈਥੰ ਸੜੱਕ ਧੱਕੰ ਧਹਾਕਿ ॥੪੪॥

ਭੁਜੰਗ ਛੰਦ—ਤਹਾ ਆਪ ਕੀਨੋ ਹੁਸੈਨੀ ਉਤਾਰੰ ॥ ਸਭੁ ਹਾਥ ਬਾਣੰ ਕਮਾਣੰ ਸੰਭਾਰੰ॥ ਰੁਪੇ ਖਾਨਿ ਖੂਨੀ ਕਰੈ ਲਾਗ ਜੁੱਧੰ॥ ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁੱਧੰ ॥੪੫॥ ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ ॥ ਬਹੇ ਬਾਣ ਬਾਂਕੇ ਬਰਛੀ ਦੁਧਾਰੰ ॥ ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ ॥ ਧਕਾ ਧਕਿ ਸੈਥੰ ਕ੍ਰਿਪਾਨੰ ਝਨੰਕੇ ॥੪੬॥ ਭਏ ਢੋਲ ਢੰਕਾਰ ਨਾਦੰ ਨਫੀਰੰ ॥ ਉਠੈ ਬਾਹੁ ਆਘਾਤ ਗੱਜੈ ਸੁ ਬੀਰੰ ॥ ਨਵੰ ਨੱਦ ਨੀਸਾਨ ਬੱਜੇ ਅਪਾਰੰ ॥ ਰੁਲੇ ਤੱਛ ਮੁੱਛੰ ਉਠੀ ਸਸਤ੍ਰ ਝਾਰੰ ॥੪੭॥ ਟਕਾ ਟੁੱਕ ਟੋਪੰ ਢਕਾ ਢੁੱਕ ਢਾਲੰ ॥ ਮਹਾਂ ਬੀਰ ਬਾਨੈਤ ਬੰਕੇ ਬਿਕ੍ਰਾਲੰ ॥ ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥ ਨਚੀ ਡਾਕਿਣੀ ਜੋਗਣੀ ਉਰਧ ਹੇਤੰ ॥੪੮॥ ਛੁਟੀ ਜੋਗ ਤਾਰੀ ਮਹਾਂ ਰੁਦ੍ਰ ਜਾਗੇ॥ ਡਗਿਯੋ ਧਿਆਨ ਬ੍ਰਹਮੰ ਸਭੈ ਸਿੱਧ ਭਾਗੇ ॥ ਹਸੇ ਕਿੰਨਰੰ ਜੱਛ ਬਿੱਦਿਆ ਧਰੇਯੰ ॥ ਨਚੀ ਅੱਛਰਾ ਪੱਛਰਾ ਚਾਰਣੇਯੰ ॥੪੯॥ ਪਰਿਓ ਘੋਰ ਜੁੱਧੰ ਸੁ ਸੈਨਾ ਪਰਾਨੀ ॥ ਤਹਾਂ ਖਾਂ ਹੁਸੈਨੀ ਮੰਡਿਓ ਬੀਰ ਬਾਨੀ ॥ ਉਤੈ ਬੀਰ ਧਾਏ ਸੁ ਬੀਰੰ ਜਸ੍ਵਾਰੰ ॥ ਸਬੈ ਬਿਉਤ ਡਾਰੇ ਬਗਾ ਸੇ ਅਸ੍ਵਾਰੰ ॥੫੦॥ ਤਹਾਂ ਖਾਂ ਹੁਸੈਨੀ ਰਹਿਓ ਏਕ ਠਾਢੰ ॥ ਮਨੋ ਜੁੱਧ ਖੰਭੰ ਰਣੰ ਭੂਮ ਗਾਡੰ ॥ ਜਿਸੈ ਕੋਪ ਕੈ ਕੈ ਹਠੀ ਬਾਣ ਮਾਰਿਓ ॥ ਤਿਸੈ ਛੇਦ ਕੈ ਪੈਲ ਪਾਰੇ ਪਧਾਰਿਓ ॥੫੧॥ ਸਹੇ ਬਾਣ ਸੂਰੰ ਸਭੈ ਆਣ ਢੂਕੇ ॥ ਚਹੂੰ ਓਰ ਤੇ ਮਾਰ ਹੀ ਮਾਰ ਕੂਕੈ ॥ ਭਲੀ ਭਾਂਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ ॥ ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ ॥੫੨॥

ਦੋਹਰਾ—ਜਬੈ ਹੁਸੈਨੀ ਜੁਝਿਓ ਭਯੋ ਸੂਰ ਮਨ ਰੋਸੁ॥
ਭਾਜਿ ਚਲੇ ਅਵਰੇ ਸਭੈ ਉਠਿਓ ਕਟੋਚਨ ਜੋਸੁ ॥੫੩॥

ਚੌਪਈ—ਕੋਪਿ ਕਟੋਚਿ ਸਬੈ ਮਿਲਿ ਧਾਏ ॥ ਹਿੰਮਤਿ ਕਿੰਮਤਿ ਸਹਿਤ ਰਿਸਾਏ ॥ ਹਰੀ ਸਿੰਘ ਤਬ ਕੀਯਾ ਉਠਾਨਾ ॥ ਚੁਨਿ ਚੁਨਿ ਹਨੇ ਪਖਰੀਯਾ ਜੁਆਨਾ ॥੫੪॥

ਨਰਾਜ ਛੰਦ—ਤਬੈ ਕਟੋਚ ਕੋਪੀਅੰ ॥ ਸੰਭਾਰ ਪਾਵ ਰੋਪੀਅੰ ॥ ਸਰੱਕ ਸਸਤ੍ਰ ਝਾਰਹੀ॥ ਸੁ ਮਾਰਿ ਮਾਰਿ ਉਚਾਰਹੀ ॥੫੫॥ ਚੰਦੇਲ ਚੌਪੀਯੰ ਤਬੈ ॥

ਰਿਸਾਤ ਧਾਤ ਭੇ ਸਬੈ ॥ ਜਿਤੇ ਗਏ ਸੁ ਮਾਰੀਯੰ ॥ ਬਚੇ ਤਿਤੇ ਸਿਧਾਰੀਯੰ ॥੫੬॥

ਦੋਹਰਾ—ਸਾਤ ਸਵਾਰਨ ਕੇ ਸਹਿਤ ਜੂਝੇ ਸੰਗਤ ਰਾਇ ॥ ਦਰਸੋ ਸੁਨਿ ਜੁਝੈ ਤਿਨੈ ਬਹੁਤ ਜੁਝਤ ਭਯੋ ਆਇ ॥੫੭॥ ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ ॥ ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੈ ਤਨਿ ਝਾਰ ॥੫੮॥ ਬਾਜ ਤਹਾਂ ਜੂਝਤ ਭਯੋ ਹਿੰਮਤ ਗਯੋ ਪਰਾਇ ॥ ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰਰਾਇ ॥੫੯॥

ਰਸਾਵਲ ਛੰਦ—ਬਲੀ ਬੈਰ ਰੁੱਝੈ ॥ ਸਮੁਹਿ ਸਾਰ ਜੁੱਝੇ ॥ ਕ੍ਰਿਪਾ ਰਾਮ ਗਾਜੀ ॥ ਲਰਿਓ ਸੈਨ ਭਾਜੀ ॥੬੦॥ ਮਹਾ ਸੈਨ ਗਾਹੈਂ ॥ ਨ੍ਰਿਭੈ ਸਸਤ੍ਰ ਬਾਹੈਂ ॥ ਘਨਿਯੋ ਕਾਲ ਕੈ ਕੈ ॥ ਚਲੈ ਜੱਸ ਲੈ ਕੈ ॥੬੧॥ ਬਜੇ ਸੰਖ ਨਾਦੰ ॥ ਸੁਰੰ ਨਿਰਬਿਖਾਦੰ ॥ ਬਜੇ ਡੌਰ ਡੱਢੰ ॥ ਹਠੇ ਸਸਤ੍ਰ ਕੱਢੰ ॥੬੨॥ ਪਰੀ ਭੀਰ ਭਾਰੀ ॥ ਜੁਝੈ ਛਤ੍ਰ ਧਾਰੀ ॥ ਮੁਖੰ ਮੁੱਛ ਬੰਕੰ ॥ ਮੰਡੇ ਬੀਰ ਹੰਕੰ ॥੬੩॥ ਮੁਖੰ ਮਾਰਿ ਬੋਲੈਂ ॥ ਰਣੰ ਭੂਮਿ ਡੋਲੈਂ ॥ ਹਥਿਆਰੰ ਸੰਭਾਰੈਂ ॥ ਉਭੈ ਬਾਜ ਡਾਰੈਂ ॥੬੪॥

ਦੋਹਰਾ—ਰਣ ਜੁਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ॥ ਸੈਨ ਸਭੈ ਸਿਰਦਾਰ ਦੈ ਭਾਜਤ ਭਈ ਬਿਹਾਲ ॥੬੫॥ ਖਾਨ ਹੁਸੈਨੀ ਕ੍ਰਿਪਾਲ ਕੇ ਹਿੰਮਤ ਰਣ ਜੁਝੰਤ ॥ ਭਾਜਿ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ ॥੬੬॥

ਚੌਪਈ—ਇਹ ਬਿਧ ਸਤ੍ਰ ਸਬੈ ਚੁਨਿ ਮਾਰੇ ॥ ਗਿਰੇ ਆਪਨੇ ਸੂਰ ਸੰਭਾਰੇ ॥ ਤਹ ਘਾਇਲ ਹਿੰਮਤ ਕੱਹ ਲਹਾ ॥ ਰਾਮ ਸਿੰਘ ਗੋਪਾਲ ਸਿਉਂ ਕਹਾ ॥੬੭॥ ਜਿਨ ਹਿੰਮਤ ਅਸ ਕਲਹ ਬਢਾਯੋ ॥ ਘਾਇਲ ਆਜ ਹਾਥ ਵਹ ਆਯੋ ॥ ਜਬ ਗੁਪਾਲ ਐਸੇ ਸੁਨਿ ਪਾਵਾ ॥ ਮਾਰਿ ਦੀਓ ਜੀਅਤ ਨ ਉਠਾਵਾ ॥੬੮॥ ਜੀਤ ਭਈ ਰਨ ਭਯੋ ਉਝਾਰਾ ॥ ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ ॥ ਰਾਖਿ ਲੀਯੋ ਹਮ ਕੋ ਜਗਰਾਈ ॥ ਲੋਹ ਘਟਾ ਅਨਤੈ ਬਰਸਾਈ ॥੬੯॥

(ਬਚਿਤ੍ਰ ਨਾਟਕ)

ਸਤਿਗੁਰੂ ਜੀ ਦੇ ਸੂਰਿਆਂ ਨੇ ਜੰਗ ਦੀ ਕਾਇਆ ਪਲਟ ਦਿੱਤੀ। ਸਤਿਗੁਰੂ ਜੀ ਦੇ ਸ਼ਬਦਾਂ ਅਨੁਸਾਰ ਐਸੀ ਭਿਆਨਕ ਲੜਾਈ ਕੀਤੀ ਕਿ ਤੁਰਕਾਂ ਦੀ ਹੋਸ਼

ਭੁਲਾ ਦਿਤੀ। ਜੇਹੜੇ ਉਹਨਾਂ ਦੇ ਸੰਗੀ ਸਨ ਵਤਨ ਧ੍ਰੋਹੀ ਕ੍ਰਿਪਾਲ ਚੰਦ, ਭੀਮ ਚੰਦ ਆਦਿਕ ਉਹ ਸਿੱਖਾਂ ਦੀ ਮਾਰ ਅਗੇ ਅੜ ਨਾ ਸਕੇ। ਸਿੱਖਾਂ ਦੇ ਪੁੱਜਣ ਨਾਲ ਗੁਪਾਲ ਚੰਦ ਦੀਆਂ ਫੌਜਾਂ ਦਾ ਵੀ ਹੌਂਸਲਾ ਵਧ ਗਿਆ ਸੀ। ਉਹ ਕਿਲ੍ਹੇ ਵਿਚੋਂ ਨਿਕਲ ਕੇ ਮੈਦਾਨ ਵਿਚ ਆ ਪੁਜੀਆਂ। ਧਰਮ ਤੇ ਅਣਖ ਦੀ ਲੜਾਈ ਵਿਚ ਧਰਮੀ ਪੁਰਸ਼ ਜਿੱਤਣ ਲਗੇ ਤੇ ਕਪਟੀ ਮਨਾਂ ਨੂੰ ਹਾਰ ਹੋਣ ਲੱਗੀ। ਸਤਿਗੁਰੂ ਜੀ ਭਾਵੇਂ ਆਪ ਜੁਧ ਵਿਚ ਨਹੀਂ ਸਨ ਫਿਰ ਵੀ ਉਨ੍ਹਾਂ ਦੀ ਆਤਮ ਸ਼ਕਤੀ ਸਿੱਖਾਂ ਦੇ ਨਾਲ ਸੀ। ਤੁਰਕ ਹੁਸੈਨੀ ਨੂੰ ਆਪਣੀ ਸ਼ਕਤੀ, ਅਕਲ ਤੇ ਕੂਲ ਨੀਤੀ ਦਾ ਮਾਣ ਸੀ ਪਰ ਉਸਦਾ ਮਾਣ ਇਸ ਤਰ੍ਹਾਂ ਟੁੱਟ ਗਿਆ, ਜਿਵੇਂ ਬੇਰੀ ਦੀ ਕੱਚੀ ਲਗਰ ਅਯਾਲੀ ਦੇ ਹੱਥ ਲਾਉਣ ਨਾਲ ਟੁੱਟ ਜਾਂਦੀ ਹੈ। ਉਹ ਬੜੇ ਜੋਸ਼ ਨਾਲ ਆ ਕੇ ਲੜਨ ਲੱਗਾ ਪਰ ਹੋਣੀ ਉਹਦੇ ਵਿਰੁਧ ਸੀ ਅਤੇ ਉਹਦਾ ਕਾਲ ਆ ਚੁੱਕਾ ਸੀ, ਆਖਰ ਉਹ ਲੜਦਾ ਲੜਦਾ ਤਲਵਾਰ ਦਾ ਫੱਟ ਖਾ ਕੇ ਧਰਤੀ ਉਤੇ ਡਿੱਗ ਪਿਆ। ਧਰਤੀ ਉਤੇ ਡਿਗਦੇ ਸਾਰ ਉਸ ਦੇ ਪ੍ਰਾਣ ਨਿਕਲ ਗਏ, ਉਹ ਇਕ ਲੋਥ ਦਾ ਰੂਪ ਧਾਰ ਬੈਠਾ। ਉਸਦੇ ਮਰਨ ਦੀ ਢਿੱਲ ਸੀ ਕਿ ਤੁਰਕਾਂ ਦੇ ਮਾਪੇ ਮਰ ਗਏ। ਉਹਨਾਂ ਦੀਆਂ ਬਾਹੀਂ ਫੁਲ ਗਈਆਂ, ਉਹ ਲੜਨ ਦੇ ਯੋਗ ਨਾ ਰਹਿ ਗਏ। ਉਹ ਤਾਂ ਚਾਰ ਚੁਫੇਰੇ ਦੇਖਣ ਲਗੇ ਕਿ ਕਿਧਰੋਂ ਦੀ ਨੱਸੀਏ। ਪਰ ਹਿੰਦੂ ਰਾਜਿਆਂ ਕ੍ਰਿਪਾਲ ਚੰਦ ਕਟੋਚੀਏ ਤੇ ਰਾਜਾ ਭੀਮ ਚੰਦ ਨੇ ਮੈਦਾਨਿ-ਜੰਗ ਸੰਭਾਲਣ ਦਾ ਯਤਨ ਕੀਤਾ, ਉਹਨਾਂ ਨੇ ਨੱਸ ਰਹੇ ਤੁਰਕਾਂ ਤੇ ਹਿੰਦੂ ਸੈਨਿਕਾਂ ਨੂੰ ਰੋਕਣ ਦਾ ਯਤਨ ਕੀਤਾ। ਹੋਣੀ ਨੇ ਹੋਰ ਖੇਲ ਵਰਤਾਇਆ, ਦੁਸ਼ਟ ਆਤਮਾ ਕ੍ਰਿਪਾਲ ਚੰਦ ਵੀ ਮਾਰਿਆ ਗਿਆ, ਉਸਦੇ ਮਰਨ ਨਾਲ ਭੀਮ ਚੰਦ ਮੈਦਾਨ ਵਿਚੋਂ ਨੱਸ ਉਠਿਆ। ਸਾਰੀ ਫੌਜ ਵੀ ਨੱਠ ਗਈ। ਗੋਪਾਲ ਚੰਦ ਤੇ ਰਾਜੇ ਰਾਮ ਸਿੰਘ ਦੀ ਫਤਹ ਹੋਈ। ਦੋਹਾਂ ਨੇ ਨੱਠੇ ਜਾਂਦੇ ਦੁਸ਼ਮਣਾਂ ਦਾ ਪਿੱਛਾ ਵੀ ਕੀਤਾ ਤੇ ਉਹਨਾਂ ਨੂੰ ਆਪਣੇ ਰਾਜ ਦੀ ਹੱਦ ਵਿਚੋਂ ਕੱਢਿਆ।

ਫਤਹ ਦੇ ਵਾਜੇ ਵੱਜੇ, ਹੁਸੈਨੀ ਖਾਂ ਮਰ ਗਿਆ, ਇਸ ਲੜਾਈ ਨੇ ਪਹਾੜੀਆਂ ਦੇ ਕਮਜ਼ੋਰ ਦਿਲਾਂ ਨੂੰ ਤਕੜਿਆਂ ਕੀਤਾ। ਉਹ ਸਾਰੇ ਗਿੱਦੜੋਂ ਸ਼ੇਰ ਹੋ ਗਏ, ਤੁਰਕਾਂ ਦੀ ਬਹਾਦਰੀ ਦਾ ਜੋ ਭਾਰ ਉਹਨਾਂ ਦੇ ਦਿਲਾਂ ਉਤੇ ਪਿਆ ਸੀ ਉਹ ਦੂਰ ਹੋ ਗਿਆ, ਉਹਨਾਂ ਨੂੰ ਆਸ ਹੋ ਗਈ ਕਿ ਉਹ ਲੜ ਸਕਦੇ ਹਨ। ਇਹ ਸਾਰੀ ਸਤਿਗੁਰੂ ਜੀ ਦੀ ਮੇਹਰ ਸੀ।

ਰਾਜਾ ਗੋਪਾਲ ਚੰਦ ਤੇ ਰਾਮ ਸਿੰਘ ਨੇ ਗੁਲੇਰ ਦੇ ਕਿਲ੍ਹੇ ਵਿਚ ਫਤਹਿ ਦਾ ਦਰਬਾਰ ਕੀਤਾ। ਉਹਨਾਂ ਨੇ ਸਿੱਖ ਸੂਰਮਿਆਂ ਦੇ ਹੌਂਸਲੇ ਵਧਾਉਣ ਵਾਸਤੇ ਉਹਨਾਂ ਨੂੰ ਇਨਾਮ ਦਿਤੇ ਨਾਲ ਹੀ ਸਤਿਗੁਰੂ ਜੀ ਤੇ ਗੁਰੂ-ਘਰ ਦਾ ਜੱਸ ਕੀਤਾ। ਸਤਿਗੁਰੂ ਜੀ ਦਾ ਧੰਨਵਾਦ ਕਰਨ ਵਾਸਤੇ ਆਪ ਰਾਜਾ ਸਿੱਖ ਸੈਨਾ ਦੇ ਨਾਲ ਤਿਆਰ ਹੋਇਆ ਤਾਂ ਕਿ ਅਨੰਦਪੁਰ ਪੁਜ ਕੇ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਹਿਬਾਂ ਦਾ ਧੰਨਵਾਦ ਕਰੇ, ਦਰਸ਼ਨ ਕਰਕੇ ਨਿਹਾਲ ਹੋਵੇ ਅਤੇ ਅਗੇ ਨੂੰ ਕੀ ਕਰਨਾ ਚਾਹੀਦਾ ਹੈ, ਪੁਛੇ।

## ੨੫. ਸ਼ਾਹਜ਼ਾਦਾ ਮੁਅੱਜ਼ਿਮ ਦਾ ਪੰਜਾਬ ਆਉਣਾ

ਗੁਲੇਰ ਦੀ ਲੜਾਈ ਦੇ ਦੋ ਅਸਰ ਹੋਏ, ਇਕ ਅਸਰ ਇਹ ਹੋਇਆ ਕਿ ਪੰਜਾਬ ਦੇ ਪਹਾੜਾਂ ਤੇ ਜਗੀਰਦਾਰਾਂ ਪਾਸੋਂ ਮਾਮਲਾ ਵਸੂਲ ਕਰਨ ਦੀ ਹਿੰਮਤ ਸੂਬੇਦਾਰ ਲਾਹੌਰ ਤੇ ਜੰਮੂ ਵਿਚ ਨਾ ਰਹੀ, ਉਹ ਹਿੰਦੂ ਸ਼ਕਤੀ ਕੋਲੋਂ ਭੈਅ ਖਾਣ ਲਗੇ। ਉਹਨਾਂ ਨੂੰ ਭਰੋਸਾ ਹੋ ਗਿਆ ਕਿ ਸਤਿਗੁਰੂ ਜੀ ਹਰ ਉਸ ਪੁਰਖ ਦੀ ਸਹਾਇਤਾ ਕਰਦੇ ਹਨ ਜਿਹੜਾ ਉਹਨਾਂ ਦੀ ਸ਼ਰਨ ਜਾ ਪੈਂਦਾ ਹੈ। ਮੁਗਲਾਂ (ਤੁਰਕਾਂ) ਤੇ ਹਿੰਦੂਆਂ ਵਿਚ ਮਹਾਨ ਦੁਸ਼ਮਣੀ ਹੈ, ਕਿਉਂਕਿ ਮੁਗਲ ਸਰਕਾਰ ਦੇ ਸਾਰੇ ਚੱਠੇ ਵੱਠੇ ਇਸਲਾਮ ਦੇ ਵਾਧੇ ਦੀ ਧੁਨ ਨਾਲ ਪਾਗਲ ਹਨ। ਉਹ ਅੱਗਾ ਪਿੱਛਾ ਨਹੀਂ ਦੇਖਦੇ ਕਿ ਹਿੰਦੂਆਂ ਨੂੰ ਮੁਸਲਮਾਨ ਬਨਾਉਣਾ, ਹਿੰਦੂ ਮੰਦਰਾਂ ਨੂੰ ਢਾਹ-ਢੇਰੀ ਕਰਨ ਦਾ ਕੀ ਨਤੀਜਾ ਨਿਕਲੇਗਾ। ਭਾਵੇਂ ਸਤਿਗੁਰੂ ਜੀ ਦੇਵੀ ਦੇਵਤਿਆਂ ਦੇ ਪੁਜਾਰੀ ਨਹੀਂ ਹਨ ਫਿਰ ਵੀ ਹਿੰਦੂ ਮਜ਼ਲੂਮਾਂ ਦੀ ਸਹਾਇਤਾ ਕਰਦੇ ਹਨ। ਉਹ ਹਿੰਦੂ ਕੌਮ ਨਾਲ ਪਿਆਰ ਕਰਦੇ ਹਨ। ਉਹ ਦੁਖੀਆਂ ਦੇ ਦੁਖ ਦੂਰ ਕਰਨ ਵਾਸਤੇ ਸੰਸਾਰ ਵਿਚ ਆਏ ਹਨ।

ਦੂਸਰਾ ਅਸਰ ਇਹ ਹੋਇਆ ਕਿ ਸਤਿਗੁਰੂ ਜੀ ਦੀ ਮਹਿਮਾ ਦੂਰ-ਦੂਰ ਤੱਕ ਵਧੇਰੇ ਖਿਲਰ ਗਈ। ਸਤਿਗੁਰੂ ਜੀ ਦੀ ਇਹ ਤੀਸਰੀ ਜਿੱਤੀ ਲੜਾਈ ਸੀ। ਸਿੱਖ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਲੱਗੀਆਂ ਤੇ ਨਾਲ ਹੀ ਉਹ ਹਿੰਦੂ ਨੌਜਵਾਨ ਜੋ ਅਣਖੀਲੇ ਸਨ, ਜੋ ਮੁਗਲ ਸਰਕਾਰ ਦੀਆਂ ਵਧੀਕੀਆਂ ਤੋਂ ਤੰਗ ਸਨ, ਉਹ ਸਤਿਗੁਰੂ ਜੀ ਦੀ ਸੈਨਾ ਵਿਚ ਭਰਤੀ ਹੋਣ ਲੱਗੇ। ਉਹਨਾਂ

ਨੇ ਧਰਮ ਰੱਖਿਆ ਤੇ ਦੇਸ਼ ਨੂੰ ਸੁਤੰਤਰ ਕਰਵਾਉਣ ਵਾਸਤੇ ਜਾਨਾਂ ਕੁਰਬਾਨ ਕਰ ਦੇਣ ਦਾ ਫੈਸਲਾ ਕੀਤਾ। ਅਨੰਦਪੁਰ ਦੀ ਰੌਣਕ ਵਿਚ ਵਾਧਾ ਹੋ ਗਿਆ ਅਤੇ ਕਿਲ੍ਹਿਆਂ ਦੀ ਉਸਾਰੀ ਜ਼ੋਰਾਂ ਤੇ ਹੋ ਗਈ। ਵਿਸ਼ੇਸ਼ ਕਰਕੇ ਕਿਲੇ ਅਨੰਦਗੜ੍ਹ ਦੀ ਪਕਿਆਈ ਹੋਣ ਲੱਗੀ। ਇਹ ਕਿਲ੍ਹਾ ਪੰਜਾਬ ਦੇ ਨਾਮੀ ਕਿਲ੍ਹਿਆਂ ਵਰਗਾ ਤਿਆਰ ਹੋਣ ਲੱਗਾ।

ਹੁਸੈਨੀ ਦੀ ਮੌਤ ਤੇ ਗੁਲੇਰ ਦੀ ਲੜਾਈ ਹਾਰਨ ਦੀ ਖਬਰ ਦਿੱਲੀ ਪੁਜੀ। ਔਰੰਗਜ਼ੇਬ ਨੇ ਜਦੋਂ ਖਬਰ ਸੁਣੀ ਤਾਂ ਉਸੇ ਵੇਲੇ ਆਪਣੇ ਵੱਡੇ ਪੁੱਤਰ ਸ਼ਾਹਜ਼ਾਦਾ ਮੁਅੱਜ਼ਿਮ (ਬਹਾਦਰ ਸ਼ਾਹ) ਨੂੰ ਪੰਜਾਬ ਵਲ ਤੋਰਿਆ ਤਾਂ ਕਿ ਉਹ ਆਕੀ ਹੋਏ ਹਿੰਦੂ ਰਾਜਿਆਂ ਨੂੰ ਸੋਧੇ ਤੇ ਮਾਮਲੇ ਦੀ ਬਾਕੀ ਵਸੂਲ ਕਰੇ। ਉਹ ਭਾਰੀ ਫੌਜੀ ਦਸਤਾ ਲੈ ਕੇ ਪੰਜਾਬ ਨੂੰ ਆਇਆ।

ਸ਼ਾਹਜ਼ਾਦਾ ਮੁਅੱਜ਼ਿਮ ਦੇ ਨਾਲ ਇਕ ਉਸ ਦਾ ਸਲਾਹਕਾਰ ਹਿੰਦੂ ਭਾਈ ਨੰਦ ਲਾਲ ਸੀ। ਇਹ ਫਾਰਸੀ ਤੇ ਅਰਬੀ ਦਾ ਵਿਦਵਾਨ ਸੀ। ਫਾਰਸੀ ਵਿਚ ਸ਼ਾਨਦਾਰ ਉਚੇ ਭਾਵਾਂ ਵਾਲੀ ਕਵਿਤਾ ਉਚਾਰਿਆ ਕਰਦਾ ਸੀ। ਉਸਦੇ ਨਾਲ ਹੋਣ ਦਾ ਇਹ ਲਾਭ ਸੀ ਕਿ ਸ਼ਾਹਜ਼ਾਦਾ ਫਕੀਰਾਂ ਤੇ ਸਾਧੂ ਸੰਤਾਂ ਨਾਲ ਕਿਸੇ ਤਰ੍ਹਾਂ ਦਾ ਧੱਕਾ ਨਹੀਂ ਸੀ ਕਰਦਾ।

ਸ਼ਾਹਜ਼ਾਦੇ ਦਾ ਆਉਣਾ ਜਦੋਂ ਪੰਜਾਬ ਦੇ ਹਾਕਮਾਂ ਸਰਦਾਰਾਂ ਤੇ ਰਾਜਿਆਂ ਨੇ ਸੁਣਿਆਂ ਤਾਂ ਘਬਰਾ ਗਏ। ਕੋਈ ਉਸਦਾ ਸਵਾਗਤ ਕਰਨ ਵਾਸਤੇ ਉਤਾਵਲਾ ਹੋਇਆ ਅਤੇ ਕਿਸੇ ਨੇ ਕਿਸੇ ਦੀਆਂ ਸ਼ਿਕਾਇਤਾਂ ਕਰਕੇ ਬਹਾਦਰੀ ਖੱਟਣੀ ਚਾਹੀ ਤੇ ਕਿਸੇ ਨੂੰ ਮਾਮਲਾ ਦੇਣ ਜਾਂ ਲੜਨ ਦੀ ਚਿੰਤਾ ਹੋਈ। ਗੱਲ ਕੀ, ਹਰ ਕੋਈ ਆਪੋ ਆਪਣੀ ਕਮਜ਼ੋਰੀ ਦਾ ਗੁਲਾਮ ਹੋ ਕੇ ਹਰਕਤ ਵਿਚ ਆਇਆ।

ਸਤਿਗੁਰੂ ਜੀ ਨੇ ਵਿਚਾਰ ਕੀਤਾ ਕਿ ਦੁਸ਼ਮਣ ਸ਼ਕਤੀਆਂ ਦਾ ਵਿਸਾਹ ਨਹੀਂ ਕਰਨਾ ਚਾਹੀਦਾ। ਕੀ ਪਤਾ ਮੁਅੱਜ਼ਿਮ ਅਨੰਦਪੁਰ ਤੇ ਨਾ ਚੜ੍ਹਾਈ ਕਰ ਦੇਵੇ, ਇਸ ਕਰਕੇ ਅਨੰਦਪੁਰ ਦੀ ਰਾਖੀ ਦਾ ਪੂਰਾ ਬੰਦੋਬਸਤ ਕਰਨਾ ਆਰੰਭ ਦਿਤਾ। ਜਿਹੜੇ ਸਿੱਖ ਬਾਹਰ ਗਏ ਸਨ, ਉਹਨਾਂ ਨੂੰ ਵਾਪਸ ਅਨੰਦਪੁਰ ਬੁਲਾ ਲਿਆ, ਪਰ ਸ਼ਾਹਜ਼ਾਦਾ ਮੁਅੱਜ਼ਿਮ ਅਨੰਦਪੁਰ ਵੱਲ ਨਾ ਆਇਆ ਤੇ ਉਹ ਦੂਰ ਹੀ ਰਿਹਾ। ਉਸ ਨੇ ਸਗੋਂ ਆਪਣਾ ਦੀਵਾਨ ਨੰਦ ਲਾਲ ਸਤਿਗੁਰੂ ਜੀ ਵੱਲ ਭੇਜਿਆ। ਸਿਆਣੇ ਦੀਵਾਨ ਨੇ ਹੀ ਸ਼ਾਹਜ਼ਾਦੇ ਨੂੰ ਗੁਰੂ ਘਰ ਦਾ ਇਤਿਹਾਸ ਸੁਣਾ ਕੇ ਦਰਸ਼ਨ ਕਰਨ

ਵਾਸਤੇ ਪ੍ਰੇਰਿਆ ਸੀ। ਨਾਲ ਹੀ ਦੱਸਿਆ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਅਮਨ ਤੇ ਜਨਤਕ ਭਲਾਈ ਵਾਲੀ ਹੈ। ਇਸ ਗੱਦੀ ਨਾਲ ਵੈਰ ਕਰਨਾ ਚੰਗਾ ਨਹੀਂ, ਦੀਵਾਨ ਨੰਦ ਲਾਲ ਨੂੰ ਉਸਨੇ ਬਹੁਤ ਸਾਰੀ ਮਾਯਾ ਦੇ ਕੇ ਭੇਜਿਆ, ਜੋ ਚੜ੍ਹਾਵੇ ਦੇ ਰੂਪ ਵਿਚ ਸੀ, ਨੰਦ ਲਾਲ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਆਪ ਵੀ ਨਿਹਾਲ ਹੋ ਗਿਆ। ਸਤਿਗੁਰੂ ਜੀ ਦੀ ਉਚੀ ਤੇ ਸੁੱਚੀ ਸ਼ਖਸੀਅਤ ਨੇ ਉਸਦੇ ਮਨ ਉਤੇ ਬਹੁਤ ਪ੍ਰਭਾਵ ਪਾਇਆ, ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਨਾਮ ਦਾਨ ਤੇ ਕਲਿਆਣ ਦਾ ਉਪਦੇਸ਼ ਮੰਗਿਆ, ਇਕ ਦਿਨ ਉਹ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਿਹਾ।

ਸ਼ਾਹਜ਼ਾਦੇ ਮੁਅੱਜ਼ਿਮ ਦਾ ਅਨੰਦਪੁਰ ਤੇ ਹੱਲਾ ਨਾ ਕਰਨਾ ਪਹਾੜੀ ਰਾਜੇ ਭੀਮ ਚੰਦ ਨੂੰ ਚੁਭਿਆ ਪਰ ਉਸ ਵੇਲੇ ਤਾਂ ਰੋ ਉਠਿਆ ਜਦੋਂ ਸ਼ਾਹਜ਼ਾਦੇ ਮੁਅੱਜ਼ਮ ਨੇ ਉਸ ਨੂੰ ਝਾੜਾਂ ਪਾਈਆਂ ਤੇ ਪਿਛਲੇ ਮਾਮਲੇ ਦੀ ਵਸੂਲੀ ਕੀਤੀ। ਪਹਾੜੀ ਰਾਜਿਆਂ ਕੋਲੋਂ ਮਾਮਲਾ ਲੈ ਕੇ ਵਾਪਸ ਦਿੱਲੀ ਚਲਾ ਗਿਆ।

*ਰੁੱਤ—੩.*

## ੧. ਨੰਦ ਲਾਲ ਦਾ ਮੁੜ ਕੇ ਅਨੰਦਪੁਰ ਆਉਣਾ

ਭਈ ਨੰਦ ਲਾਲ ਫਾਰਸੀ ਤੇ ਅਰਬੀ ਦਾ ਮਹਾਨ ਵਿਦਵਾਨ ਸੀ। ਸ਼ਾਇਦ ਐਸਾ ਕਿ ਅਰਬ-ਕਾਬਲ ਦੇ ਸ਼ਾਇਰ ਉਸ ਸਮੇਂ ਉਸ ਦਾ ਮੁਕਾਬਲਾ ਨਹੀਂ ਸਨ ਕਰਦੇ। ਆਪ ਪਹਿਲਾਂ ਕਾਬਲ ਰਹਿੰਦੇ ਸਨ, ਆਪ ਦੇ ਵੱਡਿਆਂ ਦਾ ਕੋਈ ਪਤਾ ਨਹੀਂ ਕਿ ਕਦੋਂ ਕਾਬਲ ਗਏ ਸਨ ਪਰ ਭਾਈ ਨੰਦ ਲਾਲ ਜੀ ਕਾਬਲ ਵਿਚ ਪੜ੍ਹੇ ਤੇ ਉਥੇ ਹੀ ਪਲੇ ਸਨ ਅਰ ਕਿਸੇ ਕਾਰਨ ਕਾਬਲ ਨੂੰ ਛੱਡ ਕੇ ਮੁਲਤਾਨ ਆ ਪੁਜੇ। ਮੁਲਤਾਨ ਵਿਚ ਮਕਾਨ ਖਰੀਦਿਆ ਤੇ ਇਸਤਰੀ ਬਾਲਾਂ ਨੂੰ ਉਸ ਮਕਾਨ ਵਿਚ ਛੱਡਕੇ ਆਪ ਦਿੱਲੀ ਆ ਗਏ। ਦਿੱਲੀ ਬਾਦਸ਼ਾਹ ਔਰੰਗਜ਼ੇਬ ਦੇ ਦਰਬਾਰ ਵਿਚ ਨੌਕਰੀ ਕਰ ਲਈ। ਬਾਦਸ਼ਾਹ ਨੇ ਉਸ ਦੀ ਵਿਦਿਆ ਤੇ ਅਕਲ ਨੂੰ ਦੇਖ ਕੇ ਉਸ ਨੂੰ ਸ਼ਾਹਜ਼ਾਦੇ ਮੁਅੱਜ਼ਿਮ ਦੇ ਹਵਾਲੇ ਕਰ ਦਿੱਤਾ। ਸ਼ਾਹਜ਼ਾਦੇ ਨੇ ਆਪਣਾ ਸਲਾਹਕਾਰ ਤੇ ਮੀਰ ਮੁਨਸ਼ੀ ਮੁਕੱਰਰ ਕਰ ਲਿਆ ਤੇ ਏਸੇ ਤਰ੍ਹਾਂ ਕੁਝ ਸਮਾਂ ਬੀਤ ਗਿਆ।

ਔਰੰਗਜ਼ੇਬ ਦੀ ਪਾਲਸੀ ਬਹੁਤ ਖਤਰਨਾਕ ਸੀ। ਉਸ ਕੋਲੋਂ ਕੋਈ ਹਿੰਦੂ ਨਹੀਂ

ਸੀ ਬਚ ਸਕਦਾ। ਇਕ ਦਿਨ ਐਸੀ ਘਟਨਾ ਵਾਪਰੀ ਜਿਸ ਨੇ ਭਾਈ ਨੰਦ ਲਾਲ ਜੀ ਦੀ ਜ਼ਿੰਦਗੀ ਖਤਰੇ ਵਿਚ ਪਾ ਦਿਤੀ, ਉਹ ਘਟਨਾ ਇਹ ਸੀ ਕਿ ਇਕ ਦਿਨ ਕੁਰਾਨ ਦੀ ਇਕ ਤੁਕ ਦੇ ਅਰਥਾਂ ਦੀ ਚਰਚਾ ਦੀਵਾਨ ਖਾਸ ਵਿਚ ਚਲ ਪਈ। ਵੱਡੇ-ਵੱਡੇ ਮੌਲਵੀਆਂ ਨੇ ਤੁਕ ਦੇ ਅਰਥ ਕੀਤੇ ਪਰ ਔਰੰਗਜ਼ੇਬ ਦਾ ਮਨ ਨਾ ਮੰਨਿਆ, ਉਸ ਨੂੰ ਅਰਥਾਂ ਤੇ ਸ਼ੱਕ ਰਿਹਾ। ਚਰਚਾ ਗਰਮ ਹੋ ਗਈ। ਉਸ ਵੇਲੇ ਦੀਵਾਨ ਨੰਦ ਲਾਲ ਜੀ ਦਰਬਾਰ ਵਿਚ ਹਾਜ਼ਰ ਸਨ। ਇਹਨਾਂ ਨੇ ਸ਼ਾਹਜ਼ਾਦੇ ਨੂੰ ਆਖਿਆ ਜੇ ਬਾਦਸ਼ਾਹ ਸਲਾਮਤ ਉਸਨੂੰ ਹੁਕਮ ਕਰਨ ਤਾਂ ਉਹ ਇਸ ਤੁਕ ਦੇ ਅਰਥ ਕਰ ਸਕਦੇ ਸਨ। ਸ਼ਾਹਜ਼ਾਦੇ ਨੇ ਬਾਦਸ਼ਾਹ ਨੂੰ ਆਖਿਆ—'ਨੰਦ ਲਾਲ ਇਸ ਤੁਕ ਦੇ ਅਰਥ ਕਰ ਸਕਦਾ ਹੈ।'

'ਹਾਂ! ਜੇ ਇਸਨੂੰ ਆਉਂਦੇ ਹਨ ਤਾਂ ਜੀ ਸਦਕੇ ਕਰੇ।' ਬਾਦਸ਼ਾਹ ਦਾ ਉੱਤਰ ਸੀ। ਨੰਦ ਲਾਲ ਉਠਿਆ। ਉਸ ਨੇ ਅਰਬੀ ਵਿਚ ਪਹਿਲਾਂ ਤੁਕ ਪੜ੍ਹੀ ਤੇ ਫਿਰ ਫਾਰਸੀ ਵਿਚ ਉਸਦਾ ਅਰਥ ਸੁਣਾਇਆ। ਅਰਥ ਸੁਣਕੇ ਬਾਦਸ਼ਾਹ ਦੀ ਤਸੱਲੀ ਹੋ ਗਈ, ਉਹ ਪ੍ਰਸੰਨ ਹੋ ਗਿਆ। ਮੌਲਵੀ ਤੇ ਮੁਸਲਮਾਨ ਆਲਮ ਸ਼ਰਮਿੰਦੇ ਹੋਏ, ਉਹਨਾਂ ਦੀਆਂ ਅੱਖਾਂ ਨੀਵੀਆਂ ਹੋ ਗਈਆਂ ਤੇ ਈਰਖਾ ਦੀ ਅੱਗ ਨੇ ਉਹਨਾਂ ਦੇ ਤਨ ਮਨ ਸਾੜ ਸੁਟੇ।

ਪ੍ਰਸੰਨਤਾ ਦੇ ਵਲਵਲੇ ਵਿਚ ਬਾਦਸ਼ਾਹ ਨੇ ਇੱਛਾ ਕੀਤੀ ਕਿ ਉਹ ਨੰਦ ਲਾਲ ਨੂੰ ਇਨਾਮ ਬਖਸ਼ੇ। ਇਨਾਮ ਦਾ ਐਲਾਨ ਕਰਨ ਵਾਲਾ ਹੀ ਸੀ ਕਿ ਉਹਦੇ ਹਿਰਦੇ ਵਿਚ ਵੀ 'ਮਜ਼ਹਬੀ ਤੁਅੱਸਬ' ਦੀ ਜਵਾਲਾ ਭੜਕ ਉਠੀ। ਉਹਦੀ ਖੁਸ਼ੀ ਹੈਰਾਨੀ ਤੇ ਕ੍ਰੋਧ ਦਾ ਰੂਪ ਧਾਰਨ ਕਰ ਗਈ। ਉਹ ਮਨ ਹੀ ਮਨ ਸੋਚਣ ਲਗਾ—'ਐਸਾ ਆਲਮ, ਐਨਾ ਸਿਆਣਾ ਹਿੰਦੂ ਮੇਰੇ ਰਾਜ ਵਿਚ ਅਜੇ ਹਿੰਦੂ ਬਾਕੀ ਹੈ ? ਇਹ ਨਹੀਂ ਹੋ ਸਕਦਾ, ਇਸਨੂੰ ਮੁਸਲਮਾਨ ਬਣਾ ਲੈਣਾ ਚਾਹੀਦਾ ਹੈ। ਖੁਦਾ ਪ੍ਰਸੰਨ ਹੋਵੇਗਾ। ਹਜ਼ਰਤ ਮੁਹੰਮਦ ਸਾਹਿਬ ਖੁਸ਼ੀਆਂ ਬਖਸ਼ਣਗੇ। ਆਹ! ਸੋਹਣਾ ਫੁਰਨਾ ਫੁਰਿਆ ਹੈ। ਠੀਕ ਹੈ ਮੈਂ ਹੁਣੇ ਪੁਛਦਾ ਹਾਂ। ਕਾਜੀਆਂ ਤੇ ਮੌਲਾਣਿਆਂ ਪਾਸੋਂ ਮੈਂ ਸਲਾਹ ਲੈ ਲੈਂਦਾ ਹਾਂ। ਜੇ ਇਹ ਮੁਸਲਮਾਨ ਬਣ ਗਿਆ ਤਾਂ ਸਾਰੇ ਭਾਰਤ ਤੇ ਮੁਸਲਮਾਨ ਜਗਤ ਵਿਚ ਖੁਸ਼ੀ ਦਾ ਹੜ੍ਹ ਆ ਜਾਵੇਗਾ।' ਇਉਂ ਦੁਸ਼ਟ ਆਤਮਾ ਨੇ ਸੋਚਿਆ ਅਤੇ ਪ੍ਰਗਟ ਤੌਰ ਤੇ ਨੰਦ ਲਾਲ ਨਾਲ ਇਉਂ ਗੱਲ ਬਾਤ ਛੇੜੀ—'ਕਿਉਂ ਦੀਵਾਨ ਜੀ! ਤੁਸਾਂ ਕੁਰਾਨ ਮਜੀਦ ਨੂੰ ਧਿਆਨ ਨਾਲ ਪੜ੍ਹਿਆ ਹੈ ?'

'ਹਾਂ ਜਹਾਂ ਪਨਾਹ ਕੁਰਾਨ ਮਜੀਦ ਤੇ ਇਸਦੇ ਨਾਲ ਸਬੰਧਤ ਸਾਰੀਆਂ ਕਿਤਾਬਾਂ ਨੂੰ ਪੜ੍ਹਿਆ ਹੈ ? ਚਾਰ ਸਾਲ ਪੜ੍ਹਨ ਤੇ ਲਾਏ ਹਨ !'

'ਖੁਦਾ ਨੇ ਤੇਰੇ ਤੇ ਮੇਹਰ ਕੀਤੀ ਹੈ।'

'ਐਸਾ ਹੀ ਹੈ ।'

'ਐਨਾ ਇਲਮ ਹਾਸਲ ਕਰਨ ਤੇ ਫਿਰ ਤੁਸੀਂ ਮੁਸਲਮਾਨ ਨਹੀਂ ਬਣੇ। ਕਾਫਰ ਰਹੇ ਹੋ, ਇਹ ਗੱਲ ਮਾੜੀ ਹੈ। ਜੇ ਮੁਸਲਮਾਨ ਬਣ ਜਾਵੋ ਤਾਂ ਮੁਸਲਮਾਨ ਦੁਨੀਆਂ ਵਿਚ ਤੁਸਾਂ ਦਾ ਬਹੁਤ ਸਤਿਕਾਰ ਹੋਵੇਗਾ। ਸ਼ਾਇਦ ਖਲੀਫੇ ਭੀ ਬਣਾ ਦਿਤੇ ਜਾਵੋ। ਇਸਲਾਮ ਸੰਸਾਰ ਦੀ ਸਾਰੀ ਖਲਕ ਦਾ ਮਜ਼੍ਹਬ ਹੈ ।'

ਨੰਦ ਲਾਲ ਇਹ ਸੁਣ ਕੇ ਔਰੰਗਜ਼ੇਬ ਦੇ ਮਨੋ-ਭਾਵਾਂ ਨੂੰ ਇਕ ਦਮ ਸਮਝ ਗਿਆ। ਉਸਦਾ ਹਿਰਦਾ ਕੰਬ ਗਿਆ, ਉਹਦੀਆਂ ਅੱਖਾਂ ਅਗੇ ਭੈ ਦਾ ਹਨੇਰਾ ਆਇਆ। ਉਹ ਸੋਚਣ ਲੱਗਾ ਕੀ ਉੱਤਰ ਦੇਵਾਂ ? ਧਰਮ ਛੱਡਣਾ ਅਸੰਭਵ ਹੈ। ਉਹ ਅਜੇ ਸੋਚ ਹੀ ਰਿਹਾ ਸੀ ਕਿ ਔਰੰਗਜ਼ੇਬ ਨੇ ਦਰਬਾਰ ਵਲ ਦੇਖਿਆ। ਸ਼ਾਇਦ ਉਹ ਦਰਬਾਰੀਆਂ ਦੇ ਚੇਹਰੇ ਦੇਖ ਕੇ ਅਨੁਭਵ ਕਰਨਾ ਚਾਹੁੰਦਾ ਸੀ ਕਿ ਉਸ ਦੇ ਇਸ ਵਿਚਾਰ ਨਾਲ ਉਹਨਾਂ ਦੇ ਦਿਲਾਂ ਉਤੇ ਕੈਸਾ ਅਸਰ ਹੋਇਆ ਹੈ ਉਸ ਨੂੰ ਹਰ ਪਾਸੇ ਖੁਸ਼ੀ ਦਿੱਸੀ । ਇਕ ਮੌਲਵੀ ਨੇ ਉਠ ਕੇ ਅਰਜ਼ ਕਰ ਹੀ ਦਿਤੀ— 'ਸ਼ਹਿਨਸ਼ਾਹ ਸਲਾਮਤ ! ਇਸ ਨਾਲੋਂ ਚੰਗਾ ਵਿਚਾਰ ਹੋਰ ਕੀ ਹੋ ਸਕਦਾ ਹੈ, ਜੇ ਇਹ ਮੁਸਲਮਾਨ ਬਣ ਜਾਵੇ ਤਾਂ ਹੁਣੇ ਮੀਰ ਮੌਲਵੀ ਬਣਾਇਆ ਜਾਵੇ । ਇਹ ਸਿੱਧਾ ਹੀ ਬਹਿਸ਼ਤ ਨੂੰ ਜਾਵੇਗਾ ਅਤੇ ਨਾਲੇ ਅੱਲਾ ਪਾਕ ਪ੍ਰਸੰਨ ਹੋਣਗੇ ।'

ਸ਼ਾਹਜ਼ਾਦਾ ਮੁਅੱਜ਼ਿਮ ਹੈਰਾਨ ਸੀ, ਉਹ ਇਹ ਨਹੀਂ ਸੀ ਚਾਹੁੰਦਾ ਕਿ ਉਹਦੇ ਮੀਰ ਮੁਨਸ਼ੀ ਨਾਲ ਧੱਕਾ ਹੋਵੇ ਅਤੇ ਮਲੋ ਮਲੀ ਉਸ ਦਾ ਧਰਮ ਤਬਦੀਲ ਕੀਤਾ ਜਾਵੇ, ਪਰ ਉਸ ਵੇਲੇ ਦਰਬਾਰ ਵਿਚ ਬੋਲਣਾ ਵੀ ਖਤਰਨਾਕ ਸੀ। ਪਾਗਲ ਮੌਲਵੀ ਬੈਠੇ ਸਨ, ਔਰੰਗਜ਼ੇਬ ਕੋਲੋਂ ਭੀ ਡਰ ਆਉਂਦਾ ਸੀ, ਕਿਉਂਕਿ ਉਹ ਬੜੇ ਕਰੜੇ ਸੁਭਾਅ ਦਾ ਬੰਦਾ ਸੀ । ਉਹ ਕਰੋਧ ਨਾਲ ਲਾਲ ਪੀਲਾ ਹੋ ਕੇ ਦਰਬਾਰ ਵਿਚੋਂ ਉਠ ਕੇ ਚਲਿਆ। ਭਾਈ ਨੰਦ ਲਾਲ ਵੀ ਉਸਦੇ ਨਾਲ ਉਠ ਕੇ ਜਾਣ ਲੱਗਾ ਤਾਂ ਔਰੰਗਜ਼ੇਬ ਨੇ ਉਸ ਨੂੰ ਰੋਕ ਲਿਆ । 'ਠਹਿਰੋ ! ਤੁਸੀਂ ਨਹੀਂ ਜਾ ਸਕਦੇ । ਜਵਾਬ ਦੇਣਾ ਹੋਵੇਗਾ ਕਿ ਮੁਸਲਮਾਨ ਬਨਣ ਨੂੰ ਤਿਆਰ ਹੋ ਕਿ ਨਹੀਂ ?'

'ਜਹਾਂ ਪਨਾਹ ! ਬੰਦੇ ਨੂੰ ਇਕ ਦਿਨ ਸੋਚਣ ਦੀ ਮੋਹਲਤ ਬਖਸ਼ੀ ਜਾਵੇ ਕੱਲ

ਭਰੇ ਦਰਬਾਰ ਵਿਚ ਉੱਤਰ ਦੇ ਸਕਾਂਗਾ। ਅਗੇ ਤਾਂ ਆਪ ਦੇ ਬੋਲ ਸੁਣ ਕੇ ਮੇਰਾ ਹਿਰਦਾ ਕੰਬ ਉਠਿਆ ਹੈ। ਕੁਝ ਨਹੀਂ ਔੜਦਾ, ਬਸ ਇਕ ਦਿਨ ਬਖਸ਼ ਦੇਵੋ। ਕੱਲ ਸਭ ਦੱਸ ਦੇਵਾਂਗਾ।'

ਨੰਦ ਲਾਲ ਦਾ ਇਹ ਉੱਤਰ ਸੁਣ ਕੇ ਸਾਰੇ ਦਰਬਾਰ ਵਿਚ ਹਲ ਚਲ ਮੱਚ ਗਈ। ਹਿੰਦੂ ਦੀਵਾਨ ਘਬਰਾ ਗਏ। ਮੁਸਲਮਾਨ ਦਰਬਾਰੀ ਪ੍ਰਸੰਨਤਾ ਨਾਲ ਉਛਲੇ। ਜਿਨ੍ਹਾਂ ਆਲਮਾਂ ਨੂੰ ਅਰਥ ਨਹੀਂ ਸਨ ਆਏ ਤੇ ਨੰਦ ਲਾਲ ਜੀ ਦੀ ਵਿਦਵਤਾ ਨਾਲ ਉਹਨਾਂ ਨੂੰ ਸ਼ਰਮਿੰਦਾ ਹੋਣਾ ਪਿਆ ਸੀ, ਉਹ ਸੋਚਣ ਲੱਗੇ—'ਹੁਣ ਠੀਕ ਹੈ! ਜਾਂ ਤਾਂ ਮੁਸਲਮਾਨ ਹੋ ਜਾਵੇਗਾ ਜਾਂ ਕਤਲ ਕਰ ਦਿੱਤਾ ਜਾਵੇਗਾ। ਕਾਫਰ ਅਕਲ ਤੇ ਵਿਦਿਆ ਵਾਲਾ ਜੀਉਂਦਾ ਨਹੀਂ ਰਹਿ ਸਕਦਾ।'

ਇਕ ਦਿਨ ਦੀ ਮੋਹਲਤ ਮੰਗਣ ਤੇ ਔਰੰਗਜ਼ੇਬ ਖੁਸ਼ ਹੋ ਗਿਆ। ਉਸ ਨੂੰ ਖਿਆਲ ਸੀ ਕਿ ਇਕ ਦਿਨ ਮੋਹਲਤ ਦੇਣ ਵਿਚ ਕੀ ਹਰਜ ਹੈ? ਇਹ ਕਿਤੇ ਨੱਸਕੇ ਤਾਂ ਜਾ ਨਹੀਂ ਸਕਦਾ। ਬਸ ਹੁਣ ਸਮਝੋ ਮੁਸਲਮਾਨ ਬਣ ਗਿਆ। ਉਸ ਨੇ ਨੰਦ ਲਾਲ ਨੂੰ ਆਖ ਦਿੱਤਾ—'ਹਾਂ! ਜਾਓ! ਕੱਲ ਦਰਬਾਰ ਵਿਚ ਹਾਜ਼ਰ ਹੋ ਕੇ ਦੱਸਣਾ ਕਿ ਮਨ ਨਾਲ ਕੀ ਫੈਸਲਾ ਕੀਤਾ ਹੈ, ਵੀਹ ਵਿਸਵੇ ਫੈਸਲਾ ਏਹੋ ਹੋਵੇ ਕਿ ਮੁਸਲਮਾਨ ਬਣ ਜਾਵੋ।'

ਨੰਦ ਲਾਲ ਦਰਬਾਰ ਵਿਚੋਂ ਬਾਹਰ ਆ ਗਿਆ। ਉਹ ਸ਼ਾਹਜ਼ਾਦੇ ਦੇ ਨਾਲ ਨਹੀਂ ਗਿਆ ਸਗੋਂ ਆਪਣੇ ਘਰ ਚਲਿਆ ਗਿਆ। ਘਰ ਜਾ ਕੇ ਅੰਨ-ਜਲ ਮੂੰਹ ਲਾਉਣ ਤੋਂ ਬਿਨਾਂ ਮੰਜੀ ਉਤੇ ਲੇਟ ਕੇ ਉਸਨੇ ਸੋਚਣਾ ਅਰੰਭ ਕੀਤਾ ਕਿ ਉਹ ਕੀ ਕਰੇ? ਉਸ ਦੀਆਂ ਅੱਖਾਂ ਦੇ ਸਾਹਮਣੇ ਔਰੰਗਜ਼ੇਬ ਦੇ ਸਾਰੇ ਅਤਿਆਚਾਰ ਆਏ। ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਉਹਨਾਂ ਦੇ ਸਿੱਖਾਂ ਦੀਆਂ ਸ਼ਹੀਦੀਆਂ ਚੇਤੇ ਆਈਆਂ। ਉਸ ਦੀ ਆਤਮਾ ਪੁਕਾਰ ਉਠੀ—'ਨੰਦ ਨਾਲ! ਮੁੜ ਕੇ ਮਨੁੱਖਾ ਜਨਮ ਪ੍ਰਾਪਤ ਨਹੀਂ ਹੋਣਾ, ਇਹ ਇਕ ਵਾਰ ਹੀ ਪ੍ਰਾਪਤ ਹੁੰਦਾ ਹੈ, ਧਰਮ ਛੱਡ ਕੇ ਜੇ ਚਾਰ ਦਿਨ ਮੌਜ ਨਾਲ ਜੀ ਲਵੇਂਗਾ ਫਿਰ ਵੀ ਤਾਂ ਮਰਨਾ ਹੈ, ਕੀ ਮੁਸਲਮਾਨ ਬਣ ਕੇ ਲੋਕ ਮਰਦੇ ਨਹੀਂ? ਇਹ ਖੁਸ਼ੀਆਂ ਕਿੰਨਾ ਚਿਰ ਰਹਿਣਗੀਆਂ? ਆਖਰ ਇਕ ਦਿਨ ਤਾਂ ਆਵੇਗਾ, ਜਦੋਂ ਕਬਰਾਂ, ਸ਼ਮਸ਼ਾਨ ਭੂਮੀ ਵਿਚ ਡੇਰਾ ਹੋਵੇਗਾ, ਜੇ ਜੀਵਨ ਅਮਰ ਨਹੀਂ ਤਾਂ ਇਮਾਨ ਕਿਉਂ ਛੱਡਾਂ? ਤੂੰ ਜਨਮ ਤੋਂ ਹਿੰਦੂ ਹੈ ਹਿੰਦੂ ਰਹੀਂ, ਦੇਵਤਿਆਂ ਦੀਆਂ ਅੱਖਾਂ ਤੇਰੇ ਸਿਰ ਤੇ ਰਹਿਣਗੀਆਂ।'

ਇਹ ਕੁਝ ਸੋਚਕੇ ਫਿਰ ਉਸ ਨੇ ਸੋਚਿਆ—'ਸ਼ਾਹਜ਼ਾਦਾ ਮੁਅੱਜ਼ਿਮ ਮੇਰਾ ਧਰਮ ਨਹੀਂ ਬਚਾ ਸਕਦਾ। ਉਹ ਮੇਰੀ ਜਾਨ ਦੀ ਰਾਖੀ ਨਹੀਂ ਕਰ ਸਕਦਾ। ਫਿਰ ਕਿਧਰ ਜਾਵਾਂ ? ਹਿੰਦੂ ਰਾਜੇ ਨਾ ਹੋਇਆਂ ਵਰਗੇ ਹਨ। ਉਹ ਤਾਂ ਔਰੰਗਜ਼ੇਬ ਕੋਲੋਂ ਇਸ ਤਰ੍ਹਾਂ ਡਰਦੇ ਹਨ, ਜਿਵੇਂ ਬਾਜ ਬਿੱਲੇ ਕੋਲੋਂ ਚਿੜੀਆਂ ਤੇ ਕਬੂਤਰ ਡਰਦੇ ਹਨ। ਕੀ ਕਰਾਂ, ਕਿਧਰ ਜਾਵਾਂ ?'

ਇਉਂ ਸੋਚਦਿਆਂ ਹੋਇਆਂ ਨੰਦ ਲਾਲ ਨੇ ਚਾਰ ਚੁਫੇਰੇ ਨਿਗਾਹ ਦੁੜਾਈ ਉਸਨੂੰ ਕੋਈ ਟਿਕਾਣਾ ਨਾ ਦਿਸਿਆ। ਉਹ ਉਦਾਸ ਹੋ ਗਿਆ। ਉਦਾਸੀ ਵਿਚ ਬੈਠੇ ਨੂੰ ਖਿਆਲ ਆਇਆ ਕਿ ਉਹ ਕਿਉਂ ਨਾ ਅਨੰਦਪੁਰ ਸਤਿਗੁਰੂ ਜੀ ਪਾਸ ਜਾਵੇ। ਸਤਿਗੁਰੂ ਜੀ ਧਰਮ ਦੇ ਰਾਖੇ ਹਨ। ਉਹ ਕਦੀ ਵੀ ਮੈਨੂੰ ਔਰੰਗਜ਼ੇਬ ਦੇ ਹਵਾਲੇ ਨਹੀਂ ਕਰਨ ਲਗੇ। ਧਰਮ ਦੀ ਖਾਤਰ ਉਹਨਾਂ ਦੇ ਪੜਦਾਦੇ ਨੇ ਸ਼ਹੀਦੀ ਪ੍ਰਾਪਤ ਕੀਤੀ, ਬਾਬੇ ਨੇ ਜੁਧ ਲੜੇ ਤੇ ਪਿਤਾ ਜੀ ਨੇ ਹਿੰਦੂ ਦੀ ਆਬਰੂ ਰੱਖੀ। ਬਸ ਏਹੋ ਠੀਕ ਹੈ। ਮੈਂ ਅਨੰਦਪੁਰ ਜਾਂਦਾ ਹਾਂ, ਆਪ ਜ਼ਰੂਰ ਮੇਰੀ ਰਖਿਆ ਕਰਨਗੇ।'

ਡੁਬ ਰਹੇ ਨੰਦ ਲਾਲ ਨੂੰ ਕਿਨਾਰਾ ਦਿਸਿਆ, ਉਸ ਨੇ ਫੈਸਲਾ ਕੀਤਾ ਕਿ ਉਹ ਰਾਤੋ ਰਾਤ ਦਿੱਲੀ ਤੋਂ ਨੱਸ ਜਾਵੇ। ਬੱਸ ਚੋਰਾਂ ਵਾਂਗ ਨੱਸੇ, ਕਿਸੇ ਨੂੰ ਖਬਰ ਨਾ ਦੇਵੇ, ਕਿਸੇ ਨਾਲ ਗੱਲ ਨਾ ਕਰੇ। ਇਕ ਦਮ ਸਾਰੇ ਮਿੱਤਰਾਂ ਨੂੰ ਭੁਲ ਜਾਵੇ ਘਰ ਦੇ ਸਾਮਾਨ ਦਾ ਮੋਹ ਤਿਆਗ ਦੇਵੇ, ਸੁੱਖਾਂ ਨੂੰ ਲੱਤ ਮਾਰ ਦੇਵੇ, ਇਕ ਜਾਨ ਅਤੇ ਕੁਝ ਕੁ ਹੱਥ ਲਿਖੀਆਂ ਪੁਸਤਕਾਂ ਲੈਕੇ ਨੱਸ ਜਾਵੇ। ਉਸ ਵੇਲੇ ਗੁਰੂ ਦਾ ਧਿਆਨ ਧਾਰ ਲਿਆ। ਸਾਹਿਬਾਂ ਦੇ ਚਰਨਾਂ ਨਾਲ ਸੁਰਤ ਜੁੜ ਗਈ। ਜੀਭਾ ਸਤਿਗੁਰੂ ਨਾਨਕ ਗੋਬਿੰਦ ਜੀ ਦੀ ਉਸਤਤਿ ਕਰਨ ਲੱਗੀ।

ਬਗਲ ਵਿਚ ਪੁਸਤਕਾਂ ਰੱਖ ਕੇ ਰਾਤ ਦੇ ਹਨੇਰੇ ਵਿਚ ਨੰਦ ਲਾਲ ਨੇ ਘਰ ਨੂੰ ਛੱਡ ਦਿੱਤਾ। ਉਸ ਵੇਲੇ ਫਕੀਰੀ ਭੇਸ ਕੀਤਾ ਹੋਇਆ ਸੀ। ਪੂਰੇ ਮੁਸਲਮਾਨ ਫਕੀਰ ਜਾਪਦੇ ਸਨ, ਹੌਲੀ ਹੌਲੀ ਘਰੋਂ ਤੁਰੇ। ਰਾਹ ਵਿਚ ਕੋਈ ਜਾਣੂੰ ਨਾ ਮਿਲਿਆ, ਜੇ ਮਿਲਿਆ ਤਾਂ ਅੱਖਾਂ ਬਚਾ ਕੇ ਪਾਸੇ ਹੋ ਗਏ। ਅੱਧੀ ਰਾਤ ਹੋਣ ਸਮੇਂ ਦਿੱਲੀ ਸ਼ਹਿਰ ਤੋਂ ਪੂਰੇ ਅੱਠ ਮੀਲ ਦੂਰ ਆ ਗਿਆ। ਬਸ ਉਸ ਦੂਰੀ ਤੇ ਪੁੱਜ ਕੇ ਉਸਦਾ ਡਰ ਘਟ ਗਿਆ। ਉਸ ਦਾ ਵਿਚਾਰ ਸੀ ਕਿ ਬਾਦਸ਼ਾਹ ਉਸ ਦੀ ਖੋਜ ਕਰਾਵੇਗਾ, ਪਰ ਅਗਲੇ ਦਿਨ ਜਦੋਂ ਉਹ ਦਰਬਾਰ ਵਿਚ ਨਾ ਦਿਸਿਆ। ਉਤਨੇ ਚਿਰ ਨੂੰ ਬਹੁਤ ਦੂਰ ਨਿਕਲ ਗਿਆ ਹੋਵੇਗਾ।

ਨੰਦ ਲਾਲ ਰਾਤ ਨੂੰ ਕਿਤੇ ਖਲੋਤਾ ਨਹੀਂ, ਉਸਨੂੰ ਨਾ ਨੀਂਦ ਆਈ ਤੇ ਨਾ ਉਸਨੂੰ ਕਿਸੇ ਜਾਨਵਰਾਂ ਪਾਸੋਂ ਡਰ ਆਇਆ। ਜੇ ਉਸਨੂੰ ਡਰ ਸੀ ਤਾਂ ਉਹ ਮੁਗਲ ਫੌਜਾਂ ਦਾ ਅਤੇ ਔਰੰਗਜ਼ੇਬ ਦੀ ਕ੍ਰੋਪੀ ਦਾ ਭੁੱਖਾ ਤ੍ਰਿਹਾਇਆ ਆਖਰ ਉਹ ਅਨੰਦਪੁਰ ਪਹੁੰਚ ਗਿਆ। ਅਨੰਦਪੁਰ ਪਹੁੰਚਣ ਸਮੇਂ ਉਹ ਵਿਆਕੁਲ ਸੀ, ਥਕੇਵੇਂ ਤੇ ਭੁੱਖ ਨੇ ਉਹਦੇ ਤਨ ਵਿਚ ਸਾਹ ਸਤ ਨਹੀਂ ਸੀ ਛੱਡਿਆ। ਉਹ ਧਰਮਸਾਲਾ ਵਿਚ ਜਾ ਡਿੱਗਾ ਸੀ ਅਤੇ ਉਥੇ ਹੀ ਲੇਟ ਗਿਆ। ਉਸਨੇ ਇਕ ਸਿੱਖ ਨੂੰ ਕਿਹਾ—'ਮੈਨੂੰ ਪਾਣੀ ਚਾਹੀਦਾ ਹੈ। ਮੈਂ ਭੁੱਖਾ ਹਾਂ ਗੁਰੂ ਕੇ ਲੰਗਰ ਦੇ ਪ੍ਰਸ਼ਾਦੇ ਦੀ ਲੋੜ ਹੈ।'

ਗੁਰਸਿਖ ਉਸੇ ਵੇਲੇ ਉਠਿਆ ਤੇ ਨੱਠ ਕੇ ਪਾਣੀ ਅਤੇ ਪ੍ਰਸ਼ਾਦਿ ਗੁਰੂ ਕੇ ਲੰਗਰੋਂ ਲੈ ਆਇਆ। ਪ੍ਰਸ਼ਾਦਿ ਅਗੇ ਰੱਖ ਕੇ ਤੇ ਜਲ ਪਿਲਾ ਕੇ ਸਿੱਖ ਨੇ ਨੰਦ ਲਾਲ ਨੂੰ ਘੁਟਣਾ ਸ਼ੁਰੂ ਕਰ ਦਿਤਾ। ਘੁਟ ਕੇ ਸੇਵਾ ਕੀਤੀ, ਸੇਵਾ ਨਾਲ ਨੰਦ ਲਾਲ ਦਾ ਸਰੀਰ ਗਰਮ ਹੋ ਗਿਆ ਤੇ ਉਹ ਤੁਰਨ ਯੋਗ ਬਣ ਗਿਆ। ਏਨੇ ਨੂੰ ਭਾਈ ਨੰਦ ਚੰਦ ਜੀ ਉਧਰ ਆ ਨਿਕਲੇ। ਉਹਨਾਂ ਅਗੇ ਹੱਥ ਜੋੜ ਕੇ ਭਾਈ ਨੰਦ ਲਾਲ ਜੀ ਨੇ ਪ੍ਰਾਰਥਨਾ ਕੀਤੀ—'ਮੈਂ ਨੰਦ ਲਾਲ ਹਾਂ। ਜੇਹੜਾ ਅੱਜ ਤੋਂ ਤਿੰਨ ਦਿਨ ਪਹਿਲਾਂ ਔਰੰਗਜ਼ੇਬ ਦੇ ਪੁੱਤਰ ਸ਼ਾਹਜ਼ਾਦਾ ਮੁਅੱਜ਼ਿਮ ਦਾ ਮੀਰ ਮੁਨਸ਼ੀ ਸਾਂ, ਪਰ ਅੱਜ ਕੱਲ ਕੁਝ ਵੀ ਨਹੀਂ ਹਾਂ। ਮੈਂ ਸਤਿਗੁਰੂ ਜੀ ਨੂੰ ਮਿਲਣਾ ਚਾਹੁੰਦਾ ਹਾਂ, ਤਾਂ ਕਿ ਦਾਤੇ ਅਗੇ ਬੇਨਤੀ ਕਰ ਸਕਾਂ ਕਿ ਮੇਰੀ ਰੱਖਿਆ ਕੀਤੀ ਜਾਵੇ। ਔਰੰਗਜ਼ੇਬ ਮੈਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਸੀ ਤੇ ਮੈਂ ਦਿੱਲੀ ਤੋਂ ਨੱਸ ਆਇਆ ਹਾਂ।'

'ਵੀਰ ਜੀ! ਕੋਈ ਚਿੰਤਾ ਨਾ ਕਰੋ, ਔਰੰਗਜ਼ੇਬ ਦਾ ਹੁਣ ਪਰਛਾਵਾਂ ਵੀ ਏਥੇ ਨਹੀਂ ਆ ਸਕਦਾ।' ਭਾਈ ਨੰਦ ਚੰਦ ਜੀ ਦਾ ਬਚਨ ਸੀ।

ਉਸੇ ਸ਼ਾਮ ਨੰਦ ਲਾਲ ਨੂੰ ਸਤਿਗੁਰੂ ਜੀ ਦੇ ਪੇਸ਼ ਕੀਤਾ ਗਿਆ। ਉਸਨੇ ਸਤਿਗੁਰੂ ਜੀ ਦੇ ਚਰਨ ਫੜ ਲਏ ਤੇ ਅੱਖਾਂ ਦੇ ਜਲ ਨਾਲ ਧੋ ਸੁਟੇ, ਬੇਨਤੀ ਕੀਤੀ। ਉਸਦੀ ਜੀਵਨ ਕਥਾ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਕੋਈ ਚਿੰਤਾ ਨਾ ਕਰੋ। ਅੱਜ ਤੋਂ ਤੁਸਾਂ ਨੂੰ ਕਵੀਆਂ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ। ਪ੍ਰਭੂ ਦੇ ਗੁਣਾਂ ਦੀ ਕਵਿਤਾ ਦਾ ਉਚਾਰਨ ਕਰਨਾ ਤੇ ਸਿੱਖਾਂ ਨੂੰ ਫਾਰਸੀ ਪੜ੍ਹਾਉਣਾ ਆਪ ਦਾ ਮਨੋਰਥ ਹੈ।'

ਇਉਂ ਭਾਈ ਨੰਦ ਲਾਲ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੁੱਜਾ ਤੇ ਰਹਿਣ

ਲੱਗਾ। ਸਤਿਗੁਰੂ ਜੀ ਦੇ ਪ੍ਰੇਮ ਵਿਚ ਦੀਵਾਨੇ ਹੋ ਕੇ ਉਸ ਨੇ ਫਾਰਸੀ ਵਿਚ ਕਵਿਤਾ ਉਚਾਰੀ, ਜਿਹੜੀ ਅਜੇ ਤੱਕ 'ਭਾਈ ਨੰਦ ਲਾਲ ਜੀ ਦੀਆਂ ਗਜ਼ਲਾਂ' ਦੇ ਨਾਮ ਨਾਲ ਪ੍ਰਸਿੱਧ ਹੈ ਤੇ ਇਸ ਬਾਰੇ ਅਗੇ ਜਾ ਕੇ ਦਸਿਆ ਜਾਵੇਗਾ।

## ੨. ਅਸਲੀ ਤੇ ਨਕਲੀ ਲੰਗਰ

ਕਰਤਾਰ ਦੀ ਅਸਚਰਜ ਲੀਲ੍ਹਾ ਹੈ। ਜਗਤ ਵਿਚ ਚੰਗੇ ਨਾਲ ਮਾੜਾ ਤੇ ਅਸਲ ਨਾਲ ਨਕਲ ਬਰਾਬਰ ਤੇ ਤੁਰੇ ਆਉਂਦੇ ਹਨ। ਤੀਰਥ, ਮੰਦਰਾਂ, ਕਚਹਿਰੀ ਤੇ ਭਾਈਚਾਰਿਆਂ ਵਿਚ ਸੱਚਾਈ ਦੇ ਨਾਲ ਕੂੜ ਵੀ ਹੈ। ਕੂੜ ਤੋਂ ਕੋਈ ਧਰਤੀ ਵਾਂਜੀ ਨਹੀਂ ਰਹਿੰਦੀ। ਅਨੰਦਪੁਰ, ਅਨੰਦ ਤੇ ਸੱਚਾਈ ਦੀ ਨਗਰੀ ਸੀ। ਵਾਹਿਗੁਰੂ ਦੇ ਭੈ ਵਾਲੇ ਜੀਵ ਉਸ ਪਵਿਤ੍ਰ ਭੂਮੀ ਵਿਚ ਵੱਸਦੇ ਸਨ। ਸੰਤ ਸਿਪਾਹੀਆਂ ਨੂੰ ਵੱਸਦਿਆਂ ਦੇਖ ਕੇ ਠੱਗ ਵੀ ਆ ਪੁਜੇ। ਉਹਨਾਂ ਨੇ ਬਗਲਿਆਂ ਵਾਂਗ ਸੂਰਤਾਂ ਹੰਸਾਂ (ਸੰਤਾਂ) ਦੀਆਂ ਬਣਾ ਲਈਆਂ। ਉਹਨਾਂ ਨੇ ਬਗਲਿਆਂ ਦੇ ਚਰਨਾਂ ਦੀ ਸ਼ਰਨ ਲੈ ਕੇ ਧੋਖਾ ਕਰਨਾ ਆਰੰਭ ਦਿੱਤਾ।

ਉਹ ਧੋਖਾ ਇਹ ਸੀ ਕਿ ਲੰਗਰ ਤਾਂ ਸਤਿਗੁਰੂ ਜੀ ਵਲੋਂ ਵੱਡਾ ਗੁਰੂ ਕਾ ਲੰਗਰ ਸੀ ਤੇ ਦੂਸਰਾ ਲੋਕਾਂ ਨੇ ਘਰੋ ਘਰੀ ਛੋਟੇ-ਛੋਟੇ ਲੰਗਰ ਲਾਏ ਹੋਏ ਸਨ। ਉਹਨਾਂ ਲੰਗਰਾਂ ਦਾ ਪ੍ਰਬੰਧ ਉਹ ਬਾਹਰਲੇ ਪਿੰਡਾਂ ਤੋਂ ਰਾਸ਼ਨ ਮੰਗ ਕੇ ਲਿਆਉਂਦੇ ਜਾਂ ਅਨੰਦਪੁਰ ਦਰਸ਼ਨ ਕਰਨ ਆਏ ਯਾਤਰੂਆਂ ਕੋਲੋਂ ਸਹਾਇਤਾ ਰੂਪ ਵਿਚ ਦਾਨ ਮੰਗ ਲੈਂਦੇ। ਕਈ ਅਮੀਰਾਂ ਵਲੋਂ ਲੰਗਰ ਲਾਏ ਹੋਏ ਸਨ ਉਹ ਰਾਸ਼ਨ ਭੇਜਦੇ ਸਨ। ਉਨ੍ਹਾਂ ਲਾਂਗਰੀ ਤੇ ਸੇਵਾਦਾਰ ਰਖੇ ਹੋਏ ਸਨ। ਉਹਨਾਂ ਲਾਂਗਰੀਆਂ ਤੇ ਸੇਵਾਦਾਰਾਂ ਵਿਚੋਂ ਕਈ ਤਾਂ ਬਹੁਤ ਈਮਾਨਦਾਰ ਹੁੰਦੇ ਤੇ ਕਈ ਠੱਗ ਹੁੰਦੇ। ਰਾਸ਼ਨ ਵੇਚ ਛਡਦੇ ਅਤੇ ਜਾਂ ਕਿਸੇ ਨੂੰ ਰੋਟੀ ਦੇ ਦੇਣੀ ਤੇ ਕਿਸੇ ਨੂੰ ਕੁਝ ਵੀ ਨਾ ਦੇਂਦੇ ਪਰ ਹਾਕਮਾਂ ਵਲੋਂ ਪੂਰਾ ਰਾਸ਼ਨ ਵਸੂਲ ਕਰ ਲੈਂਦੇ।

ਉਹਨਾਂ ਦੇ ਕਰਮਾਂ ਦੀ ਸ਼ਿਕਾਇਤ ਸਤਿਗੁਰੂ ਜੀ ਪਾਸ ਪੁੱਜੀ, ਸਾਹਿਬਾਂ ਨੇ ਪੜਤਾਲ ਕਰਨ ਦਾ ਫੈਸਲਾ ਕੀਤਾ। ਪਹਿਲਾਂ ਤਾਂ ਸਿਆਣੇ ਸਿੱਖਾਂ ਨੂੰ ਭੇਸ ਬਦਲ ਕੇ ਭੇਜਿਆ ਤੇ ਪਤਾ ਕੀਤਾ। ਉਹਨਾਂ ਨੇ ਠੱਗ ਸਿੱਖਾਂ ਦੀ ਪੂਰੀ ਰੀਪੋਰਟ ਕੀਤੀ ਉਹਨਾਂ ਨੂੰ ਡੰਨ ਦੇਣ ਤੋਂ ਪਹਿਲਾਂ ਸਤਿਗੁਰੂ ਜੀ ਨੇ ਆਪ ਪੜਤਾਲ ਕਰਨੀ ਚਾਹੀ।

ਸਾਹਿਬਾਂ ਨੇ ਭੇਸ ਬਦਲਿਆ, ਮਾਮੂਲੀ ਜਿਹੇ ਸਿਖ ਦੇ ਰੂਪ ਵਿਚ ਰਾਤ ਦੇ ਹਨੇਰੇ ਵਿਚ ਜਦੋਂ ਲੰਗਰ ਵਰਤਾਉਣ ਦਾ ਠੀਕ ਵੇਲਾ ਸੀ। ਉਸੇ ਵੇਲੇ ਸਾਹਿਬ ਉਸ ਲੰਗਰ ਵਿਚ ਪਹੁੰਚੇ ਜਿਨ੍ਹਾਂ ਦੀ ਸ਼ਿਕਾਇਤ ਸੀ ਤੇ ਸਤਿਗੁਰੂ ਜੀ ਦੇ ਨਾਮ ਤੇ ਗੁਰੂ ਕੇ ਲੰਗਰ ਦਾ ਪ੍ਰਸ਼ਾਦਾ ਮੰਗਿਆ।

'ਇਹ ਕੋਈ ਵੇਲਾ ਪ੍ਰਸ਼ਾਦੇ ਦਾ ਹੈ ?' ਪਹਿਲਾਂ ਕਿਥੇ ਸੁੱਤਾ ਹੋਇਆ ਸੀ। ਇਕ ਲੰਗਰ ਦੇ ਸੇਵਾਦਾਰ ਨੇ ਸਤਿਗੁਰੂ ਜੀ ਨੂੰ ਨਾ ਸਿਆਣਦਿਆਂ ਹੋਇਆਂ ਬੜੇ ਰੋਹਬ ਨਾਲ ਪੁਛਿਆ।

'ਮੈਂ ਸਤਿਗੁਰੂ ਜੀ ਦੇ ਦਰਬਾਰ ਵਿਚ ਬੈਠਾ ਰਿਹਾ। ਨਾਮ ਬਾਣੀ ਸੁਣਦਾ ਰਿਹਾ।' ਸਤਿਗੁਰੂ ਜੀ ਨੇ ਆਜਜ਼ੀ ਦੇ ਲਹਿਜੇ ਵਿਚ ਉੱਤਰ ਦਿਤਾ।

'ਫਿਰ ਗੁਰੂ ਕੇ ਦਰਬਾਰੋਂ ਹੀ ਜਾ ਕੇ ਛਕ ਅਸੀਂ ਤੇਰੇ ਬਾਪ ਦੇ ਨੌਕਰ ਨਹੀਂ। ਚਲ ਤੁਰਦਾ ਹੋ, ਅਗੇ ਬਥੇਰੇ ਲੰਗਰ ਹਨ, ਅਸਾਂ ਦਾ ਲੰਗਰ ਵਾਧੇ ਪੈ ਗਿਆ।'

ਸਤਿਗੁਰੂ ਜੀ ਨੇ ਇਹ ਕੌੜੇ ਬਚਨ ਸੁਣ ਕੇ ਸਹਾਰ ਲਏ, ਪਰ ਚਿੱਤ ਵਿਚ ਉਸ ਲੰਗਰ ਦਾ ਨਾਮ ਤੇ ਸੇਵਾਦਾਰ ਦਾ ਨਾਮ ਯਾਦ ਰੱਖ ਲਿਆ। ਅਗਲੇ ਲੰਗਰ ਵੱਲ ਤੁਰਨ ਦੇ ਬਹਾਨੇ ਰਤਾ ਪਾਸੇ ਹੋ ਖਲੋਤੇ ਤਾਂ ਕਿ ਦੇਖਣ ਕਿ ਇਵੇਂ ਹੀ ਸਾਰਿਆਂ ਨਾਲ ਵਤੀਰਾ ਵਰਤਦਾ ਹੈ ਕਿ ਕਿਸੇ ਨਾਲ ਚੰਗਾ ਸਲੂਕ ਵੀ ਹੁੰਦਾ ਹੈ। ਸਾਹਿਬ ਹਨੇਰੇ ਦਾ ਆਸਰਾ ਲੈ ਕੇ ਖਲੋਤੇ ਹੋਏ ਕੌਤਕ ਦੇਖਦੇ ਰਹੇ। ਦੋ ਗਰੀਬ ਸਿੱਖ ਆਏ, ਉਹਨਾਂ ਨੂੰ ਵੀ ਬਿਨਾਂ ਪ੍ਰਸ਼ਾਦ ਦੇਣ ਤੋਂ ਟਾਲ ਕੇ ਅਗੇ ਤੋਰ ਦਿਤਾ ਪਰ ਇਕ ਅਮੀਰ ਆ ਗਿਆ ਉਸ ਨੂੰ ਜੀ ਆਇਆਂ ਆਖਿਆ, ਪ੍ਰਸ਼ਾਦਿ ਛਕਾਇਆ ਤੇ ਸਤਿਗੁਰੂ ਦੇ ਨਾਮ ਦਾ ਵਾਸਤਾ ਪਾ ਕੇ ਸਹਾਇਤਾ ਮੰਗ ਲਈ। ਸਾਹਿਬਾਂ ਨੇ ਉਸ ਅਮੀਰ ਦਾ ਵੀ ਖਿਆਲ ਕਰ ਲਿਆ ਅਤੇ ਅਗਲੇ ਲੰਗਰ ਵਲ ਚਲੇ ਗਏ।

ਇੱਕੜ ਦੁੱਕੜ ਸੱਤਾਂ ਲੰਗਰਾਂ ਵਿਚ ਪੁਜੇ, ਸੱਤਾਂ ਨੇ ਹੀ ਪ੍ਰਸ਼ਾਦ ਨਾ ਛਕਾਇਆ ਤੇ ਨਾ ਹੀ ਸਤਿਗੁਰੂ ਜੀ ਨੂੰ ਪਛਾਣਿਆ। ਹਰ ਇਕ ਨੇ ਬੜੇ ਕ੍ਰੋਧ ਤੇ ਲਾਪ੍ਰਵਾਹੀ ਭਰੇ ਸ਼ਬਦਾਂ ਵਿਚ ਜਵਾਬ ਦਿੱਤਾ। ਪਰ ਜਦੋਂ ਸਤਿਗੁਰੂ ਜੀ ਸਬੱਬ ਨਾਲ ਭਾਈ ਨੰਦ ਲਾਲ ਜੀ ਦੇ ਲੰਗਰ ਵਿਚ ਪੁਜੇ ਤਾਂ ਭਾਈ ਜੀ ਨੇ ਸਤਿਗੁਰੂ ਜੀ ਦਾ ਸਿੱਖ ਸਮਝ ਕੇ ਬੜੇ ਸਤਿਕਾਰ ਨਾਲ 'ਆਓ ਜੀ ਧੰਨ ਭਾਗ! ਧੰਨ ਸਤਿਗੁਰੂ ਜੀ!' ਆਖ ਕੇ ਅੰਦਰ ਬੁਲਾਇਆ, ਚਰਨ ਧੋ ਕੇ ਆਸਣ ਉਤੇ ਬੈਠਾ ਕੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਛਕਾਇਆ, ਜਿੰਨਾ ਚਿਰ ਸਤਿਗੁਰੂ ਜੀ ਪ੍ਰਸ਼ਾਦ ਛਕਦੇ ਰਹੇ ਉਨਾ ਚਿਰ

ਭਾਈ ਨੰਦ ਲਾਲ ਜੀ ਫਾਰਸੀ ਵਿਚ ਗੁਰੂ ਜੱਸ ਦੀਆਂ ਗਜ਼ਲਾਂ ਗਾਉਂਦੇ ਰਹੇ, ਜਿਨ੍ਹਾਂ ਨੂੰ ਸੁਣ ਕੇ ਸਤਿਗੁਰੂ ਜੀ ਨਿਹਾਲ ਹੁੰਦੇ ਰਹੇ ਤੇ ਚਿੱਤ ਵਿਚ ਸਿੱਖ ਨੂੰ ਵਰ ਦੇਂਦੇ ਰਹੇ ।

ਰਾਤ ਬੀਤ ਗਈ, ਸਵੇਰ ਹੋਈ, ਕੀਰਤਨ ਦੇ ਭੋਗ ਪਿਛੋਂ ਸਤਿਗੁਰੂ ਜੀ ਨੇ ਸੇਵਾਦਾਰਾਂ ਨੂੰ ਹੁਕਮ ਦਿੱਤਾ 'ਕਿ ਉਹਨਾਂ ਲਾਂਗਰੀਆਂ ਨੂੰ ਦਰਬਾਰ ਵਿਚ ਸੱਦਿਆ ਜਾਵੇ, ਜਿਹਨਾਂ ਨੇ ਸਾਹਿਬਾਂ ਨੂੰ ਪ੍ਰਸ਼ਾਦ ਨਹੀਂ ਛਕਾਇਆ । ਉਹਨਾਂ ਦੇ ਨਾਮ ਤੇ ਪੂਰੇ ਪਤੇ ਸਤਿਗੁਰੂ ਜੀ ਨੇ ਆਪ ਦੱਸ ਦਿਤੇ । ਉਹਨਾਂ ਨੂੰ ਕਹਿਣਾ ਸਤਿਗੁਰੂ ਜੀ ਯਾਦ ਕਰ ਰਹੇ ਹਨ, ਛੇਤੀ ਆਓ ।'

ਸਤਿਗੁਰੂ ਜੀ ਦੇ ਕੌਤਕਾਂ ਦਾ ਕਿਸੇ ਨੂੰ ਕੁਝ ਭੇਦ ਨਹੀਂ ਸੀ । ਸਾਰੇ ਲਾਂਗਰੀ ਬੜੇ ਪ੍ਰਸੰਨ ਚਿੱਤ ਆਏ ਕਿ ਉਹਨਾਂ ਨੂੰ ਇਨਾਮ ਮਿਲੇਗਾ । ਸ਼ਾਇਦ ਉਹਨਾਂ ਦੀ ਸੇਵਾ ਪਰਵਾਨ ਹੋਈ ਹੈ । ਸਾਰੇ ਦਰਬਾਰ ਵਿਚ ਪੁਜੇ, ਸਤਿਗੁਰੂ ਜੀ ਨੇ ਇਕ ਇਕ ਲਾਂਗਰੀ ਜਾਂ ਸੇਵਾਦਾਰਾਂ ਦਾ ਨਾਮ ਲੈ ਕੇ ਪੁਕਾਰਿਆ । ਸਾਰੇ ਖਲੋ ਗਏ । ਸਾਹਿਬਾਂ ਨੇ ਹੁਕਮ ਕੀਤਾ—'ਕਿਉਂ ਭਾਈ ਸਿਖੋ ! ਤੁਸਾਂ ਲੰਗਰਾਂ ਨੂੰ ਚਲਾਇਆ ਹੋਇਆ ਹੈ ? ਕੀ ਆਏ ਗਏ ਯਾਤਰੂ ਤੇ ਲੋੜਵੰਦ ਨੂੰ ਪ੍ਰਸ਼ਾਦਾ ਛਕਾਉਂਦੇ ਹੋ ?'

'ਹਾਂ ਦਾਤਾ !' ਇਕ ਲਾਂਗਰੀ ਬੋਲਿਆ, ਆਪ ਦੀ ਕਿਰਪਾ ਹੈ, ਲੰਗਰ ਅਟੁਟ ਚੱਲਦੇ ਹਨ । ਸਭ ਨੂੰ ਪ੍ਰੇਮ ਨਾਲ ਪ੍ਰਸ਼ਾਦਿ ਛਕਾਇਆ ਜਾਂਦਾ ਹੈ । ਕੋਈ ਯਾਤਰੂ ਕਦੀ ਨਿਰਾਸਾ ਤੇ ਭੁੱਖਾ ਨਹੀਂ ਮੁੜਿਆ । ਜੇ ਅਸਾਂ ਦੀ ਕਿਸੇ ਸ਼ਿਕਾਇਤ ਕੀਤੀ ਹੈ ਤਾਂ ਈਰਖੀ ਮਸੰਦਾਂ ਨੇ ਕੀਤੀ ਹੋਵੇਗੀ । ਅਸੀਂ ਤਾਂ ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਸਭ ਨੂੰ ਪ੍ਰਸ਼ਾਦ ਛਕਾਉਂਦੇ ਹਾਂ ।'

ਇਹ ਸੁਣ ਕੇ ਸਾਹਿਬ ਮੁਸਕਰਾ ਪਏ ਤੇ ਦਾਤਾ ਰਾਮ ਸੇਵਾਦਾਰ ਨੂੰ ਕਹਿਣ ਲਗੇ, ਜਿਹੜਾ ਇਕ ਸ਼ਾਹੂਕਾਰ ਦੇ ਲੰਗਰ ਦਾ ਇਨਚਾਰਜ (ਪ੍ਰਬੰਧਕ) ਸੀ ਰਾਤੀਂ ਕੋਈ ਸਿੱਖ ਤੁਸਾਂ ਦੇ ਪਾਸ ਆਇਆ ਸੀ, ਜਿਸ ਨੇ ਅਸਾਂ ਦੇ ਨਾਮ ਦਾ ਵਾਸਤਾ ਪਾ ਕੇ ਪ੍ਰਸ਼ਾਦੇ ਮੰਗੇ ਸਨ ।

'ਆਇਆ ਸੀ ਹਜ਼ੂਰ ! ਪਰ ਉਸ ਵੇਲੇ ਲੰਗਰ ਛਕਾਇਆ ਜਾ ਚੁੱਕਾ ਸੀ, ਉਸ ਨੂੰ ਜਵਾਬ ਮਿਲਿਆ ਸੀ, ਪਰ ਨਿਰਾਦਰੀ ਦਾ ਬਚਨ ਕੋਈ ਨਹੀਂ ਸੀ ਬੋਲਿਆ ।' ਦਾਤਾ ਰਾਮ ਨੇ ਉੱਤਰ ਦਿਤਾ ।

'ਇਹ ਠੀਕ ਹੈ ਕਿ ਤੁਸਾਂ ਮਿੱਠਾ ਤੇ ਪ੍ਰੇਮ ਦਾ ਬਚਨ ਕੋਈ ਨਹੀਂ ਸੀ ਬੋਲਿਆ ।

ਤਿੰਨਾਂ ਮਨੁੱਖਾਂ ਦੇ ਪਿਛੋਂ ਇਕ ਅਮੀਰ ਯਾਤਰੂ ਆਇਆ ਸੀ, ਉਸ ਨੂੰ ਪ੍ਰਸ਼ਾਦਿ ਛਕਾਇਆ ਸੀ, ਸਹਾਇਤਾ ਲਈ ਸੀ। ਕੀ ਉਸ ਵਕਤ ਲੰਗਰ ਚਾਲੇ ਨਹੀਂ ਸੀ ਪਾ ਗਿਆ ?'

ਦਾਤਾ ਰਾਮ ਦਾ ਸਿਰ ਨੀਵਾਂ ਹੋ ਗਿਆ। ਅੰਤਰਜਾਮੀ ਸਤਿਗੁਰੂ ਜੀ ਦੇ ਸਨਮੁਖ ਉਸ ਨੂੰ ਆਪਣਾ ਗੁਨਾਹ ਕਬੂਲ ਕਰਨਾ ਪਿਆ। ਆਖਰ ਸਤਿਗੁਰੂ ਜੀ ਨੇ ਸਾਰਾ ਭੇਤ ਖੋਲ੍ਹ ਦਿੱਤਾ। ਸਾਹਿਬਾਂ ਨੇ ਫੁਰਮਾਇਆ—'ਸਭ ਕੁਝ ਅਸਾਂ ਨੇ ਆਪ ਦੇਖਿਆ ਹੈ। ਉਹ ਸਿੱਖ ਕੋਈ ਹੋਰ ਨਹੀਂ ਸੀ, ਸਗੋਂ ਅਸੀਂ ਸਾਂ। ਇਹ ਲੰਗਰ ਬੰਦ ਕੀਤੇ ਜਾਣ, ਗੁਰੂ ਕੇ ਲੰਗਰ ਵਿਚ ਵਾਧਾ ਕੀਤਾ ਜਾਵੇ, ਇਹ ਦੁਕਾਨਾਂ ਹਨ, ਸੇਵਾ ਨਹੀਂ, ਨਫਾ ਕਮਾਉਣ ਦਾ ਵਸੀਲਾ ਹਨ। ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਜੋ ਧੋਖਾ ਕਮਾਏਗਾ ਸੋ ਨਰਕ ਵਿਚ ਜਾਵੇਗਾ। ਗੁਰੂ ਕੇ ਲੰਗਰ ਦੀ ਰਸਦ ਚੋਰੀ ਕਰਨ ਵਾਲਾ ਮਹਾਂ ਪਾਪੀ ਹੈ। ਉਹ ਕੋਹੜੀ ਹੋਵੇਗਾ, ਉਸ ਦੀ ਕੁਲ ਨਸ਼ਟ ਹੋਵੇਗੀ, ਸਤਿਗੁਰੂ ਜੀ ਦੇ ਨਾਮ ਤੇ ਜੋ ਕੁਝ ਵਸੂਲ ਕੀਤਾ ਜਾਵੇ ਉਹ ਸਿੱਖਾਂ ਨੂੰ ਵੰਡ ਦਿਤਾ ਜਾਵੇ। ਲੰਗਰ ਦੀ ਸੇਵਾ ਕਰਨ ਵਾਲਾ ਸੇਵਾਦਾਰ ਗੁਰੂ ਕੇ ਲੰਗਰੋਂ ਪ੍ਰਸ਼ਾਦਾ ਛਕੇ। ਜੋੜਨ ਤੇ ਧੋਖਾ ਕਰਨ ਦਾ ਯਤਨ ਨਾ ਕਰੇ। ਐਸਾ ਜੋ ਕਰੇਗਾ ਸੋ ਦੁਖੀ ਹੋਵੇਗਾ।'

ਇਹ ਉਪਦੇਸ਼ ਸੁਣ ਕੇ ਪਾਪੀਆਂ ਤੇ ਧੋਖੇਬਾਜ਼ਾਂ ਦੇ ਦਿਲ ਡੋਲ ਗਏ ਉਹ ਘਬਰਾਏ, ਉਨ੍ਹਾਂ ਦੇ ਹੱਥ ਜੁੜ ਗਏ। ਸਿਰ ਨੀਵੇਂ ਹੋ ਗਏ, ਉਨ੍ਹਾਂ ਦੇ ਦਿਲ ਉਹਨਾਂ ਨੂੰ ਹੀ ਫਿਟਕਾਰਾਂ ਦੇਣ ਲਗੇ, ਹਿਰਦਿਆਂ ਵਿਚੋਂ ਆਵਾਜ਼ ਨਿਕਲੀ 'ਹੇ ਪਾਪੀਆ! ਕਿਉਂ ਪਾਪ ਕਮਾਇਆ ? ਘਟ ਘਟ ਦੀ ਜਾਨਣਹਾਰ ਤੇ ਸਰਬ ਕਲਾ ਸੰਪੂਰਨ ਸਤਿਗੁਰੂ ਜੀ ਨੂੰ ਧੋਖਾ ਦੇਣ ਦਾ ਯਤਨ ਕੀਤਾ। ਇਹ ਕਿਵੇਂ ? ਮੰਗ ਲੈ ਖਿਮਾ! ਲਗ ਜਾ ਚਰਨੀਂ! ਹੁਣ ਤਾਂ ਚਰਨੀਂ ਲਗਿਆਂ ਬੇੜਾ ਪਾਰ ਹੋ ਜਾਵੇਗਾ ਤੇ ਜੇ ਸਮਾਂ ਗਵਾ ਬੈਠੋਂ ਤਾਂ ਨਰਕ ਕੁੰਡ ਵਿਚ ਡਿਗੇਂਗਾ।' ਇਹੋ ਜਹੀ ਸੱਟ ਹਰ ਇਕ ਹਿਰਦੇ ਵਿਚੋਂ ਨਿਕਲੀ।

ਸਾਰੇ ਦੋਸ਼ੀ ਸਿਰ ਨੀਵਾਂ ਕਰਕੇ ਸਤਿਗੁਰੂ ਜੀ ਦੇ ਚਰਨਾਂ ਉਪਰ ਡਿੱਗ ਪਏ। ਰੋ ਰੋ ਆਪਣੇ ਮਨ ਨੂੰ ਸਾਫ ਕਰਨ ਲਗੇ। ਉਹਨਾਂ ਨੇ ਧਾਹੀਂ ਮਾਰੀਆਂ, ਵਿਰਲਾਪ ਕਰਕੇ ਅਰਜ਼ਾਂ ਕੀਤੀਆਂ—'ਹੇ ਦਾਤਾ! ਸੱਚੇ ਪਾਤਿਸ਼ਾਹ! ਦਿਆਲੂ ਤੇ ਕ੍ਰਿਪਾਲੂ ਪਿਤਾ ਬਖਸ਼ੋ! ਬਖਸ਼ੋ! ਅਸੀਂ ਪਾਪੀ ਵੱਡੇ ਗੁਨਾਹਗਾਰ ਆਪ ਪਤਿਤ ਪਾਵਨ,

ਦੁੱਖ ਹਰਤਾ, ਆਪ ਪ੍ਰਮੇਸ਼ਰ ਘਟ-ਘਟ ਦੀ ਜਾਨਣਹਾਰ ਸਮਰਥ ਸਤਿਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ! ਅਸੀਂ ਭੁੱਲ ਗਏ, ਪਾਪੀ ਜੀਵ ਭੁੱਲ ਗਏ ! ਭੁਲਿਆਂ ਨੂੰ ਰਹੇ ਪਾਓ ! ਬਖਸ਼ੋ ਦਾਤਾ ਬਖਸ਼ੋ ।'

ਉਹਨਾਂ ਦੀਆਂ ਇਸ ਤਰ੍ਹਾਂ ਦੀਆਂ ਬੇਨਤੀਆਂ ਸੁਣ ਕੇ ਸਤਿਗੁਰੂ ਜੀ ਨੇ ਬਖਸ਼ ਦਿੱਤਾ। ਅਗੇ ਨੂੰ ਸਿੱਧੇ ਰਾਹ ਚੱਲਣ ਵਾਸਤੇ ਉਪਦੇਸ਼ ਦਿੱਤਾ ਤੇ ਨਾਲ ਹੀ ਚਿਤਾਵਨੀ ਕਰਾਈ ਕਿ ਅਗੇ ਨੂੰ ਜੇਕਰ ਐਸੀ ਸ਼ਿਕਾਇਤ ਆਈ ਤਾਂ ਜ਼ਰੂਰ ਕਰੜੀ ਸਜ਼ਾ ਦਿੱਤੀ ਜਾਵੇਗੀ, ਰਤਾ ਲਿਹਾਜ਼ ਨਹੀਂ ਕੀਤਾ ਜਾਵੇਗਾ। ਗੁਰੂ ਦੀ ਗੋਲਕ ਤੇ ਗੁਰੂ ਕੇ ਲੰਗਰ ਵਿਚੋਂ ਲੰਗਰ ਦੀ ਚੋਰੀ ਬਹੁਤ ਵੱਡਾ ਕੁਕਰਮ ਤੇ ਅਧਰਮ ਹੈ।

## ੩. ਹੋਲਾ ਮਹੱਲਾ

ਸ਼ਾਹਜ਼ਾਦਾ ਮੁਅੱਜ਼ਿਮ ਦੇ ਚਲੇ ਜਾਣ ਪਿਛੋਂ ਰਾਜੇ ਤੇ ਪੰਜਾਬ ਦੇ ਮੁਸਲਮਾਨ ਹਾਕਮ ਸਤਿਗੁਰੂ ਜੀ ਪਾਸੋਂ ਕੰਨ ਭੰਨਣ ਲਗੇ। ਹਰ ਪਾਸੇ ਅਮਨ ਹੀ ਅਮਨ ਹੋ ਗਿਆ, ਅਮਨ ਦੇ ਸਮੇਂ ਪੰਜਾਬ ਤੇ ਪੰਜਾਬੋਂ ਬਾਹਰ ਦੀ ਸਿੱਖ ਸੰਗਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਲੱਗੀ। ਸਾਹਿਬਾਂ ਨੇ ਮਸੰਦਾਂ ਨੂੰ ਦੂਰ ਦੁਰਾਡੇ ਭੇਜਿਆ ਕਿ ਸਿੱਖ ਸੰਗਤਾਂ ਪਾਸੋਂ ਉਹ ਵਸਤੂਆਂ ਇਕੱਤ੍ਰ ਕਰਨ, ਜਿਨ੍ਹਾਂ ਦੀ ਸਮੇਂ ਦੀ ਲੋੜ ਅਨੁਸਾਰ ਅਤੀ ਲੋੜ ਸੀ, ਸਾਰੇ ਦੇਸ਼ ਵਿਚੋਂ ਘੋੜੇ ਤੇ ਹਥਿਆਰ ਚੋਣਵੇਂ ਆਉਂਦੇ ਸਨ।

ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਸੰਤ ਸਿਪਾਹੀ ਬਨਾਉਣ ਲਗੇ। ਪਹਿਲਾਂ ਗੁਰਬਾਣੀ ਪੜ੍ਹਾਉਂਦੇ, ਗੁਰਬਾਣੀ ਦਾ ਕੀਰਤਨ ਸਿਖਾਉਂਦੇ ਤੇ ਸੁਣਾਉਂਦੇ ਫਿਰ ਉਚੇ ਜੀਵਨ ਵਾਸਤੇ ਉਪਦੇਸ਼ ਦੇਂਦੇ ਤੇ ਤੀਸਰੇ ਪਹਿਰ ਬਹਾਦਰਾਂ ਦਾ ਅਭਿਆਸ ਹੁੰਦਾ। ਸ਼ਸਤ੍ਰ ਵਿਦਿਆ ਤੇ ਘੋੜ ਸਵਾਰੀ ਸਿਖਾਈ ਜਾਂਦੀ। ਮੋਰਚੇ ਬਣਾ ਕੇ ਫਰਜ਼ੀ ਲੜਾਈਆਂ ਕਰਾਈਆਂ ਜਾਂਦੀਆਂ।

ਇਸ ਸਮੇਂ ਸਾਹਿਬਾਂ ਨੇ ਆਪ ਗ੍ਰੰਥ ਲਿਖੇ ਜੋ, 'ਦਸਮ ਗ੍ਰੰਥ' ਵਿਚ ਅੰਕਤ ਹਨ ਤੇ ਕਈ ਜਿਹੜੇ ਗੁੰਮ ਹੋ ਗਏ। ਸਾਹਿਬਾਂ ਪਾਸ ੫੨ ਕਵੀ ਸਨ, ਜਿਨ੍ਹਾਂ ਦਾ ਬਿਆਨ ਪਿਛੇ ਕੀਤਾ ਗਿਆ ਹੈ। ਉਹ ਵੀ ਰਾਤ ਦਿਨੇ ਉਚੇ ਗਿਆਨ ਦੀਆਂ ਰਚਨਾਵਾਂ ਰਚ ਰਚ ਕੇ ਸਿੱਖਾਂ ਨੂੰ ਸੁਨਾਉਣ ਲਗੇ। ਰੌਣਕਾਂ ਵਧ ਗਈਆਂ,

ਕਵੀਆਂ ਨੇ ਤਕਰੀਬਨ ਸੱਠ ਸਤ੍ਰ ਗ੍ਰੰਥ ਤਿਆਰ ਕੀਤੇ, ਜਿਨ੍ਹਾਂ ਵਿਚੋਂ ਬਹੁਤੇ ਅਨੰਦਪੁਰ ਦਾ ਕਿਲ੍ਹਾ ਛੱਡਣ ਵੇਲੇ ਨਸ਼ਟ ਹੋ ਗਏ ਸਨ ਤੇ ਕੁਝ ਤੁਰਕ ਲੈ ਗਏ ਸਨ।

ਹਿੰਦੁਸਤਾਨ ਵਿਚ ਹੋਲੀ ਦਾ ਤਿਉਹਾਰ ਸ੍ਰੀ ਕ੍ਰਿਸ਼ਨ ਜੀ ਦੇ ਸਮੇਂ ਤੋਂ ਪ੍ਰਚੱਲਤ ਤੁਰਿਆ ਆਉਂਦਾ ਹੈ। ਸਤਿਗੁਰੂ ਗੋਬਿੰਦ ਰਾਇ (ਗੋਬਿੰਦ ਸਿੰਘ) ਜੀ ਨੇ ਇਸ ਤਿਉਹਾਰ ਨੂੰ ਨਵੇਂ ਹੀ ਢੰਗ ਨਾਲ ਮਨਾਉਣਾ ਆਰੰਭ ਕੀਤਾ। ਉਹਨਾਂ ਨੇ ਹੁਕਮਨਾਮੇ ਭੇਜ ਕੇ ਸਿਖ ਸੰਗਤ ਨੂੰ ਅਨੰਦਪੁਰ ਸੱਦਿਆ। ਅੱਠ ਦਿਨ ਦੀਵਾਨ ਲਗੇ ਅਤੇ ਪੁੰਨਿਆਂ ਵਾਲੇ ਦਿਨ ਇਕ ਭਾਰੀ ਜਲੂਸ ਘੋੜਿਆਂ ਉਤੇ ਕੱਢਿਆ, ਜੋ ਇਕ ਕਿਸਮ ਦਾ 'ਹੋਲਾ' ਸੀ। ਸਿੱਖ ਸੂਰਮੇ ਸ਼ਸਤ੍ਰ ਧਾਰਨ ਕਰ ਕੇ ਘੋੜਿਆਂ ਉਤੇ ਸਵਾਰ ਹੋ ਕੇ ਇਸ ਤਰ੍ਹਾਂ ਹੱਲਾ ਬੋਲਦੇ ਸਨ ਜਿਵੇਂ ਸੱਚ ਮੁਚ ਦੁਸ਼ਮਨ ਉਤੇ ਹੱਲਾ ਕਰੀਦਾ ਹੈ। ਉਸ ਦਿਨ ਦੇ ਤਿਉਹਾਰ ਦਾ ਨਾਮ ਹੀ 'ਹੋਲਾ ਮਹੱਲਾ' ਪ੍ਰਸਿੱਧ ਹੋ ਗਿਆ, ਜੋ ਸ੍ਰੀ ਅਨੰਦਪੁਰ ਸਾਹਿਬ ਵਿਖੇ ਅੱਜ ਤੱਕ ਮਨਾਇਆ ਜਾਂਦਾ ਹੈ। ਦੀਵਾਨ ਲਗਦੇ ਹਨ ਸਿੱਖੀ ਦਾ ਪ੍ਰਚਾਰ ਹੁੰਦਾ ਹੈ ਤੇ ਪੁੰਨਿਆਂ ਵਾਲੇ ਦਿਨ ਹੋਲਾ ਮਹੱਲਾ ਨਿਕਲਦਾ ਹੈ। ਪਰ ਸਮੇਂ ਦੇ ਰੌ ਨਾਲ ਜਿਵੇਂ ਸਿੱਖਾਂ ਵਿਚ ਰਹਿਤ ਬਹਿਤ ਦੀ ਕਜ਼ਜੋਰੀ ਆ ਗਈ ਹੈ ਤਿਵੇਂ ਇਸ ਤਿਉਹਾਰ ਦੀ ਯਾਦ ਮਨਾਉਣ ਵਿਚ ਵੀ ਅਨੇਕਾਂ ਕਮੀਆਂ ਰਹਿ ਜਾਂਦੀਆਂ ਹਨ। ਵਾਹਿਗੁਰੂ ਸਿਖਾਂ ਨੂੰ ਸੁਮੱਤ ਬਖਸ਼ੇ ਜੋ ਸਿੱਖੀ ਮਾਰਗ ਤੇ ਚਲਣ ਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਿਸ਼ਾਨੇ ਦਾ ਪ੍ਰਚਾਰ ਕਰਨ।

## ੪. ਕੇਸ ਰੱਖਣ ਦਾ ਹੁਕਮ ਦੇਣਾ

ਸਤਿਗੁਰੂ ਜੀ ਭਵਿੱਖਤ ਨੂੰ ਅਨੁਭਵ ਕਰ ਕੇ ਸਿੱਖਾਂ ਨੂੰ ਨਵੇਂ ਤੋਂ ਨਵੇਂ ਐਸੇ ਜੀਵਨ ਦੇ ਅਸੂਲ ਦੱਸਦੇ ਸਨ, ਜਿਨ੍ਹਾਂ ਨਾਲ ਸਿੱਖ ਸੱਚਮੁਚ ਪੂਰਨ ਮਨੁੱਖ ਬਣਦੇ ਜਾਂਦੇ ਸਨ। ਸਾਹਿਬਾਂ ਨੇ ਮੁਰਦਾ ਹਿੰਦੂਆਂ ਨੂੰ ਸੁਰਜੀਤ ਕਰਨਾ ਸੀ, ਉਹਨਾਂ ਨੂੰ ਪੁਰਾਤਨ ਆਦਮੀ ਵਾਂਗ ਦਲੇਰ ਬਹਾਦਰ ਲੰਮੀ ਉਮਰ ਵਾਲੇ ਅਣਖੀਲੇ, ਧਰਤੀ ਤੇ ਜਤੀ ਪੁਰਸ਼ ਬਨਾਉਣਾ ਚਾਹੁੰਦੇ ਸਨ, ਹੋਰ ਗੱਲਾਂ ਜਦੋਂ ਤਕਰੀਬਨ ਪੂਰੀਆਂ ਹੋ ਗਈਆਂ ਤਾਂ ਸਤਿਗੁਰੂ ਜੀ ਨੇ ਕਮੀ ਪ੍ਰਤੀਤ ਕੀਤੀ ਕਿ ਸਿੱਖ ਨੂੰ ਜਟਾ ਜੂਟ

ਰਹਿਣਾ ਚਾਹੀਦਾ ਹੈ, ਕਿਉਂਕਿ ਪਹਿਲੇ ਭਾਰਤ ਵਿਚ (ਰਮਾਇਣ ਤੇ ਮਹਾਂ ਭਾਰਤ ਦੇ ਸਮੇਂ) ਸਾਰੇ ਹਿੰਦੂ, ਬਹਾਦਰ ਰਿਖੀ ਮੁਨੀ ਤੇ ਰਾਜੇ ਸਭ ਜਟਾ ਜੂਟ ਹੁੰਦੇ ਸਨ। ਤਨ ਤੋਂ ਵਾਲਾਂ (ਕੇਸਾਂ) ਦਾ ਕਟਾਉਣਾ ਖਤਰਨਾਕ ਹੈ। ਕੇਸਾਂ ਦਾ ਕੱਟਣਾ ਮਨ ਤੇ ਤਨ ਦੀ ਅਰੋਗਤਾ ਉਤੇ ਮਾੜਾ ਅਸਰ ਪਾਉਂਦਾ ਹੈ। ਤਨ ਦੀ ਖ਼ੂਬਸੂਰਤੀ ਨੂੰ ਵੀ ਨਸ਼ਟ ਕਰਦਾ ਹੈ।

ਸਾਹਿਬਾਂ ਨੇ ਇਹ ਵੀ ਸੋਚਿਆ ਕਿ ਪਹਿਲੇ ਸਮੇਂ ਵਿਚ ਕਿਸੇ ਦਾ ਸਿਰ ਮੁਨਣਾ ਉਸਨੂੰ ਕਰੜੀ ਸਜ਼ਾ ਦੇਣਾ ਹੁੰਦਾ ਸੀ। ਭਾਰਤ ਵਿਚ ਤੁਰਕਾਂ ਨੇ ਆ ਕੇ ਸਿਰ ਮੂੰਹ ਮੁਨਣ ਦਾ ਰਿਵਾਜ ਪਾਇਆ ਸੀ, ਉਹ ਹਿੰਦੂਆਂ ਦਾ ਧਰਮ ਨਸ਼ਟ ਕਰਨ ਵਾਸਤੇ। ਆਖਿਰ ਹਿੰਦੂਆਂ ਨੇ ਪੁਰਾਤਨ ਰਸਮ ਨੂੰ ਕਾਇਮ ਰੱਖਣ ਵਾਸਤੇ 'ਬੋਦੀ' ਰੱਖਣੀ ਆਰੰਭ ਕੀਤੀ। ਬੋਦੀ ਹਿੰਦੂ ਹੋਣ ਦੀ ਨਿਸ਼ਾਨੀ ਹੈ। ਸਾਹਿਬਾਂ ਨੇ ਸੋਚਿਆ ਕਿ ਹਿੰਦੂ ਮਨਾਂ ਉਤੇ ਗੁਲਾਮੀ ਦੇ ਦੋ ਅਸਰ ਹੋਏ ਹਨ—ਇਕ ਕੇਸ ਮੁਨਾਉਣ ਦਾ ਤੇ ਦੂਸਰਾ ਹਰ ਹਿੰਦੂ ਨੂੰ 'ਲਾਲਾ' ਆਖ ਕੇ ਬੁਲਾਇਆ ਜਾਂਦਾ ਸੀ। 'ਲਾਲਾ' ਦੇ ਅਰਥ ਹਨ ਗੁਲਾਮ, ਤਿਸਦਾ ਭਾਵ ਕਿ ਹਿੰਦੂ ਸਾਰੇ ਮੁਸਲਮਾਨਾਂ ਦੇ ਗੁਲਾਮ ਸਨ।

ਸਤਿਗੁਰੂ ਨਾਨਕ ਦੇਵ ਜੀ ਤੋਂ ਇਹ ਰਿਵਾਜ ਤੁਰਿਆ ਆਉਂਦਾ ਸੀ ਕਿ ਹਰ ਇਕ ਸਿੱਖ ਦੂਸਰੇ ਸਿੱਖ ਨੂੰ ਭਾਈ ਸ਼ਬਦ ਨਾਲ ਸੰਬੋਧਨ ਕਰ ਕੇ ਬੁਲਾਉਂਦਾ ਸੀ ਸਤਿਗੁਰਾਂ ਨੇ ਫੁਰਮਾਇਆ—'ਭਾਈ ਸ਼ਬਦ ਵੀ ਚੰਗਾ ਹੈ ਪਰ ਸਰਦਾਰ ਵੀ ਕਿਹਾ ਕਰੋ। ਮੁਗਲ ਤੁਰਕ ਤੇ ਪਠਾਣ ਹੀ ਸਰਦਾਰ ਨਹੀਂ ਅਸੀਂ ਵੀ ਸਾਰੇ ਸਰਦਾਰ ਹਾਂ। ਇਹ ਇਸ ਵਾਸਤੇ ਹੈ ਕਿ ਆਤਮਾ ਵਿਚ ਵਡੇ ਤੇ ਬਹਾਦਰ ਹੋਣ ਦਾ ਅਹਿਸਾਸ ਪੈਦਾ ਹੋਵੇ। ਇਸ ਦੇ ਨਾਲ ਹੀ ਸਤਿਗੁਰੂ ਜੀ ਨੇ ਹੁਕਮਨਾਮਾ ਜਾਰੀ ਕੀਤਾ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਕੇਸ ਧਾਰਨ ਕਰਨ, ਜਟਾ ਜੂਟ ਰਹਿਣ, ਸਰੀਰ ਤੋਂ ਰੋਮ ਕਟਾਉਣੇ ਗੁਨਾਹ ਹੋਵੇਗਾ। ਸਤਿਗੁਰੂ ਜੀ ਉਹਨਾਂ ਸਿੱਖਾਂ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਣਗੇ, ਜਿਨ੍ਹਾਂ ਦੇ ਕੇਸ ਲੰਬੇ ਹੋਣਗੇ। ਉਹਨਾਂ ਨੂੰ ਬਹੁਤੀਆਂ ਖ਼ੁਸ਼ੀਆਂ ਪ੍ਰਾਪਤ ਹੋਣਗੀਆਂ।'

ਇਸ ਹੁਕਮ ਨੂੰ ਸਭ ਨੇ ਮੰਨਿਆ, ਉਸ ਦਿਨ ਤੋਂ ਰੋਮਾਂ ਨੂੰ ਕਟਾਉਣਾ ਬੰਦ ਕਰ ਦਿੱਤਾ। ਜਟਾ ਜੂਟ ਰਹਿਣ ਲੱਗੇ। ਜਦ ਜਟਾ ਜੂਟ ਬਣੇ ਤਾਂ ਗੈਰ ਸਿੱਖ ਉਨ੍ਹਾਂ ਨੂੰ ਮਖੌਲ ਕਰਨ ਲਗੇ ਜੋ ਅਗਿਆਨੀ ਤੇ ਗੁਲਾਮ ਪੁਰਸ਼ ਸਨ। ਸਤਿਗੁਰੂ

ਜੀ ਦੇ ਸਿੱਖ ਏਹੋ ਆਖ ਕੇ ਸ਼ਾਂਤ ਰਹਿੰਦੇ—'ਕੁਝ ਵੀ ਹੋਵੇ ਸਤਿਗੁਰੂ ਜੀ ਦਾ ਹੁਕਮ ਹੈ। ਸਿੱਖ ਦਾ ਧਰਮ ਹੈ ਹੁਕਮ ਦੀ ਪਾਲਣਾ ਕਰੇ ।'

# ੫. ਭੇਖੀ ਸੰਨਿਆਸੀ ਤੇ ਰੋੜਾ ਜਲਾਲੀ ਫਕੀਰ

ਸਤਿਗੁਰੂ ਜੀ ਦੇ ਦਰਸ਼ਨ ਕਰਨ ਜਿਹੜੇ ਲੋਕ ਆਉਂਦੇ ਸਨ ਉਹਨਾਂ ਵਿਚ ਜਿਹੜੇ ਭੇਖੀ ਤੇ ਪਾਖੰਡੀ ਹੁੰਦੇ ਸਨ ਸਤਿਗੁਰੂ ਜੀ ਉਹਨਾਂ ਦੇ ਪਾਖੰਡ ਦੂਰ ਕਰਦੇ ਸਨ । ਇਕ ਦਿਨ ਸੰਨਿਆਸੀਆਂ ਦਾ ਇਕ ਟੋਲਾ ਅਨੰਦਪੁਰ ਆ ਪੁਜਿਆ ਉਹ ਬੜੇ ਪਖੰਡੀ ਤੇ ਲਾਲਚੀ ਸਨ । ਉਹ ਜਗਤ ਨੂੰ ਠੱਗਦੇ ਫਿਰਦੇ ਸਨ ਤੇ ਭੇਖ ਗਰੀਬ ਤੇ ਭਲੇ ਮਾਣਸਾਂ ਬ੍ਰਹਮ ਗਿਆਨੀ ਸਾਧੂਆਂ ਵਾਂਗ ਬਣਾਈ ਫਿਰਦੇ ਸਨ। ਸਾਹਿਬਾਂ ਨੇ ਉਹਨਾਂ ਦਾ ਜੀਵਨ ਸੁਧਾਰਨ ਵਾਸਤੇ ਇਹ ਯਤਨ ਕੀਤਾ । ਉਨ੍ਹਾਂ ਨੇ ਉਨ੍ਹਾਂ ਦੀਆਂ ਚਿਪੀਆਂ ਕਾਸੇ ਅਤੇ ਹੋਰ ਸਾਮਾਨ ਇਕ ਥਾਂ ਰਖਾ ਦਿੱਤਾ। ਸਾਮਾਨ ਰਖਾ ਕੇ ਉਹਨਾਂ ਨੂੰ ਦਰਬਾਰ ਵਿਚ ਲੈ ਆਂਦਾ। ਦਰਬਾਰ ਵਿਚ ਬੈਠਿਆਂ ਹੋਇਆਂ ਸਾਹਿਬਾਂ ਨੇ ਪੁਛਿਆ—'ਸੁਣਾਓ ਸੰਨਿਆਸੀ ਜੀ! ਤੁਸਾਂ ਕੋਲ ਕੋਈ ਮਾਇਆ ਤਾਂ ਨਹੀਂ ? ਕਿਉਂਕਿ ਸਿੱਖਾਂ ਨੇ ਤੁਸਾਂ ਦਾ ਸਾਮਾਨ ਰਖਿਆ ਹੈ, ਕੋਈ ਸ਼ਿਕਾਇਤ ਨਾ ਹੋਵੇ ।'

'ਭਗਵਾਨ ਦੀ ਕਸਮ ਅਸਾਂ ਕੋਲ ਦਮੜੀ ਨਹੀਂ, ਅਸੀਂ ਮਾਯਾ ਨੂੰ ਹੱਥ ਨਹੀਂ ਲਾਉਂਦੇ, ਬਸ ਭੋਜਨ ਛਕਦੇ ਹਾਂ ਉਹ ਵੀ ਭਗਵਾਨ ਕਿਤਿਓਂ ਨਾ ਕਿਤਿਓਂ ਛਕਾ ਦੇਂਦਾ ਹੈ ।' ਇਕ ਮੁਖੀ ਸੰਨਿਆਸੀ ਨੇ ਆਖਿਆ ।

'ਮਾਯਾ ਤੋਂ ਤਿਆਗੀ ਰਹਿਣਾ ਸਾਧੂ ਨੂੰ ਚਾਹੀਦਾ ਹੈ। ਮਾਯਾ ਨਾਗਨੀ ਵਰਗੀ ਹੈ ਇਹ ਡੰਗ ਮਾਰ ਕੇ ਭਗਤੀ ਤੇ ਪ੍ਰੇਮ ਨੂੰ ਨਸ਼ਟ ਕਰ ਦੇਂਦੀ ਹੈ ।' ਸਤਿਗੁਰੂ ਜੀ ਨੇ ਮੁਸਕਰਾਉਂਦਿਆਂ ਹੋਇਆਂ ਬਚਨ ਕੀਤਾ ।

'ਮਹਾਰਾਜ! ਅਸਾਂ ਦੇ ਗੁਰੂ ਸਵਾਮੀ ਸ਼ਰਧਾਨੰਦ ਜੀ ਜਨਮ ਤੋਂ ਬ੍ਰਹਮ ਗਿਆਨੀ, ਬਾਲ ਬ੍ਰਹਮਚਾਰੀ ਅਤੇ ਮਾਯਾ ਦੇ ਤਿਆਗੀ ਹਨ । ਇਨ੍ਹਾਂ ਮਾਯਾ ਨੂੰ ਹੱਥ ਨਹੀਂ ਲਾਇਆ । ਤੇਰਾਂ ਸਾਲ ਕੈਲਾਸ਼ ਪਰਬਤ ਤੇ ਤਪੱਸਿਆ ਕਰਦੇ ਰਹੇ ਹਨ । ਤ੍ਰੈਕਾਲ ਦ੍ਰਿਸ਼ਟੀ ਵਾਲੇ ਹਨ ।' ਇਕ ਸੰਨਿਆਸੀ ਨੇ ਆਪਣੇ ਮਹੰਤ ਦੀ ਉਸਤਤ ਕੀਤੀ।

ਮੇਰੇ ਚੋਜੀ ਪ੍ਰੀਤਮ ਸਤਿਗੁਰੂ ਜੀ ਨਿਰਾਲੇ ਹੀ ਚੋਜ ਕਰਿਆ ਕਰਦੇ ਸਨ। ਉਹ ਸਭ ਕੁਝ ਜਾਣ ਗਏ ਕਿ ਸ਼ਰਧਾਨੰਦ, ਜੋ ਮਹੰਤ ਬਣਿਆ ਹੋਇਆ ਸੀ, ਉਹ ਕਿਹੜੀ ਹਸਤੀ ਦਾ ਮਾਲਕ ਹੈ। ਉਨ੍ਹਾਂ ਨੇ ਸ਼ਰਧਾਨੰਦ ਦਾ ਹੰਕਾਰ ਦੂਰ ਕਰਨ ਅਤੇ ਉਨ੍ਹਾਂ ਨੂੰ ਸਿੱਧੇ ਰਾਹ ਪਾਉਣ ਦਾ ਫੈਸਲਾ ਕਰ ਲਿਆ, ਅੰਤਰਜਾਮੀ ਪਿਤਾ ਜੀ ਮੁਸਕਰਾਉਂਦੇ ਹੋਏ ਮਖੌਲ ਤੇ ਨਿਰਭੈਤਾ ਦੇ ਲਹਿਜੇ ਵਿਚ ਬੋਲੇ—'ਹਾਂ! ਤੁਸਾਂ ਦੇ ਮਹੰਤ ਸ਼ਰਧਾਨੰਦ ਜੀ ਬਹੁਤ ਵਡੇ ਬ੍ਰਹਮ ਗਿਆਨੀ ਹਨ ਕਿਉਂਕਿ ਚੋਰੀ ਕਰਨ ਦੇ ਦੋਸ਼ ਵਿਚ ਚਾਰ ਵਾਰ ਕਾਰਾਗ੍ਰਹਿ (ਜੇਲ੍ਹਖਾਨੇ) ਵਿਚੋਂ ਹੋ ਆਏ ਹਨ। ਬਾਲ ਬ੍ਰਹਮਚਾਰੀ ਹਨ ਪਰ ਪਰ ਨਾਰੀ ਨਾਲ ਭੋਗ ਕਰਨ ਦੇ ਦੋਸ਼ ਵਿਚ ਮਾਰ ਖਾ ਚੁਕੇ ਤੇ ਮੂੰਹ ਕਾਲਾ ਕਰਾ ਚੁਕੇ ਹਨ। ਮਾਇਆ ਦੇ ਐਸੇ ਤਿਆਗੀ ਹਨ ਕਿ ਸਤ ਮੋਹਰਾਂ ਸੋਨੇ ਦੀਆਂ ਤੇ ਤਿੰਨ ਕੜੇ ਸੋਨੇ ਦੇ ਇਹਨਾਂ ਪਾਸ ਹਨ। ਭਗਵਾਨ ਕਿਰਪਾ ਕਰੇ।'

ਸੱਚ ਮਿਰਚਾਂ ਤੇ ਝੂਠ ਗੁੜ ਹੁੰਦਾ ਹੈ ਸਵਾਮੀ ਸ਼ਰਧਾਨੰਦ ਜੀ ਦੀਆਂ ਅੱਖਾਂ ਧਰਤੀ ਵਲ ਝੁਕ ਗਈਆਂ। ਤਨ ਮੁੜਕੋ ਮੁੜਕੀ ਹੋ ਗਿਆ, ਜ਼ਬਾਨ ਨੂੰ ਜਿੰਦਰਾ ਵੱਜ ਗਿਆ। ਸੱਚ ਦੇ ਭਾਰ ਹੇਠਾਂ ਝੂਠ ਤੇ ਪਾਖੰਡ ਨੱਪਿਆ ਗਿਆ। ਸਿੱਖ ਸਤਿਗੁਰੂ ਜੀ ਦਾ ਜੱਸ ਕਰਨ ਲਗੇ ਅਤੇ ਸੰਨਿਆਸੀ ਭੈ-ਭੀਤ ਹੋਣ ਲਗੇ। ਸਾਹਿਬਾਂ ਨੇ ਹੋਰ ਬਚਨ ਕੀਤਾ 'ਤੁਸੀਂ ਆਗਰੇ ਤੋਂ ਤੁਰੇ, ਹਰਿਦਵਾਰ ਦੀ ਯਾਤਰਾ ਕਰਕੇ ਆਏ ਤੇ ਕੁਰੂਛੇਤ੍ਰ ਦੇ ਤੀਰਥ ਉਤੋਂ ਯਾਤਰੂਆਂ ਨੂੰ ਲੁਟਦੇ ਆਏ ਹੋ। ਹੁਣ ਏਥੇ ਵੀ ਏਸੇ ਨੀਤ ਨਾਲ ਆਏ ਹੋ। ਏਸੇ ਵਾਸਤੇ ਤੁਸਾਂ ਦਾ ਸਾਮਾਨ ਪਹਿਲਾਂ ਰਖਾਇਆ ਹੈ। ਸੱਚ ਦਸੋ ਕਿ ਤੁਸਾਂ ਪਾਸ ਜੋ ਮਾਲ ਹੈ ਉਹ ਸਾਰਾ ਚੋਰੀ ਦਾ ਹੈ ਜਾਂ ਦਸਾਂ ਨੌਹਾਂ ਦੀ ਕਮਾਈ ਦਾ ?'

ਸੰਨਿਆਸੀ ਕੀ ਉੱਤਰ ਦੇਣ ? ਉਹ ਤਾਂ ਸੱਚਮੁਚ ਝੂਠੇ, ਕੂੜੇ ਤੇ ਠੱਗ ਸਨ। ਉਹ ਚੁਪ ਹੋ ਗਏ। ਉਹਨਾਂ ਦੇ ਸਰੀਰ ਕੰਬਣ ਲੱਗ ਪਏ ਸਨ। ਆਖਰ ਉਹਨਾਂ ਦਾ ਮਹੰਤ ਘਬਰਾ ਕੇ ਉਠ ਬੈਠਾ, ਉਸਨੇ ਕੰਬਦੀ ਜ਼ਬਾਨ ਨਾਲ ਆਖਿਆ— 'ਦਾਤਾ! ਪ੍ਰਭੂ ਬਖਸ਼ੋ! ਆਪ ਸੱਚਮੁਚ ਭਗਵਾਨ ਰੂਪ ਹੋ। ਘਟ ਘਟ ਦੀ ਜਾਨਣਹਾਰ, ਜੋਤਸ਼ੀ, ਮਹਾਂ ਕਰਾਮਾਤੀ ਹੋ। ਅਸਾਂ ਪਾਪੀਆਂ ਨੂੰ ਬਖਸ਼ੋ, ਅਸੀਂ ਤਾਂ ਚੋਰ, ਠੱਗ ਤੇ ਦੁਰਾਚਾਰੀ ਬੰਦੇ ਹਾਂ। ਹੇ ਦਾਤਾ! ਜੀਵਨ ਵਿਚ ਕੋਈ ਚੰਗਾ ਕੰਮ ਨਹੀਂ ਕੀਤਾ, ਰਾਜ ਡੰਨ ਤੋਂ ਬਚਣ ਵਾਸਤੇ ਅਸਾਂ ਇਹ ਭੇਖ ਧਾਰਨ ਕੀਤਾ

ਸੀ। ਆਪ ਰਿਧੀਆਂ ਸਿਧੀਆਂ ਵਾਲੇ ਤੇ ਸਰਬ ਕਲਾ ਸੰਪੂਰਨ ਹੋ, ਆਪ ਨੇ ਅਸਾਂ ਦੇ ਗੁਪਤ ਰੋਗ ਨੂੰ ਲੱਭ ਲਿਆ, ਹੁਣ ਮੇਹਰ ਕਰੋ, ਦਇਆ ਕਰੋ ! ਦੀਨ ਦਿਆਲ ਪਤਿਤ ਪਾਵਨ ਸਤਿਗੁਰੂ ਜੀ ਮੇਹਰ ਕਰੋ।'

ਏਸ ਤਰ੍ਹਾਂ ਚਾਰ ਸੰਨਿਆਸੀਆਂ ਨੇ ਅਰਜ਼ਾਂ ਕੀਤੀਆਂ। ਉਹਨਾਂ ਦੀ ਦੀਨ ਦਸ਼ਾ ਦੇਖ ਕੇ ਸਾਹਿਬਾਂ ਨੂੰ ਤਰਸ ਆ ਗਿਆ। ਉਹ ਮੇਹਰ ਦੇ ਘਰ ਆਏ। ਉਹਨਾਂ ਨੇ ਫੁਰਮਾਇਆ—'ਇਸ ਜਗਤ ਵਿਚ ਜੀਵ ਪਾਪ ਕਰਨ ਵਾਸਤੇ ਨਹੀਂ ਆਇਆ ਸਗੋਂ ਜਗਤ ਨੂੰ ਸੁੰਦਰ ਤੇ ਸ਼ਾਂਤ ਬਨਾਣ ਵਾਸਤੇ ਆਇਆ ਹੈ। ਵਾਹਿਗੁਰੂ ਨੇ ਆਪਣੇ ਚੋਜ ਅਨੁਸਾਰ ਜੀਵ ਨੂੰ ਵੱਖ ਕੀਤਾ ਕਿ ਉਹਦੇ (ਵਾਹਿਗੁਰੂ) ਦੇ ਮਿਲਣ ਵਾਸਤੇ ਜੀਵ ਤੜਪ ਤੇ ਤੜਪ ਵਿਚ ਉਹਦੇ ਨਾਮ ਦਾ ਸਿਮਰਨ ਕਰਦਾ ਹੋਇਆ ਮਾੜਿਆਂ ਤੇ ਗਰੀਬਾਂ ਦੀ ਸੇਵਾ ਕਰੇ। ਕਿਸੇ ਨਾਲ ਠੱਗੀ-ਫਰੇਬ ਨਾ ਕਰੇ। ਜਿਹੜੇ ਜੀਵ ਸੰਸਾਰ ਵਿਚ ਮਾੜੇ ਕਰਮ ਕਰਦੇ ਹਨ ਉਹ ਨਰਕ ਦੇ ਕੀੜੇ ਬਣਦੇ ਹਨ। ਪ੍ਰਭੂ ਕਦੀ ਉਹਨਾਂ ਨੂੰ ਖਿਮਾ ਨਹੀਂ ਕਰਦਾ ਜੇਕਰ ਕੋਈ ਪੁਰਸ਼ ਆਪਣੇ ਆਪ ਤੇ ਪਛਤਾਏ ਅਤੇ ਮਾੜੇ ਕਰਮ ਨੂੰ ਤਿਆਗ ਦੇਵੇ ਤਾਂ ਵਾਹਿਗੁਰੂ ਖਿਮਾ ਕਰਦਾ ਹੈ।'

ਸਾਰੇ ਸੰਨਿਆਸੀਆਂ ਨੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਅਤੇ ਬੇਨਤੀਆਂ ਕੀਤੀਆਂ। ਸਾਹਿਬਾਂ ਨੇ ਕਿਰਪਾ ਦੇ ਘਰ ਆ ਕੇ ਉਹਨਾਂ ਨੂੰ ਖਿਮਾ ਬਖਸ਼ੀ ਅਤੇ ਸਿੱਧੇ ਮਾਰਗ ਪਾਇਆ। ਉਨ੍ਹਾਂ ਪਾਸ ਜੋ ਮਾਇਆ ਸੀ ਉਹ ਸਾਰੀ ਵੰਡ ਦਿਤੀ। ਉਹ ਸਾਰੇ ਗੁਰੂ ਕੇ ਲੰਗਰ ਵਿਚ ਸੇਵਾ ਕਰਕੇ ਜੂਠੇ ਬਰਤਨ ਮਾਂਜ ਕੇ ਅਤੇ ਜੋੜਿਆਂ ਦੀ ਸੇਵਾ ਕਰਕੇ ਜਨਮ ਸਫਲਾ ਕਰਨ ਲਗੇ। ਇਸ ਤਰ੍ਹਾਂ ਸਾਹਿਬਾਂ ਨੇ ਉਹਨਾਂ ਦਾ ਭਲਾ ਕੀਤਾ।

ਏਸੇ ਤਰ੍ਹਾਂ ਇਕ ਦਿਨ ਰੋਡਾ ਜਲਾਲੀ ਆ ਪੁੱਜਾ। ਇਹ ਬਹੁਤ ਵੱਡਾ ਜਲਾਲੀ ਸਾਧੂ ਸੀ, ਊਨਾ ਤੇ ਅਨੰਦਪੁਰ ਦੀਆਂ ਪਹਾੜੀਆਂ ਵਿਚ ਫਿਰਦਾ ਰਹਿੰਦਾ ਸੀ। ਬਾਗ ਵਿਚੋਂ ਫੁਲ ਤੋੜ ਕੇ ਸਾਹਿਬਾਂ ਦੇ ਦਰਬਾਰ ਆਇਆ। ਮਨ ਵਿਚ ਉਸ ਨੇ ਇਹ ਧਾਰੀ ਜੇ ਸਤਿਗੁਰੂ ਕਰਾਮਾਤੀ ਹੈ ਤਾਂ ਦਸੇ ਕਿ ਮੈਂ ਸੋਨੇ ਦੀਆਂ ਮੋਹਰਾਂ ਕਿਥੇ ਰੱਖੀਆਂ ਹੋਈਆਂ ਹਨ। ਇਉਂ ਮਨ ਵਿਚ ਕਲਪਨਾ ਕਰ ਕੇ ਉਹ ਦਰਬਾਰ ਵਿਚ ਪੁੱਜਾ। ਨਮਸਕਾਰ ਕਰਕੇ ਬੈਠ ਗਿਆ, ਸਾਹਿਬਾਂ ਨੇ ਪੁਛਿਆ—'ਜਲਾਲੀ ਫੁੱਲ ਕਿਉਂ ਤੋੜੇ ?'

ਜਲਾਲੀ ਨੇ ਉੱਤਰ ਦਿਤਾ—'ਇਹ ਆਮ ਰਿਵਾਜ ਹੈ ਕਿ ਮਹਾਂ ਪੁਰਖਾਂ ਕੋਲ ਖਾਲੀ ਹੱਥ ਨਹੀਂ ਜਾਈਦਾ, ਮੇਰੇ ਕੋਲ ਹੋਰ ਕੁਝ ਨਹੀਂ, ਜੋ ਭੇਟਾ ਕਰਾਂ, ਇਸ ਕਰਕੇ ਮੈਂ ਫੁੱਲ ਹੀ ਤੋੜ ਲਿਆਇਆ ਹਾਂ।'

ਸਤਿਗੁਰੂ ਜੀ ਨੇ ਐਸੀ ਸ਼ਕਤੀ ਵਰਤਾਈ ਕਿ ਜਲਾਲੀ ਦੇ ਸਿਰ ਦੀ ਟੋਪੀ ਆਪਣੇ ਆਪ ਉਹਦੇ ਸਿਰ ਤੋਂ ਉਪਰ ਹੋਈ, ਉਪਰ ਹੋਣ ਦੀ ਢਿੱਲ ਸੀ ਕਿ ਸੋਨੇ ਦੀਆਂ ਪੰਜ ਮੋਹਰਾਂ ਹੇਠਾਂ ਡਿਗ ਪਈਆਂ। ਜਲਾਲੀ ਸ਼ਰਮਿੰਦਾ ਹੋਇਆ ਤੇ ਪਛਤਾਇਆ ਕਿ ਉਸਨੇ ਇਮਤਿਹਾਨ ਕਿਉਂ ਲਿਆ ? ਆਪਣੀ ਹਰਕਤ ਦੀ ਫਿਰ ਉਸ ਨੇ ਖਿਮਾਂ ਮੰਗੀ ਤੇ ਨਮਸਕਾਰ ਕਰਕੇ ਜਿਧਰੋਂ ਆਇਆ ਸੀ ਉਧਰੇ ਹੀ ਤੁਰ ਗਿਆ।

## ੬. ਬਜਰੂੜ ਦੇ ਰੰਗੜਾਂ ਦੀ ਸੁਧਾਈ

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪੰਜਾਬ ਦਾ ਸਰਕਾਰੀ ਸਿਵਲ ਪ੍ਰਬੰਧ ਠੀਕ ਨਹੀਂ ਸੀ। ਆਉਂਦੇ ਜਾਂਦੇ ਮੁਸਾਫਰਾਂ ਨੂੰ ਜੋ ਤਕੜੇ ਲੁਟ ਲੈਂਦੇ ਤਾਂ ਮਾੜਿਆਂ ਲੁਟੇਰਿਆਂ ਦੀ ਕੋਈ ਦਾਦ ਫਰਯਾਦ ਕਿਤੇ ਸੁਣਾਈ ਨਾ ਹੁੰਦੀ। ਡਕੈਤੀਆਂ ਆਮ ਹੁੰਦੀਆਂ ਸਨ। ਉਸ ਵੇਲੇ ਮੁਸਾਫਰ ਟੋਲਿਆਂ ਦੀ ਸੂਰਤ ਵਿਚ ਪੰਧ ਲੈਂਦੇ ਸਨ। ਇਕੱਲਾ ਕਾਰਾ ਕਿਤੇ ਨਹੀਂ ਸੀ ਜਾਂਦਾ।

ਵੈਸਾਖੀ ਦੇ ਸਮੇਂ (੧੭੫੨ ਬਿ: ਵਿਚ) ਦੜਪ ਦੇਸ ਦੀ ਸੰਗਤ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਈ। ਸਤਿਗੁਰੂ ਜੀ ਦੀ ਭੇਟਾ ਕਰਨ ਵਾਸਤੇ ਸੰਗਤ ਦੇ ਪਾਸ ਬਹੁਤ ਸਾਰਾ ਮਾਲ ਧਨ ਸੀ। ਜਦੋਂ ਸੰਗਤ ਬਜਰੂੜ ਦੇ ਨੇੜੇ ਆਈ ਤਾਂ ਉਥੋਂ ਦੇ ਰੰਘੜਾਂ ਨੇ ਸੰਗਤ ਨੂੰ ਲੁਟ ਲਿਆ। ਕੁਝ ਕੁ ਸਿੱਖ ਸ਼ਹੀਦ ਵੀ ਹੋ ਗਏ। ਸਾਰਾ ਸਾਮਾਨ ਲੁੱਟ ਕੇ ਰੰਘੜ ਪਹਿਲਾਂ ਤਾਂ ਢੱਕ ਵਿਚ ਜਾ ਵੜੇ ਤੇ ਪਿਛੋਂ ਘਰੀਂ ਆ ਗਏ। ਸਿੱਖ ਸੰਗਤ ਨੇ ਸ੍ਰੀ ਅਨੰਦਪੁਰ ਆ ਕੇ ਸਤਿਗੁਰੂ ਜੀ ਨੂੰ ਸਾਰਾ ਹਾਲ ਦਸਿਆ। ਦੁਖੀ ਸਿੱਖ ਸੰਗਤ ਦਾ ਹਾਲ ਸੁਣ ਕੇ ਸਤਿਗੁਰੂ ਜੀ ਨੂੰ ਬਹੁਤ ਕਰੋਧ ਆਇਆ। ਸਾਹਿਬਾਂ ਨੇ ਉਸੇ ਵੇਲੇ ਸੂਰਮੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਬਜਰੂੜ ਉਤੇ ਹੱਲਾ ਬੋਲਿਆ ਜਾਵੇ ਤੇ ਉਥੋਂ ਦੇ ਰੰਗੜਾਂ ਨੂੰ ਸਿੱਖ ਮੱਤ ਦਿਤੀ ਜਾਵੇ। ਉਹਨਾਂ ਦੁਸ਼ਟਾਂ ਨੇ ਸਿੱਖ ਸੰਗਤ ਦਾ ਮਾਲ ਲੁਟਿਆ ਹੈ, ਉਹ ਵਾਪਸ ਲੈ ਲਿਆ ਜਾਵੇ।

ਸਾਹਿਬਾਂ ਦਾ ਹੁਕਮ ਸੁਣ ਕੇ ਇਕ ਸੌ ਸਿੱਖਾਂ ਦਾ ਜਥਾ ਬਜਰੂੜ ਨੂੰ ਸੋਧਣ ਵਾਸਤੇ ਗਿਆ। ਦਸ ਕੁ ਸਿੱਖ ਉਹਨਾਂ ਨਾਲ ਸੰਗਤ ਵਿਚੋਂ ਸਨ ਜੇਹੜੀ ਲੁਟੀ ਗਈ ਸੀ। ਵਾਹੋਦਾਹੀ ਚੱਲਦੇ ਹੋਏ ਸਿੱਖ ਤੌੜੀਆਂ ਵੇਲੇ ਪਿਛੋਂ ਪੁਜੇ। ਉਹਨਾਂ ਨੇ ਜਾਂਦਿਆਂ ਹੀ ਪਿੰਡ ਉਤੇ ਹਮਲਾ ਕਰ ਦਿੱਤਾ। ਰੰਗੜਾਂ ਨੂੰ ਸੁਰਤ ਨਾ ਲੈਣ ਦਿਤੀ। ਕਾਹਲੀ ਕਾਹਲੀ ਵਿਚ ਥੋੜ੍ਹੇ ਜਿਹੇ ਰੰਗੜ ਹਥਿਆਰ ਲੈ ਕੇ ਸਿੱਖਾਂ ਨਾਲ ਲੜਨ ਆਏ, ਬਾਕੀ ਦੇ ਜੰਗਲ ਵੱਲ ਨੱਠ ਉਠੇ, ਕਿਉਂਕਿ ਬਜਰੂੜ ਦੇ ਲਾਗੇ ਬਹੁਤ ਘਣਾ ਜੰਗਲ ਸੀ। ਦੋ ਘੰਟੇ ਤੋਂ ਉਪਰ ਲੜਾਈ ਹੁੰਦੀ ਰਹੀ ਪਰ ਸਿੱਖਾਂ ਨੇ ਨਾਰੀਆਂ ਤੇ ਬੱਚਿਆਂ ਨੂੰ ਕੁਝ ਨਹੀਂ ਆਖਿਆ। ਉਹਨਾਂ ਨੇ ਦਸਾਂ ਬਾਰਾਂ ਰੰਗੜਾਂ ਨੂੰ ਫੜ ਲਿਆ ਤੇ ਉਹਨਾਂ ਕੋਲੋਂ ਪੁਛਿਆ ਕਿ ਲੁੱਟ ਦਾ ਮਾਲ ਉਹਨਾਂ ਕਿਥੇ ਰਖਿਆ ਹੈ। ਆਖਰ ਸਾਰਾ ਮਾਲ ਵਾਪਸ ਮਿਲ ਗਿਆ। ਜਿਨ੍ਹਾਂ ਰੰਗੜਾਂ ਨੇ ਵਧੀਕੀ ਕੀਤੀ ਸੀ ਉਹਨਾਂ ਨੂੰ ਸਜ਼ਾ ਦੇ ਹਿਤ ਉਹਨਾਂ ਦੇ ਘਰੋਂ ਸੋਨੇ ਚਾਂਦੀ ਦਾ ਮਾਲ ਲੁੱਟ ਲਿਆ। ਰੰਗੜਾਂ ਦੇ ਕੰਨ ਫੜਾ ਕੇ ਉਹਨਾਂ ਨੂੰ ਛੱਡਿਆ ਕਿ ਉਹ ਅਗੇ ਨੂੰ ਐਸੀ ਕੋਈ ਵੀ ਹਰਕਤ ਨਹੀਂ ਕਰਨਗੇ।

ਰੰਗੜਾਂ ਉਤੇ ਫਤਹ ਪਾ ਕੇ ਸਿੱਖ ਉਸੇ ਰਾਤ ਨੂੰ ਅਨੰਦਪੁਰ ਮੁੜ ਆਏ। ਇਸ ਘਟਨਾ ਦੀ ਖਬਰ ਜਦੋਂ ਬਾਹਰੇ ਵਿਚ ਖਿਲਰੀ ਤਾਂ ਲੋਕਾਂ ਨੂੰ ਕੰਨ ਹੋ ਗਏ। ਉਹ ਸਤਿਗੁਰੂ ਜੀ ਦੇ ਸੇਵਕਾਂ ਨੂੰ ਲੁੱਟਣੋਂ ਬਾਜ ਆ ਗਏ।

# ੭. ਮਸੰਦਾਂ ਦੀ ਨਕਲ ਸਤਿਗੁਰੂ ਜੀ ਨੇ ਦੇਖੀ

ਸਿੱਖੀ ਦੇ ਪ੍ਰਚਾਰ ਵਾਸਤੇ ਮਸੰਦਾਂ ਦੀ ਸਥਾਪਨਾ ਹੋਈ। ਬੜੇ ਨੇਕ ਧਰਮੀ, ਭਜਨੀਕ, ਮਿੱਠ ਬੋਲੜਿਆਂ ਤੇ ਉਚੇ ਚਾਲ ਚਲਣ ਵਾਲਿਆਂ ਸਿੱਖਾਂ ਨੂੰ ਮਸੰਦ ਮੁਕੱਰਰ ਕੀਤਾ ਜਾਂਦਾ ਸੀ ਉਹਨਾਂ ਦੇ ਕੋਲ ਇਲਾਕੇ ਹੁੰਦੇ ਸਨ, ਉਹ ਆਪੋ ਆਪਣੇ ਇਲਾਕਿਆਂ ਵਿਚ ਸਿੱਖੀ ਪ੍ਰਚਾਰ ਵੀ ਕਰਦੇ ਤੇ ਗੁਰੂ ਘਰ ਵਾਸਤੇ ਦਸਵੰਧ ਵੀ ਉਗਰਾਉਂਦੇ ਸਨ। ਇਹ ਮਸੰਦਾਂ ਦਾ ਸਿਲਸਿਲਾ ਕਿਉਂਕਿ ਪੁਰਾਣਾ ਸੀ ਤੇ ਇਸ ਵਿਚ ਸੁਧਾਰ ਨਾ ਹੋਇਆ। ਜਿਹੜਾ ਮਸੰਦ ਚਲਾਣਾ ਕਰ ਜਾਂਦਾ ਜਾਂ ਢਿੱਲਾ ਮੱਠਾ ਹੋ ਜਾਂਦਾ ਉਸਦੇ ਪੁੱਤਰ ਨੂੰ ਮਸੰਦ ਬਣਾਇਆ ਜਾਂਦਾ। ਵਿਰਸੇ ਵਿਚ ਮਹੰਤੀ ਮਿਲਣ ਦੇ ਸਿਲਸਿਲੇ ਨੇ ਮਸੰਦਾਂ ਦੀ ਹਾਲਤ ਖਰਾਬ ਕਰ ਦਿੱਤੀ। ਉਹਨਾਂ ਵਿਚ ਬਹੁਤੇ

ਹੰਕਾਰੀ, ਲਾਲਚੀ, ਕਾਮੀ, ਕ੍ਰੋਧੀ ਤੇ ਠੱਗ ਪੈਦਾ ਹੋ ਗਏ ਉਹ ਸਿੱਖ ਸੰਗਤ ਨੂੰ ਬਹੁਤ ਤੰਗ ਕਰਦੇ ।

ਸਿਖ ਭੋਲੇ ਭਾਲੇ ਸ਼ਰਧਾਲੂ ਸਨ । ਉਹ ਮਸੰਦਾਂ ਨੂੰ ਵੀ ਸਤਿਗੁਰੂ ਜੀ ਦਾ ਰੂਪ ਸਮਝਦੇ ਸਨ । ਮਸੰਦ ਜੋ ਵਸਤੂ ਸਿੱਖਾਂ ਕੋਲੋਂ ਮੰਗਦੇ ਸੋ ਵਸਤੂ ਸਿੱਖ ਭੇਟਾ ਕਰਦੇ । ਸਿੱਖ ਇਹ ਸਮਝਦੇ ਕਿ ਸ਼ਾਇਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਸੰਦ ਉਹਨਾਂ ਦੀ ਪ੍ਰੀਖਿਆ ਕਰ ਰਹੇ ਹਨ । ਜਦੋਂ ਤਨ, ਮਨ ਤੇ ਧਨ ਸਤਿਗੁਰੂ ਜੀ ਦੇ ਹਵਾਲੇ ਕਰ ਦਿੱਤਾ ਹੈ ਤਾਂ ਮੁਛੰਦਗੀ ਕਿਸ ਗੱਲ ਦੀ ਸਭ ਕੁਝ ਸਤਿਗੁਰੂ ਲੈ ਜਾਵੇ ।

ਮਸੰਦਾਂ ਦੀਆਂ ਬੇਈਮਾਨੀਆਂ ਦੀ ਕਥਾ ਕਿਸੇ ਸਿੱਖ ਨੇ ਸਤਿਗੁਰੂ ਜੀ ਨੂੰ ਸੁਨਾਉਣ ਦਾ ਹੌਂਸਲਾ ਨਾ ਕੀਤਾ । ਮਸੰਦ ਇਕ ਦੂਸਰੇ ਮਸੰਦ ਦੇ ਖਿਲਾਫ ਆਖਦੇ, ਪਰ ਉਹਨਾਂ ਦੀ ਕੋਈ ਸੁਣਾਈ ਨਾ ਹੁੰਦੀ । ਇਕ ਦਿਨ ਐਸਾ ਭਾਣਾ ਵਰਤਿਆ ਕਿ ਮਸੰਦਾਂ ਦੀਆਂ ਬੁਰਾਈਆਂ ਦਾ ਪਾਜ ਖੁਲ੍ਹ ਹੀ ਗਿਆ ।

ਪੂਰਬ ਦੇਸ (ਪਟਨੇ ਦੇ ਲਾਗਿਓਂ) ਦੇ ਸੇਠ ਰਾਮ ਲਾਲ ਜੜੀਏ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ । ਸੇਠ ਰਾਮ ਲਾਲ ਜੀ ਦੇ ਵਡੇ ਵਡੇਰਿਆਂ ਨੂੰ ਸਤਿਗੁਰੂ ਨਾਨਕ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਦਰਸ਼ਨ ਦਿਤੇ ਸੀ । ਸਤਿਗੁਰੂ ਜੀ ਦੀਆਂ ਉਹਨਾਂ ਤੇ ਬਹੁਤ ਹੀ ਮੇਹਰਾਂ ਸਨ । ਮਾਯਾ ਦਾ ਅੰਤ ਨਹੀਂ ਸੀ, ਜਿੰਨੀ ਬਹੁਤੀ ਮਾਯਾ ਆਉਂਦੀ ਸੀ ਉਤਨਾ ਹੀ ਬਹੁਤਾ ਉਹ ਗੁਰੂ ਘਰ ਨੂੰ ਪੂਜਦੇ ਤੇ ਕਰਤਾਰ ਨੂੰ ਯਾਦ ਕਰਦੇ ਸਨ । ਕਮਾਈ ਵਿਚੋਂ ਦਸਵੰਧ ਦੇਂਦੇ ਸਨ । ਘਰ ਦੇ ਲਾਗੇ ਧਰਮਸਾਲਾ ਤਿਆਰ ਕਰਵਾਈ ਹੋਈ ਸੀ ਤੇ ਆਏ ਗਏ ਨੂੰ ਪ੍ਰਸ਼ਾਦਿ ਵੀ ਛਕਾਉਂਦੇ ਸਨ ।

ਸੇਠ ਰਾਮ ਲਾਲ ਜੀ ਨੇ ਬੜੀ ਸ਼ਰਧਾ ਨਾਲ ਸਤਿਗੁਰੂ ਜੀ ਦੇ ਮਹਿਲਾਂ ਵਾਸਤੇ ਇਕ ਜੜਾਊ ਸੋਨੇ ਦਾ ਚੂੜਾ ਤਿਆਰ ਕਰਕੇ ਲਿਆਂਦਾ, ਜਿਸ ਦੀ ਕੀਮਤ ਕਈ ਹਜ਼ਾਰ ਰੁਪੈ ਸੀ । ਉਸ ਵਿਚ ਹੀਰੇ ਪੰਨਿਆਂ ਦੇ ਨਗ ਜੜੇ ਹੋਏ ਸਨ । ਉਹ ਚੂੜਾ ਭੇਟ ਕਰਦਿਆਂ ਹੋਇਆਂ ਉਸਦੀ ਜ਼ਬਾਨੋ ਸਰਸਰੀ ਨਿਕਲ ਗਿਆ—'ਸੱਚੇ ਪਾਤਿਸ਼ਾਹ ! ਆਪ ਦੀ ਮਹਾਨ ਕਿਰਪਾ ਦ੍ਰਿਸ਼ਟੀ ਹੈ, ਮੇਰੇ ਪ੍ਰਵਾਰ ਉਤੇ ਬਰਕਤਾਂ ਹੀ ਬਰਕਤਾਂ ਹਨ । ਆਪ ਦੀ ਬਖਸ਼ੀ ਹੋਈ ਦਾਤ ਵਿਚੋਂ ਪਹਿਲਾਂ ਵੀ ਮੈਂ ਐਸਾ ਚੂੜਾ ਬਣਾ ਕੇ ਭੇਜਿਆ ਹੈ, ਬਲਾਕੀ ਚੰਦ ਮਸੰਦ ਦੇ ਰਾਹੀਂ ਉਹ ਜ਼ਰੂਰ ਆਪ ਨੂੰ ਪਸੰਦ ਆਇਆ ਹੋਵੇਗਾ । ਉਹ ਚੂੜਾ ਵੀ ਐਸੀ ਹੀ ਮੇਹਨਤ ਤੇ ਪ੍ਰੀਤ ਭਗਤ

ਨਾਲ ਤਿਆਰ ਹੋਇਆ ਸੀ ।'

'ਭਾਈ ਰਾਮ ਲਾਲ ! ਐਸਾ ਚੂੜਾ ਅਸਾਂ ਤਾਂ ਅਗੇ ਦੇਖਿਆ ਨਹੀਂ ਨਾ ਬਲਾਕੀ ਚੰਦ ਨੇ ਕੁਝ ਦਸਿਆ ਹੈ ।' ਸਤਿਗੁਰੂ ਜੀ ਨੇ ਫੁਰਮਾਇਆ ।

'ਦਾਤਾ ! ਮੈਂ ਤੇ ਝੂਠ ਨਹੀਂ ਬੋਲਦਾ, ਆਪ ਦੀਆਂ ਬਖਸ਼ਸ਼ਾਂ ਦਾ ਅਗੇ ਹੀ ਅੰਤ ਨਹੀਂ । ਬਲਾਕੀ ਚੰਦ ਨੂੰ ਪੁਛ ਸਕਦੇ ਹੋ, ਸ਼ਾਇਦ ਉਸਨੂੰ ਆਪ ਦੇ ਹਜ਼ੂਰ ਪੇਸ਼ ਕਰਨ ਦਾ ਖਿਆਲ ਨਾ ਰਿਹਾ ਹੋਵੇ ।'

ਲਾਗੇ ਬੈਠੀ ਸਿੱਖ ਸੰਗਤ ਉਸ ਵੇਲੇ ਕੰਨਾਂ ਵਿਚ ਗੱਲਾਂ ਕਰਨ ਲੱਗ ਪਈ। ਇਕ ਮਸੰਦ (ਜਿਹੜਾ ਬਲਾਕੀ ਚੰਦ ਨਾਲ ਵਿਗੜਿਆ ਹੋਇਆ ਸੀ) ਸਤਿਗੁਰੂ ਜੀ ਦੇ ਨੇੜੇ ਹੋ ਕੇ ਉਚੀ ਕਹਿਣ ਲੱਗਾ—'ਐਸਾ ਬਲਾਕੀ ਚੰਦ ਦੀ ਇਸਤਰੀ ਦੇ ਹੱਥੀਂ ਜ਼ਰੂਰ ਦੇਖਿਆ ਸੀ । ਪਤਾ ਨਹੀਂ ਓਹ ਸੇਠ ਜੀ ਦਾ ਭੇਟਾ ਕੀਤਾ ਹੋਇਆ ਹੈ ਜਾਂ ਬਲਾਕੀ ਚੰਦ ਨੇ ਆਪ ਕਿਤਿਓਂ ਤਿਆਰ ਕਰਵਾਇਆ ਹੈ।'

ਸਤਿਗੁਰੂ ਜੀ ਨੇ ਉਸੇ ਵੇਲੇ ਬ੍ਰਹਮ ਸ਼ਕਤੀ ਨਾਲ ਜਾਚਿਆ ਕਿ ਸੇਠ ਰਾਮ ਲਾਲ ਤੇ ਬਲਾਕੀ ਚੰਦ ਦੋਹਾਂ ਵਿਚੋਂ ਕਿਹੜਾ ਸੱਚਾ ਹੈ। ਉਨ੍ਹਾਂ ਨੇ ਉਸੇ ਵੇਲੇ ਬਲਾਕੀ ਚੰਦ ਦੇ ਘਰ ਦੀ ਤਲਾਸ਼ੀ ਦਾ ਹੁਕਮ ਦਿੱਤਾ । ਜਦ ਤਲਾਸ਼ੀ ਹੋਈ ਤਾਂ ਚੂੜਾ ਤੇ ਹੋਰ ਬਹੁਤ ਸਾਰਾ ਕੀਮਤੀ ਸਾਮਾਨ ਮਿਲਿਆ ਜੋ ਕਿ ਸਿਖ ਸੰਗਤਾਂ ਵਲੋਂ ਭੇਟਾ ਕੀਤਾ ਗਿਆ ਸੀ। ਸਾਰਾ ਸਾਮਾਨ ਇਕੱਠਾ ਕਰਕੇ ਸਤਿਗੁਰੂ ਜੀ ਦੇ ਪਾਸ ਲਿਆ ਰਖਿਆ ਗਿਆ । ਸੰਗਤ ਦੇਖ ਕੇ ਬਹੁਤ ਹੈਰਾਨ ਹੋਈ ਕਿਉਂਕਿ ਬਲਾਕੀ ਚੰਦ ਉਹਨਾਂ ਮਸੰਦਾਂ ਵਿਚੋਂ ਸੀ ਜਿਹੜੇ ਬੜੇ ਨੇਕ ਤੇ ਧਰਮਾਤਮਾ ਗਿਣੇ ਜਾਂਦੇ ਸਨ। ਉਹਨਾਂ ਸਭ ਨੇ ਮੁਖ ਵਿਚ ਉਂਗਲਾਂ ਪਾ ਲਈਆਂ।

ਸਤਿਗੁਰੂ ਜੀ ਦੇ ਹੁਕਮ ਨਾਲ ਬਲਾਕੀ ਚੰਦ ਨੂੰ ਫੜਕੇ ਅਨੰਦਗੜ੍ਹ ਦੇ ਕਿਲ੍ਹੇ ਦੀ ਕੋਠੜੀ ਵਿਚ ਡੱਕ ਦਿਤਾ ਗਿਆ। ਉਹ ਕੋਠੜੀ ਹਵਾਲਾਤ ਦੇ ਤੌਰ ਤੇ ਵਰਤੀ ਜਾਂਦੀ ਸੀ ।

ਉਸ ਵੇਲੇ ਇਕ ਹੋਰ ਕੌਤਕ ਹੋਇਆ, ਸਿਆਣੇ ਸਿਖਾਂ ਨੇ ਮਸੰਦ ਦਾ ਪਾਜ ਪਰਗਟ ਕਰਨ ਵਾਸਤੇ ਇਕ ਲੀਲ੍ਹਾ ਰਚੀ । ਭਾਈ ਨੰਦ ਚੰਦ ਦੀਵਾਨ, ਮਾਮਾ ਕ੍ਰਿਪਾਲ ਚੰਦ ਜੀ ਤੇ ਹੋਰ ਸਿਖਾਂ ਦੀ ਸਲਾਹ ਨਾਲ ਭੰਡ ਮਰਾਸੀਆਂ ਪਾਸੋਂ ਮਸੰਦਾਂ ਦੀ ਨਕਲ ਤਿਆਰ ਕਰਵਾਈ । ਨਕਲ (ਨਾਟਕ) ਦੀ ਜੋ ਕਹਾਣੀ ਉਹ ਸੱਚੀ ਸੀ। ਜਿਸ ਸਿੱਖ ਨਾਲ ਵਰਤੀ ਸੀ ਉਹ ਵੀ ਹਾਜ਼ਰ ਸੀ ਤੇ ਮਸੰਦ ਵੀ ਅਨੰਦਪੁਰ

ਹੀ ਸੀ। ਵਿਸਾਖੀ ਦਾ ਪੁਰਬ ਹੋਣ ਕਰਕੇ ਸਿਖ ਸੰਗਤ ਬਹੁਤ ਆਈ ਹੋਈ ਸੀ।

ਨਕਲ ਦਾ ਨਾਟਕ ਖੇਡਣ ਵਾਸਤੇ ਇਕ ਖੁਲ੍ਹੀ ਥਾਂ ਚੁਣੀ ਗਈ, ਸਤਿਗੁਰੂ ਜੀ ਦੇ ਬਿਰਾਜਣ ਵਾਸਤੇ ਆਸਣ ਰਖਿਆ ਗਿਆ, ਸਾਹਿਬਾਂ ਦੇ ਹਾਜ਼ਰ ਹੋਣ ਤੇ ਨਕਲ ਸ਼ੁਰੂ ਹੋਈ ਸੀ ਜੋ ਇਸ ਤਰ੍ਹਾਂ ਸੀ—

ਇਕ ਮਸੰਦ ਜੋ ਵਡੀ ਗੋਗੜ ਵਾਲਾ ਤੇ ਉਚਾ ਲੰਮਾ ਜਵਾਨ ਸੀ, ਉਹ ਇਕ ਵੇਸਵਾ, ਦੋ ਘੋੜੇ, ਦੋ ਨੌਕਰ ਤੇ ਦੋ ਕੁੱਤਿਆਂ ਨੂੰ ਨਾਲ ਲੈ ਕੇ ਇਕ ਭੋਲੇ ਭਾਲੇ ਗਰੀਬ ਸਿਖ ਦੇ ਘਰ ਜਾ ਰਿਹਾ ਸੀ, ਸਬੱਬ ਨਾਲ ਉਸ ਸਮੇਂ ਸਿਖ ਵੀ ਘਰ ਨਹੀਂ ਸੀ। ਉਹਦੀ ਇਸਤ੍ਰੀ ਤੇ ਜਵਾਨ ਲੜਕੀ ਸੀ। ਉਹਨਾਂ ਦੋਹਾਂ ਜਦੋਂ ਦੇਖਿਆ ਕਿ ਗੁਰੂ ਜੀ ਦਾ ਸੇਵਕ ਸਿਖ ਉਹਨਾਂ ਦੇ ਘਰ ਆਇਆ ਹੈ ਤਾਂ ਉਹ ਪ੍ਰਸੰਨ ਹੋ ਕੇ ਅਗੇ ਵਧੇ, ਜੀ ਆਇਆਂ ਨੂੰ ਆਖਿਆ ਤੇ ਮਸੰਦ ਦੇ ਪੈਰਾਂ ਉਪਰ ਦੋਹਾਂ ਨੇ ਮੱਥਾ ਟੇਕਿਆ। ਜਦੋਂ ਮੱਥਾ ਟੇਕ ਕੇ ਸਿਰ ਉਪਰ ਚੁਕਿਆ ਤਾਂ ਮਸੰਦ ਨੇ ਮੱਥੇ ਉਤੇ ਤਿਉੜੀ ਪਾ ਕੇ ਕਿਹਾ—'ਸਿੱਖ ਕਿਥੇ ਹੈ ?'

ਘਰ ਦੀ ਇਸਤ੍ਰੀ ਬੋਲੀ—'ਮਹਾਰਾਜ ! ਹੁਣੇ ਆ ਜਾਂਦੇ ਹਨ ਕਿਤੇ ਬਾਹਰ ਖੇਤਾਂ ਨੂੰ ਗਏ ਹੋਏ ਹਨ। ਆਈਏ ਆਪ ਬਿਰਾਜੀਏ। ਜੋ ਸਰੇ ਬਣੇਗਾ ਗੁਰੂ ਜੀ ਦੀ ਕਿਰਪਾ ਨਾਲ ਅਸੀਂ ਸੇਵਾ ਕਰਾਂਗੀਆਂ।'

'ਬਹੁਤ ਗੁਰੂ ਮਾਰਾ ਤੇ ਨਿਭਾਗਾ ਹੈ। ਗੁਰੂ ਉਹਦੇ ਘਰ ਆਏ ਉਹ ਘਰ ਨਹੀਂ ਰਿਹਾ। ਕੈਸੇ ਭਵਸਾਗਰ ਤੋਂ ਪਾਰ ਹੋ ਸਕੇਗਾ, ਕਦੀ ਨਹੀਂ ਨਰਕ ਨੂੰ ਜਾਵੇਗਾ ਨਰਕ ਨੂੰ !' ਮਸੰਦ ਦੇ ਕਠੋਰ ਬਚਨ ਸਨ। ਸਿੱਖਣੀ ਨੇ ਵਾਹੋਦਾਹੀ ਘਰ ਦਾ ਵੇਹੜਾ ਤੇ ਸੁਫਾ ਸਾਫ ਕੀਤਾ। ਸੁਫੇ ਦੇ ਵਿਚ ਪਲੰਘ ਵਿਛਾ ਦਿਤੇ, ਮਸੰਦ ਨੂੰ ਬੈਠਣ ਵਾਸਤੇ ਕਿਹਾ। ਭਾਵੇਂ ਉਹ ਮੰਜੇ ਚੰਗੇ ਮਾੜੇ ਸਨ ਫਿਰ ਵੀ ਬੁੜਬੁੜ ਕਰਕੇ ਤੇ ਗਾਲ੍ਹਾਂ ਦੇ ਕੇ ਬੈਠ ਗਏ। ਸਿਖਣੀ ਤਾਂ ਰੋਟੀ ਦਾ ਪ੍ਰਬੰਧ ਕਰਨ ਲਗੀ ਤੇ ਉਸਦੀ ਮੁਟਿਆਰ ਲੜਕੀ ਨੂੰ ਵੇਸਵਾ ਦੇ ਪੈਰ ਘੁਟਣ ਵਾਸਤੇ ਲਾ ਲਿਆ। ਕੁਵਾਰੀ ਤੇ ਭੋਲੀ ਭਾਲੀ ਕੰਨਿਆਂ ਸਤਿਗੁਰੂ ਜੀ ਉਤੇ ਸ਼ਰਧਾ ਰਖਦੀ ਹੋਈ ਮਸੰਦ ਤੇ ਵੇਸਵਾ ਨੂੰ ਗੁਰੂ ਸਮਝਕੇ ਬੜੇ ਉਤਸ਼ਾਹ ਨਾਲ ਸੇਵਾ ਕਰਨ ਲੱਗੀ। ਘੋੜਿਆਂ ਨੂੰ ਤੂੜੀ ਤੇ ਦਾਣਾ ਤਾਂ ਮਸੰਦਾਂ ਦੇ ਸੇਵਕਾਂ ਨੇ ਖੁਰਲੀ ਵਿਚੋਂ ਚੁੱਕ ਕੇ ਪਾ ਦਿਤਾ ਪਰ ਨਾਲ ਹੀ ਪੱਕੀ ਨਿਹਾਰੀ ਮੰਗੀ, ਪੱਕੀ ਨਿਹਾਰੀ ਵਿਚ ਘਿਉ ਹੁੰਦਾ ਹੈ। ਸਿੱਖਣੀ ਨੇ ਹੱਥ ਜੋੜਕੇ ਬੇਨਤੀ ਕੀਤੀ—'ਮਹਾਰਾਜ ! ਘਿਉ ਘਰ ਨਹੀਂ ਸਿੱਖ ਆਉਂਦਾ

ਹੈ ਤਾਂ ਘਿਉ ਦੁਕਾਨ ਤੋਂ ਮੁੱਲ ਲਿਆ ਕੇ ਦੇਂਦਾ ਹੈ।'

ਇਹ ਸੁਣਕੇ ਮਸੰਦ ਦੇ ਦਿਮਾਗ ਦਾ ਪਾਰਾ ਉਚਾ ਹੋ ਗਿਆ। ਉਸ ਨੇ ਬਹੁਤ ਸਾਰੀਆਂ ਬਦ-ਅਸੀਸਾਂ ਦੇ ਨਾਲ ਤਿੰਨ ਚਾਰ ਗਾਲ੍ਹਾਂ ਵੀ ਕੱਢ ਦਿਤੀਆਂ। ਅਜੇ ਕੁਬੋਲ ਬੋਲ ਹੀ ਰਿਹਾ ਸੀ ਕਿ ਸਿੱਖ ਬਾਹਰੋਂ ਆ ਗਿਆ। ਭੋਲੇ ਸਿੱਖ ਨੇ ਗੁਰੂ ਕੇ ਆਏ ਜਾਣ ਕੇ ਕਾਹਲੀ ਨਾਲ ਮਸੰਦਾਂ ਦੇ ਚਰਨਾਂ ਉਪਰ ਮੱਥਾ ਜਾ ਟੇਕਿਆ। ਉਹ ਮੱਥਾ ਕੀ ਸੀ ਬਲਦੀ ਉਤੇ ਤੇਲ ਸੀ, ਮਸੰਦ ਨੇ ਅਸੀਸ ਦੇਣ ਦੀ ਥਾਂ ਉਸ ਨੂੰ ਲੱਤ ਮਾਰੀ ਤੇ ਆਖਿਆ—'ਕੀ ਸਤਿਗੁਰੂ ਜੀ ਦੇ ਬਚਨ ਭੁੱਲ ਗਿਆ ਹੈਂ ? ਕੀ ਗੁਰੂ ਘਰ ਦੀ ਮਰਯਾਦਾ ਯਾਦ ਨਹੀਂ ਰਹੀ, ਜੋ ਬਿਨਾਂ ਕਿਸੇ ਵਸਤੂ ਭੇਟ ਕਰਨ ਦੇ ਖਾਲੀ ਮੱਥਾ ਟੇਕਦਾ ਹੈ। ਹੋਸ਼ ਤੋਂ ਕੰਮ ਲੈ, ਜਾਹ ਤੇ ਦਰਸ਼ਨੀ ਭੇਟਾ ਲਿਆ ਤੇ ਜਲ ਪਾਣੀ ਦਾ ਪ੍ਰਬੰਧ ਕਰ। ਕਮ ਅਕਲ ਲੋਕ ਮੂਰਖ ! ਮਰਯਾਦਾ ਵੀ ਭੁੱਲ ਜਾਂਦੇ ਹਨ। ਸਿਰ ਖੱਪ ਜਾਂਦਾ ਹੈ ਦਸਦਿਆਂ। ਹੌਲੀ ਬੁਧੀ ਵਾਲੇ, ਚਲ ਛੇਤੀ ਕਰ, ਮੇਰੇ ਮੂੰਹ ਵੱਲ ਕੀ ਦੇਖਦਾ ਹੈਂ। ਬੇਗਮ ਸਾਹਿਬਾਂ ਨੇ ਇਸ਼ਨਾਨ ਕਰਨਾ ਹੈ, ਇਸ ਵਾਸਤੇ ਦਹੀਂ, ਤੇਲ, ਵੇਸਣ ਦੀ ਲੋੜ ਹੈ। ਕਿਸੇ ਚੀਜ਼ ਦੀ ਕਮੀ ਨਾ ਰਹੇ, ਸੇਵਾ ਕਰ ਲੈ, ਕਿਤੇ ਇਹ ਨਾ ਹੋਵੇ ਕਿ ਸ਼ੁਭ ਅਸੀਸ ਲੈਣ ਦੀ ਥਾਂ ਬਦ-ਅਸੀਸਾਂ ਲੈ ਕੇ ਜਾਂ ਸੇਵਾ ਕਰਨ ਦੀ ਕੁਤਾਹੀ ਕਰਕੇ ਨਰਕ ਦੇ ਭਾਗੀ ਬਣੋ।'

ਵਿਚਾਰੇ ਸਿੱਖ ਨੇ ਗਾਲ੍ਹਾਂ ਦਾ ਗੁੱਸਾ ਨਹੀਂ ਕੀਤਾ, ਹੱਥ ਜੋੜ ਕੇ ਖਿਮਾਂ ਮੰਗਦਾ ਰਿਹਾ ਤੇ ਲੜਕੀ ਨੂੰ ਤਾਂ ਵੇਸਵਾ ਦੀ ਸੇਵਾ ਵਿਚ ਲਾ ਦਿਤਾ ਤੇ ਸਿੰਘਣੀ ਰੋਟੀ ਦਾ ਪ੍ਰਬੰਧ ਕਰਨ ਲੱਗੀ ਤੇ ਸਿੱਖ ਵਸਤੂਆਂ ਲਿਆਉਣ ਲੱਗਾ। ਉਸ ਕੋਲ ਪੈਸੇ ਨਹੀਂ ਸਨ, ਉਸਨੇ ਸਿੱਖਣੀ ਦੀ ਨੱਥ ਗਹਿਣੇ ਰੱਖ ਕੇ ਸਾਰਾ ਸਾਮਾਨ ਹੱਟੀ ਤੋਂ ਮੁੱਲ ਲਿਆਂਦਾ। ਸਭ ਸਾਮਾਨ ਲਿਆ ਕੇ ਉਸਨੇ ਵੈਸ਼ਨੋ ਭੋਜਨ ਤਿਆਰ ਕਰਵਾਇਆ, ਜਿਸ ਵਿਚ ਖੀਰ ਤੇ ਕੜਾਹ ਪ੍ਰਸ਼ਾਦਿ ਸੀ। ਫਿਰ ਉਹ ਦਰਸ਼ਨੀ ਭੇਟਾ ਦੇਣ ਵਾਸਤੇ ਮਸੰਦ ਵੱਲ ਹੋਇਆ, ਦਰਸ਼ਨੀ ਭੇਟਾ ਵਿਚ ਤੌੜੀ ਦੁਧ ਦੀ, ਦੋ ਰੁਪੈ ਤੇ ਖੰਡ ਸੀ। ਮਸੰਦ ਨੇ ਅਗੋਂ ਕਿਹਾ—'ਵਛੇਰਿਆਂ ਵਾਸਤੇ ਸੇਰ ਮੱਖਣ ਚਾਹੀਦਾ ਹੈ ਅਤੇ ਪਾ ਲਾਲ ਮਿਰਚਾਂ। ਉਹਨਾਂ ਬੇਜ਼ਬਾਨਾਂ ਦੀ ਸੇਵਾ ਕਰੇਂਗਾ ਤਾਂ ਤੇਰੀਆਂ ਇਹ ਵਸਤੂਆਂ ਪ੍ਰਵਾਨ ਚੜ੍ਹਨਗੀਆਂ।' ਇਹ ਸੁਣ ਕੇ ਸਿਖ ਘਬਰਾਇਆ ਨਹੀਂ, ਉਹ ਔਖਾ ਸੁਖਾਲਾ ਹੋ ਕੇ ਸੇਰ ਮੱਖਣ ਵੀ ਲੈ ਆਇਆ। ਜਿਹੜਾ ਦੁਧ ਸੀ ਉਹ ਕੁੱਤਿਆਂ, ਨੌਕਰਾਂ ਤੇ ਵਛੇਰਿਆਂ ਨੂੰ ਪਿਆਲਿਆ। ਆਪਣੇ ਤੇ ਕੰਜਰੀ

ਵਾਸਤੇ ਹੋਰ ਦੁਧ ਮੰਗਵਾਇਆ, ਜੋ ਸਿਖਣੀ ਦੂਸਰੇ ਘਰੋਂ ਲਿਆਈ, ਉਹ ਦੁਧ ਦੋਹਾਂ ਨੇ ਪੀਤਾ।

ਪੂਰੀ ਸ਼ਰਧਾ ਨਾਲ ਸਿਖਣੀ ਨੇ ਪ੍ਰਸ਼ਾਦ ਤਿਆਰ ਕੀਤਾ ਸੀ, ਥਾਲੀਆਂ ਵਿਚ ਪਰੋਸ ਕੇ ਜਦੋਂ ਮਸੰਦ ਅਗੇ ਬਨੇਤੀ ਕੀਤੀ ਤਾਂ ਉਹ ਪ੍ਰਸ਼ਾਦ ਛਕਣ ਵਾਸਤੇ ਉਠ ਕੇ ਚੌਂਤਰੇ ਵਲ ਹੋਇਆ ਪਰ ਖੀਰ ਦੇਖ ਕੇ ਉਸਦੇ ਸੱਤੀਂ ਕਪੜੀਂ ਅੱਗ ਲੱਗ ਪਈ, ਉਹ ਨੱਕ ਚੜ੍ਹਾ ਕੇ ਤੇ ਮੱਥੇ ਉਤੇ ਤਿਊੜੀ ਪਾ ਕੇ ਬੋਲਿਆ—'ਗੁਰੂ ਮਾਰਿਆ ਪਾਪੀਆ! ਇਹ ਬ੍ਰਾਹਮਣਾਂ ਦਾ ਖਾਜਾ ਹੈ। ਅਸੀਂ ਸਤਿਗੁਰੂ ਜੀ ਦੇ ਸਿਖ ਹਾਂ। ਅਸਾਂ ਨੂੰ ਸ਼ਰਾਬ ਤੇ ਮਹਾਂ ਪ੍ਰਸ਼ਾਦ ਦੀ ਲੋੜ ਹੈ। ਹੱਛਾ ਤੇਰੀ ਇਹੋ ਇੱਛਾ ਹੈ ਕਿ ਸਰਾਪ ਦੇ ਕੇ ਤੇਰਾ ਬੇੜਾ ਗਰਕ ਕਰੀਏ ਤਾਂ ਠੀਕ ਹੈ।' ਇਹ ਆਖ ਕੇ ਮਸੰਦ ਨੇ ਖੀਰ ਦੀਆਂ ਥਾਲੀਆਂ ਕੁੱਤਿਆਂ ਅਗੇ ਰਖ ਦਿਤੀਆਂ ਤੇ ਸੇਵਕਾਂ ਨੂੰ ਹੁਕਮ ਦਿਤਾ—'ਚਲੋ ਭਾਈ! ਘੋੜਿਆਂ ਤੇ ਕਾਠੀਆਂ ਪਾਉ। ਚਲੋ ਚਲੀਏ ਕਿਸੇ ਹੋਰ ਘਰ ਜਾ ਕੇ ਪ੍ਰਸ਼ਾਦ ਛਕਾਂਗੇ।'

ਸਿੱਖ ਸਿੱਖਣੀ ਵਿਆਕੁਲ ਹੋ ਕੇ ਮਸੰਦਾਂ ਦੇ ਚਰਨਾਂ ਉਪਰ ਡਿਗ ਪਏ, ਰੋ ਰੋ ਕੇ ਖਿਮਾਂ ਮੰਗੀ ਤੇ ਬੇਨਤੀ ਕੀਤੀ—'ਮਹਾਰਾਜ! ਸ਼ਰਾਬ ਲੈ ਆਉਂਦੇ ਹਾਂ, ਮਾਸ ਤਿਆਰ ਕੀਤਾ ਜਾਂਦਾ ਹੈ, ਤੁਸੀਂ ਨਰਾਜ ਹੋ ਕੇ ਨਾ ਜਾਵੋ, ਮੇਹਰ ਕਰੋ ਅਸਾਂ ਤੇ ਦਇਆ ਰਖੋ।' ਬੇਨਤੀਆਂ ਕਰਨ ਤੇ ਦੰਦੀਆਂ ਵਿਲਕਣ ਦੇ ਪਿਛੋਂ ਮਸੰਦ ਰੁਕਿਆ, ਸਿੱਖ ਨੇ ਦੋ ਬੋਤਲਾਂ ਸ਼ਰਾਬ ਤੇ ਬੱਕਰੇ ਦਾ ਮਾਸ ਲਿਆਂਦਾ। ਮਿਰਚ ਮਸਾਲੇ ਪਾ ਕੇ ਰਿੰਨ੍ਹਿਆ ਤੇ ਮਸੰਦ ਅਤੇ ਵੇਸਵਾ ਨੂੰ ਪ੍ਰਸੰਨ ਕੀਤਾ। ਸਵੇਰ ਹੋਈ ਤਾਂ ਫਿਰ ਤੁਰਨ ਵੇਲੇ ਭੇਟਾ ਮੰਗੀ, ਖੈਰ ਸਿੱਖ ਨੇ ਜਿਵੇਂ ਕਿਵੇਂ ਤੁਰਦਿਆਂ ਤਕ ਮਸੰਦ ਦੀਆਂ ਸਾਰੀਆਂ ਮੰਗਾਂ ਪੂਰੀਆਂ ਕੀਤੀਆਂ। ਅੰਤ ਵੇਲੇ ਮਸੰਦ ਨੇ ਆਪਣੇ ਨੌਂਕਰ ਵਾਸਤੇ ਸਿੱਖ ਦੀ ਕੰਨਿਆਂ ਦਾ ਦਾਨ ਵੀ ਮੰਗ ਲਿਆ। ਉਹ ਵੀ ਸਿੱਖ ਨੇ ਹਾਂ ਕਰ ਦਿਤੀ।

ਸ੍ਵਾਂਗੀਆਂ (ਨਾਟਕਕਾਰਾਂ) ਕੋਲੋਂ ਇਹ ਮਸੰਦ ਦੀ ਕਾਲੀ ਕਰਤੂਤ ਦਾ ਨਾਟਕ ਦੇਖਿਆ ਤਾਂ ਸਾਹਿਬ ਕ੍ਰੋਧਵਾਨ ਹੋ ਗਏ। ਨਾਟਕ ਮੰਡਲੀ ਦੇ ਮੁਖੀ ਨੂੰ ਸੱਦ ਕੇ ਆਖਣ ਲਗੇ—'ਕੀ ਇਹ ਸੱਚ ਹੈ?'

'ਹਾਂ ਮਹਾਰਾਜ! ਅੱਖਰ ਅੱਖਰ ਸੱਚ ਹੈ। ਸਿੱਖ ਸੰਗਤਾਂ ਦੇ ਚੇਹਰਿਆਂ ਵੱਲ ਦੇਖੋ! ਅੰਤਰਜਾਮੀ ਹੋ! ਦੇਖੋ, ਪੁਛੋ ਕੀ ਮਸੰਦ ਇਸ ਤਰ੍ਹਾਂ ਨਹੀਂ ਕਰਦੇ? ਮਸੰਦਾਂ

ਕੋਲੋਂ ਲੋਕਾਈ ਬਹੁਤ ਤੰਗ ਹੈ ।'

ਇਹ ਕੁਝ ਸੁਣਕੇ ਸਤਿਗੁਰੂ ਜੀ ਨੇ ਹੁਕਮ ਦਿਤਾ—'ਸਾਰੇ ਮਸੰਦਾਂ ਨੂੰ ਸੱਦ ਕੇ ਲਿਆਵੋ । ਨਾਲ ਹੀ ਦੱਸ ਜਿਸ ਮਸੰਦ ਦੀ ਇਹ ਕਰਤੂਤ ਹੈ ਉਹ ਕੌਣ ਹੈ ? ਉਸ ਨੂੰ ਵੀ ਪੇਸ਼ ਕਰੋ ।' ਸਾਹਿਬਾਂ ਦੇ ਹੁਕਮ ਹੁੰਦੇ ਹੀ ਸਾਰੇ ਮਸੰਦਾਂ ਨੂੰ ਸੱਦਿਆ ਗਿਆ, ਤਿੰਨ ਚਾਰ ਮਸੰਦ ਤਾਂ ਅਨੰਦਪੁਰੀ ਨੂੰ ਹੀ ਛੱਡ ਗਏ ਤੇ ਬਾਕੀ ਦਿਆਂ ਦੇ ਦਿਲ ਡੋਲ ਗਏ । ਚੱਯੇ ਮੱਯੇ ਮਸੰਦ ਵਲ ਇਸ਼ਾਰਾ ਕਰਕੇ ਆਖਿਆ ਗਿਆ—'ਸੱਚੇ ਪਾਤਸ਼ਾਹੋ ! ਇਹ ਮਸੰਦ ਕੰਜਰੀ ਨੂੰ ਕੋਲ ਰੱਖਦਾ ਤੇ ਸ਼ਰਾਬ ਦਾ ਸੇਵਨ ਕਰਦਾ ਹੈ । ਸਾਹਿਬਾਂ ਨੇ ਉਸ ਨੂੰ ਫੜ ਲਿਆ, ਉਹ ਬਹੁਤ ਹੱਥ ਪੱਲਾ ਮਾਰਨ ਲੱਗਾ ਕਿ ਉਹ ਬੇਕਸੂਰ ਹੈ ਪਰ ਉਸ ਦੀ ਕਿਸੇ ਨੇ ਕੋਈ ਗੱਲ ਨਾ ਸੁਣੀ । ਉਸ ਨੂੰ ਵੀ ਬਲਾਕੀ ਚੰਦ ਦੇ ਨਾਲ ਬੰਦ ਕਰ ਦਿੱਤਾ । ਉਹ ਜਦ ਬੰਦ ਹੋ ਗਿਆ ਤਾਂ ਸਾਰੀ ਸੰਗਤ ਕੋਲੋਂ ਫਿਰ ਪੁਛਿਆ ਜਿਹੜੀ ਜਿਹੜੀ ਵਸਤੂ ਕਿਸੇ ਮਸੰਦ ਨੂੰ ਸੰਗਤ ਨੇ ਦੇ ਕੇ ਭੇਜਿਆ ਸੀ, ਉਸਦੀ ਪੜਤਾਲ ਹੋਈ । ਮਸੰਦਾਂ ਦੇ ਘਰਾਂ ਤੋਂ ਬਹੁਤ ਵਸਤੂਆਂ ਨਿਕਲੀਆਂ, ਏਸ ਤਰ੍ਹਾਂ ਘਨੀਸ਼ਾਮ ਦਾਸ, ਭਾਈ ਚੇਤੋਂ ਮਸੰਦ ਆਦਿਕ ਨੂੰ ਚੁਣਿਆ ਗਿਆ । ਇਹ ਸਾਰੇ ਦਸ ਸਨ, ਉਹਨਾਂ ਦਸਾਂ ਨੂੰ ਹੀ ਬਹੁਤ ਕਰੜੀ ਸਜ਼ਾ ਦੇਣ ਦਾ ਹੁਕਮ ਕੀਤਾ ।

ਰਾਮਰਾਇ ਦੇ ਮਸੰਦਾਂ ਨੂੰ ਸਤਿਗੁਰੂ ਜੀ ਨੇ ਡੰਨ ਦਿਤਾ ਸੀ ਉਸ ਡੰਨ ਨੇ ਪੱਥਰਾਂ ਨੂੰ ਕੰਬਾ ਦਿਤਾ ਸੀ ਪਰ ਮੂਰਖ ਮਸੰਦ ਨਾ ਸਮਝੇ ਤੇ ਗੁਰੂ ਘਰ ਦੀਆਂ ਵਸਤੂਆਂ ਨੂੰ ਹੜੱਪ ਕਰਦੇ ਹੋਏ ਬਦਚਲਨ ਹੋ ਗਏ ਸਨ, ਉਹਨਾਂ ਨੇ ਵਾਹਿਗੁਰੂ, ਸਤਿਗੁਰੂ ਤੇ ਲੋਕ ਲੱਜ ਨੂੰ ਭੁਲਾ ਹੀ ਦਿਤਾ ਸੀ, ਉਹਨਾਂ ਨੂੰ ਕਿਸੇ ਦਾ ਭੈ ਨਹੀਂ ਸੀ ਰਿਹਾ । ਇਹ ਵਿਚਾਰ ਸੀ ਕਿ ਸਿੱਖ ਕਦੀ ਸਤਿਗੁਰੂ ਜੀ ਨੂੰ ਨਹੀਂ ਦੱਸਣਗੇ । ਉਹ ਅੰਧ ਵਿਸ਼ਵਾਸੀ ਹਨ, ਦੂਸਰਾ ਉਹਨਾਂ ਨੂੰ ਇਹ ਵੀ ਹੰਕਾਰ ਹੋ ਗਿਆ ਕਿ ਗੁਰੂ ਜੀ ਉਨ੍ਹਾਂ ਦੇ ਆਸਰੇ ਹੀ ਹਨ । ਓਹੋ ਹੀ ਬਾਹਰੋਂ ਸਿਖ ਸੰਗਤਾਂ ਨੂੰ ਪਰੇਰ ਕੇ ਲਿਆਉਂਦੇ ਹਨ ਉਹ ਬਹੁਤੇ ਨਿਡਰ ਹੋ ਗਏ ਸਨ । ਉਹਨਾਂ ਦੀ ਮਾੜੀ ਦਸ਼ਾ ਸੁਧਾਰਨ ਵਾਲੀ ਸੀ । ਸਤਿਗੁਰੂ ਜੀ ਨੇ ਸਾਰਿਆਂ ਨੂੰ ਸੱਦ ਲਿਆ, ਇਕ ਕਤਾਰ ਵਿਚ ਖੜਾ ਕਰਕੇ ਹੁਕਮ ਦਿਤਾ ਕਿ ਮਸੰਦਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾਣ । ਇਹ ਡੰਨ ਦੇ ਯੋਗ ਹਨ । ਇਹਨਾਂ ਨੂੰ ਡੰਨ ਮਿਲਣਾ ਚਾਹੀਦਾ ਹੈ ।

ਬਲਾਕੀ ਚੰਦ ਨੇ ਚੱਯੇ ਮੱਯੇ ਦੇ ਤਾਂ ਹੱਥ ਕਟਵਾ ਦਿਤੇ ਅਤੇ ਦੂਸਰਿਆਂ ਨੂੰ

ਵੀ ਯੋਗ ਡੰਨ ਦੇ ਕੇ ਅਨੰਦਪੁਰ ਤੋਂ ਬਾਹਰ ਕੱਢ ਦਿਤਾ। ਕਈਆਂ ਮਸੰਦਾਂ ਨੂੰ ਬਾਹਰੋਂ ਸੱਦਿਆ ਤੇ ਉਹਨਾਂ ਨੂੰ ਸੰਗਤਾਂ ਹੀ ਖ਼ੂਬ ਕੁਟਦੀਆਂ ਆਈਆਂ।

ਚੂਹਣੀਆਂ ਦੇ ਇਲਾਕੇ ਦਾ ਭਾਈ ਫੇਰੂ ਮਸੰਦ ਸੀ, ਉਸਨੂੰ ਵੀ ਸੇਵਕਾਂ ਨੇ ਜਾ ਫੜਿਆ ਤੇ ਕਿਹਾ ਕਿ ਸਤਿਗੁਰੂ ਜੀ ਤੈਨੂੰ ਬੁਲਾਉਂਦੇ ਹਨ। ਉਸ ਨੇ ਪੁਛਿਆ—'ਸਾਹਿਬਾਂ ਦਾ ਕੀ ਹੁਕਮ ਹੈ ?' ਤਾਂ ਸੇਵਕਾਂ ਨੇ ਕਿਹਾ, 'ਮੁਸ਼ਕਾਂ ਜੂੜਕੇ ਤੇ ਦਾਹੜੀ ਫੜਕੇ ਲਿਆਉਣਾ।' ਅਗੋਂ ਭਾਈ ਫੇਰੂ ਨੇ ਕਿਹਾ—'ਫਿਰ ਉਸੇ ਤਰ੍ਹਾਂ ਹੀ ਲੈ ਚਲੋ।' ਪਰ ਸਿੱਖਾਂ ਵਿਚ ਉਸ ਦਾ ਸਤਿਕਾਰ ਬਹੁਤ ਸੀ। ਉਹ ਨਹੀਂ ਸਨ ਚਾਹੁੰਦੇ ਕਿ ਭਾਈ ਫੇਰੂ ਦੀ ਕਿਸੇ ਤਰ੍ਹਾਂ ਨਿਰਾਦਰੀ ਹੋਵੇ, ਕਿਉਂਕਿ ਉਹ ਖ਼ੁਦ ਇਕ ਚੰਗਾ ਮਸੰਦ ਸੀ। ਉਹ ਸਤਿਗੁਰੂ ਤੇ ਅਕਾਲ ਪੁਰਖ ਦਾ ਭੈ ਰਖਦਾ ਸੀ, ਉਹ ਧਰਮ ਦੀ ਕਿਰਤ ਕਰਦਾ ਸੀ। ਜਦੋਂ ਕਿਸੇ ਨੇ ਉਸ ਦੀਆਂ ਮੁਸ਼ਕਾਂ ਨਾ ਬੰਨ੍ਹੀਆਂ ਤੇ ਨਾ ਕਿਸੇ ਦਾੜ੍ਹੀ ਫੜੀ ਤਾਂ ਉਸ ਨੇ ਆਪ ਹੀ ਦਾੜ੍ਹੀ ਫੜ ਲਈ ਤੇ ਆਪ ਹੀ ਆਪਣੀਆਂ ਮੁਸ਼ਕਾਂ ਜੂੜ ਲਈਆਂ। ਇਸ ਹਾਲਤ ਵਿਚ ਆਪਣੇ ਨਗਰ ਤੋਂ ਸ੍ਰੀ ਅਨੰਦਪੁਰ ਪੁਜਿਆ। ਜਦੋਂ ਉਸਨੂੰ ਸਤਿਗੁਰੂ ਜੀ ਨੇ ਦੇਖਿਆ ਤਾਂ ਕਿਹਾ, 'ਭਾਈ ਫੇਰੂ ਸੱਚੀ ਦਾਹੜੀ ਹੈ, ਇਸਦੇ ਲੰਗਰ ਚੱਲਣਗੇ। ਇਹਦੀ ਧਰਮਸਾਲਾ ਕਾਇਮ ਹੋਵੇਗੀ। ਇਸਨੂੰ ਸੁਤੰਤਰ ਕਰ ਦਿਓ।'

ਭਾਈ ਫੇਰੂ ਨੂੰ ਸੁਤੰਤਰ ਕੀਤਾ, ਉਹ ਬਹੁਤ ਪ੍ਰਸੰਨ ਹੋਇਆ। ਉਸ ਨੇ ਰੱਜ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸਾਰੇ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਦੇ ਕੇ ਸਾਹਿਬਾਂ ਨੇ ਸਿੱਖ ਸੰਗਤ ਤੇ ਬਾਕੀ ਦੇ ਮਸੰਦਾਂ ਨੂੰ ਸੰਬੋਧਨ ਕਰਕੇ ਆਖਿਆ—'ਗੁਰੂ ਘਰ ਦੀ ਭੇਟਾ ਪੂਜਾ ਉਹੋ ਹੀ ਖਾ ਕੇ ਪਚਾ ਸਕਦਾ ਹੈ, ਜਿਹੜਾ ਸੇਵਾ ਕਰੇ। ਜੇਹੜਾ ਸੇਵਾ ਨਹੀਂ ਕਰਦਾ ਉਹ ਨਹੀਂ ਪਚਾ ਸਕਦਾ, ਇਸ ਵਾਸਤੇ ਸਿੱਖਾਂ ਨੂੰ ਬਚਣਾ ਚਾਹੀਦਾ ਹੈ, ਲਾਲਚ ਵਿਚ ਆ ਕੇ ਬੁਧੀ ਭ੍ਰਿਸ਼ਟ ਨਹੀਂ ਕਰਨੀ ਚਾਹੀਦੀ।'

## ੮. ਹੁਕਮ ਮੰਨਣਾ

ਇਕ ਦਿਨ ਸਤਿਗੁਰੂ ਜੀ ਅਨੰਦਪੁਰ ਵਿਚ ਨਵੀਆਂ ਤਿਆਰ ਹੋ ਰਹੀਆਂ ਇਮਾਰਤਾਂ ਦੇਖ ਰਹੇ ਸਨ ਕਿ ਇਕ ਸਿਖ ਕੇਸਰੀ ਸਿੰਘ ਪਾਸੋਂ ਸਤਿਗੁਰੂ ਜੀ ਦੇ ਜਾਮੇ ਉਤੇ ਗਾਰੇ ਦੀਆਂ ਛਿੱਟਾਂ ਪੈ ਗਈਆਂ। ਪਤਾ ਨਹੀਂ ਸਾਹਿਬਾਂ ਦੇ ਕੀ ਮਨ

ਮੌਜ ਆਈ, ਉਹਨਾਂ ਨੇ ਝਟ ਹੁਕਮ ਕੀਤਾ ਇਸ ਸਿੱਖ ਨੂੰ ਹਲਕੀ ਸਜ਼ਾ ਦਿਤੀ ਜਾਵੇ, ਅਥਵਾ ਦੋ ਚਪੇੜਾਂ ਮਾਰ ਦਿੱਤੀਆਂ ਜਾਣ। ਸਿਖਾਂ ਨੇ ਸਤਿਗੁਰੂ ਜੀ ਦਾ ਹੁਕਮ ਪਾ ਕੇ ਇਕ ਦੋ ਨਹੀਂ ਸਗੋਂ ਦਸ ਚਪੇੜਾਂ ਮਾਰ ਦਿਤੀਆਂ, ਸਿੱਖ ਚਪੇੜਾਂ ਖਾ ਕੇ ਬਹੁਤ ਵਿਆਕੁਲ ਹੋਇਆ ਪਰ ਉਸਨੇ ਕਿਸੇ ਨੂੰ ਮਾੜਾ ਚੰਗਾ ਨਹੀਂ ਕਿਹਾ। ਉਸਨੇ ਜਾਤਾ ਸ਼ਾਇਦ ਉਹਦੀ ਜ਼ਰੂਰੀ ਭੁੱਲ ਹੈ ਇਸ ਕਾਰਨ ਉਸ ਨੂੰ ਸਜ਼ਾ ਮਿਲੀ ਹੈ ਤੇ ਮੁੜ ਕੇ ਨਰਕ ਦੀ ਸਜ਼ਾ ਨਾ ਭੁਗਤਣੀ ਪਵੇਗੀ।

ਚੋਜੀ ਪ੍ਰੀਤਮ ਨੇ ਝੱਟ ਸਿੱਖਾਂ ਨੂੰ ਘੂਰਿਆ ਤੇ ਪੁਛਿਆ—'ਅਸਾਂ ਦੋ ਚਪੇੜਾਂ ਕਹੀਆਂ ਸੀ ਵਧ ਕਿਉਂ ਮਾਰੀਆਂ?' ਸਿੱਖਾਂ ਨੇ ਅਗੋਂ ਉੱਤਰ ਦਿਤਾ—'ਮਹਾਰਾਜ! ਆਪ ਨੇ ਦੋ ਚਪੇੜਾਂ ਕਹੀਆਂ ਸਨ, ਅਸਾਂ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਅੱਠ ਹੋਰ ਚਪੇੜਾਂ ਮਾਰ ਦਿਤੀਆਂ ਕਿਉਂਕਿ ਅਸਾਂ ਆਪ ਦਾ ਹੁਕਮ ਮੰਨਿਆ, ਸਿੱਖ ਦੀ ਭੁੱਲ ਦੀ ਉਸਨੂੰ ਸਜ਼ਾ ਦਿਤੀ ਹੈ। ਜੋ ਠੀਕ ਬਣਦੀ ਫੱਬਦੀ ਸੀ।'

'ਠੀਕ ਹੈ! ਤੁਸਾਂ ਨੇ ਬਣਦੀ ਫੱਬਦੀ ਸਜ਼ਾ ਦਿਤੀ ਹੈ। ਅਸਾਂ ਦਾ ਹੁਕਮ ਮੰਨਿਆ ਹੈ।' ਸਤਿਗੁਰੂ ਜੀ ਨੇ ਫੁਰਮਾਇਆ—'ਹੁਕਮ ਮੰਨਦੇ ਹੋ, ਇਕ ਹੁਕਮ ਹੋਰ ਮੰਨੋ। ਉਹ ਇਹ ਕਿ ਇਸ ਸਿੱਖ ਨੂੰ ਕੋਈ ਸਿੱਖ ਤੁਸਾਂ ਵਿਚੋਂ ਆਪਣੀ ਭੈਣ ਜਾਂ ਬੇਟੀ ਦਾ ਸਾਕ ਦੇਵੇ। ਇਹ ਅਣ-ਵਿਆਹਿਆ ਹੈ। ਜ਼ਰੂਰ ਵਿਆਹਿਆ ਜਾਣਾ ਚਾਹੀਏ।'

ਹੁਕਮ ਮੰਨਣ ਦੀਆਂ ਡੀਂਗਾਂ ਮਾਰਨ ਵਾਲੇ ਸਾਰੇ ਚੁਪ ਹੋ ਗਏ। ਉਹਨਾਂ ਨੂੰ ਕੋਈ ਗੱਲ ਨਾ ਔਹੜੀ, ਉਹ ਹੇਠਾਂ ਉਪਰ ਦੇਖ ਕੇ ਏਧਰ ਓਧਰ ਤੁਰਨ ਹੀ ਲਗੇ ਸਨ ਕਿ ਇਕ ਸਿੱਖ ਨੇ ਕਿਹਾ—'ਸੱਚੇ ਪਾਤਸ਼ਾਹ! ਮੇਰੇ ਧੰਨ ਭਾਗ ਮੈਂ ਆਪਣੀ ਬੇਟੀ ਦਾ ਸਾਕ ਦੇਂਦਾ ਹਾਂ। ਆਪ ਦੇ ਹੁਕਮ ਤੋਂ ਤਾਂ ਤਨ ਮਨ ਵਾਰਨ ਨੂੰ ਤਿਆਰ ਹਾਂ।'

ਸਾਹਿਬਾਂ ਨੇ ਨਿਰਾਲਾ ਹੀ ਚੋਜ ਕੀਤਾ, ਸਿੱਖ ਨੂੰ ਨਿਰਾਲੇ ਢੰਗ ਨਾਲ ਨਿਹਾਲ ਕੀਤਾ। ਪਹਿਲਾਂ ਸਜ਼ਾ ਦਿਤੀ ਫਿਰ ਵਿਆਹ ਕਰ ਦਿੱਤਾ।

## ੯. ਭਾਈ ਨੰਦ ਚੰਦ ਮਸੰਦ ਦੀ ਮੌਤ

ਭਾਈ ਨੰਦ ਚੰਦ ਗੋਤ ਦਾ ਮਸੰਦ ਸੀ। ਇਹ ਡਰੌਲੀ ਦਾ ਰਹਿਣ ਵਾਲਾ ਸੀ। ਸਤਿਗੁਰੂ ਜੀ ਦੇ ਪਾਸ ਇਸ ਦਾ ਬਹੁਤ ਸਤਿਕਾਰ ਸੀ, ਸਾਹਿਬ ਇਸ ਦੀਆਂ

ਬੇਨਤੀਆਂ ਨੂੰ ਪ੍ਰਵਾਨ ਕਰਦੇ ਸਨ। ਲੜਾਈ (ਜੁਧ) ਕਰਨ ਨੂੰ ਵੀ ਤਕੜਾ ਸੀ। ਵਾਹਿਗੁਰੂ ਦਾ ਭਾਣਾ ਅਮਿਟ ਹੈ। ਕਦੀ ਚੰਗਿਆਂ ਕੋਲੋਂ ਵੀ ਮੰਦੇ ਕਰਮ ਹੋ ਜਾਂਦੇ ਹਨ। ਕੁਦਰਤ ਅਗੇ ਕੋਈ ਸਵਾਲ ਜਵਾਬ ਨਹੀਂ ਕੀਤਾ ਜਾਂਦਾ। ਕਦੀ ਇਸ ਮਸੰਦ ਦੀ ਵਡਿਆਈ ਦੀ ਗੁਡੀ ਅੱਧ ਅਸਮਾਨ ਵਿਚ ਪੁੱਜ ਗਈ ਸੀ ਅਤੇ ਇਸ ਦੀ ਬਹੁਤ ਮੰਨੀ ਜਾਂਦੀ ਸੀ।

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਹੱਥੀਂ ਲਿਖੀਆਂ ਜਾਂਦੀਆਂ ਸਨ ਪਰ ਹਰ ਇਕ ਬੀੜ ਦੇ ਸੰਪੂਰਨ ਹੋਣ ਤੇ ਬੀੜ ਉਤੇ ਸਤਿਗੁਰੂ ਜੀ ਦੇ ਦਸਖਤ ਕਰਾਏ ਜਾਂਦੇ ਸਨ। ਡਰੌਲੀ ਦੇ ਇਕ ਸਾਧੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਨਕਲ ਕੀਤੀ ਤੇ ਸੰਪੂਰਨ ਹੋਣ ਤੇ ਉਹ ਦਸਖਤਾਂ ਵਾਸਤੇ ਅਨੰਦਪੁਰ ਲਿਆਇਆ। ਉਹ ਉਦਾਸੀ ਸਾਧੂ ਭਾਈ ਨੰਦ ਚੰਦ ਜੀ ਨੂੰ ਮਿਲਿਆ, ਉਹਨੇ ਇਹ ਜਾਤਾ ਕਿ ਭਾਈ ਨੰਦ ਚੰਦ ਜੀ ਕਿਉਂਕਿ ਉਹਦੇ ਇਲਾਕੇ ਦੇ ਵਡੇ ਮਸੰਦ ਹਨ। ਜ਼ੁਮੇਵਾਰ ਆਦਮੀ ਵੀ ਹਨ ਇਸ ਵਾਸਤੇ ਸਾਧੂ ਨੇ ਬੀੜ ਉਹਦੇ ਹਵਾਲੇ ਕਰ ਦਿਤੀ—'ਮੈਨੂੰ ਬੀੜ ਉਤੇ ਸਤਿਗੁਰੂ ਜੀ ਦੇ ਦਸਖਤ ਕਰਾ ਦੇਣੇ।' ਸਾਧੂ ਦਾ ਬਚਨ ਸੀ।

ਹੋਣੀ ਹੋ ਕੇ ਰਹਿੰਦੀ ਹੈ। ਬੀੜ ਨੂੰ ਦੇਖ ਕੇ ਭਾਈ ਨੰਦ ਚੰਦ ਦਾ ਦਿਲ ਥਿਰ ਨਾ ਰਿਹਾ। ਉਹ ਬੇਈਮਾਨ ਹੋ ਗਿਆ। ਉਸਨੇ ਮਨ ਵਿਚ ਧਾਰ ਲਈ ਕਿ ਉਹ ਬੀੜ ਸਾਧੂ ਨੂੰ ਵਾਪਸ ਨਹੀਂ ਕਰੇਗਾ, ਸਗੋਂ ਇਸ ਨੂੰ ਪਿੰਡ ਖੜ ਕੇ ਪੂਜਾ ਕਰਵਾਏਗਾ ਸ਼ਾਇਦ ਉਹ ਖੁਦ ਹੀ ਗੁਰੂ ਬਣ ਜਾਵੇ। ਸਾਧੂ ਨੂੰ ਲਾਰਾ ਲੱਪਾ ਲਾ ਕੇ ਟਾਲਦਾ ਰਿਹਾ। ਸਾਧੂ ਨੇ ਬਹੁਤ ਮੇਹਨਤ ਕੀਤੀ ਹੋਈ ਸੀ ਉਸਨੂੰ ਜਦੋਂ ਗੁਰੂ ਗ੍ਰੰਥ ਸਾਹਿਬ ਨਾ ਮਿਲਿਆ ਤਾਂ ਉਹ ਕੁਰਲਾ ਉਠਿਆ, ਰੌਲਾ ਪਾਉਣ ਲੱਗਾ ਤਾਂ ਭਾਈ ਨੰਦ ਚੰਦ ਨੂੰ ਫਿਕਰ ਪੈ ਗਿਆ ਕਿ ਉਹ ਹੁਣ ਕੀ ਕਰੇ, ਜੇ ਸਤਿਗੁਰੂ ਜੀ ਤੱਕ ਬੇਨਤੀ ਪੁੱਜ ਗਈ ਤਾਂ ਜ਼ਰੂਰ ਜਵਾਬ ਤਲਬੀ ਹੋਵੇਗੀ। ਸਾਹਿਬ ਮਸੰਦਾਂ ਦੀ ਅਗੇ ਹੀ ਭੁਗਤ ਸਵਾਰਦੇ ਹਨ, ਇਸ ਦੋਸ਼ ਬਦਲੇ ਜ਼ਰੂਰ ਨੰਦ ਚੰਦ ਨੂੰ ਸਜ਼ਾ ਮਿਲੇਗੀ। ਇਹ ਸੋਚ ਕੇ ਉਹ ਗ੍ਰੰਥ ਸਾਹਿਬ ਨੂੰ ਚੁੱਕ ਕੇ ਰਾਤ ਦੇ ਹਨੇਰੇ ਵਿਚ ਅਨੰਦਪੁਰ ਤੋਂ ਨੱਠ ਉਠਿਆ ਤੇ ਆਪਣੇ ਪਿੰਡ ਜਾ ਵੜਿਆ ਉਸਨੇ ਜਾ ਕੇ ਬੀੜ ਘਰ ਰੱਖ ਦਿਤੀ ਤੇ ਕਿਸੇ ਨੂੰ ਕੋਈ ਭੇਤ ਨਾ ਦਸਿਆ।

ਬੀੜ ਨੂੰ ਘਰ ਰੱਖ ਕੇ ਆਪ ਸੋਢੀ ਧੀਰ ਮੱਲ ਕੋਲ ਕਰਤਾਰ ਪੁਰ ਜਾ ਪੁੱਜਾ,

ਉਸ ਨੂੰ ਜਾ ਕੇ ਕਹਿਣ ਲੱਗਾ—'ਇਹ ਤਾਂ ਆਪ ਨੂੰ ਪਤਾ ਹੀ ਹੈ ਕਿ ਮੈਂ ਮਾਲਵੇ ਦਾ ਵੱਡਾ ਮਸੰਦ ਹਾਂ। ਸਾਰਾ ਮਾਲਵਾ ਮੇਰੇ ਇਸ਼ਾਰੇ ਉਤੇ ਚੱਲਦਾ ਹੈ। ਮੈਂ ਅਨੰਦਪੁਰ ਤੋਂ ਰੁੱਸ ਕੇ ਆ ਗਿਆ ਹਾਂ ਤੇ ਫੈਸਲਾ ਕੀਤਾ ਹੈ ਕਿ ਨਾ ਅਨੰਦਪੁਰ ਜਾਵਾਂਗਾ ਤੇ ਨਾ ਹੀ ਉਹਨਾਂ ਨੂੰ ਗੁਰੂ ਮੰਨਾਂਗਾ। ਇਸ ਵਾਸਤੇ ਮੈਨੂੰ ਆਪਣੇ ਕੋਲ ਰੱਖ ਲਵੋ।'

ਸੋਢੀ ਧੀਰ ਮੱਲ ਬੜਾ ਪ੍ਰਸੰਨ ਹੋਇਆ, ਉਸਨੇ ਖੁਸ਼ੀ ਖੁਸ਼ੀ ਉਸ ਨੂੰ ਰੱਖ ਲਿਆ ਤੇ ਹਰ ਤਰ੍ਹਾਂ ਦੀ ਸਹਾਇਤਾ ਦੇਣ ਦਾ ਬਚਨ ਕੀਤਾ। ਪਰ ਧੀਰ ਮੱਲ ਦੇ ਪਹਿਲੇ ਮਸੰਦ ਜਲ ਬਲ ਕੋਲਾ ਹੋ ਗਏ। ਉਹਨਾਂ ਨੇ ਜ਼ੋਰ ਨਾਲ ਆਖਿਆ 'ਇਹ ਕਦੀ ਨਹੀਂ ਹੋ ਸਕਦਾ ਕਿ ਨੰਦ ਚੰਦ ਕਰਤਾਰਪੁਰ ਰਹੇ। ਜੇ ਇਹ ਰਿਹਾ ਤਾਂ ਅਸਾਂ ਦਾ ਹਲਵਾ ਮੰਡਾ ਨਹੀਂ ਪਕੇਗਾ। ਇਹ ਲੜਾਕਾ ਤੇ ਸੂਰਮਾ ਹੈ। ਇਸਨੂੰ ਖਤਮ ਕਰਨ ਦਾ ਯਤਨ ਕਰੋ।'

ਦੂਸਰਾ ਮਸੰਦ—ਸੋਢੀ ਸਾਹਿਬ ਨੂੰ ਸਮਝਾਇਆ ਜਾਵੇ ਕਿ ਇਹ ਤੇਰਾ ਮਿਤ੍ਰ ਨਹੀਂ ਦੁਸ਼ਮਣ ਹੈ। (ਸਤਿਗੁਰੂ) ਗੋਬਿੰਦ ਸਿੰਘ (ਜੀ) ਦੇ ਕਹਿਣ ਤੇ ਕਰਤਾਰਪੁਰ ਆਇਆ ਹੈ ਤੇ ਮਾਰਕੇ ਤੁਰ ਜਾਵੇਗਾ, ਇਸ ਕਰਕੇ ਇਸ ਨੂੰ ਰੱਖਣਾ ਨਹੀਂ ਚਾਹੀਦਾ, ਇਹ ਆਦਮੀ ਖਤਰਨਾਕ ਹੈ। ਜੇ ਇਹ ਵੀ ਠੀਕ ਹੈ ਕਿ ਇਹ ਅਨੰਦਪੁਰ ਤੋਂ ਆਪ ਆਇਆ ਹੈ ਤਾਂ ਅਕ੍ਰਿਤਘਣ ਹੋ ਕੇ ਆਇਆ ਹੈ। ਜੇ ਉਸ ਗੁਰੂ ਨੂੰ ਧੋਖਾ ਦੇ ਸਕਦਾ ਹੈ ਤਾਂ ਸੋਢੀ ਸਾਹਿਬ ਨੂੰ ਧੋਖਾ ਵੀ ਦੇ ਸਕਦਾ ਹੈ। ਐਸੇ ਨਿੰਦਕ ਪੁਰਸ਼ ਨੂੰ ਮਸੰਦ ਰਖਣਾ ਯੋਗ ਨਹੀਂ। ਇਸ ਤਰ੍ਹਾਂ ਸਾਰਿਆਂ ਨੇ ਸਲਾਹ ਕਰ ਲਈ ਕਿ ਉਹ ਨੰਦ ਚੰਦ ਨੂੰ ਨਹੀਂ ਰਹਿਣ ਦੇਣਗੇ। ਉਹ ਜ਼ਰੂਰ ਕਰਤਾਰਪੁਰੋਂ ਜਾਂ ਕਢਵਾ ਦੇਣਗੇ ਜਾਂ ਉਸਨੂੰ ਮਾਰ ਦੇਣਗੇ। ਐਸੇ ਪੁਰਸ਼ ਦਾ ਕਰਤਾਰਪੁਰ ਰਹਿਣਾ ਖਤਰੇ ਤੋਂ ਖਾਲੀ ਨਹੀਂ।

ਉਹ ਸਾਰੇ ਇਕੱਠੇ ਹੋ ਕੇ ਸੋਢੀ ਧੀਰ ਮੱਲ ਪਾਸ ਪੁਜੇ। ਉਹਨਾਂ ਨੂੰ ਜਾ ਕੇ ਸਮਝਾਉਣ ਲਗੇ ਕਿ ਨੰਦ ਚੰਦ ਨੂੰ ਕਰਤਾਰਪੁਰੋਂ ਕੱਢ ਦੇਣ—'ਹੇ ਸੱਚੇ ਪਾਤਸ਼ਾਹੋ!' ਇਕ ਮਸੰਦ ਬੋਲਿਆ—'ਇਹ ਸੱਚੀ ਗੱਲ ਹੈ ਕਿ ਇਹ ਪੁਰਸ਼ ਕੋਈ ਨਾ ਕੋਈ ਧੋਖਾ ਕਰਨ ਵਾਸਤੇ ਆਇਆ ਹੈ। ਐਸੇ ਆਦਮੀਆਂ ਨੂੰ ਰਖਣਾ ਖਤਰਨਾਕ ਹੈ, ਨਾਲੇ ਇਹ ਵੀ ਦੇਖੋ ਅਨੰਦਪੁਰੋਂ ਆਉਣ ਦਾ ਕੋਈ ਠੋਸ ਕਾਰਣ ਨਹੀਂ ਦੱਸਦਾ। ਐਵੇਂ ਆਖੀ ਜਾਂਦਾ ਹੈ, 'ਮੈਂ ਰੁਸ ਆਇਆ ਹਾਂ, ਮੈਂ ਨਹੀਂ ਉਥੇ ਜਾਣਾ।' ਇਹ

ਭਲਾ ਕੋਈ ਦਲੀਲ ਹੈ। ਐਸੀਆਂ ਵੈਸੀਆਂ ਗੱਲਾਂ ਤੇ ਕਿਵੇਂ ਭਰੋਸਾ ਕੀਤਾ ਜਾਵੇ। ਜੇਕਰ ਇਹਨੂੰ ਰੱਖਣਾ ਜੇ ਤਾਂ ਅਸੀਂ ਚਲੇ ਜਾਂਦੇ ਹਾਂ।'

ਕਈਆਂ ਮਸੰਦਾਂ ਨੇ ਧਮਕੀਆਂ ਦਿੱਤੀਆਂ। ਆਖਰ ਉਹਨਾਂ ਨੇ ਸੋਢੀ ਧੀਰ ਮੱਲ ਜੀ ਨੂੰ ਮਨਾ ਲਿਆ ਕਿ ਉਹ ਜਿਵੇਂ ਹੋਵੇ ਤਿਵੇਂ ਨੰਦ ਚੰਦ ਨੂੰ ਜ਼ਰੂਰ ਕੱਢ ਦੇਣ।

ਐਸਾ ਹੁਕਮ ਲੈ ਕੇ ਮਸੰਦਾਂ ਨੇ ਫੈਸਲਾ ਕੀਤਾ ਕਿ ਉਹ ਨੰਦ ਚੰਦ ਨੂੰ ਮਾਰ ਹੀ ਸੁੱਟਣ। ਆਖਰ ਐਸਾ ਸਬੱਬ ਬਣ ਗਿਆ ਕਿ ਨੰਦ ਚੰਦ ਬਾਹਰੋਂ ਆ ਰਿਹਾ ਸੀ, ਇਕ ਮਸੰਦ ਨੇ ਗੋਲੀ ਮਾਰ ਕੇ ਰੇੜ੍ਹ ਦਿਤਾ। ਲੋਥ ਚੁੱਕ ਕੇ ਦਰਿਆ ਬਿਆਸ ਵਿਚ ਸੁਟ ਆਏ।

ਓਧਰ ਸਤਿਗੁਰੂ ਜੀ ਨੇ ਸਰਾਪ ਦਿੱਤਾ ਕਿ ਨੰਦ ਚੰਦ ਦੇ ਰਖੇ ਗ੍ਰੰਥ ਨੂੰ ਜੇਹੜਾ ਪੜ੍ਹੇਗਾ, ਉਹ ਅੰਨ੍ਹਾ ਹੋ ਜਾਵੇਗਾ ਤੇ ਜੇਹੜਾ ਸੁਣੇਗਾ ਓਹ ਬੋਲਾ ਹੋ ਜਾਵੇਗਾ। ਉਹ ਗ੍ਰੰਥ ਅੱਜ ਤੱਕ ਡਰੌਲੀ ਵਿਚ ਹੈ ਪਰ ਉਸ ਨੂੰ ਪੜ੍ਹਦਾ ਕੋਈ ਨਹੀਂ।

## ੧੦. ਸੰਮਤ ੧੭੫੫ ਤੇ ਸਤਿਗੁਰੂ ਜੀ

ਜਿਵੇਂ ਇਕ ਨਵਾਂ ਮਕਾਨ ਉਸਾਰਨਾ ਹੋਵੇ ਤਾਂ ਉਸਦੀ ਤਿਆਰੀ ਵਿਚ ਕੁਝ ਸਮਾਂ ਬਤੀਤ ਕਰਨਾ ਜ਼ਰੂਰੀ ਹੈ, ਕਿਉਂਕਿ ਓਹਦੇ ਖਰਚ ਦਾ ਅੰਦਾਜ਼ਾ ਮਕਾਨ ਦਾ ਨਕਸ਼ਾ, ਮਕਾਨ ਤੇ ਕਾਰੀਗਰਾਂ ਆਦਿਕ ਨੂੰ ਇੱਕਤ੍ਰ ਕਰਨਾ ਪੈਂਦਾ ਹੈ। ਜੇ ਵੱਡਾ ਸ਼ਹਿਰ ਵਸਾਉਣਾ ਹੋਵੇ ਤਾਂ ਉਹਦੇ ਬਾਰੇ ਸੋਚਣ ਤੇ ਮਕਾਨ ਨਾਲੋਂ ਬਹੁਤਾ ਸਮਾਂ ਲੱਗਦਾ ਹੈ। ਮਕਾਨ ਨਾਲੋਂ ਬਹੁਤੀ ਤਿਆਰੀ ਕਰਨੀ ਪੈਂਦੀ ਹੈ। ਏਸੇ ਤਰ੍ਹਾਂ ਜਦ ਕਿਸੇ ਬਲੀ ਮਹਾਂਪੁਰਖ ਨੇ ਕਿਸੇ ਵਡੀ ਕੌਮੀ ਕਾਰਜ ਦੀ ਨੀਂਹ ਰੱਖਣੀ ਹੋਵੇ ਤਾਂ ਉਸ ਨੂੰ ਸੰਪੂਰਨ ਕਰਨ ਵਾਸਤੇ ਕੁਝ ਸਮਾਂ ਜ਼ਰੂਰ ਸੋਚਣ ਵਾਸਤੇ ਰਖਿਆ ਹੁੰਦਾ ਹੈ।

ਭਾਵੇਂ ਖਾਲਸਾ ਪੰਥ ਦੀ ਸਾਜਨਾ ਵਾਸਤੇ ਸੰਮਤ ੧੫੫੫ ਤੋਂ ੧੭੫੫ ਤਕ ਪੂਰੇ ਦੋ ਸੌ ਸਾਲ ਤਿਆਰੀ ਹੁੰਦੀ ਰਹੀ ਫਿਰ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ੧੭੫੫ ਦਾ ਪੂਰਾ ਸਾਲ ਖਾਲਸਾ ਸਾਜਨ ਬਾਰੇ ਸੋਚਦਿਆਂ ਤੇ ਸਾਧਨਾਂ ਕਰਦਿਆਂ ਹੋਇਆਂ ਬਤੀਤ ਕੀਤਾ। ੧੭੫੫ ਦੀ ਵੈਸਾਖੀ ਮਨਾ ਕੇ ਸਾਹਿਬਾਂ ਨੇ ਸ਼ਿਕਾਰ

ਖੇਡਣਾ ਛੱਡ ਦਿੱਤਾ। ਬਾਹਰ ਅੰਦਰ ਘੱਟ ਜਾਣ ਲੱਗ ਪਏ ਤੇ ਦੀਵਾਨ ਵਿਚ ਵੀ ਬਹੁਤ ਸਮਾਂ ਘੱਟ ਬੈਠਣ ਲਗੇ। ਚੇਹਰੇ ਉਤੇ ਗੰਭੀਰਤਾ, ਅੱਖਾਂ ਵਿਚ ਆਸ਼ਾਵਾਦ ਦੀ ਚਮਕ ਅਤੇ ਹਿਰਦੇ ਵਿਚ ਵਾਹਿਗੁਰੂ ਦੀ ਯਾਦ ਤੇ ਕੁਝ ਵਾਹਿਗੁਰੂ ਨਾਲ ਕੀਤੇ ਕੌਲ ਇਕਰਾਰਾਂ ਦੀ ਤੜਪ ਰਹਿਣ ਲੱਗੀ। ਇਸ ਭੇਤ ਨੂੰ ਕੋਈ ਨਹੀਂ ਸੀ ਸਮਝ ਸਕਦਾ। ਸਾਰੇ ਆਪੋ ਆਪਣੀ ਸਮਝ ਅਨੁਸਾਰ ਕਿਆਸ ਅਰਾਈਆਂ ਕਰਦੇ ਸਨ। ਅਨੰਦਪੁਰ ਦੇ ਉਤਰ ਵਲ ਨੈਣਾਂ ਦੇਵੀ ਦਾ ਟਿੱਲਾ ਹੈ। ਇਸ ਪਹਾੜੀ ਦੀ ਉਚਾਈ ਬਹੁਤ ਹੈ ਤੇ ਸ੍ਰੀ ਅਨੰਦਪੁਰ ਤੋਂ ਸੱਤ ਮੀਲ ਦੂਰ ਹੈ। ਸਾਹਿਬ ਉਸ ਟਿੱਲੇ ਉਤੇ ਇਕਾਂਤ ਅਸਥਾਨ ਤੇ ਜਾ ਕੇ ਬੈਠਣ ਲੱਗੇ। ਸਵੇਰੇ ਜਾਂਦੇ ਤੇ ਸ਼ਾਮ ਨੂੰ ਆਉਂਦੇ ਬੀਰ ਰਸ ਦੀ ਕਵਿਤਾ ਉਚਾਰੀ ਜਾਣ ਲੱਗੀ ਤੇ ਭਵਿਖਤ ਬਾਰੇ ਸੋਚਿਆ ਜਾਣ ਲੱਗਾ। ਬਜ਼ੁਰਗ ਤੇ ਸਿਆਣੇ ਸਿੱਖਾਂ ਪਾਸੋਂ ਗੁਰੂ ਘਰ ਦਾ ਇਤਿਹਾਸ ਸਰਵਣ ਕਰਨ ਲੱਗੇ। ਇਹ ਜਾਚਿਆ ਜਾਵੇ ਕਿ ਜੇਹੜਾ ਪੰਥ ਸਾਜਣਾ ਹੈ, ਉਸ ਵਿਚ ਕੋਈ ਕਮੀ ਨਾ ਰਹਿ ਜਾਵੇ। ਭਾਰਤ ਦਾ ਪ੍ਰਾਚੀਨ ਇਤਿਹਾਸ, ਰਮਾਇਣ, ਮਹਾਂਭਾਰਤ ਤੇ ਅਠਾਰਾਂ ਪੁਰਾਣ ਸਾਹਿਬਾਂ ਨੇ ਆਪ ਪੜ੍ਹੇ ਸਨ। ਹਿੰਦੂ ਜਾਤੀ ਦੀਆਂ ਕਮਜ਼ੋਰੀਆਂ ਨੂੰ ਆਪ ਨੇ ਲੱਭ ਲਿਆ ਸੀ।

ਉਸ ਵੇਲੇ ਇਕ ਹੋਰ ਘਟਨਾ ਵਾਪਰ ਗਈ ਤੇ ਸਿਆਣੇ ਪੰਡਤ ਕੇਸ਼ੋ ਦਾਸ ਤੇ ਕਾਲੀ ਦਾਸ ਆ ਪੁਜੇ। ਉਨ੍ਹਾਂ ਦਾ ਜੱਸ ਬੜਾ ਹੁੰਦਾ ਸੀ। ਇਹ ਆਮ ਚਰਚਾ ਸੀ ਕਿ ਇਹ ਦੋਵੇਂ ਪੰਡਤ ਪੂਜਾ ਰਾਹੀਂ ਦੇਵੀ ਨੂੰ ਪ੍ਰਗਟ ਕਰ ਲੈਂਦੇ ਹਨ। ਦੇਵੀ ਦੁਰਗਾ ਪ੍ਰਗਟ ਹੋਕੇ ਵਰ ਦੇਂਦੀ ਹੈ। ਕਈਆਂ ਰਾਜਿਆਂ ਦੇ ਕਹਿਣ ਤੇ ਇਨ੍ਹਾਂ ਨੇ ਦੁਰਗਾ ਨੂੰ ਪ੍ਰਗਟ ਕੀਤਾ ਸੀ। ਪਰਬਤੀ ਤੇ ਮੈਦਾਨੀ ਲੋਕਾਂ ਦੇ ਮਨ ਵਿਚ ਬਹੁਤ ਭਰਮ ਪੈ ਗਿਆ ਅਤੇ ਖਬਰ ਗੁਰੂ ਜੀ ਨੇ ਵੀ ਸੁਣੀ। ਜਦੋਂ ਕੇਸ਼ੋ ਦਾਸ ਤੇ ਕਾਲੀ ਦਾਸ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ ਗਏ ਸਾਹਿਬਾਂ ਨੇ ਸਰਸਰੀ ਪੁਛਿਆ—'ਕੀ ਤੁਸੀਂ ਦੁਰਗਾ ਨੂੰ ਪ੍ਰਗਟ ਕਰ ਲੈਂਦੇ ਹੋ ?'

'ਮਹਾਰਾਜ! ਪ੍ਰਗਟ ਹੀ ਨਹੀਂ ਕਰਦੇ ਸਗੋਂ ਵਰ ਲੈ ਲੈਂਦੇ ਹਾਂ ਕੀ ਦੱਸੀਏ ਕਈਆਂ ਰਾਜਿਆਂ ਨੇ ਦੁਰਗਾ ਭਵਾਨੀ ਜੀ ਦੇ ਦਰਸ਼ਨ ਕੀਤੇ ਹਨ ਪਰ ਦਰਸ਼ਨ ਕਰਨੇ ਸੌਖੇ ਨਹੀਂ ਹਨ।' ਕੇਸ਼ੋ ਦਾਸ ਨੇ ਪ੍ਰਸੰਨਤਾ ਤੇ ਅਭਿਮਾਨ ਨਾਲ ਉਛਲਦਿਆਂ ਹੋਇਆਂ ਆਖਿਆ।

'ਮਹਾਰਾਜ! ਖਰਚ ਬਹੁਤ ਹੁੰਦਾ ਹੈ। ਕਈ ਮਹੀਨੇ ਹਵਨ ਕਰਨਾ ਪੈਂਦਾ ਹੈ।

ਸਵਾ ਲੱਖ ਦਮੜੇ ਅਸਾਂ ਦੀ ਦੱਛਨਾ ਹੁੰਦੀ ਹੈ। ਕਈ ਹਜਾਰ ਰੁਪਿਆ ਹਵਨ ਦੀ ਸਮੱਗਰੀ ਤੇ ਖਰਚ ਆਉਂਦਾ ਹੈ। ਐਨਾ ਖਰਚ ਕੌਣ ਕਰ ਸਕਦਾ ਹੈ? ਪਰਬਤਾਂ ਦੇ ਰਾਜੇ ਭੀਮ ਚੰਦ ਨੇ ਅਸਾਂ ਨੂੰ ਸੱਦਿਆ ਸੀ ਕਿ ਉਹ ਦੇਵੀ ਪ੍ਰਗਟ ਕਰਨਾ ਚਾਹੁੰਦੇ ਹਨ ਪਰ ਖਰਚ ਸੁਣ ਕੇ ਹੀ ਘਬਰਾ ਗਏ ਹਨ ਤੇ ਨਾਂਹ ਕਰ ਦਿਤੀ। ਅਸਾਂ ਦਾ ਆਉਣ ਜਾਣ ਦਾ ਖਰਚ ਦੇ ਦਿੱਤਾ ਹੈ।

'ਉਹ ਕੀ ਕਰਨ ਨੂੰ ਦੇਵੀ ਪ੍ਰਗਟ ਕਰਵਾਉਣਾ ਚਾਹੁੰਦੇ ਸਨ?'

'ਕੋਈ ਪਤਾ ਨਹੀਂ।

'ਪੰਡਤ ਜੀ! ਜੇ ਅਸੀਂ ਭਲਾ ਦੇਵੀ ਨੂੰ ਪ੍ਰਗਟ ਕਰਵਾਉਣਾ ਚਾਹੀਏ ਤਾਂ।'

'ਮਹਾਰਾਜ! ਪੂਰਾ ਖਰਚ ਕਰੋ, ਕਿਸੇ ਗੱਲ ਦੀ ਕਮੀ ਨਾ ਰਹੇ। ਜਿੰਨਾ ਚਿਰ ਹਵਨ ਹੁੰਦਾ ਰਹੇ ਉਤਨਾ ਚਿਰ ਬ੍ਰਹਮਚਰਜ ਧਾਰਨ ਕਰੋ ਤੇ ਸ਼ਿਕਾਰ ਖੇਡਣ ਨਾ ਜਾਓ ਤਾਂ ਜ਼ਰੂਰੀ ਹੈ ਕਿ ਦੁਰਗਾ ਪ੍ਰਗਟ ਹੋ ਜਾਵੇਗੀ। ਏਥੇ ਨੈਣਾਂ ਦੇਵੀ ਦੇ ਟਿੱਲੇ ਤੇ ਹੀ ਜਿਹੜਾ ਮੰਦਰ ਹੈ, ਇਸੇ ਵਿਚ ਪ੍ਰਗਟ ਕਰ ਦਿਆਂਗੇ। ਕਿਸੇ ਪ੍ਰਕਾਰ ਦੀ ਚਿੰਤਾ ਦੀ ਲੋੜ ਨਹੀਂ। ਜਦੋਂ ਦੁਰਗਾ ਪ੍ਰਗਟ ਹੋ ਜਾਵੇਗੀ ਤਦੋਂ ਜੋ ਜੀ ਚਾਹੇ ਵਰ ਮੰਗ ਲਓ। ਅਸਾਂ ਸਾਲ ਭਰ ਤਪੱਸਿਆ ਕਰਨੀ ਹੈ।' ਕਾਲੀ ਦਾਸ ਪੰਡਤ ਦਾ ਕਥਨ ਸੀ।

'ਸਤਿਗੁਰੂ ਨਾਨਕ ਦੇਵ ਜੀ ਦੀ ਮੇਹਰ ਹੈ। ਖਰਚ ਦੀ ਕੋਈ ਚਿੰਤਾ ਨਹੀਂ, ਪਰ ਜੇ ਦੇਵੀ ਨਾ ਪ੍ਰਗਟ ਹੋਈ ਤਾਂ?' ਸਤਿਗੁਰੂ ਜੀ ਨੇ ਰਤਾ ਰੋਹ ਨਾਲ ਆਖਿਆ।

'ਪ੍ਰਗਟ ਕਿਉਂ ਨਾ ਹੋਵੇ? ਜ਼ਰੂਰ ਪ੍ਰਗਟ ਹੋਵੇਗੀ। ਅਸਾਂ ਨੂੰ ਆਪਣੀ ਵਿਦਿਆ ਤੇ ਮਾਣ ਹੈ।' ਪੰਡਤ ਕੇਸ਼ੋ ਦਾਸ ਨੇ ਕਿਹਾ।

ਸਤਿਗੁਰੂ ਜੀ ਪਰਬਤੀ ਰਾਜਿਆਂ ਤੇ ਹਿੰਦੂਆਂ ਕੱਚਿਆਂ ਪਿੱਲਿਆਂ ਨੂੰ ਦੱਸਣਾ ਚਾਹੁੰਦੇ ਸੀ ਕਿ ਇਹ ਪੱਥਰ ਦੀਆਂ ਦੇਵੀਆਂ ਇਸ ਜੁਗ ਵਿਚ ਪ੍ਰਗਟ ਨਹੀਂ ਹੋ ਸਕਦੀਆਂ। ਉਹ ਕਦੀ ਹੁੰਦੀਆਂ ਸਨ, ਕਦੀ ਉਹ ਜੀਉਂਦੀਆਂ ਲੜਦੀਆਂ ਰਹੀਆਂ ਸਨ। ਪਹਾੜੀਏ ਤੇ ਆਮ ਲੋਕ ਵਿਸ਼ਵਾਸ ਰੱਖਦੇ ਸਨ ਕਿ ਪੱਥਰ ਦੀਆਂ ਦੇਵੀਆਂ ਉਹਨਾਂ ਦੇ ਦੁਖੜੇ ਸੁਣਦੀਆਂ ਹਨ। ਸਤਿਗੁਰੂ ਜੀ ਹੰਕਾਰੀਆਂ ਦਾ ਹੰਕਾਰ ਨਵਿਰਤ ਕਰਦੇ ਸਨ। ਉਹ ਰੌਸ਼ਨੀ ਦਾ ਪ੍ਰਕਾਸ਼ ਕਰਨ ਆਏ ਸਨ ਤੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਦੇ ਸਨ। ਸਾਹਿਬਾਂ ਨੇ ਫੈਸਲਾ ਕੀਤਾ ਕਿ ਉਹ ਕੇਸ਼ੋ ਦਾਸ ਤੇ ਕਾਲੀ ਦਾਸ ਪੰਡਤਾਂ ਦੇ ਮਾਇਆ ਜਾਲ ਨੂੰ ਨਸ਼ਟ ਜ਼ਰੂਰ

ਕਰਨਗੇ ।

ਨੈਣਾਂ ਦੇਵੀ ਦੇ ਟਿੱਲੇ ਉਤੇ ਹਵਨ ਕੁੰਡ ਤਿਆਰ ਕੀਤਾ ਗਿਆ। ਹਵਨ ਕਰਨ ਵਾਲੀ ਬ੍ਰਾਹਮਣਾਂ ਦੀ ਮੰਡਲੀ ਸੱਦੀ ਗਈ। ਹਜ਼ਾਰਾਂ ਰੁਪਿਆਂ ਦੀ ਸਮੱਗਰੀ ਉਥੇ ਪੁਚਾਈ ਗਈ। ਗੁਰੂ ਜੀ ਦਾ ਵੀ ਤੰਬੂ ਉਥੇ ਲਾਇਆ ਗਿਆ ਤੇ ਕੁਝ ਸਿੱਖ ਵੀ ਉਥੇ ਜਾ ਰਹੇ। ਮਸੰਦਾਂ ਰਾਹੀਂ ਸਾਰੇ ਦੇਸ਼ ਵਿਚ ਖਬਰਾਂ ਪਹੁੰਚ ਗਈਆਂ ਕਿ ਦੇਵੀ ਪ੍ਰਗਟ ਕਰਨ ਦਾ ਨਜ਼ਾਰਾ ਦੇਖਣ ਵਾਸਤੇ ਹਵਨ ਕੀਤਾ ਜਾ ਰਿਹਾ ਹੈ। ਬ੍ਰਾਹਮਣ ਦੂਰ ਦੂਰ ਤੋਂ ਆਏ, ਅਨੰਦਪੁਰ ਤੋਂ ਨੈਣਾਂ ਦੇਵੀ ਦੇ ਟਿੱਲੇ ਤਕ ਰੌਣਕਾਂ ਹੀ ਰੌਣਕਾਂ ਰਹਿਣ ਲੱਗੀਆਂ। ਸਾਹਿਬਾਂ ਨੇ ਵੀ ਉਸ ਸਮੇਂ ਅਕਾਲ ਉਸਤਤ ਅਤੇ ਹੋਰ ਬੀਰ ਰਸ ਦੀ ਕਵਿਤਾ ਬਹੁਤ ਉਚਾਰੀ।

ਹਵਨ ਹੁੰਦਾ ਰਿਹਾ, ਛੇ ਮਹੀਨੇ ਬੀਤ ਗਏ। ਦੇਵੀ ਪ੍ਰਗਟ ਨਾ ਹੋਈ, ਹੌਲੀ ਹੌਲੀ ਦੋ ਮਹੀਨੇ ਹੋਰ ਲੰਘ ਗਏ। ਕੇਸ਼ੋ ਦਾਸ ਤੇ ਕਾਲੀ ਦਾਸ ਹੈਰਾਨ ਹੋਣ ਲਗੇ, ਉਹਨਾਂ ਤਾਂ ਗੱਪ ਮਾਰੀ ਸੀ ਅਤੇ ਉਨ੍ਹਾਂ ਦਾ ਵਿਚਾਰ ਸੀ ਕਿ ਨਾ ਕਿਸੇ ਐਸਾ ਖਰਚ ਕਰਨਾ ਹੈ ਤੇ ਨਾ ਦੇਵੀ ਸਿੱਧ ਹੋਣੀ ਹੈ ਵਾਹਿਗੁਰੂ ਜੀ ਕ੍ਰਿਪਾ ਨਾਲ ਸਤਿਗੁਰੂ ਜੀ ਨੂੰ ਕਿਸੇ ਪ੍ਰਕਾਰ ਦੇ ਖਰਚ ਦਾ ਘਾਟਾ ਨਹੀਂ ਸੀ। ਜਿਉਂ ਜਿਉਂ ਦਿਨ ਬੀਤਦੇ ਜਾਂਦੇ ਸਨ, ਤਿਉਂ-ਤਿਉਂ ਉਹਨਾਂ ਨੂੰ ਘੇਰਾਂ ਪੈਂਦੀਆਂ ਸਨ।

ਆਖਰ ਇਕ ਦਿਨ ਸਤਿਗੁਰੂ ਜੀ ਨੇ ਪੰਡਤ ਕੇਸ਼ੋ ਦਾਸ ਨੂੰ ਕੋਲ ਸੱਦ ਕੇ ਪੁਛਿਆ—'ਪੰਡਤ ਜੀ! ਸੁਣਾਓ ਦੇਵੀ ਪ੍ਰਗਟ ਕਿਉਂ ਨਹੀਂ ਹੁੰਦੀ, ਹੁਣ ਤਾਂ ਹਜ਼ਾਰਾਂ ਰੁਪਿਆਂ ਦੀ ਸਮੱਗਰੀ ਫੂਕੀ ਗਈ, ਤੁਸੀਂ ਮੰਤਰ ਪੜ੍ਹਦੇ ਹੋਏ ਵੀ ਥੱਕ ਗਏ, ਫਿਰ ਮਾਮਲਾ ਕੀ ਹੈ? ਤੁਸਾਂ ਤਾਂ ਇਕਰਾਰ ਕੀਤਾ ਸੀ ਸਿਰਫ ਤਿੰਨ ਮਹੀਨੇ, ਸੋ ਹੁਣ ਤਾਂ ਸਾਲ ਬੀਤਣ ਲੱਗਾ ਹੈ। ਇਹ ਪ੍ਰਗਟ ਹੋਵੇਗੀ ਜਾਂ ਨਹੀਂ, ਦੱਸੋ ਪੂਰਾ ਹਾਲ? ਕੀ ਇਹ ਪਾਖੰਡ ਸੀ ਕਿ ਮਾਇਆ ਲੁੱਟਣ ਦਾ ਇਕ ਵਸੀਲਾ?'

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਕੇਸ਼ੋ ਦਾਸ ਘਬਰਾ ਗਿਆ। ਉਹਦੀ ਆਤਮਾ ਉਸ ਨੂੰ ਲਾਹਨਤਾਂ ਪਾਉਂਦੀ ਸੀ। ਉਹ ਪਾਣੀਓਂ-ਪਾਣੀ ਹੁੰਦਾ ਜਾਂਦਾ ਸੀ, ਉਸ ਨੂੰ ਧਰਤੀ ਵੇਹਲ ਨਹੀਂ ਸੀ ਦੇਂਦੀ, ਪਰ ਉਹ ਖਿਮਾਂ ਮੰਗਣ ਵਾਲਾ ਨਹੀਂ ਸੀ, ਉਹ ਚਲਾਕ ਤੇ ਹਠੀ ਸੀ। ਉਸ ਨੇ ਅਗੋਂ ਬਹਾਨਾ ਬਣਾ ਕੇ ਕਿਹਾ—'ਦੇਵੀ ਜ਼ਰੂਰ ਪ੍ਰਗਟ ਹੋਵੇਗੀ ਪਰ ਇਕ ਹੋਰ ਸ਼ਰਤ ਹੈ।'

'ਉਹ ਸ਼ਰਤ ਵੀ ਦੱਸੋ ਪੰਡਤ ਜੀ! ਉਹ ਵੀ ਪੂਰੀ ਕੀਤੀ ਜਾਵੇਗੀ?'

ਸਤਿਗੁਰੂ ਜੀ ਰੋਹ ਨਾਲ ਬੋਲੇ ।

ਕੇਸ਼ੋ ਦਾਸ—'ਮਹਾਰਾਜ ! ਉਹ ਸ਼ਰਤ ਨਹੀਂ ਪੂਰੀ ਹੋਣੀ ।'

ਸਤਿਗੁਰੂ ਜੀ—'ਕਿਉਂ ਸ਼ਰਤ ਪੂਰੀ ਨਹੀਂ ਹੋਣੀ ? ਐਸੀ ਕਿਹੜੀ ਸ਼ਰਤ ਹੈ ?'

ਕੇਸ਼ੋ ਦਾਸ—'ਉਹ ਹੈ ਮਨੁੱਖ ਬਲੀ ! ਮਨੁੱਖ ਐਸਾ ਹੋਵੇ ਜੋ ਬਹੁਤ ਹੀ ਧਰਮਾਤਮਾ ਤੇ ਲਾਡਲਾ ਹੋਵੇ ਜਿਸ ਨੂੰ ਬਹੁਤ ਪਿਆਰ ਕਰਦੇ ਹੋਣ । ਐਸੇ ਮਨੁੱਖ ਦੀ ਬਲੀ ਦਿੱਤੀ ਜਾਵੇ ਤਾਂ ਦੇਵੀ ਦੁਰਗਾ ਭਵਾਨੀ ਪ੍ਰਗਟ ਹੋ ਸਕਦੀ ਹੈ ਲੱਭੋ ਕੋਈ ।'

ਕੇਸ਼ੋ ਦਾਸ ਦੀ ਇਸ ਚਲਾਕੀ ਵਾਲੀ ਵਿਉਂਤ ਨੂੰ ਸੁਣ ਕੇ ਸਤਿਗੁਰੂ ਜੀ ਮੁਸਕਰਾ ਪਏ, ਉਹਨਾਂ ਨੇ ਸੋਚਿਆ । ਸੋਚਣ ਪਿਛੋਂ ਕਿਹਾ—'ਹੇ ਪੰਡਤ ਜੀ ! ਐਸੇ ਪੁਰਖ ਦੇ ਲੱਭਣ ਦੀ ਕੋਈ ਲੋੜ ਨਹੀਂ, ਨੇੜੇ ਹੀ ਹੈ । ਤੁਸੀਂ ਬਲੀ ਦੇਣ ਦੀ ਤਿਆਰੀ ਕਰੋ, ਜਪ ਕਰੋ ਤੇ ਮੰਤਰ ਪੜ੍ਹੋ, ਉਹ ਹਾਜ਼ਰ ਹੋ ਜਾਵੇਗਾ । ਬਹੁਤ ਹੀ ਧਰਮਾਤਮਾ, ਬਹੁਤਿਆਂ ਦਾ ਪਿਆਰਾ, ਕਦੀ ਮਾਪਿਆਂ ਦਾ ਲਾਡਲਾ । ਬਸ ਬਲੀ ਦੇਣ ਦੀ ਕਾਹਲ ਕਰੋ । ਸਮਝੋ !'

ਕੇਸ਼ੋ ਦਾਸ ਘਾਬਰ ਗਿਆ ਕਿ ਇਹ ਵੀ ਸ਼ਰਤ ਸ਼ਾਇਦ ਪੂਰੀ ਹੋ ਜਾਵੇ ਫਿਰ ਮੈਂ ਕੀ ਕਰਾਂਗਾ ? ਇਹ ਤਾਂ ਪੁੱਛ ਲਵਾਂ ਕਿ ਉਹ ਕੇਹੜੇ ਮਨੁੱਖ ਦੀ ਕੁਰਬਾਨੀ ਦੇਣਾ ਚਾਹੁੰਦੇ ਹਨ । ਉਸ ਨੇ ਸਤਿਗੁਰੂ ਜੀ ਨੂੰ ਪੁਛਿਆ—'ਕੌਣ ਹੈ ਉਹ ਬੰਦਾ, ਜਿਸ ਦੀ ਬਲੀ ਦੇਣੀ ਹੈ । ਪਹਿਲਾਂ ਉਸ ਦਾ ਗਿਆਨ ਹੋਣਾ ਚਾਹੀਦਾ ਹੈ ਤਾਂ ਕਿ ਪਤਾ ਲੱਗ ਸਕੇ ਕਿ ਉਹ ਯੋਗ ਹੈ ਜਾਂ ਅਯੋਗ ।'

ਸਤਿਗੁਰੂ ਜੀ—'ਮਨੁੱਖ ਬਹੁਤ ਚੰਗਾ ਤੇ ਯੋਗ ਹੈ ਇਸ ਗੱਲ ਦੀ ਜ਼ਰਾ ਵੀ ਚਿੰਤਾ ਨਾ ਕਰੋ ।'

ਕੇਸ਼ੋ ਦਾਸ—'ਫਿਰ ਵੀ ਦੱਸਣਾ ਚਾਹੀਏ ਤੇ ਹਵਨ ਮੰਡਲ ਦੇ ਨੇੜੇ ਜ਼ਰੂਰ ਹੋਣਾ ਚਾਹੀਦਾ ਹੈ ।'

ਸਤਿਗੁਰੂ ਜੀ—'ਪੰਡਤ ਜੀ ! ਉਹ ਬੰਦੇ ਤੁਸੀਂ ਹੀ ਹੋ । ਤੁਸਾਂ ਤੇ ਕਾਲੀ ਦਾਸ ਤੋਂ ਬਿਨਾਂ ਦੇਵੀ ਦੀ ਭੇਟਾ ਕਰਨ ਦੇ ਯੋਗ ਹੋਰ ਕੋਈ ਬੰਦਾ ਨਹੀਂ । ਤੁਸੀਂ ਮਾਪਿਆਂ ਦੇ ਲਾਡਲੇ, ਲੋਕਾਂ ਦੇ ਅਤੀ ਪਿਆਰੇ ਤੇ ਭਗਤ ਹੋ । ਤੁਸਾਂ ਨਾਲੋਂ ਚੰਗਾ ਅਸਾਂ ਨੂੰ ਤਾਂ ਕੋਈ ਨਹੀਂ ਦਿੱਸਦਾ ।'

ਜਦ ਸਾਰੀ ਸਮੱਗਰੀ ਅੱਗ ਉਤੇ ਸੁੱਟੀ ਤਾਂ ਉਹ ਲੱਟ ਲੱਟ ਬਲਣ ਲੱਗੀ। ਉਸ ਦੀਆਂ ਲਾਟਾਂ ਅਕਾਸ਼ ਚੁੰਮਣ ਲਗੀਆਂ। ਉਹਨਾਂ ਦੀ ਲਾਲੀ ਬਹੁਤ ਭਿਆਨਕ ਸੀ। ਲੋਕ ਉਸ ਲਾਲੀ ਨੂੰ ਵੇਖ ਕੇ ਅਨੇਕ ਤਰ੍ਹਾਂ ਦੇ ਕਿਆਸ ਕਰਨ ਲੱਗੇ ਬ੍ਰਾਹਮਣਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ ਕਿ 'ਦੇਵੀ ਪ੍ਰਗਟ ਹੋਈ ਹੈ।'

ਸਾਰੀ ਸਮੱਗਰੀ ਨੂੰ ਸਾੜ ਕੇ ਨੰਗੀ ਸ੍ਰੀ ਸਾਹਿਬ ਹੱਥ ਵਿਚ ਫੜੀ, ਸਤਿਗੁਰੂ ਜੀ ਨੈਣਾਂ ਦੇਵੀ ਦੇ ਟਿੱਲੇ ਤੋਂ ਹੇਠਾਂ ਉਤਰ ਆਏ।

## ੧੧. ਯੱਗ ਕਰਨਾ ਤੇ ਬ੍ਰਾਹਮਣਾਂ ਦੀ ਈਰਖਾ

ਨੈਣਾਂ ਦੇਵੀ ਟਿੱਲੇ ਦਾ ਹੋਮ (ਹਵਨ) ਸਮਾਪਤ ਹੋ ਗਿਆ। ਕਿਸੇ ਨਵੇਂ ਜੋਸ਼, ਉਤਸ਼ਾਹ ਅਤੇ ਨਵੀਂ ਰੌਸ਼ਨੀ ਨਾਲ ਪ੍ਰਭਾਵਸ਼ਾਲੀ ਹੋ ਕੇ ਸਤਿਗੁਰੂ ਜੀ ਨੈਣਾਂ ਦੇਵੀ ਦੇ ਟਿੱਲੇ ਤੋਂ ਹੇਠਾਂ ਉਤਰੇ। ਸਾਹਿਬ ਜੋਸ਼ ਵਿਚ ਨੱਠੇ ਹੀ ਆਏ। ਉਹਨਾਂ ਨੇ ਨਾ ਕਿਸੇ ਨੂੰ ਕੁਝ ਆਖਿਆ ਤੇ ਨਾ ਕੋਈ ਹੁਕਮ ਦਿੱਤਾ। ਕਿਸੇ ਸਿੱਖ ਸੇਵਕ ਨੇ ਵੀ ਉਨ੍ਹਾਂ ਨੂੰ ਨਹੀਂ ਰੋਕਿਆ ਤੇ ਨਾ ਕੁਝ ਪੁਛਿਆ। ਸਾਹਿਬਾਂ ਨੇ ਸ੍ਰੀ ਅਨੰਦਪੁਰ ਆ ਕੇ ਮੁਖੀ ਸਿਖਾਂ ਨੂੰ ਪਾਸ ਸੱਦਿਆ ਤੇ ਹੁਕਮ ਕੀਤਾ—'ਯੱਗ ਕਰੋ। ਜੋ ਸਮੱਗਰੀ ਖਾਣ ਵਾਲੀ ਬਚੀ ਹੈ, ਉਹ ਸਾਰੀ ਰਿੰਨ੍ਹ ਪਕਾ ਕੇ ਤਿਆਰ ਕਰੋ। ਭਾਰੀ ਯੱਗ ਕੀਤਾ ਜਾਵੇਗਾ, ਫਿਰ ਉਨ੍ਹਾਂ ਨੂੰ ਪ੍ਰਸ਼ਾਦ ਛਕਾਉਣਾ ਹੈ ਜੇਹੜੇ ਹਿੰਦੂ ਸਮਾਜ ਦੀ ਕਤਾਰ ਤੋਂ ਬਾਹਰ ਰਹਿੰਦੇ ਹਨ, ਜਿਨ੍ਹਾਂ ਨੂੰ ਕੋਈ ਨੇੜੇ ਨਹੀਂ ਆਉਣ ਦੇਂਦਾ। ਸ਼ੂਦਰ ਤੇ ਵੈਸ਼, ਇਹਨਾਂ ਦੋਹਾਂ ਜ਼ਾਤੀਆਂ ਦੇ ਨਾਲ ਜੁੜ ਕੇ ਬੈਠਣਗੇ ਬ੍ਰਾਹਮਣ ਤੇ ਖੱਤਰੀ। ਚੌਹਾਂ ਹੀ ਵਰਨਾਂ ਦਾ ਸਾਂਝਾ ਲੰਗਰ ਹੀ ਨਹੀਂ ਬਲਕਿ ਪੰਗਤ ਤੇ ਯੱਗ ਤਦ ਹੀ ਪਵਿਤ੍ਰ ਸਮਝਿਆ ਜਾਵੇਗਾ ਜੇਕਰ ਪਹਿਲਾਂ ਸ਼ੂਦਰ ਬੈਠਣਗੇ। ਉਲਟੀ ਚਾਲ ਚਲੇਗੀ, ਸ਼ੂਦਰ ਪੂਜਾ ਕਰਨਗੇ ਬ੍ਰਾਹਮਣ ਕਿਰਤ ਕਰਨਗੇ। ਅਸੀਂ ਮਨੁੱਖਤਾ ਦੇ ਅਸਲੇ ਨੂੰ ਜਗਤ ਵਿਚ ਵਿਖਾਉਣਾ ਚਾਹੁੰਦੇ ਹਾਂ। ਮਨੁੱਖ ਮਨੁੱਖ ਨਾਲ ਪ੍ਰੇਮ ਕਰਨਾ ਸਿਖੇ। ਜਦ ਮਨੁੱਖ ਨਾਲ ਮਨੁੱਖ ਹੀ ਪਿਆਰ ਕਰੇਗਾ ਤਾਂ ਰੱਬ ਮਿਲੇਗਾ, ਫਿਰ ਸੱਚੀ ਸ਼ਕਤੀ ਪੈਦਾ ਹੋਵੇਗੀ, ਨਵਾਂ ਹੀ ਪਿਆਰ ਉਤਪੰਨ ਹੋਵੇਗਾ ਤੇ ਉਸ ਪਿਆਰ ਦਾ ਫਲ ਹੋਵੇਗਾ ਇਕੱਠ ਤੇ ਉਸ ਇਕੱਠ ਵਿਚੋਂ ਪ੍ਰਗਟ ਹੋਵੇਗੀ ਅਣਖ, ਸੁਤੰਤਰਤਾ, ਧਰਮ ਦੀ ਰਖਿਆ ਤੇ ਸੇਵਾ ਦਾ ਵਲਵਲਾ। ਬਸ

ਫਿਰ ਦੇਸ਼ ਦੀ ਕਲਿਆਣ ਹੋ ਜਾਵੇਗੀ। ਬ੍ਰਾਹਮਣਾਂ ਦਾ ਪਾਜ ਖੁਲ੍ਹ ਗਿਆ, ਉਹ ਦੇਵੀ ਨਹੀਂ ਪ੍ਰਗਟ ਕਰ ਸਕੇ ਤੇ ਨਾ ਹੀ ਕਰ ਸਕਦੇ ਹਨ ਉਹ ਤਾਂ ਐਵੇਂ ਫੋਕੀਆਂ ਫੜ੍ਹਾਂ ਮਾਰਦੇ ਹਨ। ਉਹ ਮੈਦਾਨ ਵਿਚੋਂ ਨੱਸ ਗਏ, ਝੂਠ ਤੇ ਹਨੇਰੇ ਦਾ ਪ੍ਰਛਾਵਾਂ ਢਲ ਗਿਆ। ਹੁਣ ਸੱਚਾਈ ਦਾ ਤੇਜਸਵੀ ਸੂਰਜ ਉਦੇ ਹੋਵੇਗਾ। ਸਤਿਗੁਰੂ ਨਾਨਕ ਦੇਵ ਜੀ ਦੇ ਜੀਵਨ ਮਨੋਰਥ ਨੂੰ ਅਮਲੀ ਜਾਮਾ ਪਹਿਨਾਇਆ ਜਾਵੇਗਾ। ਕੋਈ ਕਿਸੇ ਨਾਲ ਈਰਖਾ ਨਹੀਂ ਕਰੇਗਾ, ਕੋਈ ਕਿਸੇ ਕੋਲੋਂ ਵਗਾਰ ਨਹੀਂ ਲਵੇਗਾ। ਸਾਰੇ ਭਰਾ ਬਣ ਕੇ ਰਹਿਣਗੇ। ਅਖਵਾਉਣਗੇ ਭਾਈ ਬਸ ਭਾਈਆਂ ਦੇ ਇਕੱਠ ਦਾ ਯੱਗ ਕਰੋ।

ਹੁਕਮ ਹੋ ਗਿਆ, ਉਸੇ ਵੇਲੇ ਯੱਗ ਦੀ ਤਿਆਰੀ ਹੋਈ, ਕੜਾਹ ਪ੍ਰਸ਼ਾਦ ਪੂੜੀਆਂ, ਫੁਲਕੇ, ਭਾਜੀਆਂ ਤੇ ਦਾਲੇ ਤਿਆਰ ਹੋ ਗਏ, ਸਤਿਗੁਰੂ ਜੀ ਨੇ ਆਪ ਅਰਦਾਸਾ ਸੋਧਿਆ। ਉਸ ਅਰਦਾਸੇ ਦੇ ਪਿਛੋਂ ਆਪ ਪੰਗਤ ਵਿਚ ਬਿਰਾਜਮਾਨ ਹੋ ਗਏ। ਉਨ੍ਹਾਂ ਦੇ ਲਾਗੇ ਮੁਖੀ ਸਿੱਖ ਸਨ ਤੇ ਸ਼ੂਦਰ ਵੀ ਨਾਲ ਬੈਠੇ ਹੋਏ ਸਨ। ਪੱਤਲਾਂ ਵਰਤੀਆਂ ਗਈਆਂ। ਸ਼ੂਦਰ ਤੇ ਵੈਸ਼ ਵੀ ਬੈਠ ਗਏ। ਕੁਝ ਕੁ ਖੱਤਰੀ ਵੀ ਆ ਬੈਠੇ ਪਰ ਬ੍ਰਾਹਮਣ ਅੜ ਖਲੋਤੇ, ਉਹਨਾਂ ਵਿਚੋਂ ਇਕ ਮੁਖੀ ਬ੍ਰਾਹਮਣ ਨੇ ਉਚੀ ਕੂਕ ਕੇ ਆਖਿਆ—'ਇਹ ਕਦੀ ਨਹੀਂ ਹੋ ਸਕਦਾ ਕਿ ਬ੍ਰਾਹਮਣਾਂ ਤੋਂ ਪਹਿਲਾਂ ਸ਼ੂਦਰਾਂ ਤੇ ਵੈਸ਼ਾਂ ਨੂੰ ਯੱਗ ਵਿਚ ਪ੍ਰਸ਼ਾਦ ਛਕਾਇਆ ਜਾਵੇ। ਬ੍ਰਾਹਮਣ ਬ੍ਰਹਮਾ ਦਾ ਮੁਖ ਹਨ। ਇਹ ਉੱਤਮ ਕੁਲ ਦੇ ਨੀਚਾਂ ਨਾਲ ਨਹੀਂ ਬੈਠ ਸਕਦੇ। ਬ੍ਰਾਹਮਣਾਂ ਦੇ ਬੈਠਣ ਵਾਸਤੇ ਕੋਈ ਵੱਖਰੀ ਥਾਂ ਨਹੀਂ ? ਇਸ ਪਵਿਤਰ ਭਾਰਤ ਭੂਮੀ ਉਤੇ ਕਦੀ ਇਹ ਅਨਰਥ ਨਹੀਂ ਹੋਣ ਦਿਤਾ ਜਾਵੇਗਾ। ਅਸੀਂ ਸਰਾਪ ਦੇ ਦੇਵਾਂਗੇ ਤੇ ਰਾਜਿਆਂ ਕੋਲ ਪੁਕਾਰ ਕਰਾਂਗੇ, ਬ੍ਰਾਹਮਣਾਂ ਦੇ ਹੱਕ ਸ਼ੂਦਰਾਂ ਨੂੰ ਨਹੀਂ ਮਿਲ ਸਕਦੇ। ਤੁਸੀਂ ਬੇਸ਼ਕ ਇਹ ਪਾਗਲਪਨ ਕਰੋ।'

'ਪਾਗਲਪਨ' ਸ਼ਬਦ ਦੇ ਉਚਾਰਣ ਦੀ ਢਿੱਲ ਸੀ ਕਿ ਉਹ ਬੋਲਣ ਵਾਲਾ ਬ੍ਰਾਹਮਣ ਖੁਦ ਹੀ ਪਾਗਲ ਹੋ ਗਿਆ। ਉਸੇ ਵੇਲੇ ਚੀਕਾਂ ਮਾਰਦਾ ਤੇ ਲੀੜੇ ਪਾੜਦਾ ਹੋਇਆ ਯੱਗ ਮੰਡਲ ਵਿਚੋਂ ਬਾਹਰ ਚਲਿਆ ਗਿਆ। ਉਸ ਉਤੇ ਸੰਗਤ ਹੈਰਾਨ ਵੀ ਹੋਈ ਤੇ ਹੱਸੀ ਵੀ, ਉਸਦੇ ਦੂਸਰੇ ਭਾਈ ਬ੍ਰਾਹਮਣਾਂ ਵੀ ਰੌਲਾ ਮਚਾਇਆ। ਇਹ ਸਭ ਕੁਝ ਸੁਣ ਦੇਖ ਕੇ ਸਤਿਗੁਰੂ ਜੀ ਆਪ ਆਸਣ ਤੋਂ ਉਠੇ ਤੇ ਕ੍ਰੋਧ ਨਾਲ ਚੇਹਰਾ ਤੇ ਨੇਤਰ ਲਾਲ ਕਰਕੇ ਬੋਲੇ—'ਭਾਰਤ ਨੂੰ ਗੁਲਾਮ ਤੇ ਜ਼ਲੀਲ ਕਰਨ

ਵਾਲੇ ਬ੍ਰਾਹਮਣੋ ! ਤੁਸਾਂ ਨੂੰ ਗੁੱਸਾ ਨਹੀਂ ਕਰਨਾ ਚਾਹੀਦਾ । ਇਹ ਤੁਸਾਂ ਦੇ ਭਾਗ ਦੀ ਗੱਲ ਹੈ । ਵਿਧਾਤਾ ਅੱਜ ਨਹੀਂ ਚਾਹੁੰਦਾ ਕਿ ਤੁਸੀਂ ਚੰਮ ਦੀਆਂ ਚਲਾਓ !' ਇਹ ਆਖਕੇ ਸਾਹਿਬਾਂ ਨੇ ਆਪਣੇ ਉਚਾਰੇ ਹੋਏ ਸਵੱਯੇ ਆਪ ਹੀ ਜੋਸ਼ ਨਾਲ ਪੜ੍ਹਨੇ ਆਰੰਭ ਕੀਤੇ—

*ਸ੍ਵੈਯਾ॥ ਜੋ ਕਿਛੁ ਲੇਖੁ ਲਿਖਿਓ ਬਿਧਨਾ ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ॥*
*ਮੇਰੋ ਕਛੂ ਅਪਰਾਧੁ ਨਹੀ ਗਯੋ ਯਾਦ ਤੇ ਭੂਲ ਨਹ ਕੋਪੁ ਚਿਤਾਰੋ॥*
*ਬਾਗੋ ਨਿਹਾਲੀ ਪਠੈ ਦੈਹੋ ਆਜੁ ਭਲੇ ਤੁਮ ਕੋ ਨਿਹਚੈ ਜੀਅ ਧਾਰੋ॥*
*ਛੱਤ੍ਰੀ ਸਭੈ ਕ੍ਰਿਤ ਬਿੱਪਨ ਕੇ, ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ॥੧॥*

ਤਿਸਦਾ ਪ੍ਰਮਾਰਥ—ਪੰਡਤ (ਮਿਸਰ) ਜੀ ! ਗੁੱਸਾ ਕਿਉਂ ਕਰਦੇ ਹੋ ਜੋ ਕੁਝ ਤੁਸਾਂ ਦੇ ਭਾਗਾਂ ਵਿਚ ਸੀ ਸੋ ਮਿਲੇਗਾ, ਅਸਾਂ ਨੂੰ ਸੱਦਣ ਦਾ ਚੇਤਾ ਨਹੀਂ ਰਿਹਾ। ਗਮ ਦਾ ਤਿਆਗ ਕਰੋ, ਪ੍ਰਦੇਸੀ ਤੇ ਲੋੜਵੰਦ ਜਾਣ ਕੇ ਤੁਸਾਂ ਨੂੰ ਬਹੁਤ ਕੁਝ ਦਿੱਤਾ ਜਾਵੇਗਾ । ਤੁਸੀਂ ਚੰਗੇ ਜੇ ਪਰ ਇਹਨਾਂ ਵੱਲ ਵੀ ਦੇਖੋ ਇਹ ਵੀ ਇਕ ਰਾਜ-ਰਿਸ਼ੀਆਂ ਦੀ ਵੰਸ਼ ਹੈ । ਤੁਸਾਂ ਦੀ ਕਿਰਤ ਨਹੀਂ । ਇਹਨਾਂ ਤੋਂ ਬਿਨਾਂ ਤੁਸੀਂ ਕੁਝ ਵੀ ਨਹੀਂ। ਪਰ ਬ੍ਰਾਹਮਣਾਂ ਨੇ ਫਿਰ ਵੀ ਸੰਤੋਖ ਨਾ ਕੀਤਾ, ਗਰਮ ਹੋ ਖਲੋਤੇ । ਸ਼ੂਦਰਾਂ ਤੇ ਵੈਸ਼ਾਂ ਦੀ ਨਿੰਦਾ ਕਰਨ ਲੱਗੇ ਤਾਂ ਸਤਿਗੁਰੂ ਜੀ ਵੀ ਸਿੱਧੇ ਹੋ ਖਲੋਤੇ।

*ਸ੍ਵੈਯਾ॥ ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈ ਨਹੀ ਮੋ ਸੋ ਗਰੀਬ ਕਰੋਰ ਪਰੇ॥੨॥*

ਹੇ ਪੰਡਤ ! ਰਤਾ ਜ਼ਬਾਨ ਸੰਭਾਲ ! ਵੱਧ-ਘੱਟ ਕਹਿਣ ਦੀ ਲੋੜ ਕੋਈ ਨਹੀਂ ਜਿਨ੍ਹਾਂ ਨੂੰ ਤੂੰ ਮਾੜੇ ਆਖ ਰਿਹਾ ਹੈਂ, ਇਹਨਾਂ ਦੀ ਕਿਰਪਾ ਨਾਲ ਤਾਂ ਅਸਾਂ ਲੜਾਈਆਂ ਜਿੱਤੀਆਂ ਹਨ। ਇਹ ਸੂਰਮੇ ਅਸਾਂ ਦੀ ਸਹਾਇਤਾ ਕਰਦੇ ਰਹੇ ਹਨ। ਹੇ ਪੰਡਤ ! ਏਹਨਾਂ ਦੀ ਤਾਂ ਅਸੀਂ ਪੂਜਾ ਕਰਾਂਗੇ, ਕਿਉਂਕਿ ਇਹਨਾਂ ਦੀ ਕਿਰਪਾ ਨਾਲ ਜਨਮ ਜਨਮ ਦੇ ਪਾਪ ਕੱਟੇ ਗਏ ਹਨ ਤੇ ਅਸਾਂ ਦਾ ਘਰ ਮਾਇਆ ਤੇ ਪਦਾਰਥਾਂ ਨਾਲ ਭਰਿਆ ਪਿਆ ਹੈ । ਇਹਨਾਂ ਦੀ ਕ੍ਰਿਪਾ ਨਾਲ ਅਸਾਂ ਵਿਦਿਆ ਪ੍ਰਾਪਤ ਕੀਤੀ ਹੈ, ਸਾਰੇ ਸ਼ਤਰੂ ਵੀ ਇਹਨਾਂ ਦੀ ਕ੍ਰਿਪਾ ਨਾਲ ਮਰੇ ਹਨ । ਜੇ ਸੱਚ ਪੁਛੋ

ਤਾਂ ਅਸਾਂ ਜੋ ਮਾਨ ਵਡਿਆਈ ਪ੍ਰਾਪਤ ਕੀਤੀ ਹੈ, ਉਹ ਇਹਨਾਂ ਦੀ ਕ੍ਰਿਪਾ ਨਾਲ ਕੀਤੀ ਹੈ, ਨਹੀਂ ਤੇ ਹੋਰ ਅਸਾਂ ਵਰਗੇ ਕਰੋੜਾਂ ਪੁਰਸ਼ ਤੁਰੇ ਫਿਰਦੇ ਹਨ। ਇਹਨਾਂ ਦੀ ਨਿੰਦਾ ਨਾ ਕਰੋ। ਸਾਰੀ ਸ਼ਕਤੀ ਗਰੀਬਾਂ ਦੇ ਹੱਥ ਆਉਣੀ ਹੈ।

*ਸ੍ਵੈਯਾ॥ ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥*
*ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ ॥੩॥*

(ਆਉ ਅੱਜ ਤੋਂ) ਇਨ੍ਹਾਂ ਦੀ ਸੇਵਾ ਕੀਤੀ ਹੀ ਅਸਾਂ ਨੂੰ ਚੰਗੀ ਲੱਗਦੀ ਹੈ ਹੋਰ ਕਿਸੇ (ਬ੍ਰਾਹਮਣ ਜਾਂ ਦੇਵੀ ਦੇਵਤਾ) ਦੀ ਸੇਵਾ ਕੀਤੀ ਸੋਭਾ ਨਹੀਂ ਦੇਂਦੀ। ਜੇਕਰ ਦਾਨ ਦੇਣ ਦੀ ਲੋੜ ਪਵੇ ਤਾਂ ਇਨ੍ਹਾਂ ਸਿੱਖਾਂ ਨੂੰ ਹੀ ਦਿੱਤਾ ਜਾਇਆ ਕਰੇਗਾ, ਹੋਰ ਕਿਸੇ ਨੂੰ ਦਿੱਤਾ ਹੋਇਆ ਦਾਨ ਇਹਨਾਂ ਨੂੰ ਦਿੱਤਾ ਚੰਗਾ ਲੱਗਦਾ ਹੈ। ਵਾਹਿਗੁਰੂ ਦੀ ਦਰਗਾਹ ਵਿਚ ਫਲੇਗਾ ਤੇ ਪਰਵਾਨ ਹੋਵੇਗਾ, ਜਗਤ ਦੇ ਵਿੱਚ ਜੱਸ ਹੈ। ਹੋਰ ਸਭ ਦਾਨ ਦਿਤੇ ਫਜ਼ੂਲ ਹਨ। ਅਸੀਂ ਤਾਂ ਸੱਚ ਆਖਦੇ ਹਾਂ ਕਿ ਅਸਾਂ ਘਰ, ਮਨ, ਤਨ, ਸਿਰ ਤੇ ਦੌਲਤ ਗੱਲ ਕੀ ਸਭ ਕੁਝ ਇਹਨਾਂ ਦੇ ਹਵਾਲੇ ਹੈ ਜਿਨ੍ਹਾਂ ਨੂੰ ਤੁਸੀਂ ਮਾੜੇ ਆਖਦੇ ਹੋ। ਮਾਨਸ ਕੀ ਜਾਤ ਸਭ ਇਕ ਹੈ, ਜਾਓ! ਬੇਸ਼ਕ ਨਾ ਪ੍ਰਸ਼ਾਦਿ ਛਕੋ ਕੋਈ ਪ੍ਰਵਾਹ ਨਹੀਂ। ਅਸਾਂ ਨੂੰ ਕੋਈ ਸਰਾਪ ਨਹੀਂ ਲਗੇਗਾ।

ਸਤਿਗੁਰੂ ਜੀ ਦੀਆਂ ਖਰੀਆਂ ਖਰੀਆਂ ਗੱਲਾਂ ਸੁਣਕੇ ਪੰਡਤ ਹੌਲੇ ਹੋ ਗਏ, ਥੋੜ੍ਹੇ ਜਿਹੇ ਨੱਕ ਮਰੋੜਦੇ ਹੋਏ ਤੁਰ ਗਏ ਤੇ ਬਾਕੀ ਦੇ ਸ਼ੂਦਰਾਂ, ਵੈਸ਼ਾਂ ਨਾਲ ਹੀ ਬੈਠ ਕੇ ਯੱਗ ਵਿਚੋਂ ਪ੍ਰਸ਼ਾਦਿ ਛਕਣ ਲੱਗੇ। ਇਹ ਯੱਗ ਨਿਰਵਿਘਨ ਸਮਾਪਤ ਹੋਇਆ, ਹਰ ਪਾਸੇ ਜੈ ਜੈ ਹੁੰਦੀ ਰਹੀ।

## ੧੨. ਸਤਿਗੁਰੂ ਜੀ ਨੇ ਸਿਰਾਂ ਦੀ ਮੰਗ ਕਰਨੀ

ਸੰਮਤ ੧੭੫੬ ਬਿਕਰਮੀ ਦੀ ਵਿਸਾਖੀ ਦਾ ਪੁਰਬ ਆ ਗਿਆ। ਭਾਵੇਂ ਹਰ ਇਕ ਵਿਸਾਖੀ ਦੇ ਪੁਰਬ ਸਮੇਂ ਚੰਗੀ ਰੌਣਕ ਤੇ ਮੇਲਾ ਲੱਗਦਾ ਸੀ, ਪਰ ਇਸ ਵਿਸਾਖੀ ਉਤੇ ਤਾਂ ਉਚੇਚਾ ਮੇਲਾ ਲੱਗਾ। ਸਤਿਗੁਰੂ ਜੀ ਨੇ ਮਸੰਦਾਂ ਤੇ ਮੁਖੀ ਸਿੱਖਾਂ

ਨੂੰ ਪੱਕੀ ਕੀਤੀ ਕਿ ਜ਼ਰੂਰ ਵਿਸਾਖੀ ਦੇ ਪੁਰਬ ਸਮੇਂ ਧੂਮ ਧਾਮ ਨਾਲ ਪੁਜੋ, ਪਰ ਕਿਸੇ ਨੂੰ ਆਪਣੇ ਭਵਿੱਖਤ ਦੇ ਪ੍ਰੋਗਰਾਮ ਬਾਰੇ ਕੁਝ ਨਹੀਂ ਦਸਿਆ ਸੀ। ਦੂਸਰਾ ਨੈਣਾਂ ਦੇਵੀ ਦੇ ਟਿੱਲੇ ਉਤੇ ਹਵਨ ਅਤੇ ਮਹਾਂ ਯੱਗ ਕਰਨ ਦੀ ਚਰਚਾ ਵੀ ਬਹੁਤ ਖਿਲਰ ਗਈ ਸੀ ਤੇ ਭਾਂਤ ਭਾਂਤ ਦੀਆਂ ਬਾਤਾਂ ਖਿਲਰ ਗਈਆਂ ਸਨ। ਸਿੱਖ ਸੰਗਤਾਂ ਨੂੰ ਇਹ ਵੀ ਚਾਹ ਸੀ ਕਿ ਉਹ ਪਤਾ ਕਰਨ ਕਿ ਕੀ ਮਾਮਲਾ ਹੈ, ਇਹਨਾਂ ਕਾਰਨਾਂ ਦੇ ਕਾਰਨ ਬਹੁਤ ਸਾਰੀ ਸੰਗਤ ਇਕੱਠੀ ਹੋ ਗਈ।

ਜਿਥੇ ਹੁਣ ਕੇਸਗੜ੍ਹ ਸਾਹਿਬ ਗੁਰਦਵਾਰਾ ਹੈ, ਇਸ ਟਿੱਬੇ ਉਤੇ ਤੰਬੂ ਲਾਇਆ ਗਿਆ। ਤੰਬੂ ਦੇ ਅਗੇ ਚਾਂਦਨੀਆਂ ਤਾਣੀਆਂ ਗਈਆਂ ਤੇ ਸੁੰਦਰ ਸਟੇਜ ਤਿਆਰ ਕੀਤੀ ਗਈ। ਵੀਹ ਹਜ਼ਾਰ ਤੋਂ ਉਪਰ ਸੰਗਤ ਦੇ ਬੈਠਣ ਦਾ ਪ੍ਰਬੰਧ ਸੀ। ਮਸੰਦਾਂ ਨੇ ਸੰਗਤਾਂ ਨੂੰ ਥਾਂ ਥਾਂ ਸਿਰ ਬਿਠਾਇਆ, ਰਾਗੀ ਤੇ ਢਾਡੀ, ਗੁਰਬਾਣੀ, ਗੁਰੂ ਜੱਸ ਤੇ ਇਤਿਹਾਸ ਸੁਨਾਉਣ ਲਗੇ।

ਜਿਸ ਵੇਲੇ ਐਸਾ ਦੀਵਾਨ ਸੱਜ ਗਿਆ ਹਰ ਪਾਸੇ ਚੁਪ ਚਾਪ ਹੋ ਗਈ, ਸ਼ਾਂਤੀ ਦਾ ਪੂਰਾ ਵਾਯੂ ਮੰਡਲ ਸੀ ਤਾਂ ਸਟੇਜ ਵਾਲੇ ਸਿੰਘਾਸਨ ਤੋਂ ਉੱਠ ਕੇ ਸਤਿਗੁਰੂ ਜੀ ਤੰਬੂ ਵਿਚ ਚਲੇ ਗਏ। ਪੰਦਰਾਂ ਕੁ ਮਿੰਟਾਂ ਪਿਛੋਂ ਤੰਬੂ ਵਿਚੋਂ ਬਾਹਰ ਆਏ ਤਾਂ ਹੱਥ ਵਿਚ ਨੰਗੀ ਸ੍ਰੀ ਸਾਹਿਬ (ਤਲਵਾਰ) ਸੀ ਉਹ ਲਹੂ ਤਿਹਾਈ ਸ੍ਰੀ ਸਾਹਿਬ ਚਮਕ ਰਹੀ ਸੀ। ਉਸ ਤੋਂ ਵਧ ਸਤਿਗੁਰੂ ਜੀ ਦੇ ਨੇਤਰ ਚਮਕਦੇ ਸਨ। ਨੇਤਰਾਂ ਨਾਲੋਂ ਬਹੁਤੀ ਲਾਲੀ ਚੇਹਰੇ ਉਤੇ ਸੀ। ਚੰਡੀ ਦੀ ਵਾਰ ਦਾ ਪਾਠ ਕਰਨ ਦੇ ਕਾਰਨ ਸਾਰਾ ਸਰੀਰ ਜੋਸ਼ ਨਾਲ ਥਰ ਥਰ ਕੰਬਦਾ ਸੀ। ਸਭ ਤੋਂ ਪਹਿਲਾਂ ਸਾਹਿਬਾਂ ਨੇ ਬੀਰ ਆਸਣ ਹੋ ਕੇ ਚੰਡੀ ਦੀ ਵਾਰ ਦਾ ਪਾਠ ਕੀਤਾ। ਪਾਠ ਐਨਾ ਉੱਚਾ ਹੋ ਰਿਹਾ ਸੀ ਕਿ ਦੂਰ ਦੂਰ ਤਕ ਸੰਗਤ ਨੂੰ ਸੁਣਾਈ ਦੇਂਦਾ ਸੀ। ਚੰਡੀ ਦੀ ਵਾਰ ਦਾ ਭੋਗ ਪਾਇਆ ਜਦੋਂ ਅੰਤਮ ਪਉੜੀ ਦਾ ਪਾਠ ਕੀਤਾ—

*ਪਉੜੀ॥ ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ॥*
*ਇੰਦ੍ਰ ਸੱਦ ਬੁਲਾਇਆ ਰਾਜ ਅਭਿਸ਼ੇਖ ਨੋ॥*
*ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ॥*
*ਚਉਦਹ ਲੋਕਾਂ ਛਾਇਆ ਜਸੁ ਜਗਮਾਤ ਦਾ॥*
*ਦੁਰਗਾ ਪਾਠ ਬਣਾਇਆ ਸਭੇ ਪਉੜੀਆਂ॥*
*ਫੇਰ ਨ ਜੂਨੀ ਆਇਆ ਜਿਨ ਇਹ ਗਾਇਆ॥੫੫॥*

'ਜਿਨ ਇਹ ਗਾਇਆ' ਤੁਕ ਨੂੰ ਦੁਬਾਰਾ ਪੜ੍ਹਿਆ ਕਿ ਅੱਖਾਂ ਲੱਟ ਲੱਟ ਬਲਣ ਲੱਗ ਪਈਆਂ। ਚੇਹਰੇ ਉਤੇ ਭਿਆਨਕ ਕ੍ਰੋਧ ਸੀ। ਸ੍ਰੀ ਸਾਹਿਬ ਨੂੰ ਅਸਮਾਨ ਵਿਚ ਘੁੰਮਾਉਂਦਿਆਂ ਹੋਇਆਂ ਸਤਿਗੁਰੂ ਜੀ ਗਰਜ ਕੇ ਬੋਲੇ—'ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚੋਂ ਕੋਈ ਸਿੱਖ ਅਗੇ ਵਧੇ। ਅਸਾਂ ਨੂੰ ਉਸਦੇ ਸਿਰ ਦੀ ਲੋੜ ਹੈ ਹੁਣੇ ਏਸੇ ਵੇਲੇ। ਧਰਮ ਰੱਖਿਆ, ਸੱਚਾਈ ਤੇ ਦੇਸ਼ ਦੀ ਗੁਲਾਮੀ ਦੇ ਸੰਗਲ ਕੱਟਣ ਵਾਸਤੇ ਮਨੁੱਖ ਦੀ ਬਲੀ ਦੇਣੀ ਹੈ। ਜਿਸਦਾ ਗੁਰੂ ਘਰ ਨਾਲ ਸੱਚਾ ਪਰੇਮ ਹੈ ਉਹ ਅਗੇ ਆਵੇ ਸਿਰ ਤਲੀ ਤੇ ਰੱਖ ਕੇ ਛੇਤੀ ਆਵੇ।'

ਸਾਰੀ ਸੰਗਤ ਵਿੱਚ ਚੁਪ ਦਾ ਸੱਨਾਟਾ ਛਾ ਗਿਆ। ਮੌਤ ਵਰਗਾ ਸੱਨਾਟਾ ਅਝਮਕ ਅੱਖਾਂ ਨਾਲ ਤੇ ਸਾਹਾਂ ਨੂੰ ਰੋਕ ਕੇ ਸਾਰੇ ਸਤਿਗੁਰੂ ਜੀ ਵੱਲ ਦੇਖਣ ਲਗੇ। ਕੌਣ ਮਰੇ ? ਕੌਣ ਅਗੇ ਹੋਵੇ ? ਇਹ ਸਵਾਲ ਸ਼ਾਇਦ ਸਾਰਿਆਂ ਦੇ ਹਿਰਦਿਆਂ ਅੰਦਰ ਸੀ। ਸਾਰੇ ਦੇਖ ਕੇ ਹੈਰਾਨ ਸਨ। ਜਿਵੇਂ ਮਿੱਟੀ ਦੇ ਬੁਤ ਹੁੰਦੇ ਹਨ ਤਿਵੇਂ ਸਾਰੇ ਅਹਿੱਲ ਹੋ ਗਏ। ਕਈਆਂ ਕਮਜ਼ੋਰਾਂ ਨੂੰ ਤਰੇਲੀਆਂ ਆ ਗਈਆਂ। ਉਹ ਇਹ ਅਨੁਭਵ ਕਰਨ ਲਗੇ ਕਿਤੇ ਸਤਿਗੁਰੂ ਜੀ ਉਹਨਾਂ ਨੂੰ ਹੀ ਨਾ ਆਖਣ ਕਿ ਤੁਸਾਂ ਦੀ ਵਾਰੀ ਹੈ ਆਓ ਤੁਸੀਂ ਅਗੇ ਆਓ। ਮਸੰਦ ਤਾਂ ਬਹੁਤੇ ਭੈ-ਭੀਤ ਹੋਏ। ਉਹ ਪਹਿਲਾਂ ਦੇ ਹੀ ਡਰੇ ਹੋਏ ਸਨ, ਉਹ ਜਾਣਦੇ ਸਨ ਕਿ ਸਾਲ ਹੋਇਆ ਹੈ ਸਤਿਗੁਰੂ ਜੀ ਤਾਂ ਸ਼ਾਇਦ ਵੱਲ ਨਹੀਂ ਰਹੇ, ਇਹਨਾਂ ਦੇ ਦਿਮਾਗ ਵਿਚ ਕੋਈ ਨਵਾਂ ਤੂਫਾਨ ਆਇਆ ਹੈ। ਬਸ ਔਖਾ ਹੋ ਗਿਆ ਜੀਊਣਾ। ਉਹ ਅਭਾਗੇ ਇਹ ਨਾ ਸਮਝੇ ਕਿ ਆਪ ਪਰਮੇਸ਼ਰ ਸਰਬ ਸ਼ਕਤੀਵਾਨ ਸਤਿਗੁਰੂ ਜੀ ਕੋਈ ਨਵਾਂ ਖੇਲ ਰਚ ਰਹੇ ਸਨ। ਉਹ ਨਰਕ ਦੇ ਕੀੜੇ, ਪੇਟ ਦੇ ਮਿੱਤਰ ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਵੱਸਦੇ ਹੋਏ ਵੀ ਸਤਿਗੁਰੂ ਜੀ ਦੇ ਕੌਤਕਾਂ ਨੂੰ ਸਮਝ ਨਹੀਂ ਸਨ ਸਕੇ।

'ਅਸਾਂ ਕਿਹਾ ਹੈ ਕੋਈ ਅਸਾਂ ਦਾ ਪਿਆਰਾ ਸਿੱਖ ਜੇਹੜਾ ਇਸ ਲਹੂ ਤ੍ਰਿਹਾਈ ਤਲਵਾਰ ਨੂੰ ਆਪਣਾ ਲਹੂ ਦੇਵੇ ?' ਸਤਿਗੁਰੂ ਜੀ ਨੇ ਦੂਸਰੀ ਵਾਰ ਮੰਗ ਕੀਤੀ। ਅਨੋਖੀ ਮੰਗ ਸੀ। ਮੌਤ ਤੋਂ ਡਰਦੇ ਤਾਂ ਲੋਕ ਸਤਿਗੁਰੂ ਸਾਹਿਬ ਦੀ ਸ਼ਰਨ ਆਉਂਦੇ ਸਨ ਫਿਰ ਕੌਣ ਅਗੇ ਹੋਵੇ। ਬਸ ਫਿਰ ਵੀ ਸੰਗਤ ਵਿਚੋਂ ਕੋਈ ਨਾ ਉਠਿਆ। ਸਾਹਿਬਾਂ ਨੇ ਤੀਸਰੀ ਵਾਰ ਪੁਕਾਰ ਕੀਤੀ—'ਕੋਈ ਹੈ ਮੇਰਾ ਸੱਚਾ ਸਿੱਖ ?'

ਇਹ ਤੀਸਰਾ ਬਚਨ ਸੀ ਤੀਸਰੇ ਬਚਨ ਨੂੰ ਖਾਲੀ ਜਾਣ ਦੇਣਾ ਆਪਣੇ ਆਪ

ਦਾ ਅੰਤ ਕਰਨਾ ਸੀ। ਹਿੰਦੁਸਤਾਨ ਦੀ ਪ੍ਰਾਚੀਨ ਸਭਿਅਤਾ ਦੇ ਅਨੁਸਾਰ ਤੀਸਰੇ ਬਚਨ ਨੂੰ ਕੋਈ ਨਾ ਕੋਈ ਉੱਤਰ ਦੇਣਾ ਜ਼ਰੂਰੀ ਸਮਝਿਆ ਜਾਂਦਾ ਹੈ। ਇਹ ਵਾਰ ਖਾਲੀ ਜਾਣ ਵਾਲਾ ਨਹੀਂ ਸੀ। ਉਸ ਵੇਲੇ ਜਵਾਨ ਉਮਰ ਭਾਈ ਦਇਆ ਰਾਮ ਸੰਗਤ ਵਿਚੋਂ ਉਠਿਆ। ਹੱਥ ਜੋੜੇ, ਸਿਰ ਨੀਵਾਂ ਕਰਕੇ ਹੌਲੀ ਹੌਲੀ ਸਤਿਗੁਰੂ ਸਾਹਿਬ ਵੱਲ ਆ ਗਿਆ। ਜਦੋਂ ਸਾਹਿਬਾਂ ਦੇ ਕੋਲ ਪੁੱਜਾ ਤਾਂ ਸਾਹਿਬਾਂ ਨੇ ਉਸ ਦੀ ਬਾਂਹ ਡੌਲਿਓਂ ਘੁੱਟ ਕੇ ਫੜੀ ਤੇ ਕਰੋਧ ਭਰੇ ਲਹਿਜੇ ਵਿਚ ਤੰਬੂ ਅੰਦਰ ਲੈ ਗਏ। ਜੋਰ ਨਾਲ ਤਲਵਾਰ ਚੱਲਣ ਤੇ ਸੀਸ ਦੇ ਧਰਤੀ ਉਤੇ ਡਿੱਗਣ ਦਾ ਖੜਕਾ ਹੋਇਆ ਨਾਲ ਲਹੂ ਦੀ ਧਾਰਾ ਤੰਬੂ ਤੋਂ ਬਾਹਰ ਆਈ ਜਿਸ ਨੂੰ ਦੇਖ ਕੇ ਸਾਰੇ ਪ੍ਰੇਸ਼ਾਨ ਹੋਏ ਸਭ ਨੇ ਮਨ ਹੀ ਮਨ ਕਿਹਾ—'ਸਤਿਗੁਰੂ ਜੀ ਕੀ ਕਰਨ ਲਗੇ ਹਨ ?'

ਦੋ ਮਸੰਦ ਘਬਰਾ ਕੇ ਦੀਵਾਨ ਵਿਚੋਂ ਉਠੇ ਤੇ ਮਾਤਾ ਜੀ ਪਾਸ ਚਲੇ ਗਏ। ਮਾਤਾ ਜੀ ਨੂੰ ਸਾਰਾ ਹਾਲ ਦੱਸਦਿਆਂ ਆਖਿਆ—'ਪਤਾ ਨਹੀਂ ਗੁਰੂ ਜੀ ਦੇ ਸੁਭਾਉ ਨੂੰ ਕੀ ਹੋ ਗਿਆ ਹੈ ਉਹ ਸੰਗਤ ਵਿਚੋਂ ਚੁਣ ਚੁਣ ਕੇ ਸਿੱਖਾਂ ਨੂੰ ਝਟਕਾਉਣ ਲੱਗ ਪਏ ਹਨ, ਉਹਨਾਂ ਨੂੰ ਸਮਝਾਓ ਕਿਤੇ ਦਿਮਾਗ ਤਾਂ ਨਹੀਂ ਫਿਰ ਗਿਆ।'

ਦੀਵਾਨ ਵਿਚ ਜੋ ਕਮਜ਼ੋਰ ਦਿਲ ਬੈਠੇ ਸਨ ਉਹਨਾਂ ਨੇ ਹੌਲੀ ਹੌਲੀ ਬਹਾਨੇ ਬਹਾਨੇ ਨਾਲ ਖਿਸਕਣਾ ਆਰੰਭ ਕਰ ਦਿੱਤਾ। ਬਹੁਤ ਕਾਹਲ ਕੀਤੀ ਕਿ ਸਤਿਗੁਰੂ ਜੀ ਆ ਕੇ ਉਨ੍ਹਾਂ ਦਾ ਸਿਰ ਨਾ ਮੰਗ ਲੈਣ। ਜੇਹੜੇ ਅਗੇ ਬੈਠੇ ਸਨ ਉਹਨਾਂ ਨੇ ਕਬੂਤਰਾਂ ਵਾਂਗ ਅੱਖਾਂ ਮੀਟ ਲਈਆਂ ਤੇ ਸਿਰ ਨੀਵੇਂ ਸੁੱਟ ਲਏ ਤਾਂ ਕਿ ਸਤਿਗੁਰੂ ਸਾਹਿਬ ਜੀ ਦੇ ਨੇਤਰਾਂ ਨਾਲ ਅੱਖਾਂ ਨਾ ਮਿਲਣ ਕਿਤੇ ਹੁਕਮ ਨਾ ਹੋਵੇ ਕਿ ਤੁਸੀਂ ਹੀ ਉਠੋ।

ਸਤਿਗੁਰੂ ਜੀ ਦੁਬਾਰਾ ਸਟੇਜ ਉਤੇ ਆਏ, ਹੁਣ ਸ੍ਰੀ ਸਾਹਿਬ (ਤਲਵਾਰ) ਲਹੂ ਨਾਲ ਰੰਗੀ ਹੋਈ ਸੀ। ਉਸ ਨੂੰ ਦੇਖ ਕੇ ਸਾਰਿਆਂ ਦਾ ਲਹੂ ਠੰਢਾ ਹੋ ਗਿਆ ਅਤੇ ਕੋਈ ਸ਼ੱਕ ਨਾ ਰਿਹਾ ਕਿ ਸਤਿਗੁਰੂ ਜੀ ਮਨੁੱਖਾਂ ਦਾ ਖ਼ੂਨ ਕਰ ਰਹੇ ਹਨ, ਕਿਉਂ ਕਰ ਰਹੇ ਹਨ ? ਇਸ ਸਵਾਲ ਦਾ ਉੱਤਰ ਉਹਨਾਂ ਨੂੰ ਕੋਈ ਨਹੀਂ ਸੀ ਦੇਂਦਾ।

ਸਤਿਗੁਰੂ ਜੀ ਨੇ ਫਿਰ ਫੁਰਮਾਇਆ—'ਇਕ ਸਿਰ ਦੀ ਲੋੜ ਹੈ, ਕਾਹਲੀ ਨਾਲ ਅਸਾਂ ਦਾ ਕੋਈ ਸਿੱਖ ਉਠਕੇ ਆਵੇ।'

'ਤਨ, ਮਨ ਤੇ ਧਨ ਸਤਿਗੁਰੂ ਜੀ ਦਾ ਹੈ।' ਇਹ ਸੋਚਕੇ ਭਾਈ ਧਰਮ ਦਾਸ

ਦੀਵਾਨ ਵਿਚੋਂ ਉਠਿਆ—ਸਤਿਗੁਰੂ ਜੀ ਆਪ ਸਿਰ ਮੰਗ ਰਹੇ ਹਨ, ਇਸ ਨਾਲੋਂ ਹੋਰ ਕੇਹੜਾ ਚੰਗਾ ਸਮਾਂ ਹੈ। ਸਤਿਗੁਰੂ ਜੀ ਦੀ ਸੇਵਾ ਤੋਂ ਬਿਨਾਂ ਜੀਵਨ ਦਾ ਕੀ ਲਾਭ ? ਕੀ ਕਰਨਾ ਹੈ। ਇਹ ਤਨ ਲੇਖੇ ਲੱਗ ਜਾਵੇ ਤਾਂ ਚੰਗਾ ਹੈ।' ਇਸ ਤਰ੍ਹਾਂ ਮਨ ਹੀ ਮਨ ਸੋਚਦਾ ਹੋਇਆ ਬੜੇ ਉਤਸ਼ਾਹ ਨਾਲ ਸਿਰ ਨੀਵਾਂ ਕਰਕੇ ਹੱਥ ਜੋੜੀ ਸਤਿਗੁਰੂ ਜੀ ਵਲ ਚਲਿਆ ਗਿਆ। ਜਦੋਂ ਲਾਗੇ ਜਾ ਕੇ ਚਰਨਾਂ ਉਪਰ ਸਿਰ ਰੱਖਣ ਲੱਗਾ ਤਾਂ ਗੁਰੂ ਜੀ ਸਿਰ ਚਰਨਾਂ ਤੇ ਲੱਗਣ ਤੋਂ ਪਹਿਲਾਂ ਹੀ ਡੌਲਿਓਂ ਫੜ ਕੇ ਹੁਜਕਾ ਮਾਰਿਆ ਤੇ ਕਾਹਲੀ ਨਾਲ ਖਿੱਚ ਕੇ ਤੰਬੂ ਵਿਚ ਲੈ ਗਏ। ਪਹਿਲੇ ਦੀ ਤਰ੍ਹਾਂ ਅਵਾਜ਼ ਫਿਰ ਆਈ। ਲਹੂ ਦੀ ਧਾਰਾ ਹੋਰ ਚੱਲੀ। ਤਲਵਾਰ ਲਹੂ ਨਾਲ ਧੋਤੀ ਗਈ। ਕੋਈ ਦਸ ਮਿੰਟ ਪਿਛੋਂ ਸਤਿਗੁਰੂ ਜੀ ਫਿਰ ਬਾਹਰ ਆ ਗਏ।

ਗੁਰੂ ਜੀ ਜਾਂ ਤੀਸਰੀ ਵਾਰ ਸਟੇਜ ਉਤੇ ਆ ਕੇ ਖਲੋਤੇ ਤਾਂ ਕਈਆਂ ਅਗਿਆਨੀਆਂ ਤੇ ਥੋੜ੍ਹੇ ਦਿਲ ਵਾਲਿਆਂ ਨੇ ਕਿਹਾ—'ਕੀ ਸਤਿਗੁਰੂ ਜੀ ਪਰਸਰਾਮ ਵਾਂਗ ਕਰਨ ਲਗੇ ਹਨ? ਕੀ ਸਾਰੇ ਸਿੱਖਾਂ ਨੂੰ ਮਾਰ ਸੁਟਣਗੇ ? ਕੀ ਚੰਡੀ (ਨੈਣਾਂ ਦੇਵੀ ਦੇ ਪਰਬਤ ਤੇ ਹੋਮ ਦਾ ਤਪ) ਨੇ ਪੁੱਠਾ ਚੱਕਰ ਤਾਂ ਨਹੀਂ ਚਲਾ ਦਿਤਾ ? ਇਸ ਤਰ੍ਹਾਂ ਤਾਂ ਜੀਵਨ ਤੋਂ ਨਿਰਾਸ ਪੁਰਸ਼ ਕਰਦੇ ਹਨ। ਹੁਣ ਦੀਵਾਨ ਵਿਚੋਂ ਨੱਸਣਾ ਹੀ ਚੰਗਾ ਹੈ। ਯਾਦਵਾਂ ਦੀ ਤਰ੍ਹਾਂ ਕੁਲ ਨਾਸ ਹੋ ਜਾਵੇਗੀ।' ਇਉਂ ਸੋਚਦੇ ਹੋਏ ਕਈ ਖਿਸਕਣਾ ਚਾਹੁੰਦੇ ਸਨ ਪਰ ਸਤਿਗੁਰੂ ਜੀ ਦੇ ਸਨਮੁਖ ਖਲੋਤਿਆਂ ਹੋਇਆਂ ਦੀਵਾਨ ਵਿਚੋਂ ਉਠ ਕੇ ਜਾਣਾ ਖਤਰੇ ਤੋਂ ਖਾਲੀ ਨਹੀਂ ਸੀ। ਉਹ ਚੁਪ ਚਾਪ ਦੜ ਵਟ ਕੇ ਬੈਠੇ ਰਹੇ।

'ਇਕ ਹੋਰ ਸਿੱਖ ਦੀ ਲੋੜ ਹੈ, ਜੇਹੜਾ ਆਪਣਾ ਸਿਰ ਅਸਾਂ ਨੂੰ ਦੇਵੇ।' ਗੁਰੂ ਜੀ ਦਾ ਤੀਸਰੀ ਵਾਰ ਸਿਰ ਦੀ ਮੰਗ ਕਰਨਾ ਸੀ। ਬਸ ਇਹ ਬਚਨ ਕੀ ਸੀ ਬੰਬ ਦਾ ਗੋਲਾ ਸੀ ਸਾਰੇ ਹੈਰਾਨ ਹੋ ਕੇ ਤੇ ਡਰਕੇ ਸੁੰਨ ਹੋ ਗਏ। ਉਹ ਡੌਰ ਭੌਰ ਹੋਏ ਇਕ ਦੂਸਰੇ ਦੇ ਮੂੰਹ ਵਲ ਦੇਖਣ ਲਗੇ।

ਸਾਹਿਬਾਂ ਨੇ ਦੂਜੀ ਵਾਰ ਹੁਕਮ ਕੀਤਾ—'ਐਨੇ ਸਿੱਖਾਂ ਦੀ ਹਾਜ਼ਰੀ ਹੈ ਕੀ ਅਸਾਂ ਦਾ ਸੱਚਾ ਸਿੱਖ ਹੋਰ ਕੋਈ ਨਹੀਂ ਜੋ ਆਪਣਾ ਸਿਰ ਭੇਟਾ ਕਰੇ ?'

ਇਸ ਬਚਨ ਨੂੰ ਸੁਣ ਕੇ ਭਾਈ ਮੁਹਕਮ ਚੰਦ ਦੀਵਾਨ ਵਿਚੋਂ ਉਠ ਕੇ ਖਲੋ ਗਿਆ ਉਸਦੀ ਉਮਰ ਉਸ ਵੇਲੇ ਛੱਤੀ ਸਾਲ ਦੇ ਲਗ ਪਗ ਸੀ। ਉਸ ਨੇ ਵੀ

ਪਹਿਲਾਂ ਦੀ ਤਰ੍ਹਾਂ ਹੱਥ ਜੋੜੇ ਤੇ ਸਿਰ ਨੀਵਾਂ ਕੀਤਾ। ਹੌਲੀ-ਹੌਲੀ ਚੱਲ ਕੇ ਗੁਰੂ ਜੀ ਦੇ ਪਾਸ ਚਲਿਆ ਗਿਆ। ਸਾਹਿਬਾਂ ਨੇ ਦੂਣੇ ਜੋਸ਼ ਨਾਲ ਉਸ ਦੀ ਬਾਂਹ ਫੜੀ ਤੇ ਖਿੱਚ ਕੇ ਅੰਦਰ ਲੈ ਗਏ। ਸਤਿਗੁਰੂ ਜੀ ਦੇ ਤੰਬੂ ਵਿਚ ਦਾਖਲ ਹੋਣ ਦੀ ਢਿੱਲ ਸੀ ਕਿ ਦੀਵਾਨ ਵਿਚ ਹਲਚਲੀ ਮੱਚ ਗਈ। ਸਿਦਕ ਦੀਆਂ ਡੀਂਗਾਂ ਮਾਰਨ ਵਾਲੇ ਉਠ ਕੇ ਭੁਰ ਗਏ। ਮਸੰਦਾਂ ਨੇ ਮਾਤਾ ਜੀ ਨੂੰ ਜਾ ਕਿਹਾ—'ਗੁਰੂ ਜੀ ਆਪੇ ਤੋਂ ਬਾਹਰ ਹੋ ਗਏ ਹਨ। ਮਾਤਾ ਜੀ ਛੇਤੀ ਕਰੋ ਆਪ ਦੀਵਾਨ ਵਿਚ ਚੱਲ ਕੇ ਉਹਨਾਂ ਨੂੰ ਸਮਝਾਓ। ਜੇ ਹੋ ਕੇ ਸਕੇ ਤਾਂ ਗੁਰਗੱਦੀ ਤੋਂ ਪਾਸੇ ਕਰ ਕੇ ਟਿੱਕੇ ਅਜੀਤ ਸਿੰਘ ਜੀ ਨੂੰ ਗੁਰਿਆਈ ਦਾ ਤਿਲਕ ਲਾ ਦਿਓ। ਇਸ ਤਰ੍ਹਾਂ ਤਾਂ ਸਾਰੇ ਸਿੱਖਾਂ ਨੂੰ ਮਾਰ ਸੁਟਣਗੇ। ਬਹੁਤੇ ਸਿੱਖ ਅਨੰਦਪੁਰ ਤੋਂ ਨੱਸ ਗਏ ਹਨ ਬਾਕੀ ਦੇ ਬਿਸਤਰੇ ਗੋਲ ਕਰ ਰਹੇ ਹਨ। ਕੋਈ ਪਤਾ ਨਹੀਂ ਕੀ ਆਸ਼ਾ ਹੈ, ਬਸ ਇਕ ਨੂੰ ਝਟਕਾ ਕੇ ਆਉਂਦੇ ਹਨ ਤੇ ਦੂਸਰੇ ਦੀ ਮੰਗ ਆ ਕਰਦੇ ਹਨ। ਇਕ ਪੁਰਸ਼ ਦਾ ਖੂਨ ਹੋਵੇ ਤਾਂ ਹਨੇਰ ਛਾ ਜਾਂਦਾ ਹੈ, ਸਾਹਿਬਾਂ ਨੇ ਤਾਂ ਤਿੰਨਾਂ ਆਦਮੀਆਂ ਦਾ ਖੂਨ ਕਰ ਦਿੱਤਾ ਹੈ ਦਸੋ ਕੀ ਕਰੀਏ ?'

'ਸਭ ਕੁਝ ਸੁਣ ਚੁਕੀ ਹਾਂ' ਮਾਤਾ ਜੀ ਨੇ ਉੱਤਰ ਦਿਤਾ। 'ਪਰ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਦੀਵਾਨ ਵਿਚ ਨਹੀਂ ਜਾ ਸਕਦੀ ਸੀ। ਮੇਰੀ ਆਤਮਾ ਨੂੰ ਸ਼ਾਂਤੀ ਹੈ। ਮੇਰੀ ਆਤਮਾ ਨੂੰ ਸ਼ੱਕ ਨਹੀਂ ਕਿ ਉਹ ਮਾੜਾ ਕਰ ਰਹੇ ਹਨ। ਅਕਾਲ ਪੁਰਖ ਦੇ ਹੁਕਮ ਅਨੁਸਾਰ ਕੋਈ ਕੌਤਕ ਹੋ ਰਿਹਾ ਹੈ। ਅਕਾਲ ਪੁਰਖ ਭਲੀ ਕਰੇਗਾ। ਕਿਸੇ ਦਾ ਨੁਕਸਾਨ ਨਹੀਂ ਹੋਵੇਗਾ। ਚੁਪ ਚਾਪ ਕੌਤਕ ਦੇਖਦੇ ਜਾਵੋ। ਇਸ ਸਮੇਂ ਉਨ੍ਹਾਂ ਦੇ ਕੰਮ ਵਿਚ ਦਖਲ ਦੇਣਾ ਠੀਕ ਨਹੀਂ।'

'ਮੈਨੂੰ ਸਿੱਖ ਦੇ ਸਿਰ ਦੀ ਲੋੜ ਹੈ।' ਸਤਿਗੁਰੂ ਜੀ ਦਾ ਬਚਨ ਸੀ। ਉਸ ਵੇਲੇ ਸਾਹਿਬਾਂ ਦੇ ਨੇਤਰ ਮਸਾਲਾਂ ਵਾਂਗ ਬਲ ਰਹੇ ਸਨ। ਚੇਹਰੇ ਤੋਂ ਲਾਲੀ ਚੋ ਚੋ ਪੈਂਦੀ ਸੀ। ਜੋਸ਼ ਨਾਲ ਬੁਲ੍ਹ ਫਰਕੀ ਜਾਂਦੇ ਸਨ। ਸੱਚ ਮੁਚ ਸ਼ਿਵ ਜੀ ਮਹਾਰਾਜ ਨਾਚ ਕਰਦੇ ਸਨ। ਲਹੂ ਰਤੀ ਤੇਗ ਜਦੋਂ ਘੁੰਮਦੀ ਸੀ ਤਾਂ ਲਹੂ ਦੇ ਤੁਬਕੇ ਡਿੱਗਦੇ ਸਨ।

ਸਾਹਿਬ ਚੰਦ ਨਾਮ ਦਾ ਸਿੱਖ ਉਠਿਆ ਅਗੇ ਹੋ ਕੇ ਕਹਿਣ ਲੱਗਾ—'ਮੈਂ ਹਾਜ਼ਰ ਹਾਂ, ਮੇਰਾ ਸਿਰ ਹਾਜ਼ਰ ਹੈ। ਸਭ ਕੁਝ ਆਪ ਦਾ ਹੈ, ਮੇਹਰ ਕਰੋ ਤੇ ਗਰੀਬ ਦਾ ਸਿਰ ਪ੍ਰਵਾਨ ਕਰੋ, ਲੇਖੇ ਲਗ ਜਾਵੇ।'

'ਆ ਬੇਟਾ ! ਆ ! ਅਸਾਂ ਨੂੰ ਸਿਰ ਦੀ ਲੋੜ ਹੈ, ਸਿੱਖਾਂ ਦੇ ਸਿਰਾਂ ਦੀ, ਬਹੁਤ ਸਿਰਾਂ ਦੀ, ਕਹਿ ਨਹੀਂ ਸਕਦੇ ਕਿੰਨੇ ਸਿਰਾਂ ਦੀ, ਬਸ ਆਓ ਤੇ ਮਨੋਰਥ ਪੂਰਾ ਕਰੋ।' ਗੁਰੂ ਸਾਹਿਬ ਜੀ ਨੇ ਬਚਨ ਕੀਤਾ ਤੇ ਖਿੱਚ ਕੇ ਤੰਬੂ ਵਿਚ ਲੈ ਗਏ।

ਜਦੋਂ ਚਾਰ ਸਿੱਖ ਸ਼ਹੀਦ ਹੋ ਗਏ ਤੇ ਸਤਿਗੁਰੂ ਜੀ ਦੇ ਬਚਨ ਵੀ ਸੁਣ ਲਏ—'ਬਹੁਤ ਸਿਰਾਂ ਦੀ ਲੋੜ ਹੈ।' ਤਾਂ ਦੀਵਾਨ ਵਿਰਲਾ ਹੋ ਗਿਆ ਥੋੜ੍ਹੇ ਜਿਹੇ ਸਿਦਕੀ ਸਿੱਖ ਬੈਠੇ ਰਹੇ। ਮਸੰਦ ਤਾਂ ਕੋਈ ਵੀ ਪੰਡਾਲ ਵਿਚ ਨਾ ਰਿਹਾ। ਥੋੜ-ਦਿਲਾਂ ਨੇ ਹਾਹਾਕਾਰ ਮਚਾ ਦਿਤੀ। ਵਿਸਾਖੀ ਦਾ ਪਹਿਲਾ ਦਿਹਾੜਾ ਸੀ ਖੁਸ਼ੀਆਂ ਦੀ ਥਾਂ ਉਦਾਸੀ ਛਾ ਗਈ ਸੀ।

ਸਤਿਗੁਰੂ ਜੀ ਪੰਜਵੀਂ ਵਾਰ ਸਟੇਜ ਉਪਰ ਆ ਗਏ। ਤੇਗ (ਸ੍ਰੀ ਸਾਹਿਬ) ਅਜੇ ਵੀ ਲਹੂ ਰੰਗੀ ਤੇ ਭਿੱਜੀ ਉਹਨਾਂ ਦੇ ਹੱਥ ਵਿਚ ਸੀ ਚੇਹਰੇ ਦੀ ਹਾਲਤ ਨਹੀਂ ਸੀ ਬਦਲੀ ਉਹਨਾਂ ਨੇ ਫਿਰ ਕਿਹਾ—'ਗੁਰੂ ਘਰ ਦੇ ਪ੍ਰੇਮੀਓਂ ਤੇ ਸਿਦਕਵਾਨੋ! ਇਕ ਸਿੱਖ ਦੇ ਸਿਰ ਦੀ ਲੋੜ ਹੈ।'

'ਇਹ ਲੋੜ ਕਦੋਂ ਪੂਰੀ ਹੋਵੇਗੀ ?' ਕਈਆਂ ਨੇ ਸੋਚਿਆ ਤੇ ਅੱਖਾਂ ਮੀਟ ਲਈਆਂ। ਪਰ ਇਕ ਹਿੰਮਤ ਰਾਏ ਸਿੱਖ ਉਠਿਆ ਜੋ ਜਗਨ ਨਾਥ ਦਾ ਰਹਿਣ ਵਾਲਾ ਸੀ ਉਸ ਨੇ ਵੀ ਉਸੇ ਤਰ੍ਹਾਂ ਹਥ ਜੋੜੇ ਜਿਸ ਤਰ੍ਹਾਂ ਪਹਿਲਿਆਂ ਨੇ ਜੋੜੇ ਸਨ। ਉਸੇ ਤਰ੍ਹਾਂ ਹੀ ਨਮਸ਼ਕਾਰ ਕੀਤੀ ਜਿਸ ਤਰ੍ਹਾਂ ਪਹਿਲਿਆਂ ਨੇ ਕੀਤੀ ਸੀ। ਸਾਹਿਬਾਂ ਨੇ ਉਹਨੂੰ ਬਾਹੋਂ ਫੜ ਲਿਆ ਤੇ ਤੰਬੂ ਵਿਚ ਲੈ ਗਏ। ਫਿਰ ਕੀ ਸੀ ਦੀਵਾਨ ਵਿਚੋਂ ਹੋਰ ਲੋਕ ਉਠਕੇ ਚਲੇ ਗਏ। ਦੀਵਾਨ ਦੇ ਪੰਡਾਲ ਤੋਂ ਬਾਹਰ ਹੋ ਕੇ ਗੱਲਾਂ ਕਰਨ ਲਗੇ।

ਵੀਹ ਹਜ਼ਾਰ ਦੀ ਹਾਜ਼ਰੀ ਦੇ ਦੀਵਾਨ ਵਿਚ ਮਸਾਂ ਚਾਰ ਪੰਜ ਸੌ ਦੇ ਕਰੀਬ ਸਿਦਕੀ ਸਿੱਖ ਬੈਠੇ ਰਹੇ। ਪੰਜਵੇਂ ਸਿੱਖ ਭਾਈ ਹਿੰਮਤ ਰਾਏ ਨੂੰ ਤੰਬੂ ਵਿਚ ਜਾਣ ਪਿਛੋਂ ਸਤਿਗੁਰੂ ਜੀ ਛੇਤੀ ਬਾਹਰ ਨਹੀਂ ਆਏ ਇਹ ਵੀ ਹੈਰਾਨੀ ਵਾਲੀ ਗੱਲ ਸੀ। ਮਸੰਦ ਹੋਰ ਦੇ ਹੋਰ ਹੀ ਖਿਆਲ ਕਰਨ ਲੱਗ ਪਏ, ਉਨ੍ਹਾਂ ਨੂੰ ਡਰ ਹੋਇਆ ਕਿ ਕਿਤੇ ਸਤਿਗੁਰੂ ਜੀ ਆਪ ਹੀ ਆਤਮਘਾਤ ਨਾ ਕਰ ਲੈਣ ਉਹ ਤੰਬੂ ਦੇ ਨੇੜੇ ਹੋ ਕੇ ਕੰਨ ਲਾ ਕੇ ਸੋਆਂ ਲੈਣ ਲੱਗੇ।

# ੧੩. ਪੰਜ ਪਿਆਰੇ

ਪੰਜਵੇਂ ਸਿੱਖ ਨੂੰ ਤੰਬੂ ਵਿਚ ਲਿਜਾ ਕੇ ਸਤਿਗੁਰੂ ਜੀ ਫਿਰ ਮੁੜ ਕੇ ਛੇਤੀ ਵਾਪਸ ਨਹੀਂ ਆਏ। ਉਸ ਸਮੇਂ ਵਿਚ ਸਾਰੇ ਮੂੰਹ ਜੋੜ ਜੋੜ ਕੇ ਗੱਲਾਂ ਕਰਦੇ ਰਹੇ ਕਿਸੇ ਦਾ ਕੁਝ ਵਿਚਾਰ ਸੀ ਤੇ ਕਿਸੇ ਦਾ ਕੁਝ ਸੀ। ਚੇਹਰਿਆਂ ਤੋਂ ਨਿਰਭੈਤਾ ਦੇ ਨਿਸ਼ਾਨ ਦੂਰ ਸਨ, ਕਈਆਂ ਦੇ ਹਿਰਦੇ ਕੰਬਦੇ ਸਨ। ਉਹ ਡਰਦੇ ਸਨ ਕਿ ਕਿਤੇ ਸਤਿਗੁਰੂ ਜੀ ਮੁੜ ਕੇ ਨਾ ਆ ਕੇ ਕਹਿਣ ਕਿ ਹੋਰ ਸਿਰਾਂ ਦੀ ਲੋੜ ਹੈ। ਏਹ ਉਸ ਗੁਰੂ ਜੀ ਦੀ ਨਿੰਦਾ ਵੀ ਕਰਦੇ ਸਨ। ਸਵਰਗ ਵਿਚ ਬੈਠੇ ਹੋਏ ਅਭਾਗੇ ਪ੍ਰਾਣੀ ਨਰਕ ਦੀ ਆਸ ਕਰ ਰਹੇ ਸਨ।

ਕੋਈ ਇਕ ਘੰਟੇ ਪਿਛੋਂ ਸਤਿਗੁਰੂ ਜੀ ਤੰਬੂ ਵਿਚੋਂ ਬਾਹਰ ਆਏ ਉਨ੍ਹਾਂ ਦੇ ਹੱਥ ਵਿਚ ਤੇਗ ਨਹੀਂ ਸੀ, ਤੇਗ ਮਿਆਨ ਵਿਚ ਸੀ ਅਤੇ ਚੇਹਰੇ ਉਤੇ ਨਿਰਾਲੀ ਮੁਸਕ੍ਰਾਹਟ ਸੀ। ਸਾਰਾ ਚੇਹਰਾ ਨੂਰੋ ਨੂਰ ਹੋਇਆ ਸੀ। ਉਹਨਾਂ ਦੇ ਪਿਛੇ ਉਹ ਪੰਜੇ ਸਿੱਖ ਸਨ ਜਿਨ੍ਹਾਂ ਦੇ ਸੀਸ ਲਏ ਸਨ। ਉਹਨਾਂ ਦਾ ਇਕ ਪੁਸ਼ਾਕਾ ਸੀ ਉਹਨਾਂ ਦੇ ਚਿਹਰਿਆਂ ਉਤੇ ਵੀ ਰੱਬੀ ਨੂਰ ਸੀ। ਉਹ ਵੀ ਬੁਲ੍ਹਾਂ ਵਿਚ ਮੁਸਕਰਾ ਰਹੇ ਸਨ। ਅੱਖਾਂ ਵਿਚ ਨੂਰ ਦੀ ਚਮਕ ਸੀ ਉਹ ਦੇਵਤੇ ਲੱਗਦੇ ਸਨ। ਉਹਨਾਂ ਪੰਜਾਂ ਨੂੰ ਸਾਹਿਬਾਂ ਦੇ ਪਿਛੇ ਆਉਂਦਿਆਂ ਦੇਖ ਕੇ ਜਿਹੜੇ ਸਿੱਖ ਪੰਡਾਲ ਵਿਚ ਬੈਠੇ ਰਹੇ ਸਨ ਉਹ ਬਹੁਤ ਖੁਸ਼ ਹੋਏ ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਉਹ ਮੂੰਹ ਵਿਚ ਉਂਗਲਾਂ ਪਾ ਪਾ ਕੇ ਸੋਚਣ ਲਗੇ ਕਿ ਕੀ ਕੌਤਕ ਹੋ ਗਿਆ। ਜੇ ਏਸੇ ਤਰ੍ਹਾਂ ਹੋਣਾ ਸੀ ਤਾਂ ਅਸੀਂ ਕਿਉਂ ਨਾ ਅਗੇ ਹੋ ਕੇ ਸਿਰ ਦਿਤੇ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਪਰੀਖਿਆ ਕੀਤੀ। ਅਸੀਂ ਮੋਹ ਦੇ ਸ਼ਿਕਾਰ ਹੋ ਗਏ। ਇਸ ਤਰ੍ਹਾਂ ਉਹ ਵਿਚਾਰਾਂ ਕਰਦੇ ਹੋਏ ਪੰਜਾਂ ਵੱਲ ਦੇਖਦੇ ਰਹੇ।

ਸਟੇਜ ਉਤੇ ਪੁੱਜ ਕੇ ਸਤਿਗੁਰੂ ਜੀ ਨੇ ਪੰਜਾਂ ਸਿੱਖਾਂ ਨੂੰ ਆਪਣੇ ਬਰਾਬਰ ਤੇ ਖੜਾ ਕਰਕੇ ਆਖਿਆ—'ਇਹ ਪੰਜ ਸਿੱਖ ਮੇਰੇ ਪਿਆਰੇ ਸਿੱਖ ਹਨ ਇਹਨਾਂ ਦਾ ਨਾਮ ਅੱਜ ਤੋਂ 'ਪੰਜ ਪਿਆਰੇ' ਹੈ। ਇਹ ਪੰਜ ਪਿਆਰੇ ਨਵੇਂ ਪੰਥ ਦੀ ਸਾਜਨਾ ਕਰਨਗੇ। ਜਿਹੜਾ ਪੰਥ ਦੂਸਰੇ ਮਜ਼ਬਾਂ ਨਾਲੋਂ ਵਖਰਾ ਹੋਵੇਗਾ। ਬਾਕੀ ਸਾਰਾ ਕਾਰਜ ਕੱਲ ਕੀਤਾ ਜਾਵੇਗਾ। ਸਾਰੀ ਸਿੱਖ ਸੰਗਤ ਦੀਵਾਨ ਵਿਚ ਪੁਜੇ ਕੋਈ ਪ੍ਰਾਣੀ ਕੱਲ ਦੇ ਦੀਵਾਨ ਵਿਚ ਗੈਰ ਹਾਜ਼ਰ ਨਾ ਹੋਵੇ।'

ਇਹ ਆਖਕੇ ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਵਿਦਾ ਕੀਤਾ। ਉਹ ਮੁੜ ਸੰਗਤ ਵਿਚ ਇਕ ਪਾਸੇ ਬਿਰਾਜ ਗਏ ਤੇ ਕੀਰਤਨ ਸੁਨਣ ਲਗੇ ਅਤੇ ਸਤਿਗੁਰੂ ਜੀ ਘਰ ਨੂੰ ਚਲੇ ਗਏ ਅਤੇ ਮਾਤਾ ਗੁਜਰੀ, ਸਤਿਗੁਰੂ ਜੀ ਦੇ ਮਹਿਲ ਮਾਤਾ ਜੀਤੋ ਜੀ, ਸੁੰਦਰੀ ਜੀ ਤੇ ਸਾਹਿਬ ਕੌਰਾਂ ਜੀ ਬਹੁਤ ਤੀਬਰ ਧੜਕਣ ਨਾਲ ਉਡੀਕ ਕਰ ਰਹੀਆਂ ਸਨ। ਸਭ ਨੇ ਬੜੀ ਹੈਰਾਨੀ ਨਾਲ ਸਾਰੇ ਕੌਤਕ ਦੇ ਹੋਣ ਨੂੰ ਪੁਛਿਆ। ਸਤਿਗੁਰੂ ਜੀ ਨੇ ਸਾਰਾ ਹਾਲ ਪੂਰੇ ਵਿਸਥਾਰ ਨਾਲ ਸੁਣਾਇਆ। ਇਹ ਸੁਣ ਕੇ ਮਾਤਾ ਜੀ ਤੇ ਸਤਿਗੁਰੂ ਜੀ ਦੇ ਮਹਿਲ ਬਹੁਤ ਪ੍ਰਸੰਨ ਹੋਏ।

## ੧੪. ਅੰਮ੍ਰਿਤ ਤਿਆਰ ਕਰਨਾ

ਸੰਮਤ ੧੭੫੭ (ਈਸਵੀ ੧੭੦੦) ਦੀ ਵਿਸਾਖੀ ਗੁਰੂ ਖਾਲਸਾ ਪੰਥ ਜਨਮ ਦਿਹਾੜਾ ਹੈ। ਇਸ ਦਿਹਾੜੇ ਨੂੰ ਤਦੇ 'ਖਾਲਸੇ ਦਾ ਜਨਮ ਦਿਨ' ਆਖਦੇ ਹਨ ਅਤੇ ਅੱਜ ਤਕ ਬੜੀ ਧੂਮ ਧਾਮ ਨਾਲ ਸਤਿਕਾਰਿਆ ਤੇ ਮਨਾਇਆ ਜਾਂਦਾ ਹੈ। ਇਕ ਦਿਨ ਪਹਿਲਾਂ ਦੇ ਕੌਤਕ ਨੇ ਸਿੱਖ ਸੰਗਤਾਂ ਨੂੰ ਹੈਰਾਨ ਕੀਤਾ ਤੇ ਡਰਾਇਆ ਸੀ। ਜੇਹੜੇ ਡਰ ਗਏ ਸਨ ਉਹ ਨੇੜੇ ਨਹੀਂ ਸਨ ਖਲੋਤੇ। ਉਹਨਾਂ ਵਿਚੋਂ ਕੋਈ ਪਹਾੜਾਂ ਉਹਲੇ ਹੋ ਗਏ ਸੀ ਤੇ ਕਿਸੇ ਨੇ ਦਰਿਆ ਸਤਲੁਜ ਕਿਨਾਰੇ ਡੇਰੇ ਜਾ ਲਾਏ ਸਨ, ਕਿਸੇ ਨੇ ਅੱਖਾਂ ਮੀਟ ਕੇ ਝੂਠੀ ਸਮਾਧੀ ਧਾਰਨ ਕਰ ਲਈ ਸੀ, ਐਸੀ ਹਾਲਤ ਵਿਚ ਉਹ ਡਰੇ ਚਿੱਤ ਬੈਠੇ ਸਨ ਕਿ ਉਹਨਾਂ ਨੂੰ ਪਤਾ ਲੱਗ ਗਿਆ ਕਿ ਪੰਜਾਂ ਸਿਰਾਂ ਤੋਂ ਵਧ ਸਾਹਿਬਾਂ ਨੇ ਮੰਗੇ ਨਹੀਂ ਤੇ ਜਿਹੜੇ ਸਿੱਖਾਂ ਦੇ ਸਿਰ ਧੜ ਨਾਲੋਂ ਵੱਖ ਕੀਤੇ ਸਨ। ਉਹ ਆਪਣੀ ਬ੍ਰਹਮ ਸ਼ਕਤੀ ਨਾਲ ਜੋੜ ਲਏ ਸਨ। ਗੁਰੂ ਜੀ ਸੱਚਮੁਚ ਵਿਸ਼ਨੂੰ ਜਾਂ ਬ੍ਰਹਮਾ ਅਵਤਾਰ ਹਨ ਇਸ ਵਾਸਤੇ ਡਰਨ ਦੀ ਲੋੜ ਨਹੀਂ। ਚਲੋ ਦਰਸ਼ਨ ਕਰੀਏ ਤੇ ਨਿਹਾਲ ਹੋਈਏ। ਐਵੇਂ ਹੀ ਡਰਦੇ ਮਾਰੇ ਨੱਸ ਆਏ। ਇਉਂ ਸੋਚ ਕੇ ਉਹ ਸਾਰੇ ਵਾਪਸ ਮੁੜ ਆਏ, ਵਾਪਸ ਆ ਕੇ ਉਹਨਾਂ ਨੇ ਸਭ ਤੋਂ ਪਹਿਲਾਂ ਪੰਡਾਲ ਵਿਚ ਥਾਂ ਮੱਲੀ।

ਜੇਹੜਾ ਵੀ ਮਾਈ ਭਾਈ ਦੂਰ ਸੀ ਉਹ ਛੇਤੀ ਨਾਲ ਪੰਡਾਲ ਵਲ ਨੱਸਾ ਕਿ ਦੇਖੀਏ ਅੱਜ ਗੁਰੂ ਜੀ ਮਹਾਰਾਜ ਕੀ ਕੌਤਕ ਕਰਦੇ ਹਨ। ਅੰਮ੍ਰਿਤ ਵੇਲੇ ਤੋਂ ਬਹੁਤ ਭੀੜ ਹੋ ਗਈ। ਕੇਸਗੜ੍ਹ ਦਾ ਅਸਥਾਨ ਤੇ ਬਹੁਤ ਵੱਡੇ ਥੜ੍ਹੇ ਦੇ ਅਗੇ ਦੂਰ ਦੂਰ

ਤੱਕ ਸਿੱਖ ਸੰਗਤ ਦੇ ਬੈਠਣ ਦੀ ਥਾਂ ਸੋਹਣੀ ਖੁਲ੍ਹੀ ਸੀ, ਸਾਰੀ ਭਰ ਗਈ, ਤਿਲ ਮਾਰਿਆਂ ਭੋਂ ਤੇ ਨਹੀਂ ਸੀ ਡਿਗਦਾ। ਜੁੜ ਜੁੜ ਕੇ ਸੰਗਤ ਬੈਠ ਗਈ। 'ਆਸਾ ਦੀ ਵਾਰ' ਦੇ ਕੀਰਤਨ ਦਾ ਭੋਗ ਪਿਆ ਤਾਂ ਸਤਿਗੁਰੂ ਜੀ ਸਿੰਘਾਸਣ ਉਪਰ ਆ ਬੈਠੇ। ਸਾਹਿਬ ਅੱਜ ਚਿੱਟੇ ਬਸਤਰਾਂ ਵਿਚ ਸਨ, ਚਿੱਟੀ ਦਸਤਾਰ, ਮੱਥੇ ਤੇ ਕਲਗੀ ਤੇ ਚਿੱਟਾ ਚੋਲਾ, ਚੂੜੀਦਾਰ ਪਜਾਮਾ, ਗਾਤਰੇ ਕ੍ਰਿਪਾਨ ਸੀ। ਸਾਹਿਬਾਂ ਦੇ ਬੈਠਣ ਪਿਛੋਂ 'ਪੰਜ ਪਿਆਰੇ' ਆਏ ਉਨ੍ਹਾਂ ਦੀਆਂ ਵਰਦੀਆਂ (ਬਸਤਰ) ਵੀ ਉਸ ਤਰ੍ਹਾਂ ਦੇ ਚਿੱਟੇ ਸਨ। ਕ੍ਰਿਪਾਨਾਂ ਗਾਤਰੇ 'ਚ ਸਨ, ਉਹਨਾਂ ਦਾ ਲੂੰ ਲੂੰ ਵਾਹਿਗੁਰੂ ਨਾਮ ਦਾ ਸਿਮਰਣ ਕਰ ਰਿਹਾ ਸੀ। ਉਹ ਸਾਹਿਬਾਂ ਦੇ ਕੋਲ ਖਲੋ ਗਏ, ਉਹਨਾਂ ਦੇ ਨੂਰੀ ਚੇਹਰੇ ਡਲ੍ਹਕਾਂ ਮਾਰਦੇ ਸਨ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਬ ਲੋਹ ਦਾ ਇਕ ਖੁੱਲ੍ਹਾ ਬਾਟਾ, ਇਕ ਖੰਡਾ ਲਿਆਂਦਾ ਗਿਆ, ਦੋਹਾਂ ਨੂੰ ਮਾਂਜ ਧੋ ਕੇ ਲਿਸ਼ਕਾਇਆ ਹੋਇਆ ਸੀ। ਉਸ ਵਿਚ ਖੂਹ ਦਾ ਜਲ ਪਾ ਕੇ ਸਾਹਿਬ ਆਪ ਬੀਰ ਆਸਣ ਹੋ ਕੇ ਬੈਠ ਗਏ ਤੇ ਖੰਡੇ ਨੂੰ ਜਲ ਵਿਚ ਫੇਰਦੇ ਹੋਏ ਅੰਮ੍ਰਿਤ ਤਿਆਰ ਕਰਨ ਲਗੇ। ਆਪ ਬਾਣੀ ਪੜ੍ਹੀ ਜਾਂਦੇ ਸਨ—ਸ੍ਰੀ ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਯੇ, ਚੌਪਈ ਤੇ ਅਨੰਦ ਸਾਹਿਬ ਇਨ੍ਹਾਂ ਪੰਜਾਂ ਬਾਣੀਆਂ ਦਾ ਪਾਠ ਹੋ ਰਿਹਾ ਸੀ ਕਿ ਕਰਤਾਰ ਦੇ ਹੁਕਮ ਨਾਲ ਮਾਤਾ ਸਾਹਿਬ ਕੌਰ ਜੀ ਝੋਲੀ ਵਿਚ ਪਤਾਸੇ ਪਾ ਕੇ ਆ ਹਾਜ਼ਰ ਹੋਏ। ਉਹਨਾਂ ਨੇ ਪਤਾਸੇ ਬਾਟੇ ਵਿਚ ਪਾ ਦਿਤੇ। ਉਹਨਾਂ ਪਤਾਸਿਆਂ ਨੂੰ ਦੇਖ ਕੇ ਸਾਹਿਬ ਪ੍ਰਸੰਨ ਹੋਏ, ਅੰਮ੍ਰਿਤ ਤਿਆਰ ਕਰੀ ਗਏ। ਉਸ ਸਮੇਂ ਮਾਤਾ ਜੀ ਨੂੰ ਕੁਝ ਨਹੀਂ ਕਿਹਾ ਸਗੋਂ ਇਸ਼ਾਰਾ ਕੀਤਾ ਕਿ ਉਹ (ਮਾਤਾ ਜੀ) ਉਹਨਾਂ ਦੇ ਲਾਗੇ ਹੀ ਬੈਠ ਜਾਣ। ਪਤੀ ਦੇਵ ਦਾ ਹੁਕਮ ਮੰਨਕੇ ਮਾਤਾ ਜੀ ਬੈਠ ਗਏ। ਪੰਜਾਂ ਬਾਣੀਆਂ ਦਾ ਪਾਠ ਕਰਕੇ ਸਾਹਿਬਾਂ ਤੇ ਪੰਜਾਂ ਪਿਆਰਿਆਂ ਨੇ 'ਅੰਮ੍ਰਿਤ' ਤਿਆਰ ਕੀਤਾ।

ਅਕਾਲ ਪੁਰਖ ਦੇ ਹੁਕਮ ਨਾਲ ਐਸਾ ਅੰਮ੍ਰਿਤ ਤਿਆਰ ਹੋਇਆ ਜਿਸ ਨੂੰ ਕਦੀ ਦੇਵਤੇ ਲੱਭਦੇ ਫਿਰਦੇ ਰਹੇ ਸਨ। ਜਿਸ ਬਦਲੇ ਕਦੀ ਸਿਕੰਦਰ ਨੇ ਬਨ ਪਰਬਤ ਛਾਣੇ ਸਨ। ਜਿਸ ਅੰਮ੍ਰਿਤ ਦੀ ਪ੍ਰਾਪਤੀ ਵਾਸਤੇ ਕਈਆਂ ਰਿਖੀਆਂ ਨੇ ਹਜ਼ਾਰਾਂ ਸਾਲ ਤਪੱਸਿਆ ਕੀਤੀ ਸੀ ਪਰ ਉਹਨਾਂ ਨੂੰ ਇਸ ਦੀ ਪ੍ਰਾਪਤੀ ਨਹੀਂ ਸੀ ਹੋਈ, ਉਹੋ ਅੰਮ੍ਰਿਤ ਸਤਿਗੁਰੂ ਜੀ ਨੂੰ ਪ੍ਰਾਪਤ ਹੋ ਗਿਆ।

ਸਤਿਗੁਰੂ ਜੀ ਨੇ ਪਹਿਲਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ। ਇਕ

ਇਕ ਪਿਆਰੇ ਨੂੰ ਬੀਰ ਆਸਣ ਤੇ ਬੈਠਾ ਕੇ ਪਹਿਲਾਂ ਪੰਜ ਚੁਲੇ ਪਿਲਾਏ ਫਿਰ ਪੰਜ ਪੰਜ ਵੇਰ ਨੇਤਰਾਂ ਤੇ ਛਿੱਟੇ ਮਾਰੇ ਅਤੇ ਫਿਰ ਪੰਜ ਪੰਜ ਚੁਲੇ ਕੇਸਾਂ ਵਿਚ ਪਾਏ। ਇਕ-ਇਕ ਚੁਲੇ ਦੇ ਨਾਲ ਸਾਹਿਬ ਆਖੀ ਗਏ—ਬੋਲ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ ॥' ਇਸਦੇ ਪਿਛੋਂ ਸਤਿਗੁਰੂ ਜੀ ਨੇ ਅੰਮ੍ਰਿਤ ਦਾ ਬਾਟਾ ਇਕ ਪਿਆਰੇ ਨੂੰ ਫੜਾ ਕੇ ਕਿਹਾ—'ਲਓ ਹੁਣ ਪੰਜੇ ਤੁਸੀਂ ਅਸਾਂ ਨੂੰ ਅੰਮ੍ਰਿਤ ਪਾਨ ਕਰਾਓ।'

ਪੰਜਾਂ ਪਿਆਰਿਆਂ ਨੇ ਜਿਵੇਂ ਆਪ ਅੰਮ੍ਰਿਤ ਛਕਿਆ ਸੀ, ਤਿਵੇਂ ਹੀ ਸਤਿਗੁਰੂ ਜੀ ਨੂੰ ਅੰਮ੍ਰਿਤ ਪਾਨ ਕਰਾਇਆ। ਇਹ ਕੌਤਕ ਦੇਖ ਕੇ ਸਾਰੀ ਸੰਗਤ ਹੈਰਾਨ ਹੋਈ, ਸੰਗਤ ਹੀ ਨਹੀਂ ਸਗੋਂ ਸਾਰਾ ਸੰਸਾਰ ਹੈਰਾਨ ਹੋਇਆ, ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੂ ਚੇਲਾ ॥' ਸੰਸਾਰ ਵਿਚ ਜਿੰਨੇ ਵੀ ਮਹਾਂਪੁਰਖ, ਅਵਤਾਰ, ਗੁਰੂ ਪੀਰ ਹੋਏ ਹਨ ਉਹਨਾਂ ਨੇ ਆਪਣੇ ਮੁਰੀਦਾਂ (ਚੇਲਿਆਂ) ਪਾਸੋਂ ਦੀਖਿਆ ਨਹੀਂ ਪ੍ਰਾਪਤ ਕੀਤੀ, ਪਰ ਸਤਿਗੁਰੂ ਜੀ ਨੇ ਸੰਸਾਰ ਵਿਚ ਇਸ ਗੱਲ ਦਾ ਵਾਧਾ ਕਰਕੇ ਦਸਿਆ ਕਿ ਵਾਹਿਗੁਰੂ ਦੀ ਸ਼ਕਤੀ ਸੰਗਤ ਵਿਚ ਹੈ।

ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਪਾਨ ਕਰਾ ਕੇ ਤੇ ਆਪ ਪਾਨ ਕਰ ਕੇ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਦਿਆਂ ਹੋਇਆਂ ਬਚਨ ਕੀਤਾ—'ਅੱਜ ਤੋਂ ਪਹਿਲਾਂ ਚਰਨ ਪਾਹੁਲ ਦਿੱਤੀ ਜਾਂਦੀ ਸੀ ਪਰ ਹੁਣ ਨਵੇਂ ਸਮਾਜ ਨਵੇਂ ਖਿਆਲ ਤੇ ਨਵੇਂ ਬਲ ਨੂੰ ਜਨਮ ਦੇਣ ਵਾਸਤੇ ਨਵਾਂ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ। ਇਸ ਅੰਮ੍ਰਿਤ ਨੂੰ ਪਾਨ ਕਰਨ ਵਾਲੇ ਇਸਤ੍ਰੀ ਪੁਰਸ਼ ਸ਼ੇਰ ਬਣ ਜਾਣਗੇ। ਸਾਰੇ ਅੰਮ੍ਰਿਤ ਪਾਨ ਕਰੋ ਤੇ ਖੁਸ਼ੀਆਂ ਪ੍ਰਾਪਤ ਕਰੋ। ਪਹਿਲਾਂ ਅਸਾਂ ਵੀ ਅੰਮ੍ਰਿਤ ਪਾਨ ਕਰ ਲਿਆ ਹੈ ਤਾਂ ਕਿ ਅਸੀਂ ਵੀ ਨਵੇਂ ਸਮਾਜ ਤੋਂ ਦੂਰ ਨਾ ਰਹਿ ਸਕੀਏ। ਇਸ ਨਵੇਂ ਸਮਾਜ ਦਾ ਨਾਮ 'ਖਾਲਸਾ ਪੰਥ' ਹੋਵੇਗਾ। ਜਗਤ ਦੀ ਭਲਾਈ ਵਾਸਤੇ ਖਾਲਸਾ ਪੰਥ ਪ੍ਰਗਟ ਕੀਤਾ ਜਾਂਦਾ ਹੈ। ਪਹਿਲਾਂ ਅੰਮ੍ਰਿਤ ਪਾਨ ਕਰ ਲਵੋ, ਫਿਰ ਸਿਖਿਆ ਦਿੱਤੀ ਜਾਵੇਗੀ, ਫਿਰ ਖਾਲਸਾ ਪੰਥ ਦੇ ਨਿਯਮ ਉਪ-ਨਿਯਮ ਸਮਝਾਏ ਜਾਣਗੇ।'

ਸਾਹਿਬਾਂ ਦੇ ਇਹ ਬਚਨ ਸੁਣ ਕੇ ਕੋਈ ਵੀਹ ਹਜ਼ਾਰ ਦੇ ਕਰੀਬ ਸਿੱਖ ਅੰਮ੍ਰਿਤ ਪਾਨ ਕਰਨ ਵਾਸਤੇ ਤਿਆਰ ਹੋ ਪਏ। ਅੰਮ੍ਰਿਤ ਦੇ ਬਾਟੇ ਵਿਚ ਨਿਰਮਲ ਜਲ ਹੋਰ ਮਿਲਾਇਆ ਗਿਆ ਤੇ ਸਿੱਖ ਸੰਗਤ ਨੂੰ ਛਕਾਉਣਾ ਆਰੰਭ ਕੀਤਾ।

ਸਤਿਗੁਰੂ ਜੀ ਨੂੰ ਅੰਮ੍ਰਿਤ ਪਾਨ ਕਰਾਉਣ ਵਾਸਤੇ ਉਚੇਚੀ ਤਿਆਰੀ ਨਾ

ਕਰਾਉਣੀ ਪਈ, ਕਿਉਂਕਿ ਸਾਹਿਬਾਂ ਨੇ ਪਹਿਲਾਂ ਹੀ ਸਿੱਖ ਸੰਗਤ ਵਿਚ ਇਹ ਅਸੂਲ ਪ੍ਰਚੱਲਤ ਕਰ ਦਿਤੇ ਸਨ। ਕੇਸ ਰੱਖਣਾ ਤੇ ਤਨ ਤੋਂ ਕੋਈ ਰੋਮ ਨਾ ਕਟਾਉਣਾ, ਕੜਾ ਤੇ ਕਛਹਿਰਾ ਪਹਿਨਣਾ ਅਤੇ ਕ੍ਰਿਪਾਨ ਨੂੰ ਕੋਲ ਰੱਖਣਾ। ਹੁਕੇ ਵਰਗੀ ਮਾੜੀ ਚੀਜ਼ ਨੂੰ ਪਹਿਲਾਂ ਹੀ ਸਿੱਖ ਹੱਥ ਨਹੀਂ ਸਨ ਲਾਉਂਦੇ, ਇਸ ਵਾਸਤੇ ਸਾਰੀ ਸੰਗਤ ਵਿਚੋਂ ਵੀਹ ਹਜ਼ਾਰ ਪ੍ਰਾਣੀਆਂ (ਮਰਦਾਂ ਅਤੇ ਬੱਚਿਆਂ) ਨੇ ਅੰਮ੍ਰਿਤ ਪਾਨ ਕੀਤਾ।

ਜਿਨ੍ਹਾਂ ਪੰਜਾਂ ਨੇ ਪੰਜਾਂ ਪਿਆਰਿਆਂ ਕੋਲੋਂ ਪਹਿਲਾਂ ਅੰਮ੍ਰਿਤ ਪਾਨ ਕੀਤਾ ਸੀ ਉਹਨਾਂ ਦੇ ਇਹ ਨਾਮ ਸਨ—ਭਾਈ ਰਾਮ ਸਿੰਘ, ਭਾਈ ਦੇਵਾ ਸਿੰਘ, ਭਾਈ ਟਹਿਲ ਸਿੰਘ, ਭਾਈ ਈਸ਼ਰ ਸਿੰਘ ਤੇ ਭਾਈ ਫਤਹ ਸਿੰਘ ਜੀ। ਇਹਨਾਂ ਨੂੰ ਪੰਜ ਮੁਕਤੇ ਵੀ ਆਖਿਆ ਜਾਂਦਾ ਹੈ। ਜਿਸ ਜਿਸ ਨੇ ਅੰਮ੍ਰਿਤ ਪਾਨ ਕੀਤਾ ਸੀ ਓਸੇ ਓਸੇ ਦਾ ਨਾਮ ਬਦਲ ਕੇ ਰਖਿਆ ਗਿਆ। ਹਰ ਇਕ ਪੁਰਸ਼ ਦੇ ਨਾਮ ਨਾਲ 'ਸਿੰਘ' ਸ਼ਬਦ ਤੇ ਹਰ ਇਕ ਇਸਤ੍ਰੀ ਦੇ ਨਾਮ ਨਾਲ 'ਕੌਰ' ਸ਼ਬਦ ਲਾਇਆ। ਸਤਿਗੁਰੂ ਜੀ ਦਾ ਪਹਿਲਾਂ ਨਾਮ 'ਗੋਬਿੰਦ ਰਾਇ' ਸੀ ਤੇ ਅੰਮ੍ਰਿਤ ਪਾਨ ਕਰਨ ਪਿਛੋਂ (ਸਤਿਗੁਰੂ) ਗੋਬਿੰਦ ਸਿੰਘ ਰਖਿਆ ਗਿਆ। ਪੰਜਾਂ ਪਿਆਰਿਆਂ ਦੇ ਨਾਵਾਂ ਨਾਲ ਵੀ 'ਸਿੰਘ' ਸ਼ਬਦ ਜੋੜਿਆ ਗਿਆ। ਜਦ ਅੰਮ੍ਰਿਤ ਪਾਨ ਕਰਾਉਣ ਦੀ ਮਰਯਾਦਾ ਪੂਰੀ ਹੋ ਗਈ ਤਾਂ ਸਾਹਿਬਾਂ ਨੇ ਫਿਰ ਇਉਂ ਉਪਦੇਸ਼ ਕੀਤਾ—'ਪਿਆਰੇ ਖਾਲਸਾ ਜੀ! ਅੱਜ ਤੋਂ ਤੁਸਾਂ ਦਾ ਨਵਾਂ ਜਨਮ ਹੋਇਆ ਹੈ। ਹੁਣ ਤੁਸਾਂ ਸਾਰਿਆਂ ਦੀਆਂ ਪਹਿਲੀਆਂ ਜਾਤਾਂ ਦਾ ਅੰਤ ਹੋ ਗਿਆ। ਸਾਰੇ ਹੀ ਸਿੰਘ 'ਖਾਲਸਾ ਪੰਥ' ਦੇ ਅੰਗ ਹਨ। ਪੰਥ ਰੂਪ ਹਨ। ਅੱਜ ਤੁਸੀਂ ਸਾਰੇ ਸ਼ੇਰ ਬਣ ਗਏ ਹੋ, ਕਿਸੇ ਨੂੰ ਭੈ ਦੇਣਾ ਨਹੀਂ ਪਰ ਆਪ ਨੇ ਵੀ ਕਿਸੇ ਦਾ ਭੈ ਤੇ ਕਿਸੇ ਦਾ ਗੁਲਾਮ ਹੋ ਕੇ ਨਹੀਂ ਰਹਿਣਾ ਹੋਵੇਗਾ। ਜੇਹੜਾ ਗੁਰੂ ਕਾ ਸਿੰਘ ਹੋਵੇਗਾ ਉਹ ਕੇਸਾਧਾਰੀ ਰਹੇਗਾ ਤਾਂਕਿ ਕਿਸੇ ਨਾਲ ਰਲੇ ਨਾ ਤੇ ਦੂਰੋਂ ਹੀ ਦਿਸ ਪਵੇ ਕਿ ਸਿੱਖ ਆ ਰਿਹਾ ਹੈ।' ਇਸ ਤੋਂ ਅਗੇ ਰਹਿਤਾਂ ਦੱਸੀਆਂ ਜੋ ਅੰਤ ਵਿਚ ਜਾ ਕੇ ਦੱਸੀਆਂ ਜਾਣਗੀਆਂ।

## ੧੫. ਉੱਚੀਆਂ ਜਾਤਾਂ ਵਾਲਿਆਂ ਦਾ ਰੁਸਣਾ

ਵਿਸਾਖੀ ਦੇ ਪੁਰਬ ਉਤੇ ਬ੍ਰਾਹਮਣ ਅਤੇ ਉਹ ਲੋਕੀਂ ਵੀ ਆਏ ਹੋਏ ਸਨ ਜੋ ਜਾਤ ਗੋਤ ਦੇ ਅੱਡਰੇਪਨ ਦੇ ਪ੍ਰੇਮੀ ਸਨ। ਜੇਹੜੇ ਨਹੀਂ ਸਨ ਚਾਹੁੰਦੇ ਕਿ ਚਾਰੇ

ਜਾਤਾਂ ਇਕੱਤ੍ਰ ਹੋ ਕੇ ਬੈਠਣ। ਉਨ੍ਹਾਂ ਜਦੋਂ ਦੇਖਿਆ ਕਿ ਸਤਿਗੁਰੂ ਜੀ ਨੇ ਚੌਹਾਂ ਵਰਨਾਂ ਦੇ ਬੰਦਿਆਂ ਨੂੰ ਇਕੱਠਿਆਂ ਕਰਕੇ ਅੰਮ੍ਰਿਤ ਛਕਾਇਆ ਹੈ ਤੇ ਰੋਟੀ ਬੇਟੀ ਦੀ ਸਾਂਝ ਵਾਸਤੇ ਪ੍ਰੇਰਨਾ ਕੀਤੀ ਹੈ 'ਖਾਲਸਾ ਪੰਥ' ਨਾਮ ਦੀ ਨਵੀਂ ਜਥੇਬੰਦੀ ਕਾਇਮ ਕੀਤੀ ਹੈ ਤਾਂ ਉਹ ਤੜਪ ਉਠੇ। ਉਹ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਚੇ ਤੇ ਸੁੱਚੇ ਜੀਵਨ ਮਨੋਰਥ ਨੂੰ ਭੁੱਲ ਗਏ। ਉਹਨਾਂ ਨੇ ਰੌਲਾ ਪਾ ਦਿੱਤਾ—'ਅਸੀਂ ਸਤਿਗੁਰੂ ਨਾਨਕ ਜੀ ਦੇ ਸਿੱਖ ਰਹਾਂਗੇ ਅਸੀਂ ਅੰਮ੍ਰਿਤ ਨਹੀਂ ਛਕਣਾ, ਇਹ ਮਰਯਾਦਾ ਧਰਮ ਦੇ ਵਿਰੁੱਧ ਹੈ। ਬਜ਼ੁਰਗਾਂ ਦੇ ਕਾਇਮ ਕੀਤੇ ਗਏ ਧਾਰਮਕ ਅਸੂਲਾਂ ਨੂੰ ਕਿਉਂ ਛਡੀਏ, ਚਾਰੇ ਵਰਣ ਕਦੇ ਇਕੱਤਰ ਨਹੀਂ ਹੋ ਸਕਦੇ। ਬ੍ਰਾਹਮਣ ਸ਼ੂਦਰ ਦੇ ਜੂਠੇ ਬਾਟੇ ਵਿਚੋਂ ਅੰਮ੍ਰਿਤ ਕਿਵੇਂ ਛਕਿਆ ਜਾਵੇ ? ਕੀ ਜੂਠ ਖਵਾਉਣ ਤੇ ਪਿਲਾਉਣ ਦਾ ਨਾਮ ਹੀ ਨਵਾਂ ਧਰਮ (ਖਾਲਸਾ ਪੰਥ) ਹੈ ? ਫਿਰ ਦੇਵੀ ਦੇਵਤੇ ਨੂੰ ਨਹੀਂ ਮੰਨਣਾ, ਹੁਕੇ ਵਾਲੇ ਦੇ ਘਰੋਂ ਨਹੀਂ ਖਾਣਾ।' ਐਸੇ ਵਿਚਾਰਾਂ ਵਾਲੇ ਬਹੁਤ ਸਾਰੇ ਰੁਸ ਕੇ ਬੈਠ ਗਏ। ਉਨ੍ਹਾਂ ਨੇ ਉਸ ਦਿਨ ਤੋਂ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਿ ਛਕਣਾ ਛੱਡ ਦਿਤਾ। ਜੇਹੜੇ ਹਿੰਦੂ ਰਾਜੇ ਆਏ ਹੋਏ ਸਨ ਉਹ ਵੀ ਗਰਮ ਹੋ ਪਏ। ਪੰਡਤਾਂ ਨੇ ਉਨ੍ਹਾਂ ਨੂੰ ਵੀ ਚੁਕਿਆ। ਉਹ ਵੀ ਇਸ ਨਵੀਂ ਮਰਯਾਦਾ ਦੇ ਵਿਰੁਧ ਹੋ ਗਏ।

ਸਤਿਗੁਰੂ ਜੀ ਨੇ ਪਹਾੜੀ ਰਾਜਿਆਂ, ਛੱਤ੍ਰੀਆਂ ਤੇ ਬ੍ਰਾਹਮਣਾਂ ਨੂੰ (ਜੇਹੜੇ ਉਚੀ ਜਾਤੀ ਦੇ ਅਖਵਾਉਂਦੇ ਸਨ) ਆਖਿਆ—'ਸਾਰੇ ਅੰਮ੍ਰਿਤ ਪਾਨ ਕਰੋ ਤੇ ਸ਼ੇਰ ਬਣੋ। ਮੁਗਲ ਤੇ ਪਠਾਣ ਜੋ ਭਾਰਤ ਨੂੰ ਗੁਲਾਮ ਕਰੀ ਬੈਠੇ ਹਨ ਤੇ ਨਿੱਤ ਨਵੇਂ ਸੂਰਜ ਜ਼ੁਲਮ ਕਰਦੇ ਹਨ ਉਨ੍ਹਾਂ ਨਾਲ ਮੁਕਾਬਲਾ ਕਰਨ ਜੋਗੇ ਹੋ ਜਾਵੋ ਨਹੀਂ ਤਾਂ ਮਰੋਗੇ, ਅੰਮ੍ਰਿਤ ਪਾਨ ਕਰਕੇ ਅਮਰ ਹੋ ਜਾਵੋਗੇ, ਧਰਮ ਦੀ ਰਾਖੀ ਕਰਨ ਵਾਸਤੇ ਬਹਾਦਰੀ ਤੇ ਅਣਖ ਦੀ ਲੋੜ ਹੈ।'

ਅਗਿਆਨੀ ਤੇ ਅਭਾਗੇ ਰਾਜਿਆਂ ਨੇ ਕਿਹਾ—'ਅਸੀਂ ਅੰਮ੍ਰਿਤ ਨਹੀਂ ਪਾਨ ਕਰਦੇ। ਅੰਮ੍ਰਿਤ ਪਾਨ ਕਰਨ ਦਾ ਸਿੱਧਾ ਮਤਲਬ ਹੈ ਕਿ ਧਰਮ ਭ੍ਰਿਸ਼ਟ ਕਰਨਾ। ਤੁਸਾਂ ਨਾਈਆਂ, ਝੀਊਰਾਂ, ਜੱਟਾਂ, ਘੁਮਿਆਰਾਂ ਤੇ ਚਮਾਰਾਂ ਆਦਿਕ ਨੀਵੀਆਂ ਜਾਤਾਂ ਵਾਲਿਆਂ ਨੂੰ ਉੱਪਰ ਚੁਕ ਕੇ ਬ੍ਰਾਹਮਣਾਂ ਤੇ ਛੱਤ੍ਰੀਆਂ ਦੇ ਮੁਕਾਬਲੇ ਤੇ ਲਿਆ ਖੜਾ ਕੀਤਾ ਹੈ। ਐਸੇ ਕੁਧਰਮ ਤੇ ਕੁਕਰਮ ਨੂੰ ਵੇਖ ਕੇ ਅਸੀਂ ਤਾਂ ਸਹਿ ਨਹੀਂ ਸਕਦੇ। ਇਸ ਧਰਮ ਵਿਚ ਸ਼ਾਮਲ ਹੋਣਾ ਤਾਂ ਇਕ ਪਾਸੇ ਰਿਹਾ ਤੁਸਾਂ ਜੋ ਕਰਮ ਕੀਤਾ

ਹੈ ਅਤੇ ਜੋ ਲਹਿਰ ਚਲਾਈ ਹੈ ਇਹ ਤੁਰਕਾਂ ਤੇ ਮੁਗਲਾਂ ਨਾਲੋਂ ਵੀ ਮਾੜੀ ਹੈ, ਉਹ ਵੀ ਹਿੰਦੂ ਧਰਮ ਦੇ ਦੁਸ਼ਮਣ ਹਨ ਤੇ ਤੁਸੀਂ ਵੀ। ਅਸੀਂ ਨਹੀਂ ਅੰਮ੍ਰਿਤ ਛਕਣਾ, ਅਸੀਂ ਤਾਂ ਪਹਿਲਾਂ ਹੀ ਸਿੰਘ ਹਾਂ ਮੌਤ ਕੋਲੋਂ ਨਹੀਂ ਡਰਦੇ। ਲੜਨਾ ਤੇ ਮਰਨਾ ਅਸਾਂ ਦਾ ਧਰਮ ਹੈ। ਅਸਾਂ ਹੋਰ ਕਿਹੜੇ ਹੌਂਸਲੇ ਨੂੰ ਪ੍ਰਾਪਤ ਕਰਨਾ ਹੈ।

ਸਤਿਗੁਰੂ ਜੀ ਨੇ ਜਦੋਂ ਐਸੇ ਸ਼ਬਦ ਸੁਣੇ ਤਾਂ ਸਤਿਗੁਰੂ ਜੀ ਨੂੰ ਬਹੁਤ ਗੁੱਸਾ ਆਇਆ। ਉਨ੍ਹਾਂ ਨੇ ਗੁੱਸੇ ਵਿਚ ਫੁਰਮਾਇਆ ਤੇ ਭਵਿੱਖਤ ਬਾਰੇ ਬਚਨ ਆਖ ਦਿਤੇ—'ਸੁਣੋ, ਜ਼ਾਤ ਦਾ ਹੰਕਾਰ ਕਰਨ ਵਾਲਿਓ! ਜਿਨ੍ਹਾਂ ਨੂੰ ਅੱਜ ਤੁਸੀਂ ਕੰਮੀਂ ਕਮੀਣ, ਨਾਈ, ਝੀਵਰ, ਤਰਖਾਣ ਤੇ ਸ਼ੂਦਰ ਸਮਝਦੇ ਹੋ ਇਹ ਇਕ ਦਿਨ ਪੰਜਾਬ ਦੇ ਰਾਜੇ ਬਨਣਗੇ, ਇਕ ਸਮਾਂ ਐਸਾ ਆਵੇਗਾ ਕਿ ਸ਼ੂਦਰ ਬ੍ਰਾਹਮਣ ਦੀ ਤਰ੍ਹਾਂ ਰਾਜ ਪਦ ਦਾ ਅਧਿਕਾਰੀ ਹੋਵੇਗਾ ਤੇ ਦੇਸ਼ ਦੇ ਕਾਨੂੰਨ ਬਣਾਇਆ ਕਰੇਗਾ। ਰਾਜੇ ਮਲੇਛਾਂ, ਵੈਸ਼ਾਂ ਤੇ ਸ਼ੂਦਰਾਂ ਨਾਲ ਮਿਲ ਕੇ ਨੌਕਰੀਆਂ ਕਰਿਆ ਕਰਨਗੇ। ਬ੍ਰਾਹਮਣ ਕੰਨਿਆਂ ਖੁਸ਼ੀ ਨਾਲ ਨੀਵੀਂ ਜਾਤੀ ਵਾਲਿਆਂ ਪੁਰਸ਼ਾਂ ਨਾਲ ਵਿਆਹ ਕਰਾਇਆ ਕਰੇਗੀ। ਬਾਕੀ ਰਹੀ ਤੁਸਾਂ ਰਾਜਿਆਂ ਦੀ ਗੱਲ, ਤੁਸੀਂ ਤਾਂ ਅਧਰਮੀ ਬੇਅਣਖੇ ਅਤੇ ਲਾਲਚੀ ਹੋ। ਤੁਰਕਾਂ ਨੂੰ ਧੀਆਂ ਭੈਣਾਂ ਅਰਪਣ ਕਰਕੇ ਆਪਣੇ ਰਾਜਾਂ ਨੂੰ ਬਚਾਉਂਦੇ ਹੋ। ਗਰੀਬ ਅਣਖ ਨਹੀਂ ਵੇਚਦੇ ਉਹ ਧਰਮ ਕੌਮ ਤੇ ਦੇਸ਼ ਬਦਲੇ ਲੜਨ ਮਰਨ ਵਾਸਤੇ ਸਦਾ ਤਿਆਰ ਰਹਿੰਦੇ ਹਨ। ਸਮਝ ਲਵੋ ਅਸਾਂ ਨੀਵਿਆਂ ਨਾਲ ਪਿਆਰ ਕਰਨਾ ਹੈ। ਇਹ ਅਸਾਂ ਦੇ ਹਨ ਤੇ ਅਸੀਂ ਇਨ੍ਹਾਂ ਦੇ ਹਾਂ। ਇਸ ਵਾਸਤੇ ਵਡਿਆਂ ਨਾਲ ਸਾਡੀ ਪ੍ਰੀਤ ਨਹੀਂ, ਜਾਓ ਮੌਜਾਂ ਕਰੋ। ਜਿਨ੍ਹਾਂ ਪ੍ਰਦੇਸੀਆਂ ਤੇ ਤੁਰਕਾਂ ਦਾ ਸਾਥ ਦੇ ਰਹੇ ਹੋ ਉਹ ਜ਼ਰੂਰ ਇਕ ਦਿਨ ਤੁਸਾਂ ਨੂੰ ਖਾ ਜਾਣਗੇ।'

ਸ਼ਾਮ ਦਾ ਦੀਵਾਨ ਲੱਗਾ ਹੋਇਆ ਸੀ, ਸੰਗਤ ਅਜੇ ਆਪੋ ਆਪਣੇ ਘਰਾਂ ਨੂੰ ਨਹੀਂ ਸੀ ਮੁੜੀ। ਉਹ ਅਜੇ ਸਾਹਿਬਾਂ ਦਾ ਹੁਕਮ ਚਾਹੁੰਦੀ ਸੀ। ਜੋ ਹੁਕਮ ਸਾਹਿਬਾਂ ਨੇ ਦਿੱਤਾ ਉਸ ਪ੍ਰਥਾਏ ਗਿਆਨੀ ਗਿਆਨ ਸਿੰਘ ਜੀ ਤਾਰੀਖ ਗੁਰੂ ਖਾਲਸਾ ਵਿਚ ਲਿਖਦੇ ਹਨ—'ਕਛਹਿਰਾ, ਕ੍ਰਿਪਾਨ, ਕੇਸ, ਕੰਘਾ ਤੇ ਕੜਾ ਹਮੇਸ਼ਾਂ ਰਖਣੇ।' ਸਤਿਗੁਰੂ ਜੀ ਦਾ ਉਪਦੇਸ਼ ਸੀ—'ਕੁੱਠਾ, ਤਮਾਕੂ, ਮੁਸਲੀ ਇਹ ਨਹੀਂ ਵਰਤਣੇ ਤੇ ਕੇਸਾਂ ਦੀ ਬੇਅਦਬੀ ਨਹੀਂ ਕਰਨੀ। ਅੱਜ ਤੋਂ ਤੁਸੀਂ ਸੋਢੀ ਬੰਸ ਖਾਲਸਾ ਛੱਤਰੀ ਵਰਣ ਸਿੰਘ ਨਾਮੀ ਵਾਸੀ ਅਨੰਦਪੁਰ ਜਨਮ (ਤੁਸਾਂ ਦਾ) ਕੇਸਗੜ੍ਹ ਇਕ

ਗੁਰੂ ਪਿਤਾ ਤੇ ਪੁੱਤਰ ਹੋਏ। ਪਿਛਲੀ ਜਾਤ ਜਾਂਦੀ ਰਹੀ। ਖੇਤੀ ਵਣਜ ਸ਼ਾਸਤਰ ਦੀ ਜਾਂ ਕਲਮ ਦੀ ਮਜ਼ਦੂਰ ਇਹ ਚਾਰ ਪ੍ਰਕਾਰ ਦੀ ਜੀਵਕਾ ਕਰਨੀ। ਗੁਲਾਮੀ ਨਹੀਂ ਕਰਨੀ। ਭੀਖ ਨਹੀਂ ਮੰਗਣੀ, ਦਾਨ ਨਹੀਂ ਲੈਣਾ, ਅਨਮਤੀ ਦੀ ਸੰਗਤ ਨਹੀਂ ਕਰਨੀ। ਜਾਤ ਪਾਤ ਦਾ ਭੇਦ ਭਰਮ ਨਹੀਂ ਰੱਖਣਾ। ਬੇਟੀ ਆਪਸ ਵਿਚ ਲੈਣੀ ਦੇਣੀ ਸਾਕ ਸਬੰਧ ਸਿੰਘ ਨਾਲ ਸਿੰਘ ਕਰੇ ਅਨਮਤੀ ਨਾਲ ਨਹੀਂ। ਚੋਰੀ, ਠੱਗੀ, ਨਿੰਦਾ, ਚੁਗਲੀ, ਬਖੀਲੀ ਧੜਵੇਲਤਾ ਨਹੀਂ ਕਰਨੀ। ਸਿੱਖ ਸਾਧ ਦੀ ਸੇਵਾ, ਗਰੀਬ ਦੀ ਪਾਲਣਾ, ਗੁਰਬਾਣੀ ਦਾ ਉਚਾਰ ਸਦਾ ਹੀ ਕਰਦੇ ਰਹਿਣਾ। ਬਿਨਾਂ ਅਕਾਲ ਪੁਰਖ ਤੇ ਆਪਣੇ ਇਸ਼ਟ ਤੋਂ ਹੋਰ ਕਿਸੇ ਦੇਵੀ ਦੇਵਤੇ, ਮੜ੍ਹੀ ਮਸਾਣੀ ਮੂਰਤੀ ਅਗੇ ਸਿਰ ਨਹੀਂ ਨਿਵਾਉਣਾ। ਵਾਹਿਗੁਰੂ ਦਾ ਸਿਮਰਨ ਸਤਿਸੰਗ ਸ਼ਸਤ੍ਰ ਵਿਦਿਆ ਦਾ ਅਭਿਆਸ ਨਿੱਤ ਕਰਨਾ। ਮੀਣੇ ਮਸੰਦ ਧੀਰ ਮਲੀਏ ਤੇ ਰਾਮਰਾਈਏ ਆਦਿਕ ਨਾਲ ਧਾਰਮਿਕ ਤੇ ਸਮਾਜਿਕ ਸਾਂਝ ਨਹੀਂ ਰੱਖਣੀ।

ਇਸ ਤਰ੍ਹਾਂ ਉਪਦੇਸ਼ ਦੇ ਕੇ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਪ੍ਰੇਮ ਸਤਿਕਾਰ ਨਾਲ ਵਿਦਾ ਕੀਤਾ। ਜਿਨ੍ਹਾਂ ਨੇ ਅੰਮ੍ਰਿਤ ਛਕਿਆ ਸੀ ਉਹਨਾਂ ਦੇ ਚੇਹਰਿਆਂ ਉਤੇ ਨਵਾਂ ਹੀ ਨੂਰ ਸੀ। ਉਹਨਾਂ ਦੇ ਹਿਰਦੇ ਨਵੇਂ ਜੋਸ਼ ਨਾਲ ਧੜਕ ਰਹੇ ਸਨ। ਮੁਛਿਹਿਰਿਆਂ ਨੂੰ ਵੱਟ ਦੇਂਦੇ ਹੋਏ ਤੇ ਹਾਥੀਆਂ ਵਾਂਗ ਝੂੰਮਦੇ ਹੋਏ ਉਹ ਜਾ ਰਹੇ ਸਨ ਉਹਨਾਂ ਨੂੰ ਦੇਖ ਦੇਖ ਕੇ ਲੋਕ ਹੈਰਾਨ ਹੁੰਦੇ ਸਨ।

ਸਿਖਣੀਆਂ ਹੁਣ ਸਿੰਘਣੀਆਂ ਬਣ ਚੁੱਕੀਆਂ ਸਨ। ਉਹਨਾਂ ਦੇ ਹਿਰਦੇ ਬਲਵਾਨ ਹੋ ਚੁੱਕੇ ਸਨ। ਅਥਾਹ ਜੋਸ਼ ਆ ਗਿਆ ਸੀ। ਉਸ ਜੋਸ਼ ਦੇ ਕਾਰਣ ਆਤਮਾ (ਹਿਰਦਾ) ਨਿਰਭੈ ਹੋ ਚੁੱਕਾ ਸੀ। ਉਨ੍ਹਾਂ ਦੇ ਹੱਥ ਮਲੋਮਲੀ ਕ੍ਰਿਪਾਨ ਦੀ ਮੁਠ ਉਤੇ ਜਾਂਦੇ ਸਨ। ਹੁਣ ਤੁਰਕਾਂ ਤੇ ਪਠਾਣਾਂ ਕੋਲੋਂ ਵੀ ਨਹੀਂ ਸਨ ਡਰਦੀਆਂ। ਐਸੀਆਂ ਅੰਮ੍ਰਿਤ ਦੀਆਂ ਬਰਕਤਾਂ ਹਨ।

## ੧੬. ਸਿੱਖਾਂ ਦੀਆਂ ਸਾਖੀਆਂ

ਚੋਜੀ ਪ੍ਰੀਤਮ ਦੇ ਦਰਬਾਰ ਵਿਚ ਅਨੇਕ ਤਰ੍ਹਾਂ ਦੀਆਂ ਸਾਖੀਆਂ ਹੁੰਦੀਆਂ ਰਹਿੰਦੀਆਂ ਹਨ ਜਿਹੜੀਆਂ ਸਾਰੀਆਂ ਬਿਆਨ ਕਰੀਏ ਤਾਂ ਸੈਂਕੜੇ ਜਿਲਦਾਂ ਦੇ ਗ੍ਰੰਥ ਬਣ ਜਾਣ ਪਰੰਤੂ ਕੁਝ ਕੁ ਹੇਠਾਂ ਲਿਖੀਆਂ ਜਾਂਦੀਆਂ ਹਨ—

(੧) ਦੁਆਬੇ ਦੇ ਰਹਿਣ ਵਾਲੇ ਧਰਮ ਸਿੰਘ ਨੇ ਇਕ ਦਿਨ ਬੇਨਤੀ ਕੀਤੀ— 'ਹੇ ਸੱਚੇ ਪਾਤਸ਼ਾਹ! ਦੱਸੋ ਇਸ ਸੰਸਾਰ ਵਿਚ ਆਦਮੀ ਦਾ ਨਾਮ ਅਮਰ ਕਿਵੇਂ ਰਹਿ ਸਕਦਾ ਹੈ ? ਮੈਂ ਕਈਆਂ ਕੋਲੋਂ ਪੁਛਿਆ ਹੈ, ਕੋਈ ਆਖਦਾ ਹੈ ਕਿ ਬਾਗ ਲਾਵੋ, ਬਾਉਲੀ ਲਾਵੋ। ਕੋਈ ਕਹਿੰਦਾ ਹੈ ਕਿ ਔਲਾਦ ਨਾਲ ਹੀ ਨਾਮ ਅਮਰ ਰਹਿੰਦਾ ਹੈ ਪਰ ਮੇਰੇ ਮਨ ਨੂੰ ਤੱਸਲੀ ਨਹੀਂ ਹੋਈ ਮੇਰੇ ਮਨ ਦਾ ਭਰਮ ਦੂਰ ਕਰੋ।'

ਸ਼ਰਧਾਲੂ ਸਿੱਖ ਦਾ ਇਹ ਬਚਨ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਫੁਰਮਾਇਆ—'ਹੇ ਗੁਰਮੁਖ ਜਨੋ! ਸੁਣੋ! ਬਾਗ, ਖੂਹ, ਔਲਾਦ, ਸਰਾਂ ਆਦਿਕ ਮਨੁੱਖ ਦੇ ਨਾਮ ਨੂੰ ਥੋੜਾ ਚਿਰ ਅਮਰ ਰੱਖਦੀਆਂ ਹਨ, ਕਿਉਂਕਿ ਕਾਲ ਬਲੀ ਸਮੇਂ ਨਾਲ ਇਹਨਾਂ ਨੂੰ ਖਾ ਜਾਂਦਾ ਹੈ। ਦੇਖੋ! ਪ੍ਰਾਚੀਨ ਭਾਰਤ ਵਿਚ ਹਜ਼ਾਰਾਂ ਰਾਜੇ ਹੋ ਗੁਜਰੇ ਜਿਨ੍ਹਾਂ ਖੂਹ, ਸਰਾਈਂ ਤੇ ਬਾਗ ਲਗਵਾਏ ਪਰ ਉਹਨਾਂ ਦੀਆਂ ਉਹ ਯਾਦਾਂ ਅੱਜ ਦੁਨੀਆਂ ਨੂੰ ਭੁੱਲ ਗਈਆਂ ਹਨ। ਪਰ ਉਸ ਵੇਲੇ ਦੇ ਭਗਤ ਸ੍ਰੀ ਰਾਮ ਚੰਦਰ ਜੀ, ਵਿਸ਼ਵਾਮਿਤਰ ਆਦਿਕ ਨਹੀਂ ਭੁਲੇ। ਬਾਲਮੀਕ ਨਾ ਕਿਸੇ ਨੂੰ ਭੁਲਿਆ ਹੈ ਨਾ ਭੁਲੇਗਾ। ਭਗਤ ਕਬੀਰ ਮੀਰਾਂ ਬਾਈ ਆਦਿਕ ਅਮੁਲ ਹਨ। ਸੋਚੋ ਰਤਾ ਉਸ ਸਮੇਂ ਕਿੰਨੇ ਰਾਜੇ ਨਵਾਬ ਸਨ ਕਿਸੇ ਦਾ ਨਾਮ ਤੁਸਾਂ ਨੂੰ ਯਾਦ ਹੈ ? ਇਸ ਦਾ ਸਿੱਧਾ ਅਰਥ ਇਹ ਹੈ ਕਿ ਭਗਤੀ ਤੋਂ ਬਿਨਾਂ ਕੋਈ ਵਸਤੂ ਜਾਂ ਕਰਮ ਨਾਮ ਨੂੰ ਅਮਰ ਨਹੀਂ ਰੱਖ ਸਕਦਾ। ਧਰੂਅ ਤੇ ਪ੍ਰਹਿਲਾਦ ਨੂੰ ਅਸੀਂ ਤਦੇ ਯਾਦ ਕਰਦੇ ਹਾਂ ਕਿ ਉਨ੍ਹਾਂ ਨੇ ਭਗਤੀ ਕੀਤੀ ਸੀ। ਸਾਰੇ ਵਿਚਾਰਾਂ ਨੂੰ ਛੱਡ ਕੇ ਭਗਤੀ ਕਰੋ ਜਿੰਨਾਂ ਚਿਰ ਭਗਤੀ ਕਰੋਗੇ ਅਮਰ ਰਹੋਗੇ। ਬਾਣੀ ਪੜ੍ਹੋ, ਸੇਵਾ ਕਰੋ ਬਸ ਆਪ ਦਾ ਨਾਮ ਅਮਰ ਰਹੇਗਾ। ਸਦਾ ਸਤਿਸੰਗ ਵਿਚ ਬੈਠਿਆ ਕਰੋ ਤੇ ਵਾਹਿਗੁਰੂ ਵਾਹਿਗੁਰੂ ਜਪਿਆ ਕਰੋ।'

ਭਾਈ ਰਾਮ ਸਿੰਘ ਦੇ ਨਿਰਵੈਰ ਹਿਰਦੇ ਨੂੰ ਤਸੱਲੀ ਹੋ ਗਈ ਉਸ ਨੇ ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕਿਆ ਤੇ ਉਹ ਨਿਹਾਲ ਹੋ ਗਿਆ।

(੨) ਸਤਿਗੁਰੂ ਦੇ ਸਮੇਂ ਸਾਰੇ ਭਾਰਤ ਵਿਚ ਵਹਿਮ ਪ੍ਰਸਤੀ ਬਹੁਤ ਸੀ। ਜਾਦੂ ਟੂਣੇ, ਜੰਤਰ ਮੰਤਰ ਤੇ ਭੂਤਾਂ ਪ੍ਰੇਤਾਂ ਦੇ ਪਰਛਾਵੇਂ ਦੀ ਬਹੁਤ ਚਰਚਾ ਸੀ। ਇਹਨਾਂ ਨੂੰ ਦੂਰ ਕਰਨ ਵਾਲੇ ਸਾਰੇ ਮੁਸਲਮਾਨ ਫਕੀਰ ਸਨ। ਇਹ ਰੋਗ ਇਸਤਰੀਆਂ ਨੂੰ ਬਹੁਤ ਹੁੰਦਾ ਸੀ। ਸਤਿਗੁਰੂ ਜੀ ਨੇ ਇਨ੍ਹਾਂ ਵਹਿਮਾਂ ਨੂੰ ਦੂਰ ਕਰਨ ਦਾ ਬਹੁਤ ਯਤਨ ਕੀਤਾ। ਇਕ ਦਿਨ ਭਾਈ ਨੱਥਾ ਸਿੰਘ ਨੇ ਸਤਿਗੁਰੂ ਜੀ ਦੇ ਹਜ਼ੂਰ ਬੇਨਤੀ

ਕੀਤੀ—'ਹੇ ਸੱਚੇ ਪਾਤਸ਼ਾਹ ! ਮੈਂ ਬਹੁਤ ਸ਼ਰਮਿੰਦਾ ਤੇ ਦੁਖੀ ਹਾਂ। ਮੈਨੂੰ ਦੁੱਖ ਇਹ ਹੈ ਕਿ ਮੇਰੀ ਮੁਟਿਆਰ ਲੜਕੀ ਦੇ ਸਿਰ ਮੁਸਲਮਾਨ ਮੌਲਵੀ ਨੇ ਕੁਝ ਧੂੜ ਦਿੱਤਾ ਹੈ। ਉਹ ਮੌਲਵੀ ਦੇ ਘਰ ਜਾਂਦੀ ਹੈ ਅਸੀਂ ਜਾਣੋਂ ਰੋਕਦੇ ਹਾਂ। ਤੁਰਕਾਂ ਦੇ ਘਰਾਂ ਤੋਂ ਅੰਨ ਜਲ ਨਹੀਂ ਖਾਈਦਾ ਪਰ ਉਹ ਨਹੀਂ ਟਲਦੀ। ਜੇ ਅਸੀਂ ਆਖਦੇ ਹਾਂ ਕਿ ਤੇਰਾ ਵਿਆਹ ਕਰ ਦਈਏ ਤਾਂ ਉਹ ਚੀਕਾਂ ਮਾਰਨ ਲੱਗ ਪੈਂਦੀ ਹੈ। ਆਪ ਦੇ ਪਾਸ ਨਹੀਂ ਆਉਂਦੀ ਅਸੀਂ ਹੁਣ ਬਹੁਤ ਯਤਨ ਕੀਤਾ ਸੀ ਕਿ ਉਹ ਵੀ ਸਾਡੇ ਨਾਲ ਅਨੰਦਪੁਰ ਆਵੇ ਪਰ ਨਹੀਂ ਆਈ। ਲੋਕ ਅਸਾਂ ਨੂੰ ਵੀਹ ਵੀਹ ਗੱਲਾਂ ਆਖਦੇ ਹਨ। ਸਾਡੇ 'ਤੇ ਦਇਆ ਕਰੋ, ਸਾਡੀ ਲੜਕੀ ਮੁੜ ਘਰ ਆਵੇ ਤੇ ਗੁਰੂ ਘਰ ਦੀ ਸਤਸੰਗਨ ਬਣੇ।'

ਅੰਤਰਜਾਮੀ ਸਤਿਗੁਰੂ ਜੀ ਘਟ ਘਟ ਦੀ ਜਾਨਣਹਾਰ ਸਨ। ਉਨ੍ਹਾਂ ਅੰਤਰ ਧਿਆਨ ਹੋ ਕੇ ਦੇਖਿਆ ਕਿ ਸੱਚ ਮੁਚ ਉਸ ਸਿੱਖ ਦੀ ਕੰਨਿਆਂ ਉਸ ਵੇਲੇ ਮੌਲਵੀ ਦੇ ਕੋਲ ਬੈਠੀ ਹੋਈ ਗੱਲਾਂ ਕਰ ਰਹੀ ਸੀ ਤੇ ਮੌਲਵੀ ਗੁਰੂ ਘਰ ਦੀ ਨਿੰਦਾ ਕਰਕੇ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤਿ ਕਰ ਰਿਹਾ ਸੀ। ਉਹ ਉਸ ਉਤੇ ਪਿਆਰ ਦੇ ਡੋਰੇ ਸੁੱਟ ਰਿਹਾ ਸੀ। ਉਹ ਕਵਾਰੀ ਕੰਨਿਆਂ ਦਾ ਧਰਮ ਲੁੱਟਣਾ ਚਾਹੁੰਦਾ ਸੀ। ਸਾਹਿਬਾਂ ਨੇ ਕੰਨਿਆਂ ਦਾ ਸੱਤ ਧਰਮ ਬਚਾਨ ਬਦਲੇ ਦਇਆ ਕੀਤੀ। ਉਸ ਵਕਤ ਐਸਾ ਭਾਣਾ ਵਰਤਿਆ ਕਿ ਮੌਲਵੀ ਨੂੰ ਢਿੱਡ ਪੀੜ ਲਾ ਦਿੱਤੀ, ਉਹ ਪੀੜ ਨਾਲ ਤੜਫਣ ਲੱਗ ਪਿਆ ਅਤੇ ਕੰਨਿਆਂ ਉਠ ਕੇ ਆਪਣੇ ਘਰ ਆ ਬੈਠੀ। ਉਸ ਦੇ ਚਿੱਤ ਨੂੰ ਕੁਝ ਤਸੱਲੀ ਹੋਈ। ਸਾਹਿਬਾਂ ਨੇ ਨੇਤਰ ਖੋਲ੍ਹੇ ਤੇ ਸਿੱਖ ਨੂੰ ਕਿਹਾ— 'ਜਾ ਘਰ ! ਕੰਨਿਆਂ ਨੂੰ ਨਾਲ ਲੈ ਕੇ ਆਵੀਂ। ਜੇ ਨਾਲ ਨਾ ਤੁਰੇ ਤਾਂ ਸ੍ਰੀ ਜਪੁਜੀ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਦਾ ਪਾਠ ਉਸ ਦੇ ਲਾਗੇ ਕਰਨਾ ਉਹ ਜ਼ਰੂਰ ਆਵੇਗੀ।'

ਸਤਿਗੁਰੂ ਜੀ ਦੇ ਚਰਨਾਂ ਉਪਰ ਮੱਥਾ ਟੇਕ ਕੇ ਸਿੱਖ ਆਪਣੇ ਘਰ ਨੂੰ ਤੁਰ ਗਿਆ। ਸਤਿਗੁਰੂ ਸਾਹਿਬ ਦੀ ਕ੍ਰਿਪਾ ਨਾਲ ਸਿੱਖ ਦੀ ਕੰਨਿਆਂ ਘਰ ਸੀ। ਮਾਂ ਬਾਪ ਨੂੰ ਦੇਖ ਕੇ ਉਸਨੂੰ ਗੁੱਸਾ ਚੜ੍ਹਿਆ। ਉਸ ਨੇ ਆਪਣੇ ਬਾਪ ਨੂੰ ਕਿਹਾ— 'ਮੈਂ ਤੁਸਾਂ ਦੇ ਘਰ ਨਹੀਂ ਰਹਿਣਾ। ਮੇਰਾ ਵਿਆਹ ਕਿਸੇ ਤੁਰਕ ਨਾਲ ਕਰ ਦਿਓ।' ਇਹ ਸੁਣ ਕੇ ਸਿੱਖ ਹਿਰਦੇ ਨੂੰ ਬਹੁਤ ਸੱਟ ਵੱਜੀ। ਉਸ ਨੇ ਉਸੇ ਵੇਲੇ ਸਤਿਗੁਰੂ ਜੀ ਦੇ ਦਸੇ ਅਨੁਸਾਰ 'ਸ੍ਰੀ ਜਪੁਜੀ ਸਾਹਿਬ' ਦੀਆਂ ਪੰਜਾਂ ਪਉੜੀਆਂ ਦਾ ਪਾਠ

ਕੀਤਾ। ਜਿਵੇਂ ਹੀ ਕੰਨਿਆਂ ਦੇ ਕੰਨਾਂ ਨੇ ਬਾਣੀ ਸੁਣੀ ਤਾਂ ਉਸ ਦੇ ਹਿਰਦੇ ਤੇ ਤਨ ਨੂੰ ਕਾਂਬਾ ਆ ਗਿਆ। ਉਹ ਸਿਰ ਤੋਂ ਪੈਰਾਂ ਤੱਕ ਹਿੱਲੀ ਤੇ ਚੁਪ ਚਾਪ ਬੈਠ ਗਈ, ਉਸ ਨੂੰ ਬੈਠੀ ਵੇਖ ਸਿੱਖ ਤੇ ਸਿੱਖਣੀ ਨੇ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਐਸਾ ਅਸਰ ਹੋਇਆ ਕਿ ਉਸ ਕੰਨਿਆਂ ਨੇ ਵੀ 'ਵਾਹਿਗੁਰੂ' ਆਖਿਆ। ਜਦ ਕਿ ਪਹਿਲਾਂ ਉਹ ਕਦੀ ਵਾਹਿਗੁਰੂ ਸ਼ਬਦ ਨਹੀਂ ਸੀ ਆਖਦੀ।

ਅਗਲੇ ਦਿਨ ਸਿੱਖ ਕੰਨਿਆਂ ਨੂੰ ਨਾਲ ਲੈ ਕੇ ਅਨੰਦਪੁਰ ਪੁੱਜਾ, ਗੁਰੂ ਜੀ ਨੇ ਅੰਮ੍ਰਿਤ ਛਕਾਇਆ ਤਾਂ ਕੰਨਿਆਂ ਦਾ ਜਨਮ ਮਰਨ ਸੌਰ ਗਿਆ। ਉਸ ਇਸਤਰੀ ਦਾ ਧਰਮ ਵੀ ਬਚ ਗਿਆ ਤੇ ਉਹ ਤੁਰਕਾਂ ਨੂੰ ਮੰਦੇ ਸ਼ਬਦ ਕਹਿਣ ਲੱਗੀ। ਉਸ ਨੇ ਮਾਂ ਬਾਪ ਨੂੰ ਅਨੰਦਪੁਰ ਵਿੱਚ ਆਖ ਦਿਤਾ—'ਮੇਰੀ ਸ਼ਾਦੀ ਕਿਸੇ ਸਿੰਘ ਨਾਲ ਕਰ ਦੇਵੋ, ਮੈਂ ਗੁਰੂ ਘਰ ਵਿਚ ਸੇਵਾ ਕਰਾਂਗੀ।' ਉਸ ਸਮੇਂ ਗੁਰੂ ਜੀ ਦੀ ਸਹਾਇਤਾ ਨਾਲ ਸਿੱਖ ਨੇ ਕੰਨਿਆਂ ਦੀ ਸ਼ਾਦੀ ਇਕ ਸਿੰਘ ਗੱਭਰੂ ਨਾਲ ਕਰ ਦਿੱਤੀ। ਉਹ ਦੋਵੇਂ ਜੀਅ ਗੁਰੂ ਘਰ ਦੀ ਸੇਵਾ ਕਰਨ ਲਗੇ।

(੩) ਭਾਵੇਂ ਛੇਵੀਂ ਪਾਤਿਸ਼ਾਹੀ ਦੇ ਪਿਛੋਂ ਸਿੱਖਾਂ ਦਾ 'ਸਿੱਖੀ ਸਮਾਜ' ਕਾਇਮ ਹੋ ਚੁੱਕਾ ਸੀ ਫਿਰ ਵੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਹੁਤ ਸੁਧਾਰ ਹੋਇਆ। ਸਿੱਖੀ ਸਮਾਜ ਵਿਚ ਇਕ ਤਕੜਾ ਭਾਈਚਾਰਾ ਬਣ ਗਿਆ ਤੇ ਇਸ ਵਿਚੋਂ ਕੁਰੀਤੀਆਂ ਦੂਰ ਹੋ ਗਈਆਂ।

ਇਕ ਦਿਨ ਦੀਵਾਨ ਸਜਿਆ ਹੋਇਆ ਸੀ, ਸਤਿਗੁਰੂ ਜੀ ਦੀ ਨਿਗਾਹ ਅਚਾਨਕ ਇਕ ਇਸਤਰੀ ਤੇ ਪਈ ਜਿਸ ਨੇ ਡੂੰਘਾ ਘੁੰਡ ਕੱਢਿਆ ਹੋਇਆ ਸੀ। ਉਸ ਨੇ ਦੋ ਤਿੰਨ ਵਾਰ ਸੰਗਤ ਵਿਚ ਆਉਣ ਦਾ ਯਤਨ ਕੀਤਾ ਪਰ ਉਹ ਕਾਮਯਾਬ ਨਾ ਹੋਈ, ਉਹ ਵਾਪਸ ਮੁੜ ਜਾਂਦੀ ਰਹੀ। ਸਾਹਿਬਾਂ ਨੇ ਮੇਵੜੇ ਨੂੰ ਭੇਜ ਕੇ ਉਸ ਨੂੰ ਆਪਣੇ ਕੋਲ ਸੱਦਿਆ। ਉਸ ਨੇ ਆਉਂਦਿਆਂ ਹੀ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਪੰਜ ਰੁਪਏ ਭੇਟਾ ਕੀਤੇ। ਮੱਥਾ ਟੇਕਣ ਪਿਛੋਂ ਉਸ ਇਸਤਰੀ ਨੇ ਬੇਨਤੀ ਕੀਤੀ—'ਮੇਰੇ ਧੰਨ ਭਾਗ ਜੋ ਆਪ ਦੇ ਦਰਸ਼ਨ ਹੋ ਗਏ। ਮੈਨੂੰ ਮੇਰਾ ਪਤੀ ਆਪ ਦੇ ਦਰਸ਼ਨ ਕਰਨ ਨਹੀਂ ਆਉਣ ਦੇਂਦਾ ਸੀ, ਮੈਂ ਚੋਰੀ ਆਉਂਦੀ ਸਾਂ ਪਰ ਭੀੜ ਬਹੁਤ ਹੋਣ ਦੇ ਕਾਰਣ ਮੁੜ ਜਾਂਦੀ ਰਹੀ ਹਾਂ, ਮੈਨੂੰ ਭੈ ਲੱਗਦਾ ਸੀ ਦਇਆ ਕਰੋ, ਜਿਸ ਤਰ੍ਹਾਂ ਹੋਵੇ ਮੇਰਾ ਪਤੀ ਮੇਰੇ ਘਰ ਦੇ

ਹੋਰ ਜੀਅ ਗੁਰੂ ਘਰ ਦੇ ਸ਼ਰਧਾਲੂ ਬਣ ਜਾਣ।'

ਬੀਬੀ ਦੇ ਇਹ ਬਚਨ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਉਸ ਸਮੇਂ ਬਚਨ ਕੀਤਾ—'ਜਾਹ ਪੁਤਰੀਏ! ਤੇਰੇ ਸਾਰੇ ਮਨੋਰਥ ਪੂਰੇ ਹੋ ਜਾਣਗੇ ਪਰ ਸਤਿਸੰਗਤ ਵਿਚ ਘੁੰਡ ਕੱਢ ਕੇ ਨਾ ਆਇਆ ਕਰ। ਸਤਿਗੁਰੂ ਜੀ ਦੀ ਬਾਣੀ ਯਾਦ ਕਰਕੇ ਪੜ੍ਹਿਆ ਕਰ ਵਾਹਿਗੁਰੂ ਤੇਰੇ ਸਿਦਕ ਨੂੰ ਫਲ ਲਾਵੇਗਾ।'

ਸਤਿਗੁਰੂ ਜੀ ਪਾਸੋਂ ਐਸਾ ਵਰ ਪ੍ਰਾਪਤ ਕਰ ਕੇ ਉਹ ਦੇਵੀ ਖ਼ੁਸ਼ੀ ਖ਼ੁਸ਼ੀ ਘਰ ਗਈ। ਉਸ ਦੇ ਪਤੀ ਨੇ ਉਸ ਨੂੰ ਪੁਛਿਆ—'ਕਿਥੋਂ ਆਈ ਹੈਂ ?'

ਸਤਿਗੁਰੂ ਜੀ ਦੇ ਦਰਸ਼ਨ ਕਰ ਕੇ। ਬੀਬੀ ਨੇ ਆਪਣੇ ਪਤੀ ਨੂੰ ਉੱਤਰ ਦਿੱਤਾ। ਉਸ ਨੂੰ ਖਿਆਲ ਸੀ ਕਿ ਉਸ ਦਾ ਪਤੀ ਮਾਰੇਗਾ ਪਰ ਉਹ ਹੈਰਾਨ ਹੋਈ। ਜਦੋਂ ਪਤੀ ਨੇ ਉਸ ਨੂੰ ਕੁਝ ਨਾ ਕਿਹਾ ਤੇ ਚੁਪ ਚਾਪ ਆਪਣੇ ਕੰਮ ਲੱਗ ਗਿਆ। ਹੌਲੀ ਹੌਲੀ ਉਸ ਦਾ ਪਤੀ ਵੀ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਉਣ ਲੱਗ ਪਿਆ। ਸਾਰੇ ਪਰਿਵਾਰ ਨੇ ਸਿੱਖੀ ਨੂੰ ਧਾਰਣ ਕੀਤਾ ਤੇ ਸਤਿਗੁਰੂ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ। ਉਸ ਬੀਬੀ ਦੀ ਹਿੰਮਤ ਤੇ ਸ਼ਰਧਾ ਦੀ ਬਹੁਤ ਉਸਤਤੀ ਹੋਈ।

(੪) ਰਾਮ ਭਜਨੀ ਨਾਮ ਦੀ ਇਕ ਬੀਬੀ ਸੀ ਉਸ ਦੇ ਮਾਂ ਬਾਪ ਗੁਰਸਿੱਖ ਸਨ ਪਰ ਕਾਲ ਵੱਸ ਹੋ ਚੁਕੇ ਸਨ ਉਹ ਇਕੱਲੀ ਰਹਿ ਗਈ। ਉਸ ਦਾ ਵਿਆਹ ਭਾਵੇਂ ਉਹਦੇ ਮਾਂ ਬਾਪ ਨੇ ਕੀਤਾ ਸੀ ਪਰ ਕੀਤਾ ਭੁਲੇਖੇ ਨਾਲ, ਇਸ ਕਰਕੇ ਇਸ ਕੁਰੀਤੀ ਘਰਾਣੇ ਵਿਚ ਵਿਆਹੀ ਗਈ। ਉਸ ਦਾ ਸਹੁਰਾ ਘਰ ਸਖੀ ਸਰਵਰ ਦਾ ਪੁਜਾਰੀ ਸੀ ਤੇ ਨੜੀਮਾਰ ਸੀ। ਇਕ ਵੀ ਘਰ ਦਾ ਜੀਅ ਸਤਿਸੰਗੀ ਨਹੀਂ ਸੀ। ਉਸ ਬੀਬੀ ਦੇ ਸਾਹਮਣੇ ਬਹੁਤ ਵੱਡੀ ਔਕੜ ਪੇਸ਼ ਆਈ ਇਕ ਪਾਸੇ ਗੁਰੂ ਸਾਹਿਬ ਤੇ ਗੁਰੂ ਜੀ ਦੀ ਸਿੱਖੀ ਨਾਲ ਪ੍ਰੀਤ ਦੂਸਰੇ ਪਾਸੇ ਪਤੀ ਤੇ ਸਹੁਰੇ ਸੱਸ ਨਾਲ ਸਮਾਜਿਕ ਸਬੰਧ, ਉਹ ਕਿਸ ਨੂੰ ਛੱਡੇ ਅਤੇ ਕਿਸ ਨੂੰ ਰਖੇ ?

ਉਸ ਨੇ ਪਤੀ ਦੇਵ ਤੇ ਸੱਸ ਸਹੁਰੇ ਨੂੰ ਬਹੁਤ ਸਮਝਾਇਆ ਕਿ ਉਹਦੇ ਜੀਵਨ ਵਿਚ ਰੁਕਾਵਟਾਂ ਨਾ ਪਾਓ ਪਰ ਉਹ ਨਾ ਮੰਨੇ, ਉਹਨਾਂ ਨੇ ਬੀਬੀ ਨੂੰ ਕਿਹਾ—'ਨਾ ਤੂੰ ਬਾਣੀ ਪੜ੍ਹ ਸਕਦੀ ਹੈਂ ਤੇ ਨਾ ਗੁਰੂ ਕਿਆਂ ਨੂੰ ਮਿਲ ਸਕਦੀ ਹੈਂ। ਹੁਕੇ ਉਤੇ ਅੱਗ ਧਰਨੀ ਤੇ ਹੁੱਕਾ ਤਿਆਰ ਕਰਕੇ ਦੇਣਾ ਹੋਵੇਗਾ, ਕ੍ਰਿਪਾਨ ਤੇ ਕਛਹਿਰਾ ਨਹੀਂ ਰੱਖਣ ਦੇਣਾ।' ਐਸੀਆਂ ਪਾਬੰਦੀਆਂ ਲਾਈਆਂ ਕਿ ਉਹ ਬਹੁਤ ਦੁਖੀ ਹੋਈ, ਕਈ ਦਿਨ ਰੋਂਦੀ ਰਹੀ। ਆਖਰ ਵਾਹਿਗੁਰੂ ਨੇ ਉਸ ਨੂੰ ਬਲ ਬਖਸ਼ਿਆ। ਉਸ

ਨੇ ਹੌਂਸਲੇ ਨਾਲ ਪ੍ਰਤੱਗਯਾ ਕੀਤੀ ਭਾਵੇਂ ਮੇਰੇ ਟੁਕੜੇ ਟੁਕੜੇ ਕਰ ਦੇਣ ਮੈਂ ਗੁਰਬਾਣੀ, ਗੁਰਸਿੱਖੀ ਤੇ ਗੁਰੂ ਘਰ ਨਾਲੋਂ ਸਬੰਧ ਨਹੀਂ ਤੋੜਾਂਗੀ। ਮੈਂ ਦੁਨੀਆਂ ਛੱਡ ਦਿਆਂਗੀ ਪਰ ਦੀਨ ਨਹੀਂ ਛੱਡਾਂਗੀ, ਭਾਵੇਂ ਮੈਨੂੰ ਮਾਰ ਸੁਟਣ, ਰੋਟੀ ਕੱਪੜਾ ਵੀ ਨਾ ਦੇਣ।

ਇਹ ਪ੍ਰਤੱਗਯਾ ਕਰ ਕੇ ਉਸ ਨੇ ਸਰਵਰੀਆਂ ਨਾਲ ਘੋਲ ਕਰਨਾ ਆਰੰਭਿਆ। ਉਸ ਨੂੰ ਹੁਕੇ ਉਤੇ ਅੱਗ ਧਰਨ ਵਾਸਤੇ ਆਖਿਆ ਤਾਂ ਉਸ ਨੇ ਜਵਾਬ ਦੇ ਦਿਤਾ। ਜੇ ਅਗੇ ਹੋ ਕੇ ਹੁੱਕਾ ਨੇੜੇ ਕੀਤਾ ਉਸ ਨੇ ਸੋਟਾ ਮਾਰ ਕੇ ਤੋੜ ਦਿੱਤਾ। ਇਸ ਗੁੱਸੇ ਵਿਚ ਉਹਦੇ ਪਤੀ ਨੇ ਉਸ ਨੂੰ ਬਹੁਤ ਕੁਟਿਆ। ਮਾਰ ਖਾ ਕੇ ਵੀ ਰਾਮ ਭਜਨੀ ਨੇ 'ਰਾਮ' ਨੂੰ ਨਾ ਛੱਡਿਆ। ਦੋ ਦਿਨ ਭੁੱਖੀ ਤ੍ਰਿਹਾਈ 'ਸਤਿਨਾਮ ਵਾਹਿਗੁਰੂ' ਜਪਦੀ ਰਹੀ। ਵਾਹਿਗੁਰੂ ਨੇ ਉਹਦਾ ਸਿਦਕ ਦੇਖ ਕੇ ਉਹਦੀ ਸਹਾਇਤਾ ਕੀਤੀ, ਆਂਢਣਾਂ ਗੁਵਾਂਢਣਾਂ ਨੂੰ ਪ੍ਰੇਰ ਕੇ ਉਹਦੇ ਕੋਲ ਲੈ ਆਂਦਾ, ਜਿਨ੍ਹਾਂ ਨੇ ਰਾਮ ਭਜਨੀ ਦੇ ਸੱਸ ਸੌਹਰੇ ਨੂੰ ਬਹੁਤ ਮਾੜਾ ਚੰਗਾ ਆਖਿਆ ਤੇ ਸ਼ਰਮਿੰਦਿਆਂ ਕੀਤਾ। ਇਸ ਤਰ੍ਹਾਂ ਪੂਰਾ ਸਾਲ ਰਾਮ ਭਜਨੀ ਲੜਾਈ ਲੜਦੀ ਰਹੀ।

ਇਕ ਦਿਨ ਉਹ ਨੱਸ ਕੇ ਗੁਰੂ ਸਾਹਿਬ ਦੀ ਸ਼ਰਨ ਆ ਪੁਜੀ। ਉਸ ਨੇ ਰੋ ਰੋ ਕੇ ਹਾਲ ਦਸੇ। ਜਦੋਂ ਉਹ ਆਪਣੇ ਦੁੱਖਾਂ ਦੀ ਕਹਾਣੀ ਦਸ ਰਹੀ ਸੀ ਤਾਂ ਉਸ ਵੇਲੇ ਭਾਈ ਰਾਮ ਸਿੰਘ ਜੀ ਉਥੇ ਬੈਠੇ ਸਨ। ਭਾਈ ਜੀ ਨੇ ਬੀਬੀ ਨੂੰ ਹੌਂਸਲਾ ਦੇਂਦਿਆਂ ਹੋਇਆਂ ਕਿਹਾ—'ਪੁਤਰੀ! ਚਿੰਤਾ ਨਾ ਕਰ। ਵਾਹਿਗੁਰੂ ਦੇ ਭਗਤਾਂ ਨਾਲ ਐਸਾ ਹੋਇਆ ਹੀ ਕਰਦਾ ਹੈ। ਤਾਰਾ ਰਾਣੀ, ਮੀਰਾਂ ਬਾਈ ਤੇ ਕਰਮਾਂ ਬਾਈ ਆਦਿਕ ਦੇਵੀਆਂ ਨੂੰ ਆਪਣੇ ਪਤੀਆਂ ਤੇ ਸੱਸ ਸਹੁਰਿਆਂ ਨਾਲ ਐਸੇ ਘੋਲ ਕਰਨੇ ਪਏ ਸਨ ਅੰਤ ਨੂੰ ਧਰਮ ਦੀ ਜੈ ਹੁੰਦੀ ਹੈ।' ਸੁਣ ਤੈਨੂੰ ਕਥਾ ਸੁਣਾਉਂਦੇ ਹਾਂ—ਕਰਮਾਂ ਬਾਈ ਦਾ ਪਤੀ ਨਹੀਂ ਸੀ ਚਾਹੁੰਦਾ ਕਿ ਉਸ ਦੀ ਇਸਤਰੀ ਠਾਕੁਰਾਂ ਦੀ ਪੂਜਾ ਕਰੇ, ਠਾਕੁਰਾਂ ਦੇ ਸਾਹਮਣੇ ਨੱਚੇ ਤੇ ਗਾਵੇ ਅਤੇ ਸਾਧੂ ਸਮਾਗਮ ਵਿਚ ਜਾਵੇ। ਉਹ ਉਸ ਨੂੰ ਹਰ ਤਰ੍ਹਾਂ ਤੰਗ ਕਰਨ ਲੱਗਾ। ਅੰਤ ਇਕ ਦਿਨ ਉਸ ਨੂੰ ਪਤਾ ਲੱਗਾ ਕਿ ਰਾਣੀ ਸਾਧੂ ਸਮਾਗਮ ਵਿਚ ਹਰੀ ਕੀਰਤਨ ਸੁਣਨ ਵਾਸਤੇ ਚਲੀ ਗਈ ਹੈ। ਰਾਜੇ ਨੇ ਫੈਸਲਾ ਕੀਤਾ ਕਿ ਉਹ ਕਰਮਾ ਬਾਈ ਨੂੰ ਸ਼ੇਰ ਕੋਲੋਂ ਮਰਵਾ ਦੇਵੇ, ਉਸ ਨੇ ਭੁੱਖਾ ਸ਼ੇਰ ਉਹਦੇ ਰਾਹ ਵਿਚ ਛੱਡ ਦਿੱਤਾ। ਸ਼ੇਰ ਆਪਣੀ ਖੁਰਾਕ ਲੱਭ ਰਿਹਾ ਸੀ ਕਿ ਕਰਮਾਂ ਬਾਈ ਗੋਲੀ ਸਮੇਤ ਸਾਧੂ ਸਮਾਗਮ ਵਲੋਂ ਆਈ। ਉਸ

ਦੀ ਦਾਸੀ ਨੇ ਦੂਰੋਂ ਦੇਖਿਆ ਕਿ ਅਗੇ ਸ਼ੇਰ ਹੈ। ਉਸਨੇ ਕਰਮਾ ਬਾਈ ਨੂੰ ਕਿਹਾ— 'ਰਾਣੀ ਜੀ! ਨਰ ਸਿੰਘ ਭਗਵਾਨ ਚਲੇ ਆ ਰਹੇ ਹਨ।'

ਇਹ ਸੁਣ ਕੇ ਕਰਮਾਂ ਬਾਈ ਨੇ ਨੈਣ ਉਪਰ ਚੁੱਕ ਕੇ ਦੇਖਿਆ ਤੇ ਪ੍ਰਸੰਨਤਾ ਨਾਲ ਕਿਹਾ—'ਮੇਰੇ ਧੰਨ ਭਾਗ! ਮੈਂ ਬਲਿਹਾਰੀ ਜਾਵਾਂ! ਮੇਰੇ ਭਗਵਾਨ ਨੇ ਮੈਨੂੰ ਦਰਸ਼ਨ ਦਿੱਤੇ। ਅੱਜ ਮੈਂ ਨਿਹਾਲ ਹੋ ਗਈ। ਨੀ ਸਈਓ! ਮੈਂ ਨਿਹਾਲ ਹੋ ਗਈ।' ਇਉਂ ਆਖਦੀ ਹੋਈ ਉਹ ਕਾਹਲੀ ਨਾਲ ਅਗੇ ਵਧੀ। ਹੱਥ ਵਿਚ ਜੋ ਫੁੱਲਾਂ ਦੀ ਮਾਲਾ ਸੀ ਉਹ ਸ਼ੇਰ ਦੇ ਗਲ ਪਾਉਣ ਵਾਸਤੇ ਅਗੇ ਵਧੀ।

ਜਦ ਕਰਮਾਂ ਬਾਈ ਸ਼ੇਰ ਦੇ ਕੋਲ ਪੁੱਜੀ ਤਾਂ ਖਲੋਤੇ ਹੋਏ ਬੱਬਰ ਸ਼ੇਰ ਨੇ ਧੌਣ ਨੀਵੀਂ ਕਰ ਦਿੱਤੀ। ਕਰਮਾਂ ਬਾਈ ਨੇ ਫੁਲਾਂ ਦੀ ਮਾਲਾ ਸ਼ੇਰ ਦੇ ਗਲ ਪਾ ਦਿੱਤੀ। ਉਹਦੇ ਪੈਰਾਂ ਨੂੰ ਹੱਥ ਲਾਇਆ, ਉਸ ਦੀ ਆਰਤੀ ਕੀਤੀ। ਨਿਰੀ ਆਰਤੀ ਹੀ ਨਹੀਂ ਕੀਤੀ ਸਗੋਂ ਭਜਨ ਗਾਉਂਦੀ ਹੋਈ ਨੇ ਨਾਚ ਕੀਤਾ। ਸ਼ੇਰ ਸੱਚਮੁਚ ਭਗਵਾਨ ਰੂਪ ਹੋ ਕੇ ਚੁਪ ਚਾਪ ਖਲੋਤਾ ਰਿਹਾ ਤੇ ਕਰਮਾਂ ਬਾਈ ਵਲ ਦੇਖਦਾ ਰਿਹਾ। ਜਦੋਂ ਕਰਮਾਂ ਬਾਈ ਨੱਚ ਨੱਚ ਥੱਕ ਗਈ ਤਾਂ ਸ਼ੇਰ ਆਪੇ ਹੀ ਇਕ ਪਾਸੇ ਤੁਰ ਗਿਆ।

ਇਸ ਕੌਤਕ ਨੂੰ ਰਾਜੇ ਦੇ ਆਦਮੀ ਵੇਖਦੇ ਸਨ ਉਹਨਾਂ ਨੇ ਸਾਰੀ ਹਕੀਕਤ ਜਾ ਕੇ ਆਪਣੇ ਮਾਲਕ ਨੂੰ ਦੱਸੀ ਉਹ ਵਾਰਤਾ ਸੁਣਕੇ ਪ੍ਰਸੰਨ ਹੋਇਆ ਤੇ ਕਰਮਾਂ ਬਾਈ ਨੂੰ ਖੁਲ੍ਹ ਦੇ ਦਿਤੀ ਕਿ ਉਹ ਖੁਸ਼ੀ ਤੇ ਸੁਤੰਤਰਤਾ ਨਾਲ ਭਗਤੀ ਕਰੇ। ਸੋ 'ਹੇ ਪੁਤਰੀ! ਏਸੇ ਤਰ੍ਹਾਂ ਤੇਰੇ ਪਤੀ ਦੇਵਤਾ ਵੀ ਇਕ ਦਿਨ ਤੇਰੀ ਭਗਤੀ ਦੇ ਸ਼ਰਧਾਲੂ ਹੋਣਗੇ, ਚਿੰਤਾ ਨਾ ਕਰ। ਗੁਰੂ ਸਾਹਿਬ ਮੇਹਰ ਕਰਨਗੇ।'

ਭਾਈ ਰਾਮ ਕੌਰ ਜੀ ਦੇ ਪਾਸੋਂ ਉਪਰੋਕਤ ਕਥਾ ਸਰਵਣ ਕਰਨ ਤੇ ਰਾਮ ਭਜਨੀ ਨੂੰ ਕੁਝ ਹੌਂਸਲਾ ਹੋਇਆ। ਦੂਸਰੀ ਅਚੰਭੇ ਦੀ ਇਹ ਗੱਲ ਹੋਈ ਕਿ ਰਾਮ ਭਜਨੀ ਦੇ ਪਤੀ ਤੇ ਸੱਸ ਸਹੁਰਾ ਆਦਿਕ ਸਾਰੇ ਘਰ ਦੇ ਰਾਮ ਭਜਨੀ ਨੂੰ ਲੱਭਦੇ ਹੋਏ ਸਤਿਗੁਰੂ ਸਾਹਿਬ ਦੇ ਦਰਬਾਰ ਵਿਚ ਆ ਪੁਜੇ। ਸਤਿਗੁਰੂ ਜੀ ਨੇ ਸਾਰਿਆਂ ਉਪਰ ਦਇਆ ਦ੍ਰਿਸ਼ਟੀ ਕੀਤੀ, ਉਪਦੇਸ਼ ਨਾਲ ਉਹਨਾਂ ਦੇ ਮਨ ਤਬਦੀਲ ਕੀਤੇ ਪੂਰਨ ਗੁਰਸਿਖ ਬਣਾ ਕੇ ਰਾਮ ਭਜਨੀ ਨਾਲ ਤੋਰੇ। ਉਹ ਸਾਰੀ ਉਮਰ ਗੁਰੂ ਘਰ ਦੇ ਸ਼ਰਧਾਲੂ ਰਹੇ। ਰਾਮ ਭਜਨੀ ਦੀ ਉਪਮਾ ਹੁੰਦੀ ਰਹੀ। ਉਹ ਵੱਡ ਪਰਵਾਰੀ ਹੋ ਕੇ ਪਰਲੋਕ ਨੂੰ ਗਈ।

(੫) ਸ਼ੇਰੂ ਪੁਰੇ ਦਾ ਇਕ ਅਰੋੜਾ ਸਿੱਖ ਸੀ ਉਸ ਨੇ ਵੀ ਓਸੇ ਤਰ੍ਹਾਂ ਦੀ ਬੇਨਤੀ

ਕੀਤੀ—'ਹੇ ਦਾਤਾਰ ! ਮੇਰੀ ਵੀ ਫਰਿਆਦ ਹੈ ਕਿ ਮੇਰੀ ਵਹੁਟੀ ਲੀਲ੍ਹਾਵਤੀ ਇਕ ਮਲੇਛ ਦੇ ਵੱਸ ਹੋ ਗਈ ਹੈ। ਉਸ ਨੇ ਜਾਦੂ ਟੂਣੇ ਕਰਕੇ ਮੇਰੀ ਇਸਤਰੀ ਨੂੰ ਵੱਸ ਕਰ ਛਡਿਆ ਹੈ। ਰਾਤ ਨੂੰ ਮੇਰੇ ਘਰ ਰਹਿੰਦੀ ਹੈ ਦਿਨੇ ਓਧਰ ਚਲੀ ਜਾਂਦੀ ਹੈ ਜੇ ਚਿੱਤ ਕਰੇ ਤਾਂ ਰਾਤ ਨੂੰ ਵੀ ਚਲੀ ਜਾਂਦੀ ਹੈ ਜੇ ਮੈਂ ਰੋਕਦਾ ਹਾਂ ਤਾਂ ਹਵਾ ਨੂੰ ਤਲਵਾਰਾਂ ਮਾਰਦੀ ਹੈ। ਕੋਈ ਇਲਾਜ ਦਸੋ ਉਹ ਮੇਰੇ ਨਾਲ ਨਹੀਂ ਆਈ।'

ਉਸ ਦੀ ਇਹ ਫਰਿਆਦ ਸੁਣ ਕੇ ਸਤਿਗੁਰੂ ਜੀ ਬੋਲੇ—'ਹੇ ਗੁਰਮੁਖ ਜਨ ! ਜਾਦੂ ਟੂਣੇ ਸਿੱਖ ਉਤੇ ਅਸਰ ਨਹੀਂ ਕਰਦੇ। ਸਿੱਖ ਨੂੰ ਚਾਹੀਏ ਕਿ ਸਵੇਰੇ ਉੱਠ ਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਿਆ ਕਰੇ। ਰਾਤ ਨੂੰ ਰਹਿਰਾਸ ਤੇ ਕੀਰਤਨ ਸੋਹਿਲਾ ਪੜ੍ਹ ਕੇ ਮੰਜੇ ਤੇ ਲੇਟਣਾ ਚਾਹੀਦਾ ਹੈ। ਹੁਣ ਤੂੰ ਇਉਂ ਕਰ ਆਪਣੇ ਘਰ ਜਾ। ਸੁੱਚੇ ਬਰਤਨ ਵਿਚ ਜਲ ਪਾ ਕੇ ਉਸ ਜਲ ਨੂੰ ਅਗੇ ਰੱਖ ਕੇ ਜਪੁਜੀ ਸਾਹਿਬ ਦਾ ਪਾਠ ਕਰੀਂ। ਪਾਠ ਦੇ ਭੋਗ ਪਿਛੋਂ ਉਹ ਜਲ ਉਸਨੂੰ ਪਿਲਾ ਦੇਵੀਂ ਇਸ ਤਰ੍ਹਾਂ ਪੰਜ ਦਿਨ ਜਲ ਪਿਲਾਉਣ ਪਿਛੋਂ ਉਹ ਤੇਰੇ ਘਰੋਂ ਬਾਹਰ ਪੈਰ ਨਹੀਂ ਰਖੇਗੀ। ਉਹ ਤੇਰੀ ਹੋ ਜਾਵੇਗੀ।'

ਸਤਿਗੁਰੂ ਸਾਹਿਬ ਦਾ ਇਹ ਬਚਨ ਮੰਨਕੇ ਉਹ ਸਿੱਖ ਆਪਣੇ ਪਿੰਡ ਸ਼ੇਰੂਪੁਰੇ ਪਹੁੰਚ ਗਿਆ। ਉਸ ਨੇ ਉਸੇ ਤਰ੍ਹਾਂ ਹੀ ਕੀਤਾ ਜਿਵੇਂ ਸਤਿਗੁਰੂ ਜੀ ਨੇ ਫੁਰਮਾਇਆ ਸੀ। ਜਾਂ ਤੀਸਰਾ ਦਿਨ ਹੋਇਆ ਤਾਂ ਉਹ ਮਲੇਛ ਪ੍ਰੇਮੀ ਨਾਲ ਲੜ ਪਈ। ਚੌਥੇ ਦਿਨ ਓਧਰ ਗਈ ਹੀ ਨਾ ਤੇ ਪੰਜਵੇਂ ਦਿਨ ਘਰ ਰਹੀ ਤੇ ਉਸ ਸਿੱਖ ਨਾਲ ਪਿਆਰ ਕਰਨ ਲੱਗੀ। ਗੁਰੂ ਸਾਹਿਬ ਦੀ ਦਇਆ ਦ੍ਰਿਸ਼ਟੀ ਨੂੰ ਦੇਖ ਕੇ ਸਿੱਖ ਬਹੁਤ ਪ੍ਰਸੰਨ ਹੋਇਆ ਤੇ ਲੱਗਾ ਸਤਿਗੁਰੂ ਜੀ ਦਾ ਜੱਸ ਗਾਉਣ। ਤਿੰਨ ਮਹੀਨੇ ਪਿਛੋਂ ਘਰਵਾਲੀ ਨੂੰ ਨਾਲ ਲੈ ਕੇ ਅਨੰਦਪੁਰ ਆਇਆ ਤੇ ਅੰਮ੍ਰਿਤ ਛਕਾ ਕੇ ਲੈ ਗਿਆ। ਫਿਰ ਉਹ ਜੋੜੀ ਪੂਰਨ ਸਿੱਖ ਬਣਕੇ ਪ੍ਰੇਮ ਨਾਲ ਵੱਸਣ ਲੱਗੀ।

## ੧੭. ਬੀਬੀ ਦੀਪ ਕੌਰ ਦੀ ਬਹਾਦਰੀ

ਹਿੰਦੁਸਤਾਨ ਦੀ ਇਸਤਰੀ ਜਾਤੀ ਕਦੀ ਬੜੀ ਬਹਾਦਰ, ਦਲੇਰ ਤੇ ਅਣਖੀਲੀ ਹੁੰਦੀ ਸੀ ਪਰ ਹਿੰਦੂ ਰਾਜ ਦੇ ਅੰਤ ਪਿਛੋਂ ਪ੍ਰਦੇਸੀਆਂ ਦੀ ਗੁਲਾਮੀ ਅਤੇ ਮੰਨੂੰ ਦੀ ਉਲਟ ਵਿਦਿਆ ਦੇ ਕਾਰਣ ਇਸਤਰੀ ਜਾਤੀ ਸਮੁਚੇ ਤੌਰ ਤੇ ਨਿਰਬਲ ਹੋ ਗਈ

ਸੀ। ਇਸ ਕਮਜ਼ੋਰੀ ਨੂੰ ਅਨੁਭਵ ਕਰਕੇ ਹੀ ਸਤਿਗੁਰੂ ਸਾਹਿਬਾਨ ਨੇ ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਸਮਾਨਤਾ ਬਖਸ਼ੀ ਸੀ ਤੇ ਅੰਮ੍ਰਿਤ ਪਾਨ ਕਰਾ ਕੇ ਬਹਾਦਰੀ ਸੁਰਜੀਤ ਕੀਤੀ। ਜਿਨ੍ਹਾਂ ਬੀਬੀਆਂ ਨੇ ਅੰਮ੍ਰਿਤ ਛਕ ਲਿਆ ਸੀ ਉਹ ਸਦਾ ਸ਼ਸਤਰ ਰੱਖਣ ਲਗ ਪਈਆਂ ਸਨ ਤੇ ਸ਼ਸਤਰ ਚਲਾਉਣ ਦਾ ਅਭਿਆਸ ਕਰਦੀਆਂ ਸਨ। ਦੁਸ਼ਮਣਾਂ ਕੋਲੋਂ ਉਹਨਾਂ ਨੂੰ ਭੈ ਨਹੀਂ ਸੀ ਆਉਂਦਾ। ਉਹਨਾਂ ਕਈ ਵਾਰ ਦੁਸ਼ਮਣਾਂ ਤੇ ਮਾੜੇ ਪੁਰਖਾਂ ਨਾਲ ਮੁਕਾਬਲਾ ਵੀ ਕਰਕੇ ਵਿਖਾਇਆ।

ਇਕ ਵਾਰ ਵਿਸਾਖੀ ਦਾ ਪੁਰਬ ਮਨਾਉਣ ਵਾਸਤੇ ਮਾਝੇ ਵਿਚੋਂ ਸਿੱਖ ਸੰਗਤ ਅਨੰਦਪੁਰ ਨੂੰ ਜਾ ਰਹੀ ਸੀ। ਰਾਹ ਦੇ ਵਿਚ ਇਕ ਮੁਸਲਮਾਨ ਰੰਗੜਾਂ ਦਾ ਪਿੰਡ ਆਇਆ ਉਸ ਪਿੰਡ ਵਿਚ ਸਿੱਖ ਸੰਗਤ ਪਾਣੀ ਪੀਣ ਵਾਸਤੇ ਅਟਕ ਗਈ। ਪਾਣੀ ਪੀ ਕੇ ਸੰਗਤ ਅਗੇ ਤੁਰ ਗਈ ਪਰ ਇਕ ਦੀਪ ਕੌਰ ਨਾਮ ਦੀ ਬੀਬੀ ਪਿਛੇ ਰਹਿ ਗਈ। ਉਹ ਬੀਬੀ ਸੁੰਦਰ ਤੇ ਜਵਾਨ ਸੀ, ਉਸਦੀ ਜਵਾਨੀ ਦੇਖ ਕੇ ਚਾਰ ਮੁਸਲਮਾਨ ਗੱਭਰੂ ਬੇਈਮਾਨ ਹੋ ਗਏ। ਉਹਨਾਂ ਨੇ ਅਗੇ ਹੋ ਕੇ ਬੀਬੀ ਨੂੰ ਘੇਰ ਲਿਆ ਤੇ ਇਕ ਨੇ ਕਿਹਾ—'ਸੁੰਦਰੀ ਠਹਿਰ ਜਾਹ! ਅਸਾਂ ਤੈਨੂੰ ਨਹੀਂ ਜਾਣ ਦੇਣਾ। ਕਾਫਰਾਂ ਦੇ ਸੰਗ ਵਿਚੋਂ ਤੈਨੂੰ ਕੀ ਪ੍ਰਾਪਤ ਹੋਣਾ ਹੈ। ਏਥੇ ਸੁਖ ਮਾਣ!'

'ਹੇ ਪਾਪੀਓ!' ਬੀਬੀ ਨੇ ਦਲੇਰੀ ਨਾਲ ਉੱਤਰ ਦਿਤਾ—'ਹੋਸ਼ ਤੋਂ ਕੰਮ ਲਵੋ ਮੈਂ ਚੰਡੀ ਹਾਂ। ਸਤਿਗੁਰੂ ਸਾਹਿਬ ਦੀ ਸਪੁਤਰੀ ਹਾਂ, ਮੈਂ ਮੌਤ ਹਾਂ। ਮੈਨੂੰ ਨਾ ਰੋਕੋ, ਅਗੋਂ ਹਟ ਜਾਵੋ! ਜੇ ਕੋਈ ਗਹਿਣਾ ਲੈਣਾ ਹੈ ਮੈਂ ਸੁਟਦੀ ਹਾਂ ਫੜ ਲਵੋ।'

'ਅਸਾਂ ਨੂੰ ਸੋਨੇ ਤੇ ਰੁਪੈ ਦੀ ਲੋੜ ਨਹੀਂ ਸਗੋਂ ਤੇਰੀ ਲੋੜ ਹੈ।' ਦੁਸ਼ਟ ਬੋਲੇ। ਉਹ ਗੱਲੀਂ ਬਾਤੀ ਲਾ ਕੇ ਉਸ ਨੂੰ ਫੜਨਾ ਚਾਹੁੰਦੇ ਸਨ ਪਰ ਬੀਬੀ ਬਹੁਤ ਹੁਸ਼ਿਆਰ ਸੀ, ਉਸ ਦੀਆਂ ਅੱਖਾਂ ਦੁਸ਼ਮਣਾਂ ਦੇ ਅੰਗਾਂ ਦੀਆਂ ਹਰਕਤਾਂ ਨੂੰ ਦੇਖ ਰਹੀਆਂ ਸਨ, ਉਸ ਨੇ ਸੋਚਿਆ ਕਿ ਇਹ ਦੁਸ਼ਟ ਤਾਂ ਖੋਟੀ ਨੀਤ ਵਾਲੇ ਹਨ, ਇਸ ਕਰਕੇ ਉਸ ਨੇ ਹੱਥ ਦਾ ਸੋਨੇ ਦਾ ਕੰਗਣ ਲਾਹ ਕੇ ਸੁੱਟ ਦਿੱਤਾ। ਜਦੋਂ ਇਕ ਮੁਸਲਮਾਨ ਝੁਕ ਕੇ ਉਸ ਨੂੰ ਫੜਨ ਵਾਸਤੇ ਅਗੇ ਹੋਇਆ ਤਾਂ ਬੀਬੀ ਦੀਪ ਕੌਰ ਨੇ ਬਿਜਲੀ ਵਰਗੀ ਫੁਰਤੀ ਨਾਲ ਝਟ ਪਟ ਤਲਵਾਰ ਨੂੰ ਮਿਆਨ ਵਿਚੋਂ ਖਿਚਿਆ ਤੇ ਜ਼ੋਰ ਨਾਲ ਘੁੰਮ ਕੇ ਉਸ ਮਲੇਛ (ਮੁਸਲਮਾਨ) ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਫਿਰ ਦੂਸਰਿਆਂ ਨੇ ਅਗੇ ਵੱਧਣ ਦੀ ਕੋਸ਼ਿਸ਼ ਕੀਤੀ ਪਰ ਸ਼ੇਰਨੀ ਨੇ ਡਟ ਕੇ ਲੜਾਈ ਕੀਤੀ ਤੇ ਚੌਹਾਂ ਹੀ ਮੁਸਲਮਾਨਾਂ ਨੂੰ ਮਾਰ ਦਿੱਤਾ। ਜਦ ਚੌਹਾਂ ਦੀ ਮੌਤ ਹੋ ਗਈ

ਤਾਂ ਪਿੰਡ ਵਾਲਿਆਂ ਨੂੰ ਹੌਂਸਲਾ ਨਾ ਪਿਆ ਕਿ ਅਗੇ ਹੋ ਕੇ ਬੀਬੀ ਨੂੰ ਘੇਰਨ। ਬੀਬੀ ਸ਼ੇਰਨੀ ਵਾਂਗ ਚੁੰਗੀਆਂ ਮਾਰਦੀ ਹੋਈ ਆਪਣੇ ਸੰਗ ਵਲ ਵਧੀ। ਲਹੂ ਰੰਗੀ ਤਲਵਾਰ ਉਹਦੇ ਹੱਥ ਵਿਚ ਸੀ।

ਸੰਗ ਨੇ ਜਦੋਂ ਲਹੂ ਲਿਬੜੀ ਤਲਵਾਰ ਦੇਖੀ ਤਾਂ ਪੁਛਿਆ ਕਿ 'ਕੀ ਮਾਮਲਾ ਸੀ?' ਤਾਂ ਬੀਬੀ ਨੇ ਸਾਰੀ ਘਟਨਾ ਨੂੰ ਬਿਆਨ ਕਰ ਦਿੱਤਾ। ਬੀਬੀ ਦੀ ਦਲੇਰੀ ਦਾ ਪ੍ਰਸੰਗ ਸੁਣ ਕੇ ਸੰਗ ਦੇ ਸਾਰੇ ਨਰ ਨਾਰੀ ਬਹੁਤ ਪ੍ਰਸੰਨ ਹੋਏ ਤੇ ਜੱਸ ਕਰਨ ਲੱਗੇ। ਜਦੋਂ ਅਨੰਦਪੁਰ ਪੁਜੇ ਤਾਂ ਸਤਿਗੁਰੂ ਜੀ ਨੂੰ ਵੀ ਸਾਰਾ ਪ੍ਰਸੰਗ ਸੁਣਾਇਆ।

ਇਹ ਸੁਣਕੇ ਗੁਰੂ ਜੀ ਨੇ ਫੁਰਮਾਇਆ—'ਬਸ! ਹਰ ਇਕ ਸਿੰਘ ਨੂੰ ਬੀਬੀ ਵਾਂਗ ਏਸੇ ਤਰ੍ਹਾਂ ਦਲੇਰ ਤੇ ਨਿਰਭੈ ਹੋਣਾ ਚਾਹੀਦਾ ਹੈ। ਜੇਕਰ ਸਤਿ ਧਰਮ ਦੀ ਰਖਿਆ ਵਾਸਤੇ ਕੋਈ ਇਸਤਰੀ ਦੁਸ਼ਮਣ ਨਾਲ ਮੁਕਾਬਲਾ ਕਰੇਗੀ ਤਾਂ ਜ਼ਰੂਰੀ ਅਕਾਲ ਪੁਰਖ ਉਸਦੀ ਸਹਾਇਤਾ ਕਰੇਗਾ। ਸੰਸਾਰ ਵਿਚ ਸ਼ੈਤਾਨ ਸ਼ਕਤੀਆਂ ਬਹੁਤ ਹੋ ਗਈਆਂ ਹਨ। ਇਨ੍ਹਾਂ ਵਿਚੋਂ ਬਚਨ ਵਾਸਤੇ ਸ਼ਸਤਰਾਂ ਦਾ ਧਾਰਨ ਕਰਨਾ ਅਤੀ ਜ਼ਰੂਰੀ ਹੈ। ਇਸੇ ਵਾਸਤੇ ਹੀ ਤੁਸਾਂ ਨੂੰ ਸ਼ਸਤਰ ਰੱਖਣ ਵਾਸਤੇ ਹੁਕਮ ਕੀਤਾ ਗਿਆ ਹੈ। ਜੇਕਰ ਸ਼ਸਤਰ ਨਾ ਹੁੰਦੇ ਤਾਂ ਜ਼ਰੂਰ ਹੀ ਬੀਬੀ ਨੇ ਦੁਸ਼ਟਾਂ ਦੇ ਕਾਬੂ ਆ ਜਾਣਾ ਸੀ। ਮੇਰੇ ਸਿੱਖ ਕਦੀ ਸ਼ਸਤਰ ਦਾ ਵਿਸਾਹ ਨਾ ਕਰਨ। ਬਸ ਫਿਰ ਕੋਈ ਚਿੰਤਾ ਨਹੀਂ। ਸਿੰਘਾਂ ਉਤੇ ਬਹੁਤ ਮੁਸੀਬਤਾਂ ਦੇ ਪਹਾੜ ਟੁੱਟਣੇ ਹਨ। ਉਸ ਵੇਲੇ ਇਹ ਚੀਜ਼ਾਂ ਸਿੰਘਾਂ ਦੀ ਸਹਾਇਤਾ ਕਰਨਗੀਆਂ। ਮਿਲਾਪ, ਅਕਾਲ ਪੁਰਖ ਤੇ ਭਰੋਸਾ, ਗੁਰਬਾਣੀ ਤੇ ਸ਼ਸਤਰ। ਜਿਹੜੇ ਸਿੰਘ ਇਨ੍ਹਾਂ ਦਾ ਆਸਰਾ ਨਹੀਂ ਛਡਣਗੇ ਉਹ ਕਦੀ ਦੁੱਖ ਨਹੀਂ ਉਠਾਉਣਗੇ।' ਇਸ ਤਰ੍ਹਾਂ ਉਪਦੇਸ਼ ਕਰਕੇ ਸਤਿਗੁਰੂ ਜੀ ਨੇ ਸੰਗਤ ਨੂੰ ਨਿਹਾਲ ਕੀਤਾ।

## ੧੯. ਇਕ ਸਰਵਰੀਆ ਸਿੱਖ

ਸਤਿਗੁਰੂ ਜੀ ਦੇ ਕੌਤਕ ਨਿਆਰੇ ਹਨ। ਕੋਈ ਅੰਤ ਨਹੀਂ ਆਉਂਦਾ। ਜਿੰਨੇ ਉਹਨਾਂ ਤਾਰੇ ਹਨ, ਉਨੇ ਕਿਸੇ ਤਾਰੇ ਵੀ ਨਹੀਂ। ਸਾਹਿਬਾਂ ਨੂੰ ਇਕ ਦਿਨ ਮੁਖੀ ਮੇਵੜੇ ਨੇ ਕਿਹਾ—'ਸੱਚੇ ਪਾਤਿਸ਼ਾਹ! ਸਿਆਲ ਦੀ ਰੁੱਤ ਆਈ ਹੈ, ਠੰਡ ਤੋਂ ਬਚਣ ਵਾਸਤੇ ਬਸਤਰਾਂ ਦੀ ਲੋੜ ਹੈ। ਫੌਜਾਂ ਬੇਅੰਤ ਹਨ, ਕੋਈ ਪ੍ਰਬੰਧ ਕੀਤਾ ਜਾਵੇ।'

ਮੇਵੜੇ ਦੇ ਇਹ ਬਚਨ ਸੁਣ ਕੇ ਸਾਹਿਬ ਮੁਸਕਰਾਏ ਤੇ ਮੁਸਕਰਾਉਂਦਿਆਂ

ਹੋਇਆਂ ਆਖਿਆ—'ਚਿੰਤਾ ਨਾ ਕਰੋ, ਅਕਾਲ ਪੁਰਖ ਨੂੰ ਅਸਾਂ ਦੀ ਚਿੰਤਾ ਹੈ ਉਹ ਬੰਦੋਬਸਤ ਕਰ ਰਿਹਾ ਹੈ। ਉਡੀਕ ਕਰੋ, ਕਦੀ ਹੌਂਸਲਾ ਨਹੀਂ ਹਾਰਨਾ ਚਾਹੀਦਾ ਤੇ ਕੱਲ ਦੀ ਚਿੰਤਾ ਨਹੀਂ ਕਰਨੀ ਚਾਹੀਦੀ।'

ਇਸ ਤਰ੍ਹਾਂ ਗੁਰੂ ਸਾਹਿਬ ਨੇ ਉੱਤਰ ਦਿੱਤਾ ਤੇ ਹੋਰ ਮਾਮਲਿਆਂ ਵਿਚ ਰੁਝ ਗਏ। ਅਗਲਾ ਦਿਨ ਹੋਇਆ ਤਾਂ ਇਕ ਆਦਮੀ ਜੋ ਹਿੰਦੂ ਸੀ, ਸਿਰ ਉਤੇ ਰੁਪਿਆਂ ਦੀ ਪੰਡ ਬੰਨ੍ਹੀ ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਸ ਨੇ ਰੁਪਏ ਸਾਹਿਬਾਂ ਦੇ ਚਰਨਾਂ ਅਗੇ ਢੇਰੀ ਕਰ ਦਿੱਤੇ ਤੇ ਮੱਥਾ ਟੇਕ ਕੇ ਬੇਨਤੀ ਕੀਤੀ—'ਮਹਾਰਾਜ! ਇਹ ਤਿਲ ਫੁਲ ਪ੍ਰਵਾਨ ਕਰਨਾ। ਆਪ ਦੀ ਬਹੁਤ ਕ੍ਰਿਪਾਲਤਾ ਹੈ, ਜੋ ਮੇਰੇ ਕਾਰਜ ਰਾਸ ਹੋ ਗਏ ਹਨ। ਮੇਰਾ ਬੇੜਾ ਬੰਨੇ ਲੱਗ ਗਿਆ ਹੈ। ਜੇਕਰ ਆਪ ਦਇਆ ਨਾ ਕਰਦੇ ਤਾਂ ਜ਼ਰੂਰ ਹੀ ਮੈਂ ਤਬਾਹ ਹੋ ਜਾਣਾ ਸੀ।'

ਉਸਦੇ ਬਚਨ ਸੁਣ ਕੇ ਮੇਵੜੇ ਤੇ ਹੋਰ ਸਿੱਖ ਤਾਂ ਹੈਰਾਨ ਹੋਏ ਪਰ ਸਤਿਗੁਰੂ ਜੀ ਮੁਸਕਰਾਉਂਦੇ ਰਹੇ। ਆਖਰ ਸਾਹਿਬਾਂ ਨੇ ਪੁਛਿਆ—'ਸੁਣਾ ਭਾਈ ਜੀ! ਤੈਨੂੰ ਕੀ ਦੁੱਖ ਸੀ ? ਕਿਸ ਬਿਪਤਾ ਪਾਸੋਂ ਤੇਰਾ ਛੁਟਕਾਰਾ ਹੋਇਆ ਹੈ ?'

ਉਸ ਸਿੱਖ ਨੇ ਆਪਣੀ ਵਾਰਤਾ ਇਉਂ ਸੁਣਾਉਣੀ ਸ਼ੁਰੂ ਕੀਤੀ—'ਮੈਂ ਹੁਣ ਤੱਕ ਸਖੀ ਸਰਵਰ ਦਾ ਚੇਲਾ ਰਿਹਾ ਹਾਂ। ਸੈਂਕੜੇ ਵਾਰ ਰੋਟ ਤੇ ਚੂਰਮੇ ਦਿਤੇ ਅਤੇ ਕਈ ਵਾਰ ਨਗਾਹੇ ਪੁਜਾ। ਸੰਗਲਾਂ ਨਾਲ ਖੇਡਾਂ ਵੀ ਦਿਤੀਆਂ, ਪਰ ਨਾ ਮੇਰੇ ਮਨ ਦਾ ਹਨੇਰਾ ਦੂਰ ਹੋਇਆ ਤੇ ਨਾ ਹੀ ਮੇਰਾ ਕੋਈ ਕਾਰਜ ਸੌਰਿਆ। ਹੁਣ ਮੈਨੂੰ ਬਿਪਤਾ ਪਈ ਮੈਂ ਸੁਦਾਗਰ ਆਦਮੀ ਹਾਂ। ਇਕ ਦਿਨ ਸੁਦਾਗਰੀ ਵਿਚ ਮੈਨੂੰ ਬਹੁਤ ਘਾਟਾ ਪੈਣਾ ਸੀ। ਮੇਰਾ ਸਾਮਾਨ ਐਸਾ ਸੀ ਜੋ ਮੀਂਹ ਵਿਚ ਭਿੱਜ ਕੇ ਕੱਖ ਨਹੀਂ ਸੀ ਰਹਿੰਦਾ। ਕਈ ਹਜ਼ਾਰ ਦਾ ਘਾਟਾ ਪੈਣਾ ਸੀ। ਮੈਂ ਸਖੀ ਸਰਵਰ ਨੂੰ ਯਾਦ ਕੀਤਾ, ਹੋਰ ਪੀਰ ਫਕੀਰ ਮਨਾਏ ਕਿ ਮੀਂਹ ਨ ਵਰ੍ਹੇ ਪਰ ਕਾਲੀ ਘਟਾ ਸਿਰ ਤੇ ਹੋਰ ਜ਼ੋਰ ਨਾਲ ਮੰਡਲਾਉਣ ਲੱਗੀ। ਉਸ ਵੇਲੇ ਮੈਂ ਸਤਿਗੁਰੂ ਨਾਨਕ ਜੀ ਨੂੰ ਚੇਤੇ ਕੀਤਾ। ਮੈਨੂੰ ਕਿਸੇ ਨੇ ਦਸਿਆ ਹੋਇਆ ਸੀ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ ਗੱਦੀ ਹੈ ਤੇ ਉਸ ਗੁਰੂ ਗੱਦੀ ਦਾ ਧਿਆਨ ਧਰਕੇ ਜੋ ਮੁਰਾਦ ਮੰਗੀ ਜਾਵੇ ਸੋ ਪੂਰੀ ਹੁੰਦੀ ਹੈ। ਬਸ ਸਿਮਰਨ ਦੀ ਢਿੱਲ ਹੀ ਸੀ ਕਿ ਸਾਰੇ ਕਾਰਜ ਰਾਸ ਹੋ ਗਏ। ਉਸ ਵੇਲੇ ਕਾਲੀ ਘਟਾ ਨਿਕਲ ਗਈ ਅਤੇ ਸੂਰਜ ਨਿਕਲ ਆਇਆ। ਮੇਰਾ ਸਾਰਾ ਮਾਲ ਖਰਾਬ ਹੋਣੋਂ ਬਚ ਗਿਆ।'

ਉਸਦੇ ਬਚਾਅ ਪਿਛੋਂ ਮੈਂ ਫੈਸਲਾ ਕੀਤਾ ਕਿ 'ਜੋ ਨਫਾ ਬਚੇਗਾ ਸੋ ਬਾਬੇ ਨਾਨਕ ਜੀ ਦੀ ਗੁਰਗੱਦੀ ਦੀ ਭੇਟਾ ਕਰ ਦੇਵਾਂਗਾ। ਹੁਣ ਇਹ ਰਕਮ ਲੈ ਕੇ ਆਇਆ ਹਾਂ। ਤਿੰਨ ਹਜ਼ਾਰ ਹੈ ਇਸ ਨੂੰ ਪ੍ਰਵਾਨ ਕਰੋ, ਅਗੇ ਨੂੰ ਕਲਿਆਣ ਦਾ ਸਾਧਨ ਦਸੋ ਦਇਆ ਕਰੋ।' ਸਤਿਗੁਰੂ ਜੀ ਦਇਆ ਦੇ ਘਰ ਆਏ, ਉਹਨਾਂ ਨੇ ਉਹਦੀ ਉਹ ਰਕਮ ਪ੍ਰਵਾਨ ਕਰ ਲਈ ਤੇ ਉਸ ਨੂੰ ਸਿੱਖ ਬਣਾ ਲਿਆ। ਜੀਉਂਦੇ ਜੀਅ ਉਹ ਗੁਰੂ ਘਰ ਦਾ ਪ੍ਰੇਮੀ ਤੇ ਸ਼ਰਧਾਲੂ ਰਿਹਾ।

# ੧੯. ਭਾਈ ਰਾਮ ਕੌਰ ਜੀ ਦਾ ਅੰਮ੍ਰਿਤ ਛਕਣਾ

ਭਾਈ ਰਾਮ ਕੌਰ ਜੀ ਬਾਬਾ ਬੁੱਢਾ ਜੀ ਦੀ ਵੰਸ ਵਿਚੋਂ ਸੀ। ਇਹ ਬਹੁਤ ਬਲੀ ਵਿਦਵਾਨ ਅਤੇ ਸਮਝਦਾਰ ਭਗਤੀ ਭਾਵ ਵਾਲਾ ਸੀ। ਉਹ ਸਦਾ ਸਤਿਗੁਰੂ ਜੀ ਦੇ ਨਾਲ ਰਹਿੰਦਾ ਪਰ ਉਸਨੇ ਅੰਮ੍ਰਿਤ ਪਾਨ ਨਹੀਂ ਸੀ ਕੀਤਾ।

ਇਕ ਦਿਨ ਸਤਿਗੁਰੂ ਜੀ ਦੇ ਨਾਲ ਸ਼ਿਕਾਰ ਖੇਡਣ ਜਾ ਰਹੇ ਸਨ ਕਿ ਰਾਹ ਵਿਚ ਇਕ ਸਿੱਖ ਨੇ ਬੇਨਤੀ ਕੀਤੀ—'ਮਹਾਰਾਜ! ਬਾਬਾ ਬੁੱਢਾ ਜੀ ਗੁਰੂ ਘਰ ਦੇ ਬਹੁਤ ਸ਼ਰਧਾਲੂ ਤੇ ਪੱਕੇ ਗੁਰਸਿੱਖ ਸਨ, ਅਰ ਉਹਨਾਂ ਦੇ ਵੰਸ ਵਿਚੋਂ ਭਾਈ ਸਾਹਿਬ (ਭਾਈ ਰਾਮ ਕੌਰ) ਹਨ ਪਰ ਇਸ ਨੇ ਅਜੇ ਤੱਕ ਅੰਮ੍ਰਿਤ ਪ੍ਰਵਾਨ ਕਿਉਂ ਨਹੀਂ ਕੀਤਾ? ਦੇਖੋ! ਇਹਨਾਂ ਦੇ ਕੇਸ ਕਿਵੇਂ ਖਿਲਰੇ ਹਨ?'

ਸਤਿਗੁਰੂ ਜੀ ਮੁਸਕਰਾ ਪਏ ਤੇ ਬਚਨ ਕੀਤਾ—'ਸਮਾਂ ਆ ਗਿਆ ਹੈ ਅਤੇ ਕੱਲ ਹੀ ਅੰਮ੍ਰਿਤ ਪਾਨ ਕਰ ਲੈਣਗੇ।'

ਅਗਲੇ ਦਿਨ ਭਾਈ ਰਾਮ ਕੌਰ ਜੀ ਨੇ ਚਾਲੀ ਕੁ ਹੋਰ ਸਿੱਖਾਂ ਦੇ ਨਾਲ ਅੰਮ੍ਰਿਤ ਛਕ ਲਿਆ। ਅੰਮ੍ਰਿਤ ਪਾਨ ਕਰਨ ਪਿਛੋਂ ਆਪ ਦਾ ਨਾਮ ਭਾਈ ਗੁਰਬਖਸ਼ ਸਿੰਘ ਰਖਿਆ ਗਿਆ। ਇਹਨਾਂ ਨੇ ਬੰਦਾ ਸਿੰਘ ਬਹਾਦਰ ਦੇ ਸਮੇਂ ਆਪਣੇ ਨਗਰ 'ਰਾਮਦਾਸ' ਰਹਿ ਕੇ ਸਿੱਖੀ ਦਾ ਪ੍ਰਚਾਰ ਕੀਤਾ ਸੀ।

# ੨੦. ਭਾਈ ਜੋਗਾ ਸਿੰਘ ਦਾ ਪ੍ਰਸੰਗ

ਪਿਸ਼ਾਵਰ ਦਾ ਇਕ ਸਿੱਖ ਘਰਾਣਾ ਸੀ, ਉਹ ਇਕ ਬੱਚਾ ਸਤਿਗੁਰੂ ਜੀ ਦੇ ਪਾਸ ਛੱਡ ਗਏ। ਸਤਿਗੁਰੂ ਜੀ ਨੇ ਪੁਛਿਆ—'ਕਾਕਾ! ਤੇਰਾ ਨਾਮ ਕੀ ਹੈ?'

'ਜੀ ਜੋਗਾ!' ਬੱਚੇ ਨੇ ਉੱਤਰ ਦਿੱਤਾ ਸੀ।

'ਕਿਸ ਜੋਗਾ ?' ਸਤਿਗੁਰੂ ਜੀ ਦਾ ਬਚਨ ਸੀ।

'ਸਤਿਗੁਰਾਂ ਜੋਗਾ' ਮਾਸੂਮ ਬੱਚੇ ਦਾ ਦੂਸਰਾ ਉੱਤਰ ਸੀ।

ਬਸ ਉਸ ਦਿਨ ਤੋਂ ਸਤਿਗੁਰੂ ਜੀ ਪਾਸ ਹੀ ਜੋਗਾ ਰਹਿ ਪਿਆ। ਉਹ ਉਥੇ ਰਹਿ ਕੇ ਗੁਰੂ ਘਰ ਦੀ ਸੇਵਾ ਕਰਦਾ ਰਿਹਾ ਤੇ ਜਦੋਂ ਜਵਾਨ ਹੋਇਆ ਤਾਂ ਅੰਮ੍ਰਿਤ ਪਾਨ ਕਰਕੇ ਸਿੰਘ ਸੱਜ ਗਿਆ ਤੇ ਉਸਦਾ ਨਾਮ ਜੋਗਾ ਸਿੰਘ ਰਖਿਆ ਗਿਆ। ਰਾਤ ਦਿਨੇ ਸੇਵਾ ਕਰਦਾ ਤੇ ਸਤਿਗੁਰੂ ਜੀ ਦੀ ਆਗਿਆ ਮੰਨਣ ਵਿਚ ਪ੍ਰਸਿੱਧ ਸੀ। ਕਿਸੇ ਵੀ ਵੇਲੇ ਗੁਰੂ ਜੀ ਉਸ ਨੂੰ ਕੋਈ ਕੰਮ ਆਖਦੇ ਉਸੇ ਵੇਲੇ ਕਰਦਾ। ਹੁਕਮ ਦੀ ਪਾਲਣਾ ਕਰਨ ਵਿਚ ਰੋਟੀ ਪਾਣੀ ਦਾ ਵੀ ਖਿਆਲ ਨਾ ਕਰਦਾ। ਉਸ ਨੂੰ ਕੁਝ ਹੰਕਾਰ ਹੋ ਗਿਆ ਕਿ ਉਹ ਆਗਿਆ ਦੀ ਪਾਲਣਾ ਕਰਨ ਵਿਚ ਸਭ ਤੋਂ ਉੱਤਮ ਹੈ, ਉਸ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਚੰਗੇ ਸਿੱਖਾਂ ਦੀ ਰਾਖੀ ਆਪ ਸਤਿਗੁਰੂ ਕਰਦੇ ਸੀ। ਉਹ ਨਹੀਂ ਸੀ ਚਾਹੁੰਦੇ ਕਿ ਉਹਨਾਂ ਦਾ ਸਿੱਖ ਹਉਮੈ ਦੇ ਰੋਗ ਨਾਲ ਰੋਗੀ ਹੋ ਕੇ ਸੇਵਾ ਤੇ ਮਨੁੱਖਤਾ ਦੇ ਚੰਗੇਰੇ ਅਸੂਲਾਂ ਤੋਂ ਦੂਰ ਚਲਿਆ ਜਾਵੇ। ਸਾਹਿਬਾਂ ਨੇ ਚਿੱਤ ਵਿਚ ਫੈਸਲਾ ਕੀਤਾ ਕਿ ਜ਼ਰੂਰ ਸਿੱਖ ਦਾ ਹਉਮੈ ਦਾ ਰੋਗ ਦੂਰ ਕਰਨਗੇ।

ਸਬੱਬ ਨਾਲ ਭਾਈ ਜੋਗਾ ਸਿੰਘ ਦਾ ਬਾਪ ਆ ਗਿਆ। ਉਸ ਨੇ ਗੁਰੂ ਜੀ ਨੂੰ ਨਮਸ਼ਕਾਰ ਕਰ ਕੇ ਆਖਿਆ—'ਮਹਾਰਾਜ! ਅਕਾਲ ਪੁਰਖ ਦੀ ਅਪਾਰ ਕਿਰਪਾ ਤੇ ਆਪ ਦੀ ਦਇਆ ਦ੍ਰਿਸ਼ਟੀ ਨਾਲ ਜੋਗਾ ਸਿੰਘ ਹੁਣ ਜੁਆਨ ਹੋ ਗਿਆ ਹੈ। ਇਸ ਦੀ ਮੰਗਣੀ ਹੋਈ ਹੈ ਤੇ ਵਿਆਹ ਕਰਨਾ ਹੈ। ਵਿਆਹ ਦਾ ਦਿਨ ਵੀ ਮਿਥਿਆ ਗਿਆ ਹੈ। ਆਗਿਆ ਬਖਸ਼ੋ ਇਹ ਪਿੰਡ ਪਿਸ਼ਾਵਰ ਜਾਵੇ ਤੇ ਵਿਵਾਹ ਕਰਾ ਲਵੇ। ਵਿਆਹ ਕਰਾਉਣ ਪਿਛੋਂ ਫਿਰ ਆਪ ਦੇ ਪਾਸ ਵਾਪਸ ਆ ਜਾਵੇਗਾ। ਜੋ ਜਗਤ ਦੀ ਚਾਲ ਹੈ ਸੋ ਵਿਹਾਰ ਕਰਨੇ ਹੀ ਪੈਂਦੇ ਹਨ। ਇਸ ਵਾਸਤੇ ਕ੍ਰਿਪਾ ਕਰੋ ਤੇ ਇਸ ਨੂੰ ਮੇਰੇ ਨਾਲ ਤੋਰੋ।'

ਸਤਿਗੁਰੂ ਜੀ ਨੇ ਸਭ ਵਾਰਤਾ ਸੁਣ ਕੇ ਪ੍ਰਸੰਨਤਾ ਨਾਲ ਬਚਨ ਕੀਤਾ—'ਖੁਸ਼ੀ ਨਾਲ ਜਾਓ! ਇਨ੍ਹਾਂ ਨੂੰ ਨਾਲ ਲੈ ਜਾਵੋ ਤੇ ਅਨੰਦ ਕਾਰਜ ਕਰੋ। ਅਸਾਂ ਨੂੰ ਪੂਰਨ ਖੁਸ਼ੀ ਹੈ।'

ਉਧਰ ਗੁਰੂ ਜੀ ਨੇ ਹੋਰ ਹੀ ਭਾਣਾ ਵਰਤਾਉਣ ਦੀ ਇੱਛਾ ਕੀਤੀ, ਪ੍ਰਭੂ ਦੇ

ਚਿੱਤ ਆਇਆ ਕਿ ਸਿੱਖ ਦਾ ਸਿਦਕ ਪਰਖਿਆ ਜਾਵੇ। ਸਾਹਿਬਾਂ ਨੂੰ ਉਸ ਦਿਨ ਦਾ ਗਿਆਨ ਸੀ ਜਿਸ ਦਿਨ ਭਾਈ ਜੋਗਾ ਸਿੰਘ ਦੀਆਂ ਲਾਵਾਂ ਹੋਣੀਆਂ ਸਨ ਉਨ੍ਹਾਂ ਨੇ ਇਕ ਸਿੱਖ ਨੂੰ ਕੋਲ ਸਦਿਆ ਤੇ ਆਖਿਆ—'ਇਹ ਹੁਕਮਨਾਮਾ ਲੈ ਕੇ ਪਿਸ਼ਾਵਰ ਪਹੁੰਚੋ। ਜਦੋਂ ਭਾਈ ਜੋਗਾ ਸਿੰਘ ਦੀਆਂ ਲਾਵਾਂ ਹੋਣ ਲੱਗਣਗੀਆਂ ਉਸ ਵੇਲੇ ਇਹ ਹੁਕਮਨਾਮਾ ਉਹਨੂੰ ਫੜਾ ਦੇਣ। ਪਹਿਲਾਂ ਨਾ ਕੁਝ ਦੱਸਣਾ। ਹੁਕਮਨਾਮਾ ਤਦੋਂ ਫੜਾਉਣਾ ਜਦੋਂ ਦੋ ਲਾਵਾਂ ਹੋ ਚੁਕਣ।'

'ਜਿਵੇਂ ਮਹਾਰਾਜ ਦਾ ਹੁਕਮ!' ਆਖ ਕੇ ਸਿਖ ਸਤਿਗੁਰੂ ਜੀ ਦਾ ਹੁਕਮਨਾਮਾ ਲੈ ਕੇ ਅਨੰਦਪੁਰ ਤੋਂ ਪਿਸ਼ਾਵਰ ਚਲ ਪਿਆ।

ਦੂਸਰੇ ਪਾਸੇ ਭਾਈ ਜੋਗਾ ਸਿੰਘ ਦਾ ਵਿਆਹ ਰਚਿਆ ਗਿਆ। ਜੰਞ ਚੜ੍ਹੀ, ਲੜਕੀ ਵਾਲੇ ਘਰ ਢੁਕੀ ਤੇ ਸਵੇਰੇ ਅੰਮ੍ਰਿਤ ਵੇਲੇ ਲਾਵਾਂ ਹੋਣ ਲੱਗੀਆਂ। ਜਦੋਂ ਦੋ ਲਾਵਾਂ ਹੋ ਗਈਆਂ ਤਾਂ ਅਨੰਦਪੁਰੋਂ ਪਹੁੰਚੇ ਸਿਖ ਨੇ ਸਤਿਗੁਰੂ ਜੀ ਦਾ ਹੁਕਮਨਾਮਾ ਭਾਈ ਜੋਗਾ ਸਿੰਘ ਨੂੰ ਫੜਾ ਦਿਤਾ, ਏਸ ਹੁਕਮਨਾਮੇ ਵਿਚ ਲਿਖਿਆ ਹੋਇਆ ਸੀ—'ਹੁਕਮਨਾਮਾ ਦੇਖਦੇ ਸਾਰ ਹੀ ਆ ਜਾਓ। ਜ਼ਰੂਰੀ ਕੰਮ ਹੈ। ਹੁਕਮਨਾਮਾ ਦੇਖਣ ਪਿਛੋਂ ਇਕ ਪਲ ਨਾ ਰੁਕਣਾ।'

ਭਾਈ ਜੋਗਾ ਸਿੰਘ ਨੇ ਹੁਕਮਨਾਮਾ ਪੜ੍ਹਦੇ ਸਾਰ ਅਗੇ ਤੁਰਨ ਤੋਂ ਨਾਂਹ ਕਰ ਦਿੱਤੀ—'ਬਸ ਹੋਰ ਲਾਵਾਂ ਨਹੀਂ ਹੋ ਸਕਦੀਆਂ। ਮੈਂ ਚਲਿਆ ਹਾਂ ਮੇਰੇ ਸਤਿਗੁਰੂ ਜੀ ਨੇ ਮੈਨੂੰ ਯਾਦ ਕੀਤਾ ਹੈ। ਸਤਿਗੁਰੂ ਜੀ ਦਾ ਹੁਕਮ ਹੈ ਮੈਂ ਨਹੀਂ ਰੁਕ ਸਕਦਾ।' ਇਹ ਆਖ ਕੇ ਉਸ ਨੇ ਪੱਲਾ ਹਥੋਂ ਛੱਡ ਦਿੱਤਾ ਤੇ ਮਹਾਰਾਜ ਜੀ ਦੀ ਹਜ਼ੂਰੀ ਵਿਚੋਂ ਪਰੇ ਹੋ ਗਿਆ।

ਭਾਈ ਜੋਗਾ ਸਿੰਘ ਦੇ ਪਿਤਾ, ਰਿਸ਼ਤੇਦਾਰ ਤੇ ਮਿੱਤਰ ਸਾਰੇ ਹੈਰਾਨ ਹੋ ਗਏ ਉਨ੍ਹਾਂ ਨੇ ਅਗੇ ਹੋ ਕੇ ਰੋਕਿਆ, ਤਰਲੇ ਕੀਤੇ—ਪੰਜ ਸੱਤ ਪਲ ਦੀ ਖੇਡ ਹੈ ਛੇਤੀ ਮੁਕ ਜਾਵੇਗੀ, ਦੋ ਲਾਵਾਂ ਹੋਣ ਦੇਹ ਫਿਰ ਚਲਿਆ ਜਾਵੀਂ। ਐਨੀ ਕਾਹਲੀ ਵਿਚ ਸਤਿਗੁਰੂ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਹੋਵੇਗੀ ਹਠ ਛੱਡ ਦੇਹ। ਲਾਵਾਂ ਦਾ ਵਿਚਾਲੇ ਛੱਡਣਾ ਬਹੁਤ ਹੀ ਭੁੱਲ ਹੈ।

'ਮੈਂ ਨਹੀਂ ਰੁਕਣਾ! ਮੈਂ ਨਹੀਂ ਰੁਕਣਾ।' ਆਖ ਕੇ ਭਾਈ ਜੋਗਾ ਸਿੰਘ ਵਿਆਹ ਵਾਲੇ ਅਸਥਾਨ ਤੋਂ ਨੱਸ ਉਠਿਆ। ਉਸ ਨੇ ਲੀੜੇ ਨਹੀਂ ਬਦਲੇ ਜੋੜਾ ਨਹੀਂ ਪਾਇਆ ਰਾਹ ਦਾ ਖਰਚ ਨਹੀਂ ਲਿਆ ਤੇ ਨਾ ਕਿਸੇ ਸਾਥੀ ਨੂੰ ਉਡੀਕਿਆ। ਬਸ

ਤੁਰਨ ਦੀ ਗੱਲ ਕੀਤੀ ਤੇ ਸ਼ਹਿਰ ਤੋਂ ਬਾਹਰ ਹੋ ਗਿਆ। ਸਾਰੇ ਉਹਦੀ ਪਿੱਠ ਵੇਖਦੇ ਹੀ ਰਹਿ ਗਏ। ਭਾਈ ਜੋਗਾ ਸਿੰਘ ਦੇ ਪੱਲੇ (ਸਾਫੇ) ਨਾਲ ਬਾਕੀ ਦੀਆਂ ਦੋ ਲਾਵਾਂ ਕੀਤੀਆਂ ਤੇ ਵਿਆਹ ਦੀ ਰਸਮ ਪੂਰੀ ਕੀਤੀ। ਜਦੋਂ ਰਸਮ ਪੂਰੀ ਹੋ ਗਈ ਤਾਂ ਭਾਈ ਜੋਗਾ ਸਿੰਘ ਦਾ ਪਿਤਾ ਨੂੰਹ ਦਾ ਡੋਲਾ ਲੈ ਕੇ ਘਰ ਚਲਿਆ ਗਿਆ।

ਭਾਈ ਜੋਗਾ ਸਿੰਘ ਪਿਸ਼ਾਵਰ ਤੋਂ ਚੱਲ ਕੇ ਟੈਕਸਲਾ ਤੇ ਰਾਵਲਪਿੰਡੀ ਜੇਹਲਮ ਨੂੰ ਲੰਘ ਕੇ ਗੁਜਰਾਤ ਝਨਾ ਕਿਨਾਰੇ ਆ ਪੁਜਿਆ। ਝਨਾ ਦਾ ਪੱਤਣ ਦੇਖ ਕੇ ਜੋਗਾ ਸਿੰਘ ਨੂੰ ਹੰਕਾਰ ਹੋ ਗਿਆ। ਏਸੇ ਝਨਾ ਦੇ ਵਿਚ ਠਿਲ੍ਹ ਕੇ ਸੋਹਣੀ ਨੇ ਕਦੀ ਸਿਦਕ ਪਾਲਿਆ ਸੀ। ਪਿਆਰ ਬਦਲੇ ਡੁੱਬ ਮਰੀ ਸੀ। ਮੈਂ ਵੀ ਸਿਦਕ ਪਾਲ ਰਿਹਾ ਹਾਂ। ਕੌਣ ਜੰਮਿਆਂ ਦੁਨੀਆਂ ਵਿਚ ਜੇਹੜਾ ਦੋ ਲਾਵਾਂ ਛੱਡ ਕੇ ਅਪਾਣੇ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਖਾਤਰ ਤੁਰ ਪਵੇ ? ਕਿਸੇ ਨੇ ਲਾਵਾਂ ਨਹੀਂ ਛੱਡੀਆਂ। ਮੇਰੇ ਵਰਗਾ ਸ਼ਰਧਾਲੂ ਸਿੱਖ ਕੌਣ ਹੈ ? ਸਤਿਗੁਰੂ ਜੀ ਜ਼ਰੂਰ ਮੇਰੇ ਤੇ ਪ੍ਰਸੰਨ ਹੋਣਗੇ। ਮੈਂ ਬਹੁਤ ਛੇਤੀ ਲੰਮਾ ਪੰਧ ਮੁਕਾ ਕੇ ਅਨੰਦਪੁਰ ਪੁਜ ਜਾਵਾਂਗਾ। ਇਸ ਤਰ੍ਹਾਂ ਹਉਮੈ ਦੀ ਮਿੱਠੀ ਸ਼ਰਾਬ ਨਾਲ ਦੀਵਾਨਾ ਜਿਹਾ ਹੋ ਕੇ ਉਹ ਝਨਾ ਦੇ ਪੱਤਣ ਤੋਂ ਪਾਰ ਹੋਇਆ ਤੇ ਵਜ਼ੀਰਾਬਾਦ ਨੂੰ ਲੰਘ ਕੇ ਵਾਹੋ ਦਾਹੀ ਛੋਟਿਆਂ ਰਾਹਾਂ ਰਾਹੀਂ ਤੁਰਿਆ ਗਿਆ ਅਤੇ ਉਹ ਹੁਸ਼ਿਆਰਪੁਰ ਜਾ ਪੁਜਾ।

ਉਸ ਸਮੇਂ ਹੁਸ਼ਿਆਰਪੁਰ ਘੁਘ ਵੱਸਦਾ ਸ਼ਹਿਰ ਸੀ। ਏਥੇ ਹੋਰ ਸਾਰੀਆਂ ਚੀਜ਼ਾਂ ਵਸਤਾਂ ਹੋਣ ਦੇ ਨਾਲ ਨਾਲ ਵੇਸਵਾ ਦੇ ਚੁਬਾਰੇ ਵੀ ਸਨ। ਭਾਈ ਜੋਗਾ ਸਿੰਘ ਸਵੇਰੇ ਦਸ ਕੁ ਵਜੇ ਹੁਸ਼ਿਆਰਪੁਰ ਪੁੱਜਾ, ਜਦੋਂ ਅਗੇ ਤੁਰਨ ਲੱਗਾ ਤਾਂ ਸਬੱਬ ਨਾਲ ਵੇਸਵਾ ਦੇ ਬਜ਼ਾਰ ਵਿਚ ਦੀ ਲੰਘ ਤੁਰਿਆ। ਬਜ਼ਾਰ ਦੇ ਅੱਧ ਵਿਚ ਪੁੱਜਾ ਤਾਂ ਅਗੇ ਸੁੰਦਰ ਵੇਸਵਾ ਖਲੋਤੀ ਦੇਖੀ। ਉਹ ਵੇਸਵਾ ਛੋਟੀ ਉਮਰ ਦੀ ਮੁਟਿਆਰ ਸੀ ਉਹਦੇ ਮਦ ਭਰੇ ਨੈਣ, ਸਿਰ ਦੇ ਕਾਲੇ ਵਾਲ, ਲੰਮੀ ਧੌਣ, ਸਰੂ ਵਰਗਾ ਕੱਦ ਦੇਖ ਕੇ ਭਾਈ ਜੋਗਾ ਸਿੰਘ ਦੇ ਪੈਰ ਰੁਕ ਗਏ ਅਤੇ ਧਰਤੀ ਨਾਲ ਜੁੜ ਗਏ। ਐਸੀ ਮਾਇਆ ਵਰਤੀ ਕਿ ਉਹ ਸੁੰਦਰੀ ਜੋਗਾ ਸਿੰਘ ਦੀਆਂ ਅੱਖਾਂ ਨੂੰ ਭਾ ਗਈ। ਉਹਦਾ ਕਾਮ ਜਾਗ ਪਿਆ ਅਤੇ ਜਵਾਨ ਤਨ ਮਨ ਨੂੰ ਕਾਮ ਨੇ ਅੱਗ ਲਾ ਦਿੱਤੀ। ਉਹ ਵਿਅਕੁਲ ਹੋ ਉਠਿਆ, ਉਸ ਨੂੰ ਸਤਿਗੁਰੂ ਜੀ ਦਾ ਹੁਕਮ ਭੁਲ ਗਿਆ। ਇਹ ਵੀ ਚੇਤੇ ਨਾ ਰਿਹਾ ਕਿ ਉਸ ਨੇ ਘਰ ਵਹੁਟੀ ਛੱਡੀ ਹੈ। ਉਹ ਵਹੁਟੀ ਜੋ

ਬਹੁਤ ਸੁੰਦਰ, ਯੁਵਤੀ, ਸੁਘੜ ਤੇ ਸੁਸ਼ੀਲ ਸੀ ਪਰ ਮਨ ਵੇਸਵਾ ਦੇ ਰੂਪ ਉਤੇ ਚਲਾਇਮਾਨ ਹੋ ਗਿਆ। ਹਉਮੈ ਦਾ ਸਦਕਾ, ਸਿਦਕ ਟੁੱਟ ਗਿਆ।

'ਵੇਸਵਾ ਦੇ ਮੇਲ ਤੋਂ ਬਿਨਾਂ ਅਗੇ ਨਹੀਂ ਜਾਵਾਂਗਾ।' ਭਾਈ ਜੋਗਾ ਸਿੰਘ ਦਾ ਫੈਸਲਾ ਸੀ। 'ਮੇਰੀ ਇਹ ਮੁਰਾਦ ਪੂਰੀ ਹੋਵੇਗੀ। ਅੱਜ ਦਾ ਦਿਨ ਏਥੇ ਕੱਟਦਾ ਹਾਂ ਅਤੇ ਨਾਲੇ ਲੰਮੇ ਪੰਧ ਦੇ ਥਕੇਵੇਂ ਨੇ ਸਰੀਰ ਦੇ ਅੰਗ ਅੰਗ ਨੂੰ ਚੂਰ ਕੀਤਾ ਹੋਇਆ ਹੈ। ਦੋ ਘੜੀ ਅਰਾਮ ਕਰਨਾ ਚੰਗਾ ਹੈ।' ਇਉਂ ਸੋਚਦਿਆਂ ਹੋਇਆਂ ਉਸ ਦੀ ਬੁਧੀ ਭ੍ਰਿਸ਼ਟ ਹੋ ਗਈ। ਮਹਾਂ ਬਲੀ ਕਾਮਦੇਵ ਨੇ ਅਕਲਾਂ, ਸੂਝਾਂ ਤੇ ਪ੍ਰੀਤਾਂ ਨਸ਼ਟ ਕਰ ਸੁਟੀਆਂ। ਇੰਦਰ ਜਿਵੇਂ ਅਹਿਲਿਆ ਦੇ ਰੂਪ ਉਤੇ ਭੁਲ ਗਿਆ ਸੀ, ਬ੍ਰਹਮਾ ਜਿਵੇਂ ਆਪਣੀ ਪੁਤਰੀ ਦੀ ਸੁੰਦਰਤਾ ਵੇਖ ਕੇ ਸਾਬਤ ਨਹੀਂ ਸੀ ਰਿਹਾ ਏਸੇ ਤਰ੍ਹਾਂ ਭਾਈ ਜੋਗਾ ਸਿੰਘ ਦਾ ਦਿਲ ਡੋਲ ਗਿਆ।

'ਦੋ ਦਿਨ ਪਿਛੋਂ ਜਾ ਮਿਲਾਂਗੇ, ਸਤਿਗੁਰੂ ਜੀ ਨੇ ਅਨੰਦਪੁਰ ਹੀ ਰਹਿਣਾ ਹੈ ਉਹ ਕਿਤੇ ਚੱਲੇ ਨਹੀਂ ਪਰ ਇਹੋ ਜਿਹੀ ਸੁੰਦਰੀ ਇਕ ਵਾਰ ਹੱਥੋਂ ਨਿਕਲ ਗਈ ਤਾਂ ਮੁੜਕੇ ਨਹੀਂ ਮਿਲਣੀ।' ਇਸ ਤਰ੍ਹਾਂ ਦੇ ਮਾੜੇ ਵਿਚਾਰ ਵਿਚਾਰ ਕੇ ਭਾਈ ਜੋਗਾ ਸਿੰਘ ਇਕ ਧਰਮਸਾਲਾ ਵਿਚ ਜਾ ਬੈਠਾ। ਬੈਠੇ ਬੈਠੇ ਨੀਂਦ ਆ ਗਈ ਨੀਂਦ ਵਿਚ ਸੁਪਨੇ ਦੇ ਰਾਹੀਂ ਉਹੋ ਸੁੰਦਰੀ ਦਿਸੀ। ਉਸੇ ਨਾਲ ਮਿੱਠੀਆਂ ਮਿੱਠੀਆਂ ਪਿਆਰ ਦੀਆਂ ਗੱਲਾਂ ਕੀਤੀਆਂ, ਇਸੇ ਬੇਚੈਨੀ ਵਿਚ ਅੱਖ ਖੁਲ੍ਹ ਗਈ ਅਤੇ ਉਸਨੇ ਦੇਖਿਆ ਕਿ ਅਜੇ ਸੂਰਜ ਨਹੀਂ ਡੁਬਾ, ਅਜੇ ਰਾਤ ਨਹੀਂ ਸੀ ਪਈ ਸੂਰਜ ਦੀ ਧੁੱਪ ਚਮਕ ਰਹੀ ਸੀ। ਉਹ ਬੈਠ ਗਿਆ, ਬੈਠਾ ਬੈਠਾ ਵੇਸਵਾ ਦਾ ਰੂਪ ਵਿਚਾਰਦਾ ਰਿਹਾ। ਸਤਿਗੁਰੂ ਜੀ ਦੇ ਚਰਨਾਂ ਦੀ ਪ੍ਰੀਤਿ ਭੁਲ ਗਈ।

ਆਖਰ ਰਾਤ ਪੈ ਹੀ ਗਈ, ਦੀਵੇ ਜਗ ਪਏ, ਉਹ ਉਠ ਕੇ ਵੇਸਵਾ ਦੇ ਬਾਜ਼ਾਰ ਵਿਚ ਚਲਿਆ ਗਿਆ, ਅਗੇ ਬਦਚਲਨ ਲੋਕ ਫਿਰ ਰਹੇ ਸਨ, ਮੰਦ ਕਰਮਾਂ ਤੇ ਅਭਾਗਣਾਂ ਨਾਰੀਆਂ ਆਪਣੀ ਸੁੰਦਰਤਾ ਤੇ ਇਜ਼ਤ ਨੂੰ ਵੇਚ ਰਹੀਆਂ ਸਨ, ਉਸ ਭਿਆਨਕ ਕੁਕਰਮ ਦੇ ਨਰਕ ਵਿਚ ਭਾਈ ਜੋਗਾ ਸਿੰਘ ਵੀ ਡਿੱਗਣ ਦੀ ਤਿਆਰੀ ਕਰ ਰਿਹਾ ਸੀ।

ਵਾਹ ਮੇਰੇ ਸਤਿਗੁਰੂ ਜੀ! ਧੰਨ! ਧੰਨ! ਆਪ ਦੀ ਮਹਿਮਾ ਵਰਨਣ ਨਹੀਂ ਕੀਤੀ ਜਾ ਸਕਦੀ। ਸਾਹਿਬ ਕਦੀ ਆਪਣੇ ਸਿੱਖ ਨੂੰ ਨਰਕ ਵਿਚ ਨਹੀਂ ਡਿੱਗਣ ਦੇਣਗੇ। ਘਟ ਘਟ ਦੇ ਜਾਨਣਹਾਰ ਦਾਤਾਰ ਨੇ ਵੇਖਿਆ ਕਿ ਉਸ ਦਾ ਸਿਦਕੀ

ਸਿਖ ਡੋਲ ਗਿਆ ਹੈ ਤਾਂ ਸਾਹਿਬਾਂ ਨੇ ਆਪਣੀ ਬ੍ਰਹਮ ਸ਼ਕਤੀ ਨਾਲ ਆਪਣੇ ਦੋ ਰੂਪ ਧਾਰਨ ਕੀਤੇ । ਇਕ ਅਰਦਲੀ (ਦਰਬਾਨ) ਦਾ ਰੂਪ ਧਾਰਨ ਕਰਕੇ ਮੇਰੇ ਦਾਤਾ ਜੀ ਵੇਸਵਾ ਦੇ ਬੂਹੇ ਅਗੇ ਜਾ ਖਲੋਤੇ । ਉਸੇ ਤਰ੍ਹਾਂ ਦੇ ਬਸਤਰ ਪਾਏ ਹੋਏ ਸਨ ਜਿਸ ਤਰ੍ਹਾਂ ਦੇ ਅਮੀਰਾਂ ਦੇ ਸੇਵਕਾਂ ਦੇ ਹੁੰਦੇ ਸਨ ।

ਭਾਈ ਜੋਗਾ ਸਿੰਘ ਹਨੇਰਾ ਹੋਣ ਤੇ ਵੇਸਵਾ ਦੇ ਚੁਬਾਰੇ ਦੀਆਂ ਪੌੜੀਆਂ ਅੱਗੇ ਜਾ ਪੁਜਾ ਤਾਂ ਅਗੋਂ ਅਰਦਲੀ ਨੇ ਘੂਰ ਕੇ ਆਖਿਆ—'ਕਿਧਰ ਮੂੰਹ ਚੁੱਕੀ ਆਉਂਦਾ ਹੈਂ ? ਏਧਰ ਕੋਈ ਧਰਮਸਾਲਾ ਨਹੀਂ, ਅਗੇ ਰਾਜਾ ਸਾਹਿਬ ਗਏ ਹੋਏ ਹਨ, ਜਾਹ ਵਗ ਜਾਹ ਤੇ ਕਿਸੇ ਹੋਰ ਥਾਂ ਵਲ ਝਾਕ ।'

ਭਾਈ ਜੋਗਾ ਸਿੰਘ ਸ਼ਰਮਿੰਦਾ ਜਿਹਾ ਹੋ ਕੇ ਰਤਾ ਪਾਸੇ ਹੋ ਗਿਆ ਤੇ ਦੂਰ ਜਾ ਕੇ ਬੈਠ ਕੇ ਉਡੀਕ ਕਰਨ ਲੱਗਾ ਕਿ ਕਦੋਂ ਰਾਜਾ ਸਾਹਿਬ ਕੋਠੇ ਤੋਂ ਉਤਰਨ ਤੇ ਕਦੋਂ ਉਹ ਜਾ ਕੇ ਆਪਣੀ ਪ੍ਰੇਮਕਾ ਨੂੰ ਮਿਲੇ ।

ਕੋਈ ਦੋ ਘੰਟੇ ਪਿਛੋਂ ਭਾਈ ਜੋਗਾ ਸਿੰਘ ਫਿਰ ਉਠਿਆ ਤੇ ਵੇਸਵਾ ਦੇ ਬੂਹੇ ਅਗੇ ਪੁਜਾ । ਅਗੇ ਉਹੋ ਅਰਦਲੀ ਖਲੋਤਾ ਸੀ ਚੁਬਾਰੇ ਵਿਚ ਰੋਸ਼ਨੀ ਸੀ ਉਹ ਡਰਦਾ ਡਰਦਾ ਦੱਬੇ ਪੈਰ ਅਗੇ ਹੋਇਆ ਤਾਂ ਅਰਦਲੀ ਨੇ ਫਿਰ ਹਾਕ ਮਾਰਕੇ ਬੜੇ ਰੋਅਬ ਨਾਲ ਆਖਿਆ—'ਕਿਧਰ ਜਾਣਾ ਹੈ ? ਕੌਣ ਹੈ ਤੂੰ ?'

'ਮੈਂ ਉਪਰ ਜਾਣਾ ਹੈ ?' ਭਾਈ ਜੋਗਾ ਸਿੰਘ ਨੇ ਥੋਹੜਾ ਜਿਹਾ ਹੌਂਸਲਾ ਕੀਤਾ ਤੇ ਅਗੋਂ ਉੱਤਰ ਦਿਤਾ ਪਰ ਅਰਦਲੀ ਨੇ ਬੜੇ ਕ੍ਰੋਧ ਨਾਲ ਆਖਿਆ 'ਭਲੇ ਮਾਣਸਾ ! ਆਪਣੇ ਹੁਲੀਏ ਵਲ ਦੇਖ ਲਿਬਾਸ ਤੇ ਸਿੰਘਾਂ ਵਾਲਾ ਹੈ ਪਰ ਤੂੰ ਕਰਤੂਤ ਮਲੇਛਾਂ ਵਾਲੀ ਕਰਨ ਤੇ ਤੁਲਿਆ ਹੋਇਆ ਹੈਂ । ਜਿਤਨਾ ਚਿਰ ਰਾਜਾ ਸਾਹਿਬ ਨਹੀਂ ਜਾਂਦੇ ਉਤਨਾ ਚਿਰ ਇਸ ਵੇਸਵਾ ਦੀ ਬੈਠਕ ਤੇ ਕੋਈ ਦੂਸਰਾ ਆਦਮੀ ਨਹੀਂ ਜਾ ਸਕਦਾ ਜਾ ਕੇ ਕਿਤੇ ਆਰਾਮ ਕਰ ।'

ਪਰ ਭਾਈ ਜੋਗਾ ਸਿੰਘ ਦੀ ਬੁਧੀ ਭ੍ਰਿਸ਼ਟ ਹੋ ਚੁਕੀ ਸੀ ਕਾਮਦੇਵ ਨੇ ਉਸਦੇ ਤਨ ਮਨ ਨੂੰ ਵੱਸ ਕਰ ਲਿਆ ਸੀ ਉਸਦੀ ਸੋਚ ਸ਼ਕਤੀ ਨਸ਼ਟ ਕਰ ਦਿੱਤੀ ਸੀ। ਉਸ ਨੂੰ ਅਰਦਲੀ ਦੇ ਇਹਨਾਂ ਸ਼ਬਦਾਂ ਦਾ ਪਤਾ ਹੀ ਨਾ ਲੱਗਾ ਕਿ ਉਹ ਜੋਗਾ ਸਿੰਘ ਅਤੇ ਉਹਦਾ ਲਿਬਾਸ ਸਿੰਘਾਂ ਵਾਲਾ ਹੈ ਤੇ ਕਰਮ ਮਲੇਛਾਂ ਵਾਲੇ ਕਰ ਰਿਹਾ ਹੈ ਪਰ ਅਰਦਲੀ ਨੂੰ ਪਾਸੇ ਹਟਾ ਕੇ ਉਪਰ ਜਾਣ ਦਾ ਹੌਂਸਲਾ ਵੀ ਉਸਨੂੰ ਨਾ ਪਿਆ । ਬਾਜ਼ਾਰ ਵਿਚ ਟਹਿਲ ਕੇ ਰਾਜਾ ਸਾਹਿਬ ਦੇ ਜਾਣ ਦੀ ਉਡੀਕ ਕਰਨ

ਲੱਗਾ ।

ਰਾਤ ਦਾ ਪਹਿਲਾ ਹਿੱਸਾ ਬਤੀਤ ਹੋ ਗਿਆ ਸਵੇਰ ਦੇ ਤਿੰਨ ਵੱਜ ਗਏ ਕੁੱਕੜ ਨੇ ਬਾਂਗ ਦੇ ਕੇ ਭਗਤ ਜਨਾਂ ਨੂੰ ਸੁਚੇਤ ਕੀਤਾ ਕਿ ਉਹ ਆਪਣੇ ਪ੍ਰਭੂ ਪਰਮਾਤਮਾ ਦੀ ਭਗਤੀ ਕਰਨ ਅਤੇ ਅੰਮ੍ਰਿਤ ਵੇਲੇ ਦੇ ਸ਼ਾਂਤਮਈ ਵਾਯੂ ਮੰਡਲ ਦਾ ਅਨੰਦ ਲੁੱਟਣ। ਭਗਤ ਜਨ ਜਾਗੇ, ਖੂਹਾਂ ਦੇ ਡੋਲ ਖੜਕੇ ਅਤੇ ਰਾਮ ਰਾਮ, ਵਾਹਿਗੁਰੂ, ਹਰੇ ਰਾਮ ਦੀ ਅਵਾਜ਼ ਸੁਣਾਈ ਦਿੱਤੀ। ਵੇਸਵਾਵਾਂ ਦੀਆਂ ਬੈਠਕਾਂ ਦੇ ਦੀਵੇ ਬੁਝ ਗਏ ਪਰ ਭਾਈ ਜੋਗਾ ਸਿੰਘ ਦੀ ਮਨ ਬਿਰਤੀ ਉਸ ਸੁੰਦਰ ਵੇਸਵਾ ਦੇ ਰੂਪ ਤੇ ਜੋਬਨ ਨਾਲ ਜੁੜੀ ਰਹੀ। ਬਾਜ਼ਾਰ ਦਾ ਚੱਕਰ ਕੱਟ ਕੇ ਉਹ ਫਿਰ ਉਸ ਬੈਠਕ ਵਲ ਗਿਆ ਉਸ ਨੇ ਦੇਖਿਆ ਉਹੋ ਅਰਦਲੀ ਉਸੇ ਤਰ੍ਹਾਂ ਖਲੋਤਾ ਸੀ ਜਿਸ ਤਰ੍ਹਾਂ ਕਿ ਪਹਿਲੇ ਉਸਨੇ ਦੇਖਿਆ ਸੀ। ਇਸ ਵਾਰ ਅਰਦਲੀ (ਜੋ ਕਿ ਪਰਤੱਖ ਸਤਿਗੁਰੂ ਆਪ ਸੀ) ਬੜੇ ਕਰੋਧ ਨਾਲ ਆਪੇ ਤੋਂ ਬਾਹਰ ਹੋ ਕੇ ਕਹਿਣ ਲੱਗਾ—'ਦੁਸ਼ਟਾ! ਤੂੰ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਹੈਂ ਹੋਸ਼ ਕਰ ਸਤਿਗੁਰੂ ਦੇ ਹੁਕਮ ਅਨੁਸਾਰ ਦੋ ਲਾਵਾਂ ਵਿਚਾਲੇ ਛੱਡ ਕੇ ਆਪਣੀ ਸੁੰਦਰ ਤੇ ਜੋਬਨਮਤੀ ਇਸਤਰੀ ਛੱਡ ਕੇ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਕਰਨ ਲਈ ਅਨੰਦਪੁਰ ਨੂੰ ਜਾ ਰਿਹਾ ਹੈਂ। ਮੂਰਖਾ! ਤੈਨੂੰ ਸਮਝ ਨਹੀਂ ਆਉਂਦੀ ਕਿ ਤੂੰ ਗੁਰੂ ਕਾ ਸਿੰਘ ਹੈਂ ਤੇ ਗੁਰੂ ਕਾ ਸਿੰਘ ਪਰ ਨਾਰੀ ਤੇ ਮੁਸਲੀ ਦੇ ਨੇੜੇ ਨਹੀਂ ਜਾਂਦਾ। ਕਾਮਦੇਵਤਾ ਦੇ ਵੱਸ ਹੋਕੇ ਸਤਿਗੁਰੂ ਦੀ ਸਿੱਖੀ ਦਾ ਤਯਾਗ ਕਰਕੇ ਨਰਕਾਂ ਦਾ ਭਾਗੀ ਕਿਉਂ ਬਣਦਾ ਹੈਂ? ਜਾਹ ਅੰਮ੍ਰਿਤ ਵੇਲਾ ਹੋ ਗਿਆ, ਇਸ਼ਨਾਨ ਕਰਕੇ ਵਾਹਿਗੁਰੂ ਨਾਮ ਦਾ ਸਿਮਰਨ ਕਰ ਤੇ ਪੰਜਾਂ ਕਕਾਰਾਂ ਦੀ ਲਾਜ ਰੱਖ। ਇਸ ਬੈਠਕ ਵਿਚ ਵੱਸਣ ਵਾਲੀ ਜੋਬਨ ਮਤੀ ਨਾਰ ਮਾਇਆ ਦਾ ਭਿਆਨਕ ਰੂਪ ਹੈ, ਇਸ ਦੇ ਜਾਲ ਵਿਚ ਫਸਿਆ ਹੋਇਆ ਪਰਾਣੀ ਦੀਨ ਤੇ ਦੁਨੀਆਂ ਤੋਂ ਧਕਿਆ ਜਾਂਦਾ ਹੈ। ਵੇਸਵਾ ਦੇ ਸੰਜੋਗ ਕਰਨ ਵਾਲਿਆਂ ਨੂੰ ਨਰਕ ਭੀ ਥਾਂ ਨਹੀਂ ਦੇਂਦਾ। ਮੂਰਖਾ! ਆਪਣੀ ਜਵਾਨੀ ਸਤਿਗੁਰਾਂ ਦੀ ਸਿੱਖੀ ਅਤੇ ਸਮੇਂ ਦੀ ਕਦਰ ਤੇ ਵਿਚਾਰ ਕਰ ਜਾਹ ਗੁਰੂ ਤੇਰਾ ਭਲਾ ਕਰੇ।'

ਇਨ੍ਹਾਂ ਸ਼ਬਦਾਂ ਨੇ ਭਾਈ ਜੋਗਾ ਸਿੰਘ ਦੇ ਤਨ ਮਨ ਨੂੰ ਹਲੂਣਾ ਦਿੱਤਾ, ਉਹਦਾ ਮਨ ਤੇ ਤਨ ਪਾਰੇ ਵਾਂਗ ਕੰਬਿਆ, ਜਿਹੜਾ ਖ਼ੂਨ ਬਰਫ ਵਾਂਗ ਜੰਮ ਚੁੱਕਾ ਸੀ ਉਹ ਜਵਾਲਾ ਮੁਖੀ ਦੇ ਲਾਵੇ ਦੀ ਤਰ੍ਹਾਂ ਗਰਮ ਹੋਇਆ। ਉਸ ਦੀਆਂ ਅੱਖਾਂ ਅਗੋਂ

ਮਾਯਾ ਦਾ ਸੁਨਹਿਰੀ ਪੜਦਾ ਪਿਛੇ ਹੋ ਗਿਆ। ਉਸਨੇ ਦੇਖਿਆ ਕਿ ਉਹ ਅਰਦਲੀ ਉਸ ਨੂੰ ਪਰਤੱਖ ਗੁਰੂ ਗੋਬਿੰਦ ਸਿੰਘ ਦਿਸ ਰਿਹਾ ਹੈ ਪਰ ਜਿਉਂ ਹੀ ਉਹ ਅਗੇ ਹੋ ਕੇ ਉਹਦੇ ਚਰਨਾਂ ਤੇ ਡਿੱਗਣ ਲੱਗਾ ਤਾਂ ਉਹ ਅਰਦਲੀ ਅਲੋਪ ਹੋ ਗਿਆ। ਬੈਠਕ ਦੇ ਦੀਵੇ ਬੁਝੇ ਹੋਏ ਸਨ ਪਰ ਅਰਦਲੀ ਨਜ਼ਰ ਨਾ ਆਇਆ। ਭਾਈ ਜੋਗਾ ਸਿੰਘ ਨੇ ਡਡਿਆਕੇ ਕਿਹਾ—'ਹੇ ਸਤਿਗੁਰੂ! ਕਲਗੀਧਰ ਪਿਤਾ ਮੈਨੂੰ ਬਖਸ਼ੋ! ਮੈਂ ਪਾਪੀ! ਮੈਂ ਭੁਲਿਆ, ਮੈਂ ਆਪ ਦੀ ਆਗਯਾ ਦੀ ਉਲੰਘਣਾ ਕੀਤੀ। ਦਾਤਾ! ਮੈਂ ਆਇਆ! ਮੈਂ ਆਇਆ।' ਆਖਦਾ ਹੋਇਆ ਭਾਈ ਜੋਗਾ ਸਿੰਘ ਹੁਸ਼ਿਆਰਪੁਰ ਦੇ ਬਜ਼ਾਰਾਂ ਵਿਚੋਂ ਨੱਠ ਉਠਿਆ। ਹੁਸ਼ਿਆਰ ਪੁਰ ਤੋਂ ਲੰਘਦਾ ਹੋਇਆ ਊਨੇ ਨੂੰ ਲੰਘਕੇ ਨੰਗਲ ਦੇ ਪੱਤਣ ਤੇ ਪੁਜ ਗਿਆ। ਉਸ ਦਿਨ ਸਤਲੁਜ ਦਰਿਆ ਪੂਰੇ ਜੋਬਨ ਤੇ ਠਾਠਾਂ ਮਾਰ ਰਿਹਾ ਸੀ। ਸਤਿਗੁਰਾਂ ਦੀ ਕ੍ਰਿਪਾ ਨਾਲ ਨਾ ਉਥੇ ਕੋਈ ਬੇੜੀ ਸੀ ਨਾ ਕੋਈ ਮਲਾਹ, ਪਰ ਭਾਈ ਜੋਗਾ ਸਿੰਘ ਜਿਸ ਦੀ ਆਤਮਾ ਗੁਰੂ ਕੇ ਵਿਛੋੜੇ ਅਤੇ ਆਗਯਾ ਉਲੰਘਣ ਕਰਨ ਦੇ ਕਾਰਨ ਮਹਾਂ ਵਿਆਕੁਲ ਸੀ ਉਹ ਸਤਲੁਜ ਤੇ ਇਕ ਪਲ ਵੀ ਅਟਕਣਾ ਨਹੀਂ ਸੀ ਚਾਹੁੰਦਾ। ਸੋਹਣੀ ਦੀ ਤਰ੍ਹਾਂ ਦਰਿਆ ਸਤਲੁਜ ਦੀਆਂ ਲਹਿਰਾਂ ਵਿਚ ਠਿਲ੍ਹਕੇ ਆਪਣੇ ਪਿਆਰੇ ਸਤਿਗੁਰੂ ਜੀ ਦੇ ਚਰਨਾਂ ਨੂੰ ਚੁੰਮਣਾ ਚਾਹੁੰਦਾ ਸੀ। ਉਸ ਨੂੰ ਜਵਾਨੀ ਤੇ ਜਾਨ ਦੀ ਕੋਈ ਪ੍ਰਵਾਹ ਨਹੀਂ ਸੀ। ਸਤਿਗੁਰੂ ਉਤੇ ਭਰੋਸਾ ਰੱਖਕੇ ਭਾਈ ਜੋਗਾ ਸਿੰਘ ਨੇ ਦਰਿਆ ਵਿਚ ਛਾਲ ਮਾਰ ਦਿੱਤੀ ਦਰਿਆ ਦੀਆਂ ਵਿਸ਼ਾਲ ਲਹਿਰਾਂ ਅਤੇ ਤੇਜ਼ ਵੇਗ ਨਾਲ ਘੁਲਦਾ ਹੋਇਆ ਕਿਨਾਰੇ ਲੱਗਾ। ਗਿੱਲੀਂ ਕੱਪੜੀਂ ਸੁੱਚੇ ਮੂੰਹ ਲੰਘਦਾ ਹੋਇਆ ਅਨੰਦਪੁਰ ਪੁੱਜਾ ਤੇ ਸਿੱਧਾ ਸਤਿਗੁਰਾਂ ਦੇ ਦਰਬਾਰ ਵਿਚ ਹਾਜ਼ਰ ਹੋਇਆ।

ਉਸ ਵੇਲੇ ਦੀਨ ਦੁਨੀਆਂ ਦੇ ਮਾਲਕ ਪੂਰਨ ਅਵਤਾਰ ਸਤਿਗੁਰੂ ਜੀ ਸਿੰਘਾਸਨ ਤੇ ਬਿਰਾਜੇ ਹੋਏ ਸਨ। ਸਾਹਿਬ ਭਾਈ ਜੋਗਾ ਸਿੰਘ ਨੂੰ ਵੇਖ ਕੇ ਮੁਸਕਰਾ ਪਏ ਪਰ ਭਾਈ ਜੋਗਾ ਸਿੰਘ ਦੇ ਨੈਣਾਂ ਵਿਚ ਅੱਥਰੂ ਸਨ, ਸ਼ਰਮ ਨਾਲ ਸਿਰ ਨੀਵਾਂ ਸੀ, ਹਉਮੈ ਦਾ ਸੇਕ ਠੰਢਾ ਹੋ ਗਿਆ, ਗੱਲ ਕੋਈ ਔੜਦੀ ਨਹੀਂ ਸੀ। ਸਤਿਗੁਰਾਂ ਦੇ ਚਰਨ ਫੜ ਕੇ ਜ਼ਾਰ ਜ਼ਾਰ ਰੋਣ ਲੱਗ ਪਿਆ, ਉਹ ਇਕੋ ਹੀ ਗੱਲ ਆਖੀ ਗਿਆ—'ਹੇ ਦਾਤਾ! ਮੈਨੂੰ ਬਖਸ਼ ਲਓ ਮੈਂ ਭੁਲਿਆ ਮੈਂ ਜੋਗਾ ਸਤਿਗੁਰਾਂ ਦੇ ਜੋਗਾ।'

ਸਤਿਗੁਰੂ ਜੀ ਨੇ ਭਾਈ ਜੋਗਾ ਸਿੰਘ ਨੂੰ ਗਲ ਨਾਲ ਲਾਇਆ ਤੇ ਬਚਨ

ਕੀਤਾ—'ਪੁੱਤਰ ! ਸੇਵਾ ਤੇ ਸਿੱਖੀ ਦਾ ਹੰਕਾਰ ਨਹੀਂ ਕਰਨਾ ਚਾਹੀਦਾ ਇਹ ਮਨ ਬਾਂਦਰ ਦੀ ਨਿਆਈਂ ਚੰਚਲ ਹੈ ਅਤੇ ਇਸ ਦਾ ਇਤਬਾਰ ਨਹੀਂ ਕਰਨਾ ਚਾਹੀਦਾ ਇਸ ਨੇ ਬਦਲ ਜਾਣਾ ਹੈ। ਮਨ ਨੂੰ ਨਾਮ ਤੇ ਬਾਣੀ ਨਾਲ ਜੋੜ ਕੇ ਰੱਖਣਾ ਚਾਹੀਦਾ ਹੈ, ਸਿੱਖ ਦਾ ਧਰਮ ਹੈ ਗੁਰੂ ਘਰ ਦੀ ਸੇਵਾ ਅਤੇ ਨਾਮ ਸਿਮਰਨ ਕਰਦਾ ਹੋਇਆ ਮਰਜੀਵੜਾ ਹੋ ਕੇ ਰਹੇ, ਹੰਕਾਰ ਕਰਨ ਦਾ ਫਲ ਹੈ ਕਿ ਤੈਨੂੰ ਸਾਰੀ ਰਾਤ ਵੇਸਵਾ ਦੇ ਦਰਵਾਜ਼ੇ ਅਗੇ ਖਲੋਕੇ ਬੇ-ਸਬਰੀ ਨਾਲ ਉਡੀਕ ਕਰਨੀ ਪਈ। ਇਹ ਰਾਤ ਜੋ ਤੂੰ ਨਾਮ ਸਿਮਰਨ ਤੋਂ ਬਿਨਾਂ ਕੱਟੀ ਹੈ, ਇਹ ਸਮਝ ਕਿ ਆਪਣੀ ਉਮਰ ਦਾ ਬੜਾ ਵੱਡਾ ਹਿੱਸਾ ਬਿਅਰਥ ਗਵਾਇਆ ਹੈ।'

ਇਸ ਤੋਂ ਪਿਛੋਂ ਸਤਿਗੁਰਾਂ ਨੇ ਭਾਈ ਜੋਗਾ ਸਿੰਘ ਦੇ ਸਿਦਕ ਹਉਮੈ ਅਤੇ ਹੁਸ਼ਿਆਰ ਪੁਰ ਵੇਸਵਾ ਨੂੰ ਦੇਖ ਕੇ ਡੋਲਣ ਦੀ ਕਥਾ ਸੰਗਤ ਨੂੰ ਸੁਣਾਈ ਜਿਸ ਨੂੰ ਸੁਣਕੇ ਗੁਰੂ ਸੰਗਤ ਬਹੁਤ ਖੁਸ਼ ਹੋਈ। ਇਸ ਪ੍ਰਥਾਇ ਸਤਿਗੁਰੂ ਜੀ ਨੇ ਫੁਰਮਾਇਆ—

*'ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੈਯਹੁ ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥੫੧॥' (ਪਾ: ੧੦)*

*ਰੁੱਤ—੪.*

## ੧. ਅਮਨ ਭੰਗ ਕਰਨ ਦੇ ਯਤਨ

ਸਤਿਗੁਰਾਂ ਦੇ ਅੰਮ੍ਰਿਤ ਪ੍ਰਚਾਰ ਕਰਨ ਦੇ ਅਤੇ ਸਾਂਝੀ ਸੰਗਤ ਪੰਗਤ ਬੰਨ੍ਹਣ ਦੇ ਕਾਰਨ ਪਹਾੜੀ ਰਾਜੇ ਅਤੇ ਬ੍ਰਾਹਮਣ ਬਹੁਤ ਤੰਗ ਹੋਏ ਉਨ੍ਹਾਂ ਨੇ ਖਾਲਸਾ ਪੰਥ ਨੂੰ ਹਿੰਦੂ ਧਰਮ ਦਾ ਇਕ ਵੱਡਾ ਦੁਸ਼ਮਣ ਸਮਝਿਆ। ਬ੍ਰਾਹਮਣ ਲੋਕਾਂ ਦੀ ਚੁੱਕਣਾ ਦੇ ਕਾਰਨ ਉਹਨਾਂ ਨੇ ਗੁਰੂ ਘਰ ਨਾਲ ਈਰਖਾ ਕਰਨੀ ਸ਼ੁਰੂ ਕਰ ਦਿੱਤੀ। ਈਰਖਾ ਦਾ ਭਾਂਬੜ ਅਨੰਦਪੁਰ ਦੇ ਚੌਗਿਰਦੇ ਤੇ ਸ਼ਾਂਤਮਈ ਵਾਯੂ ਮੰਡਲ ਨੂੰ ਭੰਗ ਕਰਨ ਲੱਗਾ। ਰਾਜੇ ਆਪ ਤਾਂ ਸਤਿਗੁਰਾਂ ਨਾਲ ਸਿੱਧੀ ਟੱਕਰ ਨਹੀਂ ਸਨ ਲੈ ਸਕਦੇ ਇਸ ਕਰਕੇ ਇਹਨਾਂ ਦੁਸ਼ਟਾਂ ਨੇ ਸੂਬਾ ਸਰਹੰਦ ਨੂੰ ਪ੍ਰੇਰਨਾ ਕੀਤੀ ਕਿ ਉਹ ਸਤਿਗੁਰਾਂ ਦੇ ਖਿਲਾਫ ਕੋਈ ਕਦਮ ਉਠਾਵੇ। ਗੁਰੂ ਘਰ ਦੀ ਵਿਰੋਧਤਾ ਕਰਨ ਵਾਲਿਆਂ ਵਿਚ ਰਾਜਾ ਬੀਰ ਸਿੰਘ ਜਸਵਾਲੀਆ, ਅਜਮੇਰ ਚੰਦ ਕਹਿਲੂਰੀਆ (ਰਾਜੇ ਭੀਮ

ਚੰਦ ਦਾ ਪੁੱਤਰ), ਹਿੰਮਤ ਸਿੰਘ ਹੰਢੂਰੀ ਅਤੇ ਮਦਨ ਪਾਲ ਆਦਿਕ ਸਨ ।

ਸਰਹਿੰਦ ਉਸ ਵੇਲੇ ਪੰਜਾਬ ਦਾ ਇਕ ਸੂਬਾ ਸੀ ਅਤੇ ਇਸ ਦੀ ਵਸੋਂ ਕਈ ਹਜ਼ਾਰ ਦੀ ਸੀ। ਇਹ ਸ਼ਹਿਰ ਪੂਰਬੀ ਪੰਜਾਬ ਦੇ ਵਿਚ ਅਤੇ ਉਤਰੀ ਹਿੰਦੁਸਤਾਨ ਵਿਚ ਇਕ ਆਲੀਸ਼ਾਨ ਸ਼ਹਿਰ ਸੀ। ਇਸ ਦੇ ਬਾਗ ਤੇ ਇਮਾਰਤਾਂ ਇਤਿਹਾਸਕ ਸ਼ਾਨ ਰੱਖਣ ਵਾਲੀਆਂ ਸਨ। ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਂ ਸੀ ਜੋ ਕੱਟੜ ਮੁਸਲਮਾਨ ਸੀ ਅਤੇ ਸਿੱਖ ਧਰਮ ਨਾਲ ਈਰਖਾ ਰੱਖਦਾ ਸੀ ਜਦੋਂ ਹਿੰਦੂ ਰਾਜਿਆਂ ਦੇ ਵਜ਼ੀਰ ਇਸ ਪਾਸ ਪੁਜੇ ਤਾਂ ਇਸ ਨੂੰ ਖੁਸ਼ੀ ਹੋਈ ਇਸ ਨੇ ਉਸੇ ਵੇਲੇ ਦਿੱਲੀ ਬਾਦਸ਼ਾਹ ਵੱਲ ਚਿੱਠੀ ਭੇਜੀ ਤੇ ਉਸ ਚਿੱਠੀ ਵਿਚ ਇਹ ਲਿਖਿਆ ਗਿਆ ਕਿ 'ਬਾਦਸ਼ਾਹ ਸਲਾਮਤ ! ਗੁਰੂ ਨਾਨਕ ਦੀ ਗੱਦੀ ਦੇ ਦਸਵੇਂ ਵਾਰਸ ਗੁਰੂ ਗੋਬਿੰਦ ਸਿੰਘ ਜੀ ਨੂੰ ਅਤੇ ਉਨ੍ਹਾਂ ਦੀ ਵੱਧ ਰਹੀ ਸ਼ਕਤੀ ਨੂੰ ਦਬਾਉਣ ਵਾਸਤੇ ਇਕ ਤਕੜਾ ਫੌਜੀ ਦਸਤਾ ਦਿੱਲੀ ਤੋਂ ਭੇਜਿਆ ਜਾਵੇ, ਕਿਉਂਕਿ (ਗੁਰੂ) ਗੋਬਿੰਦ ਸਿੰਘ ਬਾਦਸ਼ਾਹ ਦੀ ਤਰ੍ਹਾਂ ਫੌਜੀ ਸ਼ਕਤੀ ਨੂੰ ਵਧਾ ਰਿਹਾ ਹੈ ਉਹ ਨਗਾਰਾ ਵਜਾਉਂਦਾ ਤੇ ਆਪਣੇ ਸੀਸ ਤੇ ਕਲਗੀ ਲਵਾ ਕੇ ਬਾਦਸ਼ਾਹ ਦੀ ਤਰ੍ਹਾਂ ਚੌਰ ਕਰਾਉਂਦਾ ਹੈ। ਉਹਦੇ ਮੁਰੀਦਾਂ ਦੀ ਗਿਣਤੀ ਕਈ ਹਜ਼ਾਰ ਤੱਕ ਹੈ ਅਤੇ ਸਾਰੇ ਮੁਰੀਦ ਪੰਜਾਬ ਦੇ ਚੋਣਵੇਂ ਜੱਟ, ਵੈਸ਼ ਤੇ ਸ਼ੂਦਰ, ਖੱਤਰੀ ਸਾਰੀਆਂ ਹੀ ਜ਼ਾਤਾਂ ਵਿਚੋਂ ਹਨ।'

ਇਸ ਤੋਂ ਪਹਿਲਾਂ ਹਿੰਦੂ ਰਾਜਿਆਂ ਨਾਲ ਉਹ ਦੋ ਲੜਾਈਆਂ ਕਰ ਚੁੱਕਾ ਹੈ ਜਿਨ੍ਹਾਂ ਵਿਚ ਉਸ ਨੇ ਰਾਜਿਆਂ ਨੂੰ ਬਹੁਤ ਬੁਰੀ ਤਰ੍ਹਾਂ ਹਾਰ ਦਿੱਤੀ। ਗੁਲੇਰ ਦੇ ਮੁਕਾਮ ਤੇ ਸ਼ਾਹੀ ਫੌਜਾਂ ਵੀ ਇਸ ਦੀ ਫੌਜ ਕੋਲੋਂ ਹਾਰ ਕੇ ਗਈਆਂ ਜੋ ਸੂਬੇਦਾਰ ਲਾਹੌਰ ਤੇ ਜੰਮੂ ਦੇ ਕਹਿਣ ਤੇ ਪਹਾੜੀ ਰਾਜਿਆਂ ਦੇ ਪਾਸੋਂ ਮਾਮਲੇ ਦੀ ਬਾਕੀ ਵਸੂਲ ਕਰਨ ਆਈਆਂ ਸਨ ।

'ਇਸ ਤੋਂ ਇਲਾਵਾ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਨਾਮ ਦਾ ਧਰਮ ਨਵਾਂ ਪ੍ਰਗਟ ਕੀਤਾ ਹੈ ਜਿਹੜਾ ਗੁਰੂ ਨਾਨਕ ਦੇ ਧਰਮ ਨਾਲੋਂ ਕੁਝ ਵੱਖਰਾ ਹੈ ਅਤੇ ਇਸਲਾਮ ਵਾਸਤੇ ਇਕ ਮਹਾਨ ਖਤਰਾ ਹੈ। ਜੇਕਰ ਇਸ ਲਹਿਰ ਨੂੰ ਰੋਕਿਆ ਨਾ ਗਿਆ ਤਾਂ ਹਿੰਦੂਆਂ ਦੇ ਮਨਾਂ ਅੰਦਰ ਜੋ ਮੁਗਲਾਂ ਦਾ ਰੋਅਬ, ਡਰ ਤੇ ਦਬ ਦਬਾ ਬੈਠਾ ਹੈ ਉਹ ਦੂਰ ਹੋ ਜਾਵੇਗਾ। ਉਤਰੀ ਹਿੰਦ ਦੇ ਹਿੰਦੂ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਹੇਠ ਇਕੱਤਰ ਹੋ ਕੇ ਸਲਤਨਤ ਮੁਗਲੀਆ ਦੇ ਵਿਰੁਧ ਉਠ ਖਲੋਣਗੇ। ਪਹਾੜੀ ਰਾਜਿਆਂ ਦੇ ਕੋਲੋਂ ਬਾਕੀ ਮਾਮਲੇ ਦੀ ਵਸੂਲੀ ਨਾ ਹੋਣ ਦਾ

ਕਾਰਣ ਵੀ ਇਹੋ ਗੁਰੂ ਹੈ। ਉਹ ਹਿੰਦੂਆਂ ਨੂੰ ਪ੍ਰਗਟ ਤੌਰ ਤੇ ਕਹਿੰਦਾ ਹੈ ਕਿ ਮੁਗਲ, ਪਠਾਣ, ਤੁਰਕ ਆਦਿਕ ਮੁਸਲਮਾਨ ਪ੍ਰਦੇਸੀ ਹਨ ਅਤੇ ਹਿੰਦੁਸਤਾਨ ਨੂੰ ਲੁੱਟਣ ਵਾਸਤੇ ਇਸ ਦੇਸ ਨੂੰ ਗੁਲਾਮ ਕਰੀ ਬੈਠੇ ਹਨ। ਮੁਗਲਾਂ ਦੀ ਗੁਲਾਮੀ ਪ੍ਰਵਾਨ ਨਹੀਂ ਕਰਨੀ ਚਾਹੀਦੀ ਆਪ ਇਕੱਠਿਆਂ ਹੋ ਕੇ ਨਿਰਭੈਤਾ ਨਾਲ ਉਠਣਾ ਚਾਹੀਦਾ ਹੈ। ਇਸ ਤਰ੍ਹਾਂ ਉਹ ਗੁਰੂ ਨਿਰਬਲ ਤੇ ਡਰਾਕਲ ਹਿੰਦੂਆਂ ਨੂੰ ਆਪਣੀ ਕਰਾਮਾਤ ਨਾਲ ਜਾਦੂ ਦਾ ਪਾਣੀ (ਅੰਮ੍ਰਿਤ) ਪਿਲਾ ਕੇ ਬਾਗੀ ਬਣਾ ਰਿਹਾ ਹੈ ਅਰ ਇਹ ਜੋ ਸਾਧੂ ਭੇਸ ਵਿਚ ਇਕ ਭਿਆਨਕ ਰਾਜਸੀ ਸ਼ਕਤੀ ਜਵਾਲਾ ਮੁਖੀ ਦੀ ਤਰ੍ਹਾਂ ਵਧ ਫੂਲ ਰਹੀ ਹੈ ਜੇਕਰ ਇਸਨੂੰ ਛੇਤੀ ਨਾ ਦਬਾਇਆ ਗਿਆ ਤਾਂ ਪੰਜਾਬ ਦੇ ਚਾਰ ਸੂਬੇ ਜੰਮੂ, ਲਾਹੌਰ, ਮੁਲਤਾਨ ਅਤੇ ਸਰਹਿੰਦ ਖਤਮ ਹੋ ਜਾਣਗੇ।'

ਇਸ ਤਰ੍ਹਾਂ ਦਾ ਮਜਮੂਨ ਇਕ ਲੰਮੀ ਚਿੱਠੀ ਵਿਚ ਲਿਖ ਕੇ ਵਜ਼ੀਰ ਖਾਂ ਨੇ ਆਪਣਾ ਆਦਮੀ ਬਾਦਸ਼ਾਹ ਔਰੰਗਜ਼ੇਬ ਦੇ ਪਾਸ ਦਿੱਲੀ ਭੇਜਿਆ, ਬਾਦਸ਼ਾਹ ਔਰੰਗਜ਼ੇਬ ਵੱਡਾ ਤੁਅੱਸਬੀ ਮੁਸਲਮਾਨ ਸੀ ਜਿਵੇਂ ਪਿਛੇ ਬਿਆਨ ਕੀਤਾ ਗਿਆ ਹੈ, ਉਸ ਨੇ ਚਿੱਠੀ ਨੂੰ ਪੜ੍ਹਕੇ ਵਜ਼ੀਰ ਖਾਂ ਨੂੰ ਉੱਤਰ ਲਿਖਿਆ ਕਿ ਗੁਰੂ ਗੋਬਿੰਦ ਸਿੰਘ ਦੀ ਹਰ ਪ੍ਰਕਾਰ ਦੀ ਸ਼ਕਤੀ ਨੂੰ ਨਸ਼ਟ ਕਰਨ ਦੀ ਖੁਲ੍ਹ ਹੈ। ਜਦੋਂ ਇਹ ਹੁਕਮ ਵਜ਼ੀਰ ਖਾਂ ਨੂੰ ਮਿਲ ਗਿਆ ਤਾਂ ਉਸ ਨੇ ਦੀਨਾ ਬੇਗ ਅਤੇ ਪੈਂਦੇ ਖਾਂ ਦੀ ਕਮਾਨ ਹੇਠ ਭਾਰੀ ਲਸ਼ਕਰ ਅਨੰਦਪੁਰ ਨੂੰ ਭੇਜਣ ਦਾ ਫੈਸਲਾ ਕਰ ਦਿੱਤਾ।

ਵਜ਼ੀਰ ਖਾਂ ਨੇ ਇਕ ਗੋਲੀ ਨਾਲ ਦੋ ਨਿਸ਼ਾਨੇ ਕਰਨ ਵਾਸਤੇ ਹਿੰਦੂ ਰਾਜਿਆਂ ਵਲ ਲਿਖਿਆ ਕਿ ਮੁਗਲ ਲਸ਼ਕਰ ਦੀ ਸਹਾਇਤਾ ਕਰਨ। ਉਸਦਾ ਵਿਚਾਰ ਸੀ ਕਿ ਇਕ ਤਾਂ ਗੁਰੂ ਗੋਬਿੰਦ ਸਿੰਘ ਤੇ ਪਹਾੜੀ ਰਾਜੇ ਜੋ ਹਿੰਦੂ ਹਨ, ਉਹ ਦੋਨੋਂ ਆਪੋ ਵਿਚ ਦੀ ਲੜ ਕੇ ਖਤਮ ਹੋ ਜਾਣਗੇ, ਕਿਉਂਕਿ ਦੋਵੇਂ ਹੀ ਇਸਲਾਮੀ ਅਤੇ ਮੁਗਲ ਹਕੂਮਤ ਦੇ ਸਾਂਝੇ ਦੁਸ਼ਮਨ ਹਨ ਅਤੇ ਇਸ ਤਰ੍ਹਾਂ ਕਰਨ ਨਾਲ ਮੁਗਲ ਫੌਜ ਦਾ ਵੀ ਬਚਾ ਹੋ ਜਾਵੇਗਾ।

ਅਗਿਆਨੀ ਅਤੇ ਖੁਦਗਰਜ਼ ਹਿੰਦੂ ਰਾਜਿਆਂ ਨੇ ਮੁਗਲਾਂ ਦੀ ਗੁਲਾਮੀ ਦੇ ਜੂਲੇ ਨੂੰ ਕੰਧੇ ਤੋਂ ਪਰੇ ਸੁਟਣ ਦੀ ਥਾਂ ਸੁਤੰਤਰਤਾ ਦੇ ਪੁਜਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਰੋਧਤਾ ਕਰਕੇ ਗੁਲਾਮੀ ਨੂੰ ਅਮਰ ਰੱਖਣ ਦਾ ਯਤਨ ਕੀਤਾ। ਅਨੰਦਪੁਰ ਸ਼ਹਿਰ ਜੇਹੜਾ ਧਰਤੀ ਉਤੇ ਜੀਉਂਦਾ ਸਵਰਗ ਬਣ ਚੁੱਕਾ ਸੀ ਅਤੇ ਜਿਥੋਂ ਭਗਤੀ, ਸ਼ਾਂਤੀ, ਵਿਦਿਆ, ਗਿਆਨ ਅਤੇ ਸੁਤੰਤਰਤਾ ਦੇ ਸੋਮੇ ਫੁਟ ਰਹੇ ਸਨ ਉਸ

ਇੰਦਰਪੁਰੀ ਨੂੰ ਅੱਗ ਦੇ ਭਾਂਬੜਾਂ ਨਾਲ ਸਾੜ ਕੇ ਸੁਆਹ ਕਰਨ ਦੀ ਨੀਤ ਠਾਨ ਲਈ।

## ੨. ਦੀਨਾ ਬੇਗ ਦੀ ਅਨੰਦਪੁਰ ਤੇ ਚੜ੍ਹਾਈ

ਵਜ਼ੀਰ ਖਾਂ ਨੇ ਬਾਦਸ਼ਾਹ ਦੇ ਹੁਕਮ ਦੀ ਆੜ ਲੈ ਕੇ ਦੀਨਾ ਬੇਗ ਮੁਗਲ ਤੇ ਪੈਂਦੇ ਖਾਂ ਪਠਾਣ ਨੂੰ ਦਸ ਹਜ਼ਾਰ ਫੌਜ ਦੈ ਕੇ ਅਨੰਦਪੁਰ ਵਲ ਤੋਰਿਆ। ਰੋਪੜ ਦੇ ਮੁਕਾਮ ਉਤੇ ਹਿੰਦੂ ਰਾਜੇ ਵੀ ਮੁਗਲ ਫੌਜ ਦੇ ਨਾਲ ਆ ਰਲੇ। ਰਾਜਾ ਅਜਮੇਰ ਚੰਦ ਨੇ ਦੀਨਾ ਬੇਗ ਨੂੰ ਆਖਿਆ—'ਤੁਸਾਂ ਬਹੁਤ ਚੰਗਾ ਕੀਤਾ ਹੈ ਗੁਰੂ ਗੋਬਿੰਦ ਸਿੰਘ ਤੇ ਚੜ੍ਹਾਈ ਕੀਤੀ ਹੈ ਇਹ ਸਾਨੂੰ ਬਹੁਤ ਤੰਗ ਕਰ ਰਿਹਾ ਹੈ ਇਹ ਨਿੱਤ ਦੀ ਕਲਾ ਇਕ ਦਿਨ ਵਿਚ ਹੀ ਸਦਾ ਵਾਸਤੇ ਮੁੱਕ ਜਾਵੇਗੀ। ਅਸੀਂ ਤੁਹਾਡੀ ਹਰ ਪ੍ਰਕਾਰ ਦੀ ਸਹਾਇਤਾ ਕਰਾਂਗੇ।' ਅਸਲ ਵਿਚ ਉਹਨਾਂ ਦੀ ਬੇਈਮਾਨੀ ਸੀ, ਉਹ ਮੁਸਲਮਾਨਾਂ ਨੂੰ ਫਸਾਕੇ ਪਿਛੇ ਰਹਿਣਾ ਚਾਹੁੰਦੇ ਸਨ। ਦੋਹਾਂ ਧਿਰਾਂ ਵਲ ਬੇਈਮਾਨੀ ਹੀ ਬੇਈਮਾਨੀ ਸੀ, ਫਿਰ ਰੋਪੜ ਤੋਂ ਮੁਗਲ ਲਸ਼ਕਰ ਅਗੇ ਤੁਰਿਆ।

ਉਧਰ ਸਤਿਗੁਰੂ ਜੀ ਨੂੰ ਖਬਰਾਂ ਮਿਲ ਗਈਆਂ ਕਿ ਦੁਸ਼ਮਣ ਦਲ ਚੜ੍ਹਿਆ ਆਉਂਦਾ ਹੈ। ਮੁਗਲ ਦਲ ਦੇ ਸਰਹਿੰਦ ਪਹੁੰਚਣ ਤੋਂ ਪਹਿਲਾਂ ਹੀ ਸਤਿਗੁਰੂ ਜੀ ਨੇ ਜੰਗ ਦੀ ਤਿਆਰੀ ਕਰ ਲਈ। ਰਣਜੀਤ ਨਗਾਰੇ ਉਤੇ ਚੋਟ ਲਾ ਦਿੱਤੀ ਨਗਾਰੇ ਦਾ ਵੱਜਣਾ ਸੁਣ ਕੇ ਸਰਦਾਰ ਇਕੱਠੇ ਹੋ ਗਏ। ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਤੇ ਸਾਹਿਬਜ਼ਾਦੇ ਅਜੀਤ ਸਿੰਘ ਦੇ ਦਰਮਿਆਨ ਸਾਰੀ ਸੈਨਾ ਵੰਡ ਦਿੱਤੀ। ਇਨ੍ਹਾਂ ਛਿਆਂ ਦਲਾਂ ਦਾ ਮੋਹਰੀ (ਅਫਸਰ) ਬਣਾ ਦਿੱਤਾ। ਨੇਜ਼ੇ, ਤਲਵਾਰਾਂ, ਬੰਦੂਕਾਂ, ਚੱਕਰ ਆਦਿਕ ਸਾਰੇ ਸ਼ਸਤਰ ਖੁਲ੍ਹੇ ਬਖਸ਼ ਦਿੱਤੇ।

ਸਤਿਗੁਰਾਂ ਦੇ ਹੁਕਮ ਅਨੁਸਾਰ ਸਾਰੀ ਸੈਨਾ ਅਨੰਦਪੁਰ ਤੋਂ ਦੋ ਕੋਹ ਦੂਰ ਆਕੇ ਮੋਰਚੇ ਬਣਾ ਕੇ ਲੁਕ ਖਲੋਤੀ। ਪੂਰੀ ਤਿਆਰੀ ਦੇ ਨਾਲ ਦੁਸ਼ਮਣ ਦੀ ਉਡੀਕ ਕਰਨ ਲਗੇ। ਦੁਸ਼ਮਣ ਕੀਰਤਪੁਰ ਨੂੰ ਟੱਪ ਕੇ ਜਦੋਂ ਅਗੇ ਵੱਧਣ ਲੱਗੇ ਤਾਂ ਰਣਜੀਤ ਨਗਾਰੇ ਦੀ ਘਨਘੋਰ ਵਿਚ ਦੁਸ਼ਮਣ ਦੀ ਫੌਜ ਉਤੇ ਸਤਿਗੁਰਾਂ ਨੇ ਹੱਲਾ ਕਰ ਦਿੱਤਾ ਅਤੇ ਉਹ ਹੱਲਾ ਤੁਫਾਨੀ ਜੋਸ਼ ਵਾਲਾ ਸੀ ਅਤੇ ਵੈਰੀ ਨੂੰ ਮੋਰਚੇ ਵੀ ਬਨਾਉਣ ਦਾ ਸਮਾਂ ਨਾ ਮਿਲਿਆ। ਖਾਲਸੀ ਫੌਜ ਨੇ ਬਿਜਲੀ ਦੀ ਤਰ੍ਹਾਂ ਮੁਗਲਾਂ ਤੇ ਪਠਾਣਾਂ ਨੂੰ ਕੱਟਣਾ ਵੱਢਣਾ ਸ਼ੁਰੂ ਕੀਤਾ। ਉਨ੍ਹਾਂ ਪਲਾਂ ਵਿਚ ਹੀ ਕਿਸੇ ਦਾ

ਧੜ ਕਿਧਰੇ ਤੇ ਕਿਸੇ ਦੀਆਂ ਲੱਤਾਂ ਬਾਹਾਂ ਮੈਦਾਨਿ-ਜੰਗ ਵਿਚ ਰੁਲਣ ਲੱਗੀਆਂ। ਸ਼ਾਹੀ ਫੌਜ ਘਬਰਾ ਗਈ ਹਿੰਦੂ ਰਾਜੇ ਦੀਨਾ ਬੇਗ ਨੂੰ ਧੋਖਾ ਦੇ ਗਏ ਅਤੇ ਉਹ ਅਗੇ ਵੱਧਣ ਦੀ ਥਾਂ ਸਗੋਂ ਪਿਛੋਂ ਹੋ ਕੇ ਪਹਾੜਾਂ ਦੀਆਂ ਕੁੱਖਾਂ ਵਿਚ ਸਿਰ ਲੁਕਾਉਣ ਲੱਗੇ।

ਸਤਿਗੁਰੂ ਜੀ ਆਪ ਨੀਲੇ ਘੋੜੇ ਉਤੇ ਸਵਾਰ ਸਨ ਅਤੇ ਸਾਰੇ ਸ਼ਸਤਰਾਂ ਨੂੰ ਧਾਰਨ ਕੀਤਾ ਹੋਇਆ ਸੀ, ਸਾਹਿਬਾਂ ਨੇ ਆਪ ਤੀਰਾਂ ਦੀ ਵਾਛੜ ਦੁਸ਼ਮਣਾਂ ਉਤੇ ਕਰਨੀ ਸ਼ੁਰੂ ਕੀਤੀ। ਸਾਹਿਬਾਂ ਦਾ ਇਕ ਇਕ ਤੀਰ ਕਈਆਂ ਦੇ ਸੀਨੇ ਚੀਰ ਕੇ ਪਾਰ ਲੰਘ ਜਾਂਦਾ ਸੀ। ਕਰੂੰਡੀਏ ਸੱਪ ਦੀ ਤਰ੍ਹਾਂ ਵੀ ਅਣਿਆਲੇ ਤੀਰਾਂ ਨਾਲ ਵਿੰਨ੍ਹੇ ਹੋਏ ਪਠਾਣ ਤੇ ਮੁਗਲ ਪਾਣੀ ਮੰਗਣ ਜੋਗੇ ਵੀ ਨਹੀਂ ਸਨ ਰਹਿੰਦੇ। ਜਦੋਂ ਸਿੰਘਾਂ ਨੇ ਵੇਖਿਆ ਕਿ ਸਤਿਗੁਰੂ ਆਪ ਲੜ ਰਹੇ ਹਨ ਤਾਂ ਉਹਨਾਂ ਦਾ ਜੋਸ਼ ਹੋਰ ਵੀ ਵੱਧਦਾ ਗਿਆ ਉਹ ਵੱਧ ਚੜ੍ਹ ਕੇ ਦੁਸ਼ਮਣ ਦੇ ਆਹੂ ਲਾਹੁਣ ਲੱਗੇ। ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਵੀ ਬੜੇ ਕਮਾਲ ਦੀ ਜੰਗ ਲੜ ਰਹੇ ਸਨ। ਜਿਧਰ ਨੂੰ ਜਾਂਦੇ ਉਧਰ ਹੀ ਦੁਸ਼ਮਣ ਦੀਆਂ ਸਫਾਂ ਚੀਰੀ ਜਾਂਦੇ ਸਨ।

ਸਤਿਗੁਰੂ ਜੀ ਆਪ ਲੜਦੇ ਲੜਦੇ ਉਸ ਅਸਥਾਨ ਤੇ ਪਹੁੰਚੇ ਜਿਥੇ ਪੈਂਦੇ ਖਾਨ ਪਠਾਣ ਲੜ ਰਿਹਾ ਸੀ—ਉਸ ਨੇ ਬੜੇ ਹੰਕਾਰ ਨਾਲ ਅਗੇ ਵੱਧ ਕੇ ਕਿਹਾ—'ਪੀਰ ਜੀ! ਮੈਂ ਅੱਜ ਆਪ ਦੀ ਸ਼ਕਤੀ ਨੂੰ ਵੇਖਣਾ ਚਾਹੁੰਦਾ ਹਾਂ ਮੈਨੂੰ ਬੜੇ ਚਿਰ ਦੀ ਰੀਝ ਸੀ ਕਿ ਮੈਂ ਹਿੰਦ ਦੇ ਪੀਰ ਨਾਲ ਲੜਾਂ ਅੱਜ ਮੈਨੂੰ ਖੁਦਾ ਨੇ ਮੌਕਾ ਦਿੱਤਾ ਹੈ ਆਓ! ਬਹਾਦਰਾਂ ਵਾਂਗ ਮੇਰੇ ਨਾਲ ਮੁਕਾਬਲਾ ਕਰੋ।'

ਸਤਿਗੁਰਾਂ ਨੇ ਜਦੋਂ ਹੰਕਾਰੀ ਪੈਂਦੇ ਖਾਨ ਦੇ ਬੋਲ ਸੁਣੇ ਤਾਂ ਸਾਹਿਬ ਮੁਸਕਰਾ ਪਏ। ਦੀਨ ਦੁਨੀਆਂ ਦੇ ਮਾਲਕ ਨੇ ਮੁਸਕਰਾਉਂਦਿਆਂ ਹੋਇਆਂ ਕਿਹਾ ਕਿ 'ਪੈਂਦੇ ਖਾਂ! ਡੁੱਬਦਾ ਹੋਇਆ ਸੂਰਜ ਬਹੁਤ ਲਾਲ ਹੁੰਦਾ ਹੈ ਕਿਉਂਕਿ ਤੇਰਾ ਕਾਲ ਨੇੜੇ ਆ ਪੁੱਜਾ ਹੈ ਇਸ ਵਾਸਤੇ ਤੂੰ ਹੰਕਾਰ ਨਾਲ ਪਾਗਲ ਹੋ ਰਿਹਾ ਹੈਂ ਜੇਕਰ ਤੈਨੂੰ ਲੜਨ ਦੀ ਇੱਛਾ ਹੈ ਤਾਂ ਆ ਪਹਿਲਾਂ ਵਾਰ ਕਰ, ਉਹ ਇਸ ਵਾਸਤੇ ਕਿ ਤੇਰੇ ਦਿਲ ਵਿਚ ਅਰਮਾਨ ਨਾ ਰਹੇ ਕਿ ਮੈਂ ਜੇ ਪਹਿਲਾਂ ਵਾਰ ਕਰਦਾ ਤੇ ਖਵਰੇ ਕੀ ਹੁੰਦਾ।'

ਪੈਂਦੇ ਖਾਂ ਨੇ ਬੜੇ ਹੀ ਅਭਿਮਾਨ ਨਾਲ ਆਖਿਆ—'ਮੈਂ ਸੰਸਾਰ ਦੇ ਚੋਣਵੇਂ ਬਹਾਦਰਾਂ ਵਿਚੋਂ ਬਹਾਦਰ ਹਾਂ, ਵੱਡੇ ਸੂਰਮੇ ਕਦੀ ਪਹਿਲਾਂ ਕਿਸੇ ਤੇ ਵਾਰ ਨਹੀਂ ਕਰਦੇ ਇਸ ਵਾਸਤੇ ਤੁਸੀਂ ਵਾਰ ਪਹਿਲਾਂ ਕਰੋ।'

ਇਸ ਪਿਛੋਂ ਸਤਿਗੁਰਾਂ ਨੇ ਫੁਰਮਾਇਆ—'ਚਲੋ ਦੋਵੇਂ ਇਕੋ ਵਾਰੀ ਵਾਰ ਕਰਦੇ ਹਾਂ ਜਿਸਦਾ ਵਾਰ ਲੱਗ ਜਾਵੇ ਉਹੋ ਹੀ ਜਿੱਤੇਗਾ।' ਇਹ ਫੈਸਲਾ ਪੈਂਦੇ ਖਾਂ ਨੇ ਪ੍ਰਵਾਨ ਕਰ ਲਿਆ ਅਤੇ ਦੋਹਾਂ ਪਾਸਿਆਂ ਤੋਂ ਤੀਰਾਂ ਦੀ ਵਰਖਾ ਹੋਣ ਲੱਗੀ। ਪੈਂਦੇ ਖਾਂ ਅਤੇ ਸਤਿਗੁਰਾਂ ਦੇ ਦਰਮਿਆਨ ਹੁੰਦੇ ਯੁੱਧ ਨੂੰ ਵੇਖਣ ਵਾਸਤੇ ਸਾਰੀ ਸੈਨਾ ਹੈਰਾਨੀ ਨਾਲ ਜੰਗ ਕਰਨੋਂ ਰੁਕ ਗਈ। ਜਿਵੇਂ ਮਹਾਂ ਭਾਰਤ ਯੁਧ ਵਿੱਚ ਅਰਜਨ ਨੇ ਆਪਣੇ ਤੀਰਾਂ ਦੇ ਕਮਾਲ ਦਿਖਾਏ ਸਨ ਅਤੇ ਜਿਵੇਂ ਸ੍ਰੀ ਰਾਮਚੰਦਰ ਨੇ ਰਾਵਣ ਨਾਲ ਲੜਦਿਆਂ ਹੋਇਆਂ ਤੀਰਾਂ ਦੀ ਕਰਾਮਾਤ ਦਰਸਾਈ ਤਿਵੇਂ ਸਤਿਗੁਰੂ ਜੀ ਨੇ ਤੀਰਾਂ ਦੇ ਕਰਤੱਬ ਨਿਰਾਲੇ ਦਿਖਾਏ। ਪੈਂਦੇ ਖਾਂ ਬੜੇ ਕ੍ਰੋਧ ਨਾਲ ਕਮਾਨ ਨੂੰ ਕੰਨ ਤੱਕ ਖਿਚ ਖਿਚ ਕੇ ਤੀਰਾਂ ਦੀ ਵਰਖਾ ਕਰਨ ਲੱਗਾ ਪਰ ਉਸਦੇ ਤੀਰ ਸਤਿਗੁਰੂ ਜੀ ਨੂੰ ਨਾ ਵੱਜੇ। ਕੁਝ ਤੀਰ ਪਾਸੇ ਹੀ ਚਲੇ ਗਏ ਅਤੇ ਕੁਝ ਸਤਿਗੁਰੂ ਜੀ ਦੇ ਤੀਰਾਂ ਨਾਲ ਟਕਰਾਕੇ ਰਾਹ ਵਿਚ ਹੀ ਟੁੱਟ ਗਏ। ਜਿਸ ਵੇਲੇ ਤੀਰਾਂ ਨਾਲ ਟਕਰਾਕੇ ਟੁੱਟਦੇ ਤਾਂ ਉਹਨਾਂ ਵਿਚੋਂ ਬਿਜਲੀ ਪੈਦਾ ਹੁੰਦੀ, ਜਿਸ ਬਿਜਲੀ ਨੂੰ ਵੇਖਕੇ ਕਈਆਂ ਦੀਆਂ ਅੱਖਾਂ ਚੁੰਧਲਾ ਜਾਂਦੀਆਂ।

ਸਤਿਗੁਰਾਂ ਨੇ ਪਠਾਣ ਦਾ ਕਾਲ ਨੇੜੇ ਆਇਆ ਵੇਖਕੇ ਅਤੇ ਉਸ ਨੂੰ ਹੋਰ ਕਰੋਧ ਵਿਚ ਲਿਆਉਣ ਲਈ ਆਖਿਆ—'ਵਾਹ ਪਠਾਣ! ਤੇਰੇ ਉਸਤਾਦ ਤੈਨੂੰ ਚੰਗਾ ਕਰਤੱਬ ਸਿਖਾਇਆ ਹੈ ਤੇਰੇ ਤੀਰ ਦਾ ਇਕ ਵੀ ਨਿਸ਼ਾਨਾ ਠੀਕ ਨਹੀਂ ਬੈਠਦਾ।'

ਪਠਾਣ ਨੂੰ ਬੜਾ ਗੁੱਸਾ ਆਇਆ, ਗੁੱਸੇ ਨਾਲ ਪਾਗਲ ਹੋਇਆਂ ਉਸ ਨੇ ਕਿਹਾ—'ਲਓ ਫਿਰ ਵਾਰ ਸੰਭਾਲੋ, ਮੇਰਾ ਆ ਰਿਹਾ ਤੀਰ ਜਾਨ ਲਏ ਬਿਨਾਂ ਨਹੀਂ ਆਗੇ ਜਾਵੇਗਾ।' ਇਹ ਆਖਣ ਦੇ ਨਾਲ ਹੀ ਉਸਨੇ ਕੰਨਾਂ ਤੱਕ ਕਮਾਨ ਖਿੱਚ ਕੇ ਗੁਰੂ ਜੀ ਵੱਲ ਤੀਰ ਛੱਡਿਆ ਅਤੇ ਉਸ ਨੇ ਨਿਸ਼ਾਨਾ ਸਤਿਗੁਰਾਂ ਦੇ ਮਸਤਕ ਦਾ ਲਿਆ ਸੀ ਪਰ ਹੱਥ ਦੇ ਹਿੱਲ ਜਾਣ ਦੇ ਕਾਰਣ ਦਸਤਾਰ ਨੂੰ ਚੀਰ ਕੇ ਤੀਰ ਅਗੋਂ ਲੰਘ ਗਿਆ। ਗੁਰੂ ਜੀ ਨੇ ਰਤਾ ਕਰੋਧ ਨਾਲ ਮੱਥੇ ਤੇ ਤਿਉੜੀ ਪਾ ਕੇ ਇਕ ਐਸਾ ਤੀਰ ਛਡਿਆ ਜਿਹੜਾ ਪਠਾਣ ਦੀ ਪੁੜਪੁੜੀ ਨੂੰ ਪਾੜ ਕੇ ਪਾਰ ਨਿਕਲ ਗਿਆ। ਪਠਾਣ ਇਸ ਸੱਟ ਨੂੰ ਨਾ ਸਹਾਰ ਸਕਿਆ ਤੇ ਧਰਤੀ ਉਤੇ ਡਿੱਗ ਪਿਆ। ਸਤਿਗੁਰਾਂ ਨੇ ਬਿਜਲੀ ਦੀ ਫੁਰਤੀ ਵਾਂਗ ਧਰਤੀ ਤੇ ਡਿੱਗੇ ਪਏ ਪਠਾਣ ਦਾ ਸਿਰ ਤਲਵਾਰ ਨਾਲ ਕੱਟ ਲਿਆ ਅਤੇ ਤਲਵਾਰ ਦੀ ਨੋਕ ਵਿਚ ਅੜਾ ਕੇ ਉਪਰ

ਚੁੱਕ ਲਿਆ ।

ਜਿਉਂ ਹੀ ਦੁਸ਼ਮਣਾਂ ਨੇ ਆਪਣੇ ਸਰਦਾਰ ਦਾ ਸਿਰ ਵੇਖਿਆ ਤਾਂ ਉਨ੍ਹਾਂ ਦਾ ਲਹੂ ਠੰਢਾ ਹੋ ਗਿਆ ਪਰ ਬਦਲਾ ਲੈਣ ਦੇ ਖਿਆਲ ਨਾਲ ਹੌਂਸਲਾ ਕਰ ਕੇ ਲੜਨ ਲੱਗੇ । ਬੜਾ ਘਮਸਾਨ ਦਾ ਯੁੱਧ ਹੋਇਆ । ਇਹ ਘਮਸਾਨ ਦੇ ਯੁੱਧ ਨੂੰ ਵੇਖ ਕੇ ਰਹਿੰਦੇ ਪਹਾੜੀਏ ਵੀ ਹਰਨ ਹੋ ਗਏ । ਦੂਸਰੇ ਪਾਸੇ ਦੀਨਾ ਬੇਗ ਆਪਣੀ ਕਿਸਮਤ ਅਜ਼ਮਾਈ ਕਰਨ ਲਈ ਸਿੰਘਾਂ ਨਾਲ ਲੜ ਰਿਹਾ ਸੀ ਉਸ ਦਾ ਮੁਕਾਬਲਾ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਧਰਮ ਸਿੰਘ ਜੀ ਚੋਣਵੇਂ ਸੂਰਮਿਆਂ ਨੂੰ ਨਾਲ ਲੈ ਕੇ ਕਰ ਰਹੇ ਸਨ ।

ਜਿਸ ਵੇਲੇ ਦੀਨਾ ਬੇਗ ਨੇ ਵੇਖਿਆ ਕਿ ਉਸਦਾ ਸਾਥੀ ਪੈਂਦੇ ਖਾਂ ਮਾਰਿਆ ਜਾ ਚੁੱਕਾ ਹੈ ਪਹਾੜੀ ਸੈਨਾ ਤੇ ਰਾਜੇ ਧੋਖਾ ਦੇ ਗਏ ਹਨ ਅਤੇ ਉਸਦੀ ਸੈਨਾ ਦਾ ਬਹੁਤ ਸਾਰਾ ਹਿੱਸਾ ਨਸ਼ਟ ਹੋ ਚੁੱਕਾ ਹੈ ਅਤੇ ਆਪ ਉਹ ਜ਼ਖਮੀ ਹੋ ਗਿਆ ਹੈ। ਇਨ੍ਹਾਂ ਹਾਲਤਾਂ ਵਿਚ ਉਸਦਾ ਲੜਦੇ ਰਹਿਣਾ ਔਖਾ ਹੈ । ਚੰਗਾ ਹੈ ਕਿ ਉਹ ਮੈਦਾਨ ਛੱਡ ਕੇ ਨੱਸ ਜਾਵੇ ਅਤੇ ਖਾਹਮਖਾਹ ਫੌਜ ਨੂੰ ਨਾ ਮਰਵਾਏ ।

ਇਹ ਸੋਚ ਕੇ ਉਸ ਨੇ ਫੌਜ ਨੂੰ ਵਾਪਸ ਮੁੜਨ ਦਾ ਹੁਕਮ ਦਿੱਤਾ । ਜਦੋਂ ਵਾਪਸ ਮੁੜਿਆ ਤਾਂ ਸਿੰਘ ਹੋਰ ਜੋਸ਼ ਨਾਲ ਕੁੱਦ ਕੇ ਉਹਨਾਂ ਦੇ ਪਿਛੇ ਪਏ । ਅਗੇ ਅਗੇ ਮੁਗਲ ਨੱਸ ਪਏ ਤੇ ਪਿਛੇ ਪਿਛੇ ਸਿੰਘ । ਆਖਰ ਮੁਗਲਾਂ ਨੂੰ ਸਰਸਾ ਪਾਰ ਕਰਾ ਕੇ ਸਿੰਘ ਰੁਕ ਗਏ । ਇਸ ਯੁੱਧ ਦੇ ਵਿਚ ਸਿੰਘਾਂ ਦੇ ਹੱਥ ਬਹੁਤ ਸਾਰੇ ਹਥਿਆਰ, ਘੋੜੇ ਅਤੇ ਤੰਬੂ ਆਦਿਕ ਲੱਗੇ । ਫਿਰ ਫਤਹਿ ਦੇ ਨਗਾਰੇ ਵਜਾਉਂਦੇ ਹੋਏ ਸਤਿਗੁਰੂ ਜੀ ਆਪਣੀ ਅਕਾਲ ਸੈਨਾ ਦੇ ਸਾਥ ਸ੍ਰੀ ਅਨੰਦਪੁਰ ਸਾਹਿਬ ਪੁਜੇ ਤੇ ਸੰਗਤਾਂ ਨੂੰ ਕੜਾਹ ਪ੍ਰਸ਼ਾਦਿ ਦੇ ਗੱਫੇ ਛਕਾ ਕੇ ਨਿਹਾਲ ਕੀਤਾ ।

ਇਸ ਯੁੱਧ ਨੇ ਅਮਨ ਦਾ ਖਾਤਮਾ ਕਰ ਦਿੱਤਾ ਅਗੇ ਨੂੰ ਲੜਾਈ ਤੇ ਬੇਚੈਨੀ ਦਾ ਵਾਯੂ ਮੰਡਲ ਬਣਾ ਦਿੱਤਾ ।

## ੩. ਪਹਾੜੀ ਰਾਜਿਆਂ ਨਾਲ ਲੜਾਈ

ਦੀਨਾ ਬੇਗ ਦੀ ਲੜਾਈ ਪਿਛੋਂ ਸਿੰਘਾਂ ਦੇ ਹੌਂਸਲੇ ਬਹੁਤ ਵੱਧ ਗਏ ਸਨ । ਸਤਿਗੁਰੂ ਜੀ ਨੇ ਭਵਿਖਤ ਵਿਚ ਹੋਣ ਵਾਲੇ ਭਿਆਨਕ ਕਾਰਨਾਮਿਆਂ ਨੂੰ ਵਿਚਾਰ ਕੇ ਸਿੰਘਾਂ ਨੂੰ ਹੁਕਮਨਾਮੇ ਭੇਜੇ ਕਿ ਸਿੰਘ ਘਰਾਂ ਤੋਂ ਸ਼ਸਤਰ ਲੈ ਕੇ ਅਨੰਦਪੁਰ

ਪਹੁੰਚਣ ਅਤੇ ਅੰਮ੍ਰਿਤ ਛੱਕਕੇ ਤਿਆਰ ਬਰ ਤਿਆਰ ਸਿੰਘ ਸਜਣ। ਸਿੰਘਾਂ ਦਾ ਰੋਜ਼ ਰੋਜ਼ ਅਨੰਦਪੁਰ ਆਉਣਾ ਅਤੇ ਜਥਿਆਂ ਦੀ ਸੂਰਤ ਵਿਚ ਪਹਾੜੀ ਰਿਆਸਤਾਂ ਦੇ ਵਿਚ ਜਾ ਕੇ ਵਰਤੋਂ ਦੀਆਂ ਚੀਜ਼ਾਂ ਲਿਆਉਂਦਿਆਂ ਵੇਖ ਕੇ ਪਹਾੜੀ ਰਾਜੇ ਬਹੁਤ ਹੀ ਤੰਗ ਹੋਏ ਉਹਨਾਂ ਨੇ ਇਕੱਠਿਆਂ ਹੋ ਕੇ ਸਲਾਹ ਕੀਤੀ ਕਿ ਕਿਵੇਂ ਨਾ ਕਿਵੇਂ ਸਤਿਗੁਰਾਂ ਨੂੰ ਅਨੰਦਪੁਰ ਤੋਂ ਉਠਾ ਦਿੱਤਾ ਜਾਵੇ! ਰਾਜੇ ਬੀਰ ਸਿੰਘ ਨੇ ਰਾਜਿਆਂ ਨੂੰ ਸੰਬੋਧਨ ਕਰ ਕੇ ਕਿਹਾ—'ਵੀਰੋ! ਬੜੇ ਅਫਸੋਸ ਦੀ ਗੱਲ ਹੈ ਕੀ ਅਸੀਂ ਰਾਜਪੂਤ ਛੱਤਰੀ ਦੇਸ਼ ਮਾਲਕ ਬਹਾਦਰੀ ਦੇ ਖਜ਼ਾਨੇ ਪਰ ਨਾਈ, ਛੀਂਬੇ ਕਲਾਲ, ਜੱਟ ਅਤੇ ਮਹਿਰੇ ਆਦਿਕ ਤੁਛ ਜਾਤਾਂ ਦੇ ਇਕ ਸਾਧੂ ਦੇ ਚੇਲੇ ਬਣਕੇ ਅਸਾਂ ਨੂੰ ਤੰਗ ਕਰੀ ਜਾ ਰਹੇ ਹਨ। ਰਿਆਸਤਾਂ ਦੀ ਪਰਜਾ ਉਹਨਾਂ ਦੇ ਹੱਥੋਂ ਬਹੁਤ ਤੰਗ ਹੈ ਇਹੋ ਚੰਗਾ ਹੈ ਕਿ ਜਾਂ ਤਾਂ ਲੜ ਕੇ ਮਰ ਜਾਈਏ ਜਾਂ ਇਹ ਦੇਸ਼ ਛੱਡਕੇ ਕਿਧਰੇ ਚਲੇ ਜਾਈਏ। ਤਿੰਨ ਚਾਰ ਵੇਰਾਂ ਅਸੀਂ ਹਾਰ ਖਾ ਬੈਠੇ ਹਾਂ ਸਾਡੀਆਂ ਹਾਰਾਂ ਦਾ ਸਿੱਧਾ ਨਤੀਜਾ ਇਹ ਦਿਸ ਰਿਹਾ ਹੈ ਕਿ ਇਕ ਦਿਨ ਇਹ ਗੁਰੂ ਸਾਹਿਬ ਸਾਰੇ ਪਹਾੜ ਦੀਆਂ ਰਿਆਸਤਾਂ ਅਸਾਂ ਕੋਲੋਂ ਖੋਹ ਲਵੇਗਾ। ਰਾਜੇ ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਇਹ ਸੁਣਕੇ ਜੁਆਨੀ ਦੇ ਜੋਸ਼ ਵਿਚ ਬੋਲਿਆ—'ਮੈਂ ਇਸ ਗੁਰੂ ਨੂੰ ਆਪਣੇ ਰਾਜ ਵਿਚੋਂ ਬਾਹਰ ਕੱਢ ਕੇ ਦਮ ਲਵਾਂਗਾ ਡਰੋ ਨਾ ਸਾਡੀ ਆਪਣੀ ਸ਼ਕਤੀ ਮਹਾਨ ਹੈ ਅਤੇ ਸਾਡੀ ਸਹਾਇਤਾ ਵਾਸਤੇ ਵਿਸ਼ਾਲ ਮੁਗਲ ਸੈਨਾ ਖਲੋਤੀ ਹੈ। ਬਾਦਸ਼ਾਹ ਦਿੱਲੀ ਨੂੰ ਚਿੱਠੀ ਲਿਖਣ ਦੀ ਢਿੱਲ ਹੀ ਹੈ ਕਿ ਇਕ ਦਮ ਸੈਨਾ ਆ ਪਹੁੰਚੇਗੀ।'

ਅੰਤ ਵਿਚ ਰਾਜਿਆਂ ਨੇ ਇਕ ਪੱਤ੍ਰਕਾ ਗੁਰੂ ਜੀ ਨੂੰ ਲਿਖੀ ਜਿਸ ਦਾ ਭਾਵ ਇਹ ਸੀ ਕਿ—'ਇਹ ਤੁਸਾਂ ਬਹੁਤ ਮਾੜਾ ਕੀਤਾ ਹੈ ਜੋ ਮੂੜ੍ਹ ਆਦਮੀਆਂ ਨੂੰ ਅਨੰਦਪੁਰ ਰੱਖਕੇ ਖੁਲ੍ਹ ਦੇ ਛੱਡੀ ਹੈ ਕਿ ਉਹ ਸਾਡੀ ਪਰਜਾ ਨੂੰ ਲੁਟੀ ਜਾਣ, ਅਸਾਂ ਬਹੁਤ ਸਾਰੀਆਂ ਮਾੜੀਆਂ ਹਰਕਤਾਂ ਮੁਆਫ ਕੀਤੀਆਂ ਹਨ ਪਰ ਅੱਜ ਐਲਾਨੀਆਂ ਆਖਦੇ ਹਾਂ ਕਿ ਅਨੰਦਪੁਰ ਨੂੰ ਛੱਡਕੇ ਕਿਸੇ ਹੋਰ ਪਾਸੇ ਨੂੰ ਚਲੇ ਜਾਓ ਨਹੀਂ ਤੇ ਅਸੀਂ ਮਾਰ ਕੁੱਟਕੇ ਅਨੰਦਪੁਰੋਂ ਕੱਢ ਦਿਆਂਗੇ।' ਜਦੋਂ ਇਹ ਚਿੱਠੀ ਸਤਿਗੁਰੂ ਜੀ ਨੂੰ ਮਿਲੀ ਤਾਂ ਸਤਿਗੁਰੂ ਜੀ ਨੇ ਬੜੇ ਕਰੋਧ ਨਾਲ ਉੱਤਰ ਦਿੱਤਾ ਕਿ—'ਅਸੀਂ ਆਪਣੀ ਮੁਲ ਖਰੀਦੀ ਜ਼ਮੀਨ ਵਿਚ ਆਪਣਾ ਸ਼ਹਿਰ ਵਸਾ ਕੇ ਵੱਸ ਰਹੇ ਹਾਂ। ਅਸੀਂ ਕਿਸੇ ਦੀ ਪਰਜਾ ਨਹੀਂ ਹਾਂ। ਅਕਾਲ ਪੁਰਖ ਤੋਂ ਬਿਨਾਂ ਕਿਸੇ ਦੀ ਈਨ

ਨਹੀਂ ਮੰਨਦੇ ਜੇ ਤੁਸਾਂ ਮੇਲ ਰੱਖਣਾ ਹੈ ਤਾਂ ਅੰਮ੍ਰਿਤ ਛਕ ਕੇ ਸਿੰਘ ਸੱਜ ਜਾਵੋ ਅਤੇ ਖਾਲਸਾ ਪੰਥ ਦਾ ਇੱਕ ਅੰਗ ਬਣਕੇ ਜਨਮ ਸਫਲ ਕਰੋ ਜੇਕਰ ਇਹ ਗੱਲ ਪਰਵਾਨ ਨਹੀਂ ਤਾਂ ਬੇਸ਼ੱਕ ਯੁੱਧ ਕਰਕੇ ਆਪਣੀ ਸ਼ਕਤੀ ਨੂੰ ਪਰਖ ਲਵੋ ਅਸੀਂ ਤੁਸਾਂ ਦੀ ਤਲਵਾਰ ਕੋਲੋਂ ਨਾ ਅੱਗੇ ਡਰਦੇ ਸਾਂ ਤੇ ਨਾ ਹੁਣ ਡਰਦੇ ਹਾਂ ਤੇ ਨਾ ਡਰਾਂਗੇ।'

ਇਸ ਚਿੱਠੀ ਦੇ ਪਿਛੇ ਸਤਿਗੁਰੂ ਜੀ ਨੇ ਅਨੰਦਪੁਰ ਦੀ ਰਾਖੀ ਦਾ ਪੂਰਾ ਪ੍ਰਬੰਧ ਕਰਨਾ ਆਰੰਭ ਦਿੱਤਾ। ਕਿਲ੍ਹਾ ਲੋਹਗੜ੍ਹ, ਫਤੇਹਗੜ੍ਹ ਅਤੇ ਅਨੰਦਗੜ੍ਹ ਵਿਚ ਦਸ ਹਜ਼ਾਰ ਦੇ ਕਰੀਬ ਜੋਧੇ ਬੈਠਾ ਦਿੱਤੇ ਤਾਂ ਕਿ ਜੇ ਪਹਾੜੀਆਂ ਦਾ ਟਿੱਡੀ ਦਲ ਚੜ੍ਹਾਈ ਕਰਕੇ ਆਵੇ ਤਾਂ ਉਸ ਨੂੰ ਮੂੰਹ ਤੋੜਵਾਂ ਉੱਤਰ ਦਿੱਤਾ ਜਾਵੇ।

ਪਹਾੜ ਦੇ ਵਿਚ ਇੱਕ ਜਮਤੁਲਾ ਗੁਜਰ ਸੀ ਉਹ ਬੜਾ ਹੰਕਾਰੀ ਤੇ ਲੜਾਕਾ ਸੀ। ਇਹ ਕੁਝ ਹੋਣ ਦੇ ਨਾਲ ਉਹ ਮੂਰਖ ਵੀ ਡਾਢਾ ਸੀ ਉਹਦੀ ਮੂਰਖਤਾ ਤੋਂ ਲਾਭ ਉਠਾਇਆ ਜਾਂਦਾ ਸੀ। ਰਾਜਾ ਕੇਸਰੀ ਸਿੰਘ ਜਸਵਾਲੀਏ ਨੇ ਜਮਤੁਲਾ ਨੂੰ ਪ੍ਰੇਰਿਆ ਕਿ ਉਹ ਅਨੰਦਪੁਰ ਉਤੇ ਚੜ੍ਹਾਈ ਕਰਨ ਵਿਚ ਉਹਨਾਂ ਦੀ ਸਹਾਇਤਾ ਕਰੇ, ਕਿਉਂਕਿ ਗੁਰੂ ਜੀ ਸਾਂਝੇ ਦੁਸ਼ਮਣ ਹਨ। ਮੂਰਖ ਦੁਸ਼ਟਾਂ ਦੇ ਆਖੇ ਲੱਗ ਗਿਆ ਉਸ ਨੇ ਆਪਣੀ ਗੁਜਰ ਬਰਾਦਰੀ ਨੂੰ ਇਕੱਠਿਆਂ ਕੀਤਾ ਤੇ ਹਮਲਾ ਕਰਨ ਦੀ ਵਿਉਂਤ ਨੇਪਰੇ ਚੜ੍ਹਾਈ, ਕੇਸਰੀ ਸਿੰਘ ਤੇ ਜਮਤੁਲਾ ਫੌਜ ਨੂੰ ਲੈ ਕੇ ਅਨੰਦਪੁਰ ਵੱਲ ਵੱਧ ਗਏ।

ਅਕਾਲ ਪੁਰਖ ਦੀ ਕਿਰਪਾ ਨਾਲ ਉਸੇ ਵੇਲੇ ਅਜਿਹਾ ਢੋ ਲੱਗਾ ਕਿ ਜੰਗਾਂ ਦੀਆਂ ਖਬਰਾਂ ਸੁਣ ਕੇ ਮਾਝੇ ਦੇ ਸਿੰਘ ਅਨੰਦਪੁਰ ਨੂੰ ਆ ਰਹੇ ਸਨ, ਉਹਨਾਂ ਦਾ ਸਰਦਾਰ ਦੁਨੀ ਚੰਦ (ਭਾਈ ਸਾਹਲੋ ਦਾ ਪੜਪੋਤਾ) ਸੀ, ਉਹ ਉਸ ਵੇਲੇ ਹੀ ਆ ਪੁੱਜੇ ਸਨ ਜਦੋਂ ਰਣਜੀਤ ਨਗਾਰਾ ਵੱਜ ਰਿਹਾ ਸੀ। ਮਾਲਵੇ ਦੇ ਸੂਰਮੇ ਵੀ ਆ ਪੁੱਜੇ ਸਨ। ਸਤਿਗੁਰੂ ਜੀ ਪਾਸ ਮਨੁੱਖ ਸ਼ਕਤੀ ਬਹੁਤ ਹੋ ਗਈ ਸੀ। ਉਸ ਵੇਲੇ ਦੀਆਂ ਲੜਾਈਆਂ ਵਿਚ ਮਨੁੱਖ ਸ਼ਕਤੀ ਦੀ ਲੋੜ ਹੁੰਦੀ ਸੀ, ਕਿਉਂਕਿ ਸਾਰੀਆਂ ਲੜਾਈਆਂ ਤਲਵਾਰ ਨਾਲ ਹੀ ਲੜੀਆਂ ਜਾਂਦੀਆਂ ਸਨ।

ਦੁਸ਼ਮਣ ਆ ਪੁਜਾ, ਲੜਾਈ ਦਾ ਵਾਯੂ ਮੰਡਲ ਆਪਣੇ ਆਪ ਕਾਇਮ ਹੋ ਗਿਆ। ਦੁਸ਼ਮਣ ਟਿੱਡੀ ਦਲ ਦੀ ਤਰ੍ਹਾਂ ਅਨੰਦਪੁਰ ਤੇ ਚੜ੍ਹਾਈ ਕਰਕੇ ਆ ਪੁਜਿਆ। ਜਦੋਂ ਦੁਸ਼ਮਣ ਆਉਂਦਾ ਹੋਇਆ ਦਿਖਾਈ ਦਿੱਤਾ ਤਾਂ ਭਾਈ ਉਦੈ ਸਿੰਘ

ਦੇ ਕਹਿਣ ਤੇ ਸਤਿਗੁਰੂ ਜੀ ਨੇ ਆਪਣੇ ਵੱਡੇ ਸਪੁੱਤਰ ਅਜੀਤ ਸਿੰਘ ਜੀ ਨੂੰ ਇਕ ਤਕੜਾ ਫੌਜੀ ਦਸਤਾ ਦੇ ਕੇ ਭੇਜਿਆ ਕਿ ਉਹ ਦੁਸ਼ਮਣਾਂ ਨੂੰ ਰੋਕਣ। ਸਾਹਿਬਜ਼ਾਦਾ ਜੀ ਮਹਾਂ ਬਲੀ ਤੇ ਸਿਆਣੇ ਜਰਨੈਲ ਸਨ ਆਯੂ ਭਾਵੇਂ ਛੋਟੀ ਸੀ ਪਰ ਅਸਲ ਵਿਚ ਵੱਡੇ ਸਨ ਚਾਰ ਹਜ਼ਾਰ ਸੈਨਾ ਦੇ ਨਾਲ 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਨਾਲ ਧਰਤੀ ਨੂੰ ਕੰਬਾਉਂਦੇ ਹੋਏ ਦੁਸ਼ਮਣਾਂ ਵੱਲ ਵਧੇ। ਦੁਸ਼ਮਣ ਇਕ ਹੜ੍ਹ ਦੀ ਨਿਆਈਂ ਵਧੀ ਆ ਰਿਹਾ ਸੀ ਉਹ ਅਨੰਦਪੁਰ ਦੇ ਕਿਲ੍ਹਿਆਂ ਦੀਆਂ ਕੰਧਾਂ ਨਾਲ ਟਕਰਾ ਕੇ ਉਨ੍ਹਾਂ ਨੂੰ ਢਾਹ ਢੇਰੀ ਕਰਨ ਵਾਸਤੇ ਆਇਆ ਸੀ। ਸਤਿਗੁਰੂ ਦੇ ਦੂਲੇ ਸਿੰਘ ਇਕ ਚਟਾਨ ਬਣ ਕੇ ਉਸ ਹੜ੍ਹ ਨੂੰ ਰੋਕਣਾ ਜਾਣਦੇ ਸਨ ਤੇ ਉਹਦੇ ਦੰਦ ਖੱਟੇ ਕਰਕੇ ਮੋੜਨਾ ਸੀ।

ਮੁਕਾਬਲਾ ਅਨੰਦਪੁਰ ਹੀ ਹੋਇਆ ਉਸ ਥਾਂ ਛੋਟੀਆਂ ਛੋਟੀਆਂ ਪਹਾੜੀਆਂ ਸਨ। ਦੁਸ਼ਮਣਾਂ ਦੀ ਫੌਜ ਸਾਹ ਲੈਣ, ਇਕੱਠੀ ਹੋਣ ਤੇ ਸਲਾਹ ਕਰਨ ਵਾਸਤੇ ਅਟਕੀ ਸੀ ਕਿ ਸਿੰਘ ਅਚਾਨਕ ਇਸ ਤਰ੍ਹਾਂ ਜਾ ਪਏ ਜਿਵੇਂ ਬਾਜ ਪੈਂਦਾ ਹੈ।

ਸਿੰਘਾਂ ਦੇ ਵਿਚ ਇਹ ਮੁੱਖੀ ਸੱਜਣ ਸਨ—ਕ੍ਰਿਪਾਲ ਸੈਨ, ਉਦੈ ਸਿੰਘ, ਸੁਬੇਗ ਸਿੰਘ, ਦੀਵਾਨ ਸਿੰਘ, ਫਤਹਿ ਸਿੰਘ, ਮਾਨ ਸਿੰਘ, ਟੇਕ ਸਿੰਘ, ਕਾਹਨ ਸਿੰਘ, ਦੀਦਾਰ ਸਿੰਘ, ਦਇਆ ਸਿੰਘ ਤੇ ਈਸ਼ਰ ਸਿੰਘ ਆਦਿ।

ਸਿੰਘਾਂ ਨੇ ਜਾਂਦਿਆਂ ਹੀ ਐਸੀ ਕੱਟਾ ਵੱਢ ਸ਼ੁਰੂ ਕੀਤੀ ਕਿ ਵੈਰੀਆਂ ਦੇ ਹੋਸ਼ ਭੁਲਾ ਦਿੱਤੇ। ਸਿੰਘਾਂ ਦੀ ਤਲਵਾਰ ਨੇ ਧਰਤੀ ਨੂੰ ਲਾਲ ਰੰਗ ਦਿੱਤਾ ਤੇ ਜਿਹੜੇ ਹੰਕਾਰੀ ਪਹਾੜੀਏ ਕਈ ਤਰ੍ਹਾਂ ਦੀਆਂ ਕੂੜੀਆਂ ਵਿਉਂਤਾਂ ਦਿਲਾਂ ਵਿਚ ਲੈ ਕੇ ਆਏ ਸਨ ਉਹ ਸਭ ਨਸ਼ਟ ਹੋ ਗਈਆਂ। ਸਿੰਘਾਂ ਨੇ ਉਨ੍ਹਾਂ ਨੂੰ ਪਾਣੀ ਮੰਗਣ ਜੋਗਾ ਵੀ ਨਾ ਛਡਿਆ। ਉਹ ਸਾਰੇ ਹੱਥ, ਪੈਰ, ਬਾਹੀਂ, ਨੱਕ ਆਦਿ ਕਟਵਾ ਮੈਦਾਨਿ-ਜੰਗ ਵਿਚ ਡਿੱਗ ਪਏ ਤੇ ਕਿਸਮਤ ਨੂੰ ਰੋਣ ਲੱਗੇ। ਜਮਤੁਲਾ ਤਾਂ ਪਹਿਲੇ ਹੱਲੇ ਹੀ ਮਾਰਿਆ ਗਿਆ ਉਸਦੀ ਮੌਤ ਨੇ ਗੁਜਰਾਂ ਦੇ ਦਿਲ ਤੋੜ ਦਿੱਤੇ ਪਰ ਹਿੰਦੂ ਰਾਜੇ ਅਜੇ ਹੰਕਾਰ ਵਿਚ ਸਨ। ਘਮੰਡ ਚੰਦ ਕਟੋਚੀਏ ਨੇ ਬੜੇ ਘਮੰਡ ਨਾਲ ਫੌਜ ਅੱਗੇ ਵਧਾਈ ਤੇ ਝੱਖੜ ਦੀ ਤਰ੍ਹਾਂ ਲੜਾਈ ਕਰਨ ਲੱਗਾ, ਲੋਹੇ ਨੂੰ ਲੋਹਾ ਕੱਟਣ ਲੱਗਾ। ਸਾਰਾ ਦਿਨ ਘਮਸਾਨ ਦੀ ਜੰਗ ਹੁੰਦੀ ਰਹੀ ਜਦ ਸ਼ਾਮ ਹੋਈ ਤਾਂ ਪਹਾੜੀਆਂ ਦੇ ਦਿਲ ਟੁੱਟ ਗਏ। ਉਨ੍ਹਾਂ ਨੂੰ ਫਤਹਿ ਦੀ ਆਸ ਨਾ ਰਹੀ ਪਰ ਰਾਤ ਲੜਾਈ ਹੋ ਨਹੀਂ ਸੀ ਸਕਦੀ। ਇਸ ਵਾਸਤੇ ਦੋਵੇਂ ਦਲ ਰੁਕ ਗਏ ਸਾਹਿਬਜ਼ਾਦਾ

ਜੀ ਤੇ ਕੁਝ ਹੋਰ ਮੁਖੀ ਸਤਿਗੁਰਾਂ ਪਾਸ ਮੁੜ ਗਏ। ਲੜਾਈ ਦੀ ਸਾਰੀ ਵਾਰਤਾ ਸਾਹਿਬਾਂ ਨੂੰ ਸੁਣਾਈ। ਜ਼ਖਮੀਆਂ ਨੂੰ ਮੈਦਾਨਿ-ਜੰਗ ਵਿਚੋਂ ਲਿਆਂਦਾ ਗਿਆ ਤੇ ਜੋ ਸਿੰਘ ਸ਼ਹੀਦ ਹੋ ਗਏ ਸਨ ਉਹਨਾਂ ਨੂੰ ਅਗਨੀ ਦੇਵਤਾ ਦੀ ਭੇਟਾ ਕੀਤਾ ਗਿਆ ਇਸ ਤਰ੍ਹਾਂ ਪਹਿਲੇ ਦਿਨ ਦੀ ਲੜਾਈ ਦਾ ਅੰਤ ਹੋਇਆ।

## ੪. ਅਨੰਦਪੁਰ ਵਿਚ ਮਸਤ ਹਾਥੀ ਦਾ ਪ੍ਰਸੰਗ

ਰਾਜਿਆਂ ਨੂੰ ਮਾਰ ਬਹੁਤ ਪਈ, ਦਿਨੇ ਮਾਰ ਖਾ ਕੇ ਰਾਤ ਨੂੰ ਵਿਚਾਰਾਂ ਕਰਨ ਲੱਗੇ ਕਿ ਕਿਹੜਾ ਨਵਾਂ ਪੈਂਤੜਾ ਕੀਤਾ ਜਾਵੇ ਜਿਸ ਨਾਲ ਇਹ ਗੁਰੂ (ਜੀ) ਅਨੰਦਪੁਰ ਨੂੰ ਛਡੇ। ਇਹ ਕਰਾਮਾਤੀ ਹੈ ਸਾਰੇ ਦੇਸ਼ ਵਿਚੋਂ ਲੋਕ ਇਹਦੀ ਸਹਾਇਤਾ ਕਰਦੇ ਹਨ। ਜਦ ਵਿਚਾਰਾਂ ਹੋ ਰਹੀਆਂ ਸਨ ਤਾਂ ਮੰਡੀ ਦੇ ਰਾਜੇ ਸੁਧਰ ਸੈਨ ਨੇ ਨੇਕ ਸਲਾਹ ਦਿੱਤੀ ਕਿ ਲੜਾਈ ਨਹੀਂ ਕਰਨੀ ਚਾਹੀਦੀ, ਸਗੋਂ ਗੁਰੂ ਜੀ ਨਾਲ ਮੇਲ ਰੱਖਣਾ ਚਾਹੀਦਾ ਹੈ ਗੁਰੂ ਜੀ ਬ੍ਰਹਮਾ ਦਾ ਅਵਤਾਰ ਹਨ ਉਨ੍ਹਾਂ ਦੀ ਬ੍ਰਹਮ ਸ਼ਕਤੀ ਨਾਲ ਟੱਕਰ ਲੈ ਕੇ ਅਸੀਂ ਕਦੀ ਸਫਲਤਾ ਪ੍ਰਾਪਤ ਨਹੀਂ ਕਰ ਸਕਦੇ। ਚੰਗਾ ਤਾਂ ਇਹ ਹੈ ਕਿ ਸਮਝੌਤਾ ਕਰ ਲਈਏ, ਸਮਝੌਤੇ ਨਾਲ ਜ਼ਰੂਰ ਉਹ ਅਸਾਂ ਲੋਕਾਂ ਦੀ ਸਹਾਇਤਾ ਕਰਨਗੇ।

ਸੁਧਰ ਸੈਨ ਦੀਆਂ ਸੱਚੀਆਂ ਗੱਲਾਂ ਦਾ ਕੇਸਰੀ ਸਿੰਘ ਨੂੰ ਬਹੁਤ ਗੁੱਸਾ ਲੱਗਾ। ਉਹ ਹੰਕਾਰੀ ਪੁਰਖ ਕਰੋਧ ਨਾਲ ਬੋਲਿਆ—'ਇਹ ਕਦੀ ਨਹੀਂ ਹੋ ਸਕਦਾ ਕਿ ਅਸੀਂ ਇਕ ਸਾਧੂ ਦੇ ਪੈਰੀਂ ਪਈਏ। ਸਾਧੂ ਵੀ ਉਹ ਜੋ ਧਰਮ ਦਾ ਤਿਆਗੀ, ਛੋਟੀਆਂ ਜਾਤੀਆਂ ਨਾਲ ਮੇਲ ਰੱਖਣਾ ਵਾਲਾ। ਅਸੀਂ ਦੇਸ ਦੇ ਰਾਜੇ ਹਾਂ ਅਸਾਂ ਕੋਲ ਫੌਜ ਹੈ ਅਸਾਂ ਕੋਲ ਖਜ਼ਾਨਾ ਤੇ ਫੌਜ ਹੈ। ਇਸ (ਸਤਿਗੁਰੂ ਜੀ) ਪਾਸ ਕੀ ਹੈ ? ਕੀ ਕਰੇਗਾ ਅਸਾਂ ਨੂੰ ? ਕਿੰਨਾਂ ਚਿਰ ਲੜੇਗਾ ਅਸਾਂ ਨਾਲ ? ਐਵੇਂ ਦਿਲ ਨਹੀਂ ਛੱਡਣਾ ਚਾਹੀਦਾ। ਜੇ ਸਾਹਮਣੇ ਹੋ ਕੇ ਨਹੀਂ ਲੜਨਾ ਤਾਂ ਆਓ ਮੈਂ ਤੁਸਾਂ ਨੂੰ ਵਿਉਂਤ ਦੱਸਦਾ ਹਾਂ ਓਸੇ ਤਰ੍ਹਾਂ ਕਰਨਾ। ਸੁਣੋ ! ਅਨੰਦਪੁਰ ਦੇ ਚੌਗਿਰਦੇ ਘੇਰਾ ਪਾ ਲਈਏ। ਅਨੰਦਪੁਰ ਹੱਦ ਦੇ ਚੌਗਿਰਦੇ ਬੈਠਕੇ ਧਿਆਨ ਰੱਖੀਏ ਕਿ ਬਾਹਰੋਂ ਕੋਈ ਚੀਜ਼ ਅੰਦਰ ਨਾ ਆਵੇ ਨਾ ਜਾਵੇ। ਆਪੇ ਭੁਖੇ ਮਰਦੇ ਹੋਏ ਤਰਲੇ ਕੱਢਣਗੇ। ਅੰਨ ਤੇ ਹੋਰ ਵਸਤੂਆਂ ਤੋਂ ਬਿਨਾਂ ਕਿੰਨਾਂ ਕੁ ਚਿਰ ਮਨੁੱਖ ਜੀਊਂ ਸਕਦਾ ਹੈ ?

ਬਸ ਇਸ ਨਾਕਾਬੰਦੀ ਨਾਲ ਸੰਗਤ ਵੀ ਨਹੀਂ ਆਵੇਗੀ ਜੇ ਸੰਗਤ ਨਾ ਆਵੇ ਤਾਂ ਚੜ੍ਹਾਵਾ ਕਿਥੋਂ ਚੜ੍ਹੇਗਾ ? ਪਹਿਲਾਂ ਵੀ ਸਾਨੂੰ ਇਹੋ ਢੰਗ ਵਰਤਣਾ ਚਾਹੀਦਾ ਸੀ। ਅਸਾਂ ਐਵੇਂ ਲੜ ਲੜ ਕੇ ਜਵਾਨ ਮਰਵਾਏ ਹਨ। ਉਸ ਨੇ ਅਨੰਦਪੁਰ ਦੀ ਧਰਤੀ ਖਰੀਦੀ ਹੈ, ਚੌਗਿਰਦੇ ਦੀ ਧਰਤੀ ਤਾਂ ਅਸਾਂ ਦੀ ਹੈ। ਦਰਿਆ ਤੋਂ ਪਾਰ ਮੁਗਲ ਰਾਜ ਹੈ ਅਸੀਂ ਆਪਣੀ ਹੱਦ ਵਿਚ ਕਿਸੇ ਨੂੰ ਵੜਨ ਨਾ ਦੇਵੀਏ।'

ਰਾਜਾ ਕੇਸਰੀ ਸਿੰਘ ਦੀ ਵਿਉਂਤ ਸਾਰਿਆਂ ਨੂੰ ਚੰਗੀ ਲੱਗੀ ਕਿਉਂਕਿ ਉਹ ਲੜਨਾ ਵੀ ਨਹੀਂ ਸਨ ਚਾਹੁੰਦੇ ਤੇ ਪਿੱਛੇ ਵੀ ਨਹੀਂ ਸਨ ਹਟਣਾ ਚਾਹੁੰਦੇ ਸਰਬ ਸੰਮਤੀ ਨਾਲ ਪਾਸ ਹੋ ਗਿਆ ਕਿ ਅਨੰਦਪੁਰ ਦੇ ਚੌਗਿਰਦੇ ਘੇਰਾ ਪਾ ਲਿਆ ਜਾਵੇ।

ਸੂਰਜ ਦੇਵਤਾ ਉਦੈ ਹੋਇਆ, ਰਾਜਿਆਂ ਨੇ ਰਾਤ ਦੀ ਗਿਣੀ ਮਿਥੀ ਸਕੀਮ ਅਨੁਸਾਰ ਅਨੰਦਪੁਰ ਦੇ ਚੌਗਿਰਦੇ ਘੇਰਾ ਪਾ ਦਿੱਤਾ। ਉਹਨਾਂ ਨੇ ਥੋਹੜੀ ਜਿਹੀ ਫੌਜ ਇਕ ਪਾਸੇ ਰੱਖ ਕੇ ਬਾਕੀ ਸਾਰੀ ਫੌਜ ਖਿਲਾਰ ਦਿੱਤੀ। ਇਸ ਗੱਲ ਦਾ ਪਤਾ ਸਤਿਗੁਰੂ ਜੀ ਨੂੰ ਲੱਗ ਗਿਆ। ਸਤਿਗੁਰੂ ਜੀ ਘਬਰਾਏ ਨਹੀਂ, ਸਗੋਂ ਫੈਸਲਾ ਕੀਤਾ—'ਅਕਾਲ ਪੁਰਖ ਦੀ ਦਇਆ ਦ੍ਰਿਸ਼ਟੀ ਨਾਲ ਘੇਰੇ ਦਾ ਮੁਕਾਬਲਾ ਕਰਾਂਗੇ।'

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੰਘਾਂ ਦੀ ਸੈਨਾ ਕਿਲ੍ਹਾ ਲੋਹਗੜ੍ਹ ਵਿਚੋਂ ਨਿਕਲੀ ਤੇ ਵੈਰੀ ਦੇ ਦਲ ਵੱਲ ਵਧੀ। ਵੈਰੀ ਵੀ ਅਗੇ ਹੋ ਕੇ ਜੰਮ ਕੇ ਲੜਿਆ। ਉਸ ਦਿਨ ਦੀ ਲੜਾਈ ਵਿਚ ਵੀ ਰਾਜਿਆਂ ਨੂੰ ਹਾਰ ਹੋਈ ਤੇ ਉਨ੍ਹਾਂ ਦਾ ਜਾਨੀ ਨੁਕਸਾਨ ਸਿੰਘਾਂ ਨਾਲੋਂ ਕਈ ਗੁਣਾਂ ਬਹੁਤ ਹੋਇਆ। ਇਕ ਦੋ ਰਾਜੇ ਵੀ ਮਾਰੇ ਗਏ। ਉਹਨਾਂ ਦੀ ਨੀਤ ਜੰਗ ਕਰਨ ਦੀ ਨਹੀਂ ਸੀ ਤਾਂ ਤੇ ਸਿੰਘ ਆ ਪਏ। ਰਾਤ ਨੂੰ ਬੈਠਕੇ ਰਾਜੇ ਫੇਰ ਵਿਚਾਰਾਂ ਕਰਨ ਲੱਗੇ। ਉਸੇ ਰਾਤ ਦੀ ਇਕੱਤਰਤਾ ਤੇ ਬਹਿਸ ਵਿਚ ਇਸ ਗੱਲ ਦੀ ਚਰਚਾ ਸੀ ਕਿ ਕਿਲ੍ਹਾ ਲੋਹਗੜ੍ਹ ਕਿਉਂ ਨਹੀਂ ਟੁੱਟਦਾ ? ਉਸ ਵੇਲੇ ਲੋਹਗੜ੍ਹ ਵਿਚ ਸਤਿਗੁਰੂ ਜੀ ਆਪ ਬਿਰਾਜਮਾਨ ਸਨ ਉਥੋਂ ਹੀ ਸਾਰੀ ਲੜਾਈ ਲੜੀ ਜਾ ਰਹੀ ਸੀ।

ਕੇਸਰੀ ਸਿੰਘ ਤੇ ਹੋਰ ਰਾਜਿਆਂ ਦੇ ਕਹਿਣ ਤੇ ਇਹ ਵਿਚਾਰ ਹੋਈ ਕਿ ਕਿਲ੍ਹੇ ਦਾ ਦਰਵਾਜ਼ਾ ਹੀ ਤੋੜ ਦਿੱਤਾ ਜਾਵੇ ਪਰ ਤੋੜਿਆ ਕਿਵੇਂ ਜਾਵੇ ? ਕਿਉਂਕਿ ਦਰਵਾਜ਼ਾ ਲੋਹੇ ਲੱਕੜਾਂ ਦਾ ਬਹੁਤ ਮਜ਼ਬੂਤ ਸੀ, ਉਸ ਨੂੰ ਤੋੜਨਾ ਸੌਖਾ ਨਹੀਂ ਸੀ। ਅੰਤ ਇਹ ਫੈਸਲਾ ਹੋਇਆ ਕਿ ਮਸਤ ਹਾਥੀ ਨੂੰ ਸ਼ਰਾਬ ਪਿਲਾ ਕੇ ਅਤੇ

ਉਸ ਦੇ ਸਿਰ ਉਤੇ ਲੋਹੇ ਦੇ ਤਵੇ ਬੰਨ੍ਹ ਕੇ ਛਡਿਆ ਜਾਵੇ, ਉਹ ਦਰਵਾਜ਼ੇ ਨੂੰ ਟੱਕਰ ਮਾਰੇ ਤਾਂ ਜ਼ਰੂਰ ਹੀ ਦਰਵਾਜ਼ਾ ਟੁੱਟ ਜਾਵੇਗਾ। ਇਹ ਸਲਾਹ ਵੀ ਸਾਰਿਆਂ ਨੂੰ ਚੰਗੀ ਲੱਗੀ ਤੇ ਮੰਨ ਕੇ ਪ੍ਰਸੰਨ ਹੋਏ। ਨਿਰਬਲ ਪਹਾੜੀਏ ਤਰਲੇ ਲੈਂਦੇ ਫਿਰਦੇ ਸਨ ਜੇਕਰ ਉਹ ਸਤਿਗੁਰੂ ਜੀ ਨਾਲ ਈਰਖਾ ਨਾ ਕਰਦੇ ਤੇ ਨਾ ਲੜਦੇ ਤਾਂ ਮੁਗਲ ਹਕੂਮਤ ਉਸ ਵੇਲੇ ਚੰਦ ਸਾਲਾਂ ਵਿਚ ਖਤਮ ਹੋ ਜਾਣੀ ਸੀ ਜੋ ਸਿੰਘਾਂ ਨੂੰ ਸੌ ਸਾਲ ਪਿਛੋਂ ਲੜਾਈਆਂ ਕਰਨੀਆਂ ਪਈਆਂ ਸਨ ਉਹ ਨਾ ਕਰਨੀਆਂ ਪੈਂਦੀਆਂ। ਸਾਰਾ ਭਾਰਤ ਪ੍ਰਦੇਸੀਆਂ ਦੀ ਗੁਲਾਮੀ ਤੋਂ ਸੁਤੰਤਰ ਹੋ ਜਾਂਦਾ, ਪਰ ਹੋਣੀ ਨੂੰ ਕੌਣ ਟਾਲੇ ? ਜੋ ਕੁਝ ਹੋਣਾ ਸੀ ਉਹ ਹੋ ਕੇ ਰਿਹਾ, ਆਪਣੇ ਪਰਾਏ ਹੋ ਗਏ।

ਹਾਥੀ ਤਿਆਰ ਕੀਤਾ ਗਿਆ ਉਸਨੂੰ ਇਕ ਘੜਾ ਸ਼ਰਾਬ ਪਿਲਾ ਦਿੱਤੀ ਗਈ ਤੇ ਉਹਦੇ ਉਤੇ ਲੋਹੇ ਦਾ ਜਾਲ ਸੁੱਟਿਆ ਗਿਆ ਮੱਥੇ ਅਗੇ ਫੌਲਾਦ ਦੇ ਤਵੇ ਬੰਨ੍ਹ ਦਿੱਤੇ ਗਏ ਉਹ ਤਵੇ ਜਿਨ੍ਹਾਂ ਦਾ ਟੁੱਟਣਾ ਬਹੁਤ ਹੀ ਕਠਨ ਸੀ ਜਦੋਂ ਉਹ ਹਾਥੀ ਸ਼ਰਾਬੀ ਹੋ ਗਿਆ ਤਾਂ ਉਸਦੀ ਸੁੰਡ ਵਿਚ ਤਲਵਾਰ ਫਸਾ ਕੇ ਉਸਨੂੰ ਕਿਲ੍ਹਾ ਲੋਹਗੜ੍ਹ ਵੱਲ ਸਿੱਧਿਆਂ ਕਰ ਦਿਤਾ ਤਾਂ ਕਿ ਜਾ ਕੇ ਦਰਵਾਜ਼ੇ ਨੂੰ ਟੱਕਰ ਮਾਰੇ ਤੇ ਦਰਵਾਜ਼ਾ ਚੂਰ ਚੂਰ ਕਰ ਸੁੱਟੇ।

ਦੂਸਰੇ ਪਾਸੇ ਸਤਿਗੁਰੂ ਜੀ ਨੂੰ ਇਤਲਾਹ ਵਸੂਲ ਹੋਈ ਕਿ ਰਾਜੇ ਮਸਤ ਹਾਥੀ ਨੂੰ ਭੇਜ ਰਹੇ ਹਨ ਤਾਂ ਸਾਹਿਬਾਂ ਨੇ ਉਸ ਵੇਲੇ ਸਹਿਜ ਸੁਭਾ ਬਚਨ ਕੀਤਾ, 'ਕੋਈ ਚਿੰਤਾ ਨਹੀਂ! ਜੇ ਉਹ ਹਾਥੀ ਭੇਜ ਰਹੇ ਹਨ ਤਾਂ ਅਸਾਡੇ ਪਾਸ ਵੀ ਹਾਥੀ ਦਾ ਮੁਕਾਬਲਾ ਕਰਨ ਵਾਲਾ ਦੁਨੀ ਚੰਦ ਹੈ। ਇਹ ਹਾਥੀ ਦੀਆਂ ਚਾਂਗਰਾਂ ਕਢਾਵੇਗਾ ਆਉਣ ਦਿਓ।'

ਗੁਰੂ ਜੀ ਨੂੰ ਇਹ ਖਬਰ ਸੂਹੇ ਨੇ ਰਾਤ ਹੀ ਦੇ ਦਿੱਤੀ ਸੀ ਅਤੇ ਉਸ ਵੇਲੇ ਹੀ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਅਤੇ ਦੁਨੀ ਚੰਦ ਲਾਗੇ ਖਲੋਤਾ ਸੀ। ਇਹ ਭਾਈ ਲਾਲੋ ਦਾ ਪੋਤਾ ਸੀ ਤੇ ਤਕੜਾ ਸੂਰਮਾ ਮਸੰਦ ਸੀ, ਇਸਦੀ ਦੇਹ (ਸਰੀਰ) ਬਹੁਤ ਭਾਰੀ ਸੀ। ਪਹਿਲਵਾਨ ਵੱਡਾ ਸੀ ਪਰ ਜਦੋਂ ਉਸਨੇ ਸਤਿਗੁਰਾਂ ਜੀ ਦੇ ਬਚਨ ਸੁਣੇ ਤਾਂ ਉਹਦਾ ਦਿਲ ਦਹਿਲ ਗਿਆ ਅਤੇ ਉਹ ਡਰਕੇ ਸੋਚਣ ਲੱਗਾ—'ਹਾਥੀ ਨਾਲ ਮੈਂ ਕਿਵੇਂ ਮੁਕਾਬਲਾ ਕਰ ਸਕਦਾ ਹਾਂ ? ਗੁਰੂ ਜੀ ਜ਼ਰੂਰ ਮੈਨੂੰ ਐਵੇਂ ਮਰਵਾ ਦੇਣਗੇ। ਕਦੀ ਹਾਥੀਆਂ ਨਾਲ ਮਨੁੱਖਾਂ ਵੀ ਲੜਾਈਆਂ ਕੀਤੀਆਂ ਹਨ ? ਮਰਦ ਨਾਲ ਮਰਦ ਤਾਂ ਲੜਦਾ ਆਇਆ ਹੈ।'

ਡਰੇ ਹੋਏ ਦੂਨੀ ਚੰਦ ਨੇ ਆਪਣੇ ਸਾਥੀਆਂ ਨਾਲ ਸਲਾਹ ਕੀਤੀ ਉਹ ਵੀ ਸਾਰੇ ਹਲਵਾ ਪੂਰੀ ਛਕਣ ਵਾਲੇ ਸਨ। ਉਹਨਾਂ ਨੇ ਸਲਾਹ ਕੀਤੀ ਕਿ ਨੱਸ ਚੱਲਣ ਵਿਚ ਹੀ ਭਲਾ ਹੈ। ਜਦੋਂ ਰਾਤ ਦਾ ਹਨੇਰਾ ਹੋਇਆ ਤਾਂ ਦੂਨੀ ਚੰਦ ਅਗੇ ਲੱਗ ਕੇ ਕਿਲ੍ਹੇ ਦੀ ਕੰਧ ਟੱਪਣ ਦੀ ਤਿਆਰੀ ਕਰਨ ਲੱਗਾ। ਦੂਨੀ ਚੰਦ ਨੇ ਕਿਲ੍ਹੇ ਦੀ ਕੰਧ ਤੋਂ ਛਾਲ ਮਾਰੀ ਤਾਂ ਉਹਦੀ ਲੱਤ ਟੁੱਟ ਗਈ, ਲੱਤ ਟੁੱਟਣ ਦੀ ਪੀੜਾ ਨਾਲ ਵਿਆਕੁਲ ਹੋਣ ਲੱਗਾ ਪਰ ਉਹ ਉਸੇ ਤਰ੍ਹਾਂ ਹੀ ਨੱਠ ਉਠਿਆ ਉਸਦੇ ਸਾਥੀ ਉਸ ਨੂੰ ਆਸਰਾ ਦੇਂਦੇ ਹੋਏ ਚੁੱਕ ਕੇ ਦੂਰ ਲੈ ਗਏ ਪਰ 'ਮੂਸਾ ਭੱਜਾ ਮੌਤ ਤੋਂ ਮੌਤ ਅਗੇ ਖੜੀ' ਵਾਲੀ ਗੱਲ ਹੋਈ। ਦੂਨੀ ਚੰਦ ਤਾਂ ਮੌਤ ਕੋਲੋਂ ਡਰਦਾ ਨੱਸਾ ਸੀ ਪਰ ਅੰਮ੍ਰਿਤਸਰ ਪੁਜਣ ਤੋਂ ਪਹਿਲਾਂ ਹੀ ਉਸਦੀ ਮੌਤ ਹੋ ਗਈ। ਉਹ ਸਤਿਗੁਰ ਜੀ ਤੋਂ ਬੇਮੁਖ ਹੋ ਕੇ ਮਰਿਆ, ਜਿਸ ਕਾਰਣ ਉਹ ਪਾਪੀ ਸਿੱਧਾ ਨਰਕਾਂ ਨੂੰ ਗਿਆ। ਅਕ੍ਰਿਤਘਣ ਪਾਪੀ!

ਸਵੇਰ ਹੋਈ ਤਾਂ ਸਤਿਗੁਰਾਂ ਨੂੰ ਸੇਵਕਾਂ ਨੇ ਦਸਿਆ ਕਿ ਦੂਨੀ ਚੰਦ ਨੱਸ ਗਿਆ ਹੈ। ਇਹ ਸੁਣਕੇ ਸਤਿਗੁਰੂ ਜੀ ਮੁਸਕਰਾਏ ਤੇ ਬਚਨ ਕੀਤਾ—'ਹਾਂ ਉਹ ਨੱਸ ਗਏ ਹਨ, ਦੀਨ ਦੁਨੀਆਂ ਤੋਂ ਨੱਸ ਗਏ ਹਨ। ਵਾਹਵਾ! ਹੁਣ ਅਸਾਂ ਦਾ ਸਿੰਘ ਭਾਈ ਬਚਿਤ੍ਰ ਸਿੰਘ ਹਾਥੀ ਨਾਲ ਯੁੱਧ ਕਰੇਗਾ।'

## ੫. ਬਚਿਤ੍ਰ ਸਿੰਘ ਨੇ ਹਾਥੀ ਨਾਲ ਯੁੱਧ ਕਰਨਾ

ਸਤਿਗੁਰੂ ਜੀ ਦੇ ਕੌਤਕ ਜਿਵੇਂ ਹੋਰ ਬਹੁਤ ਸਾਰੇ ਨਿਰਾਲੇ ਹਨ, ਤਿਵੇਂ ਇਹ ਕੌਤਕ ਵੀ ਨਿਰਾਲਾ ਹੈ। ਭਾਈ ਬਚਿਤ੍ਰ ਸਿੰਘ ਮਧਰੇ ਕੱਦ ਦਾ ਜਵਾਨ ਸੀ। ਗੁਰੂ ਜੀ ਦਾ ਇਸ਼ਾਰਾ ਪਾ ਕੇ ਉਹ ਹਾਥੀ ਨਾਲ ਲੜਨ ਵਾਸਤੇ ਤਿਆਰ ਹੋ ਪਿਆ। ਗੁਰੂ ਜੀ ਦੀ ਥਾਪਣਾ ਲੈ ਕੇ ਹੱਥ ਵਿਚ ਬਰਛਾ ਫੜਕੇ ਅਤੇ ਘੋੜੇ ਉਤੇ ਸਵਾਰ ਹੋ ਕੇ ਕਿਲ੍ਹੇ ਵਿਚੋਂ ਬਾਹਰ ਨਿਕਲਿਆ। ਉਸਦੇ ਪਿਛੇ ਪਿਛੇ ਇਕ ਹਜ਼ਾਰ ਸਿੱਖ ਹੋਰ ਸਨ, ਜੋ ਦੂਸਰੀ ਸੈਨਾ ਦਾ ਮੁਕਾਬਲਾ ਕਰਨ ਵਾਸਤੇ ਸਨ ਕਿਉਂਕਿ ਰਾਜਿਆਂ ਨੇ ਨਿਰਾ ਹਾਥੀ ਨਹੀਂ ਸੀ ਭੇਜਿਆ ਸਗੋਂ ਸੈਨਾ ਵੀ ਭੇਜੀ ਸੀ ਤੇ ਹੰਕਾਰੀ ਰਾਜਾ ਕੇਸਰੀ ਸਿੰਘ ਵੀ ਘੋੜੇ ਉਤੇ ਸਵਾਰ ਹਾਥੀ ਦੇ ਪਿਛੇ ਪਿਛੇ ਕਿਲ੍ਹੇ ਨੂੰ ਸਰ ਕਰਨ ਵਸਾਤੇ ਆਇਆ ਸੀ। ਉਸਨੇ ਕਸਮਾਂ ਖਾਧੀਆਂ ਸਨ ਕਿ ਉਹ ਕਿਲ੍ਹਾ ਫਤਹਿ

ਕਰਨ ਬਿਨਾਂ ਅੰਨ ਜਲ ਮੂੰਹ ਨਹੀਂ ਲਾਵੇਗਾ ਅਤੇ ਜੇ ਕਿਲ੍ਹਾ ਫਤਹਿ ਨਾ ਹੋਇਆ ਤਾਂ ਜੀਊਂਦਾ ਨਹੀਂ ਆਵੇਗਾ। ਸਤਿਗੁਰੂ ਜੀ ਨੇ ਉਸ ਦਾ ਹੰਕਾਰ ਚਕਨਾ ਚੂਰ ਕਰਨ ਵਾਸਤੇ ਭਾਈ ਉਦੈ ਸਿੰਘ ਨੂੰ ਹੁਕਮ ਕੀਤਾ।

ਸਤਿਗੁਰੂ ਜੀ ਆਪ ਕਿਲ੍ਹੇ ਦੇ ਬੁਰਜ ਉਪਰ ਚਲੇ ਗਏ ਉਥੋਂ ਬਾਹਰ ਦੀ ਸਾਰੀ ਝਾਕੀ ਨਜ਼ਰ ਆਉਂਦੀ ਸੀ। ਸਾਹਿਬਾਂ ਨੇ ਦੇਖਿਆ ਕਿ ਹਾਥੀ ਦੇ ਪਿਛੇ ਪਿਛੇ ਭਾਤ ਖਾਣੇ ਪਹਾੜੀਏ ਹਨ ਜੋ ਆਪਣੇ ਆਪ ਨੂੰ ਹਿੰਦੂ ਅਖਵਾਉਂਦੇ ਹਨ ਤੇ ਉਸ ਗੁਰ ਗੱਦੀ ਤੇ ਚੜ੍ਹਾਈ ਕਰਕੇ ਆਏ ਹਨ ਜਿਸ ਗੁਰ ਗੱਦੀ ਦੇ ਨਾਵੇਂ ਪਾਤਿਸ਼ਾਹ ਨੇ ਹਿੰਦੂ ਧਰਮ, ਸਭਿਅਤਾ ਤੇ ਹਿੰਦੂਆਂ ਦੀ ਇੱਜ਼ਤ ਵਾਸਤੇ ਆਪਣੇ ਆਪ ਦਾ ਬਲੀਦਾਨ ਦਿੱਤਾ ਸੀ ਉਹ ਬੜੇ ਜੋਸ਼ ਨਾਲ ਆ ਰਹੇ ਸਨ। ਦੁਸ਼ਮਣਾਂ ਦਾ ਨੇੜੇ ਆਉਣਾ ਦੇਖਕੇ ਸਤਿਗੁਰੂ ਜੀ ਨੇ ਭਾਈ ਬਚਿਤ੍ਰ ਸਿੰਘ ਤੇ ਹੋਰ ਸਿੰਘਾਂ ਨੂੰ ਤਿਆਰ ਕੀਤਾ। ਭਾਈ ਬਚਿਤ੍ਰ ਸਿੰਘ ਦੀ ਪਿੱਠ ਤੇ ਥਾਪਣਾ ਦੇ ਕੇ ਸਤਿਗੁਰੂ ਜੀ ਨੇ ਅਮਰ ਸ਼ਕਤੀ ਬਖਸ਼ੀ, ਉਹ ਸ਼ਕਤੀ ਜੋ ਕਦੀ ਹਨੂੰਮਾਨ ਨੂੰ ਲੰਕਾ ਵੱਲ ਤੁਰਦਿਆਂ ਹੋਇਆਂ ਰਾਮ ਚੰਦਰ ਜੀ ਪਾਸੋਂ ਪ੍ਰਾਪਤ ਹੋਈ ਸੀ ਸਤਿਗੁਰਾਂ ਦੀ ਥਾਪਣਾ ਦੇ ਪਿਛੋਂ ਭਾਈ ਬਚਿਤ੍ਰ ਸਿੰਘ ਅੰਦਰ ਮਹਾਂ ਸ਼ਕਤੀ ਆ ਗਈ। ਉਹ ਆਪਣੇ ਪੈਰਾਂ ਨਾਲ ਧਰਤੀ ਨੂੰ ਕੰਬਾਉਣ ਲੱਗਾ।

ਕਿਲ੍ਹੇ ਦਾ ਦਰਵਾਜ਼ਾ ਖੁਲ੍ਹਿਆ। ਭਾਈ ਬਚਿਤ੍ਰ ਸਿੰਘ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦਾ ਹੋਇਆ ਕਿਲ੍ਹੇ ਅੰਦਰੋਂ ਬਾਹਰ ਆਇਆ। ਹਿਰਨ ਦੀ ਤਰ੍ਹਾਂ ਚੁੰਗੀਆਂ ਲਾਉਂਦਾ ਹੋਇਆ ਅਗੇ ਵਧਿਆ ਤਾਂ ਕਿ ਹਾਥੀ ਅਤੇ ਦੁਸ਼ਮਣਾਂ ਨੂੰ ਕਿਲ੍ਹੇ ਦੇ ਦਰਵਾਜ਼ੇ ਤੋਂ ਦੂਰ ਹੀ ਰੋਕ ਦਿੱਤਾ ਜਾਵੇ।

ਕੇਸਰੀ ਸਿੰਘ ਦਾ ਮਸਤ ਹਾਥੀ ਅੰਨ੍ਹੇਵਾਹ ਆ ਰਿਹਾ ਸੀ। ਪਹਾੜੀ ਸੈਨਾ 'ਜੈ ਦੇਵਾ' ਆਖਦੀ ਹੋਈ ਇਕ ਦਰਿਆ ਦੇ ਹੜ ਵਾਂਗ ਅਗੇ ਵਧੀ ਆ ਰਹੀ ਸੀ। ਸਤਿਗੁਰੂ ਜੀ ਦਾ ਸ਼ਰਧਾਲੂ ਬਲੀ ਸੂਰਮਾ ਬਚਿਤ੍ਰ ਸਿੰਘ ਬਰਛੇ ਨੂੰ ਸੰਭਾਲਦਾ ਤੇ ਹਾਥੀ ਦੇ ਮੱਥੇ ਵੱਲ ਸਿੱਧਾ ਕਰਦਾ ਹੋਇਆ ਅਗੇ ਹੋਇਆ। ਭਾਵੇਂ ਹਾਥੀ ਦੇ ਮੱਥੇ ਅਗੇ ਮੋਟੇ ਲੋਹੇ ਦੇ ਤਵੇ ਬੰਨ੍ਹੇ ਹੋਏ ਸਨ ਫਿਰ ਵੀ ਬਚਿਤ੍ਰ ਸਿੰਘ ਨੇ ਐਸਾ ਵਾਰ ਕੀਤਾ ਕਿ ਬਰਛਾ ਲੋਹੇ ਦੇ ਤਵਿਆਂ ਨੂੰ ਚੀਰਦਾ ਹੋਇਆ ਅਗੇ ਲੰਘ ਗਿਆ। ਜਿਉਂ ਹੀ ਬਰਛਾ ਵੱਜਾ ਤਿਉਂ ਹੀ ਹਾਥੀ ਦੀ ਸ਼ਰਾਬ ਲੱਥ ਗਈ ਤੇ ਬਰਛੇ ਵੱਜਣ ਦੀ ਪੀੜ ਨੇ ਉਸਨੂੰ ਵਿਆਕੁਲ ਕਰ ਦਿੱਤਾ ਐਸਾ ਵਿਆਕੁਲ ਕੀਤਾ ਕਿ ਹੋਸ਼

ਨਾ ਰਹੀ, ਉਹ ਚੀਕਾਂ ਮਾਰਦਾ ਹੋਇਆ ਅਗੇ ਜਾਨ ਦੀ ਥਾਂ ਪਿਛੇ ਨੂੰ ਮੁੜਿਆ। ਉਹ ਨਸ਼ੇ ਨਾਲ ਪਾਗਲ ਸੀ ਉਹ ਸੱਟ ਖਾ ਕੇ ਕਹਿਰ ਨਾਲ ਪਿਛੇ ਮੁੜਿਆ ਤੇ ਪਹਾੜੀਆਂ ਨੂੰ ਲਿੱਤੜ ਲਿੱਤੜ ਤੇ ਚੁੱਕ ਚੁੱਕ ਕੇ ਮਾਰਨ ਲੱਗਾ। ਜਦੋਂ ਹਾਥੀ ਨੇ ਇਸ ਤਰ੍ਹਾਂ ਆਪਣਿਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਤਾਂ ਸਿੰਘਾਂ ਨੂੰ ਸੁਨਹਿਰੀ ਮੌਕਾ ਮਿਲ ਗਿਆ ਉਹਨਾਂ ਨੇ ਜੋਸ਼ ਨਾਲ ਪਹਾੜੀਆਂ ਉਤੇ ਹਮਲਾ ਕਰ ਦਿੱਤਾ। ਐਸੀ ਕਟਾ ਵੱਢ ਕੀਤੀ ਕਿ ਪਹਾੜੀਏ ਸਨਮੁਖ ਹੋ ਕੇ ਲੜਨ ਦੀ ਥਾਂ ਪਿਛੇ ਨੂੰ ਨੱਠ ਉਠੇ। ਗਿੱਦੜਾਂ ਵਾਂਗੂ ਨੱਠੇ ਜਾਂਦੇ ਪਹਾੜੀਆਂ ਨੂੰ ਸਿੰਘ ਸੂਰਮੇ ਗਾਜਰ ਮੂਲੀਆਂ ਦੀ ਤਰ੍ਹਾਂ ਕੱਟਣ ਲੱਗੇ। ਲੋਥ ਤੇ ਲੋਥ ਚੜ੍ਹ ਗਈ, ਕਈ ਜ਼ਖਮੀ ਹੋ ਕੇ ਧਰਤੀ ਤੇ ਡਿੱਗੇ ਸੂਰਮਿਆਂ ਦੇ ਘੋੜਿਆਂ ਦੇ ਸੁੰਮਾਂ ਹੇਠ ਨੱਪੀਦੇ ਹੀ ਮਰਨ ਲੱਗੇ। ਭਾਈ ਸੇਵਾ ਸਿੰਘ, ਟਹਿਲ ਸਿੰਘ ਤੇ ਉਦੈ ਸਿੰਘ ਨੇ ਬਹੁਤ ਬਹਾਦਰੀ ਦਿਖਾਈ। ਸਾਹਿਬਜ਼ਾਦਾ ਅਜੀਤ ਸਿੰਘ ਤਾਂ ਦੁਸ਼ਮਣਾਂ ਦੇ ਪਿਛੇ ਕਈ ਕੋਹ ਤੱਕ ਚਲੇ ਗਏ। ਘੋੜਾ ਮਾਰਿਆ ਗਿਆ ਤੇ ਉਹ ਬਹੁਤ ਹੀ ਅਕਲ ਤੇ ਬਹਾਦਰੀ ਨਾਲ ਦੁਸ਼ਮਣਾਂ ਕੋਲੋਂ ਬਚੇ।

ਪਹਾੜੀਏ ਬੜੀਆਂ ਸ਼ੇਖੀਆਂ ਨਾਲ ਸਤਿਗੁਰੂ ਜੀ ਵਲ ਆਏ ਸਨ। ਪਰ ਅਕਾਲ ਪੁਰਖ ਨੇ ਹੰਕਾਰੀਆਂ ਤੇ ਜ਼ਾਲਮਾਂ ਦੇ ਸਿਰ ਨੀਵੇਂ ਕੀਤੇ। ਉਹ ਸਨਮੁਖ ਹੋ ਕੇ ਲੜ ਵੀ ਨਾ ਸਕੇ। ਜਿਹੜਾ ਕੇਸਰੀ ਸਿੰਘ ਗੁਰੂ ਸਾਹਿਬ ਨੂੰ ਫੜਨ ਵਾਸਤੇ ਆਇਆ ਸੀ ਅਤੇ ਜਿਸ ਨੇ ਜ਼ਬਾਨੀ ਜਮੀਨ ਅਸਮਾਨ ਮਿਲਾ ਦਿੱਤੇ ਸਨ, ਉਹ ਭਾਈ ਬਚਿਤ੍ਰ ਸਿੰਘ ਤੇ ਆਲਮ ਸਿੰਘ ਦੇ ਸਨਮੁਖ ਹੋ ਕੇ ਲੜ ਨਾ ਸਕਿਆ ਦੋ ਹੱਥ ਕਰਨ ਤੋਂ ਪਹਿਲਾਂ ਹੀ ਹੰਕਾਰੀ ਪੁਰਸ਼ ਮਾਰਿਆ ਗਿਆ। ਉਸ ਦੇ ਮਰਨ ਸਾਰ ਪਹਾੜੀਏ ਦਿਲ ਛੱਡਕੇ ਪਿਛੇ ਨੂੰ ਨੱਠ ਉਠੇ। ਉਹਨਾਂ ਨੱਠੇ ਜਾਂਦਿਆਂ ਨੂੰ ਸਿੰਘਾਂ ਨੇ ਮਿਲ ਮਿਲ ਕੇ ਮਾਰਿਆ। ਜੇਹੜੇ ਬਚੇ ਉਹ ਕਹਿਲੂਰ ਦੀਆਂ ਪਹਾੜੀਆਂ ਵਿਚ ਜਾ ਲੁਕੇ। ਇਹ ਲੜਾਈ ਵੀ ਉਹਨਾਂ ਨੂੰ ਹਾਰਨੀ ਪਈ। ਅਕਾਲ ਪੁਰਖ ਨੇ ਸਿੰਘਾਂ ਨੂੰ ਫਤਹ ਬਖਸ਼ੀ, ਇਸ ਲੜਾਈ ਵਿਚ ਪਹਾੜੀਆਂ ਦਾ ਬਹੁਤ ਨੁਕਸਾਨ ਹੋਇਆ, ਹਥਿਆਰ ਤੇ ਘੋੜੇ ਸਿੰਘਾਂ ਦੇ ਬਹੁਤ ਹੱਥ ਆਏ।

ਪਹਾੜੀਆਂ ਦੇ ਨੱਸ ਜਾਣ ਪਿਛੋਂ ਸਤਿਗੁਰੂ ਜੀ ਦੇ ਸਿੰਘ ਉਨ੍ਹਾਂ ਦਾ ਸਾਮਾਨ ਲੈ ਕੇ ਕਿਲ੍ਹਾ ਲੋਹਗੜ੍ਹ ਵਿਚ ਜਾ ਦਾਖਲ ਹੋਏ। ਮੁਖੀ ਸਿੱਖਾਂ ਨੇ ਸਾਹਿਬਾਂ ਨੂੰ ਜੰਗ ਦਾ ਸਾਰਾ ਹਾਲ ਦਸਿਆ ਜਿਸਨੂੰ ਸੁਣਕੇ ਸਾਹਿਬ ਪ੍ਰਸੰਨ ਹੋਏ ਤੇ ਅਕਾਲ ਪੁਰਖ

ਦਾ ਧੰਨਵਾਦ ਕਰਦਿਆਂ ਹੋਇਆਂ ਇਉਂ ਬਚਨ ਕੀਤੇ—

*ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖੁ ਪ੍ਰਮਾਥ॥*
*ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈ ਜਿਹ ਗਾਥ॥*
*ਭੂਤ ਭਬਿ ਭਵਿੱਖ ਭਵਾਨ ਪ੍ਰਮਾਨ ਦੇਵ ਅਗੰਜ॥*
*ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ॥੧੨॥੧੯੨॥*
*(ਅਕਾਲ ਉਸਤਤ)*

ਘਮੰਡੀ ਤੇ ਦੁਸ਼ਟ ਕੇਸਰੀ ਸਿੰਘ ਦਾ ਸਿਰ ਜੋ ਉਦੈ ਸਿੰਘ ਮੈਦਾਨਿ-ਜੰਗ ਵਿਚੋਂ ਲੈ ਆਇਆ ਸੀ, ਪਹਾੜੀਆਂ ਨੂੰ ਵਾਪਸ ਕਰ ਦਿੱਤਾ। ਇਸ ਯੁੱਧ ਨੇ ਪਹਾੜ ਦੇ ਹਰ ਘਰ ਵਿਚ ਸਿਆਪੇ ਪਾ ਦਿੱਤੇ ਪਹਾੜੀਆਂ ਦੀਆਂ ਬਹੁਤ ਮੌਤਾਂ ਹੋ ਗਈਆਂ ਸਨ।

## ੬. ਰਾਜਾ ਘਮੰਡ ਚੰਦ ਦਾ ਹੰਕਾਰ ਤੋੜਨਾ

ਜਗਤ ਦੇ ਵਿਚ ਵੇਖਿਆ ਗਿਆ ਹੈ ਕਿ ਦੁਸ਼ਟ ਆਤਮਾ ਪੁਰਖ ਪਾਰਬ੍ਰਹਮ ਦੀ ਸ਼ਕਤੀ ਵੇਖਕੇ ਫਿਰ ਵੀ ਬੁਰਿਆਈ ਕਰਨ ਤੋਂ ਨਹੀਂ ਟਲਦੇ ਉਹ ਸ਼ੈਤਾਨੀ ਸ਼ਕਤੀ ਦੇ ਪ੍ਰੇਰੇ ਹੋਏ ਸ਼ੈਤਾਨੀ ਗੱਲਾਂ ਹੀ ਕਰੀ ਜਾਂਦੇ ਹਨ। ਪਹਾੜੀਆਂ ਨੇ ਲੜਾਈਆਂ ਲੜ ਕੇ ਤੇ ਵੈਸੇ ਪ੍ਰੀਖਿਆ ਕਰਕੇ ਵੇਖ ਲਿਆ ਕਿ ਸਤਿਗੁਰੂ ਜੀ ਸਰਵ ਸ਼ਕਤੀਮਾਨ, ਧਰਮਾਤਮਾ ਤੇ ਮਹਾਂਬਲੀ ਯੋਧੇ ਹਨ, ਫਿਰ ਵੀ ਉਹ ਬਾਜ ਨਾ ਆਏ। ਚੰਦਰਿਆਂ ਬੰਦਿਆਂ ਦੇ ਆਖੇ ਲਗਕੇ ਪਹਾੜੀ ਰਾਜੇ ਸਤਿਗੁਰੂ ਜੀ ਨਾਲ ਈਰਖਾ ਕਰਨੋਂ ਨਾ ਟਲੇ। ਪੰਮੇ ਪਰੋਹਤ ਨੇ ਉਨ੍ਹਾਂ ਨੂੰ ਪੁਠੇ ਬੰਨੇ ਲਾਇਆ।

ਕੇਸਰੀ ਸਿੰਘ ਦੀ ਮੌਤ ਨੇ ਰਾਜਿਆਂ ਨੂੰ ਦਿਲਗੀਰ ਕੀਤਾ ਪਰ ਇਕ ਰਾਜਾ ਘਮੰਡ ਚੰਦ ਸੀ ਜੋ ਮੂਰਖ ਸੀ। ਉਹ ਬਹੁਤ ਤੜਪਿਆ, ਉਸਨੇ ਹੰਕਾਰ ਵਿਚ ਆਕੇ ਜ਼ੋਰ ਨਾਲ ਤਲਵਾਰ ਮਿਆਨ ਵਿਚੋਂ ਖਿੱਚ ਕੇ ਸਨਮੁਖ ਬੈਠੇ ਰਾਜਿਆਂ ਤੇ ਸੈਨਕਾਂ ਨੂੰ ਕਿਹਾ—'ਕੇਸਰੀ ਸਿੰਘ ਸੂਰਮਾ ਸੀ, ਇਸ ਵਿਚ ਕੋਈ ਸ਼ੱਕ ਨਹੀਂ ਪਰ ਉਹ ਭੁਲੇਖੇ ਨਾਲ ਮਾਰਿਆ ਗਿਆ। ਉਸ ਨੂੰ ਲੜਾਈ ਲੜਨੀ ਨਾ ਆਈ ਅਤੇ ਮੈਂ ਤੁਸਾਂ ਨੂੰ ਲੜਾਈ ਲੜਕੇ ਦਿਖਾਉਂਦਾ ਹਾਂ।'

'ਮੈਂ ਗੁਰੂ (ਜੀ) ਦੀਆਂ ਸਾਰੀਆਂ ਬ੍ਰਹਮ ਤੇ ਤਨ ਦੀਆਂ ਸ਼ਕਤੀਆਂ ਨੂੰ ਨਸ਼ਟ ਕਰ ਦੇਵਾਂਗਾ। ਜੇ ਮੈਂ ਅਨੰਦਪੁਰ ਤੋਂ ਨਾ ਕੱਢਾਂ ਤਾਂ ਮੈਂ ਪਿਉ ਦਾ ਪੁਤਰ ਨਹੀਂ।'

ਘਮੰਡ ਚੰਦ ਇਸ ਤਰ੍ਹਾਂ ਦੀਆਂ ਫੜ੍ਹਾਂ ਮਾਰ ਹੀ ਰਿਹਾ ਸੀ ਕਿ ਅਚਾਨਕ ਉਸ ਦੀ ਸੱਜੀ ਬਾਂਹ ਵਿਚ ਪੀੜ ਨਿਕਲਣੀ ਸ਼ੁਰੂ ਹੋ ਗਈ। ਬਾਂਹ ਦੀ ਪੀੜ ਵਧਦੀ ਵਧਦੀ ਸਾਰੇ ਅੰਗਾਂ ਵਿਚ ਖਿਲਰ ਗਈ ਤੇ ਘਮੰਡ ਚੰਦ ਬੋਲਦਾ ਬੋਲਦਾ ਚੁੱਪ ਹੋ ਗਿਆ।

ਉਸਨੂੰ ਚੁੱਪ ਹੋਇਆ ਦੇਖਕੇ ਸਾਰੇ ਰਾਜੇ ਹੈਰਾਨ ਹੋ ਗਏ। ਇਕ ਰਾਜੇ ਨੇ ਕਿਹਾ—'ਹੇ ਰਾਜਨ! ਕੀ ਗੱਲ ਹੋ ਗਈ। ਇਕ ਦਮ ਚੁੱਪ ਕਿਉਂ ਹੋ ਗਏ ਹੋ ?'

'ਮੈਂ.... ਮੈਨੂੰ ਪੀੜ ਹੋਣ ਲੱਗ ਪਈ ਹੈ। ਦਿਸਦਾ ਕੁਝ ਨਹੀਂ ਪਰ ਕੋਈ ਮੇਰੇ ਅੰਗਾਂ ਨੂੰ ਘੁੱਟ ਕੇ ਪੀੜਨ ਲੱਗ ਪਿਆ ਹੈ। ਮੇਰਾ ਤਾਂ ਸਾਹ ਰੁਕ ਰਿਹਾ ਹੈ।' ਘਮੰਡ ਚੰਦ ਦਾ ਉੱਤਰ ਸੀ।

ਪੰਮਾਂ ਪ੍ਰੋਹਤ ਕੁਝ ਜੋਤਸ਼ ਨੂੰ ਹੱਥ ਪੈਰ ਮਾਰਦਾ ਸੀ। ਉਸ ਨੂੰ ਕਾਲਾ ਇਲਮ ਵੀ ਆਉਂਦਾ ਸੀ ਕਿਉਂਕਿ ਉਸਨੇ ਕਈ ਜੰਤਰ ਮੰਤਰ ਸਿੱਧ ਕੀਤੇ ਹੋਏ ਸਨ ਉਹ ਬੜੇ ਅਭਿਮਾਨ ਨਾਲ ਉਠਿਆ ਤੇ ਲਾਗੇ ਹੋ ਕੇ ਕਾਲਾ ਇਲਮ ਪੜ੍ਹਨ ਲੱਗਾ। ਕਾਲੇ ਇਲਮ ਨਾਲ ਘਮੰਡ ਚੰਦ ਦੀ ਪੀੜ ਨਾ ਹਟੀ, ਪਰ ਪੰਮੇ ਪ੍ਰੋਹਤ ਨੂੰ ਨਜ਼ਰ ਆਇਆ ਕਿ ਵੈਸ਼ਾਲ ਕੱਦ ਵਾਲੇ ਦੋ ਪੁਰਸ਼ ਰੂਪ ਕੋਈ ਹਨ, ਜਿਨ੍ਹਾਂ ਦੀ ਸ਼ਕਲ ਸੂਰਤ ਬਹੁਤ ਭਿਆਨਕ ਸੀ ਤੇ ਉਨ੍ਹਾਂ ਨੇ ਘਮੰਡ ਚੰਦ ਦੀਆਂ ਦੋਵੇਂ ਬਾਹੀਆਂ ਫੜੀਆਂ ਹੋਈਆਂ ਸਨ। ਇਹ ਕੌਤਕ ਦੇਖ ਕੇ ਪੰਮਾਂ ਦੰਗ ਰਹਿ ਗਿਆ। ਰਾਜਾ ਘਮੰਡ ਚੰਦ ਬੈਠ ਗਿਆ। ਉਸਦੀ ਅਸਚਰਜ ਹਾਲਤ ਸੀ, ਉਸ ਨੂੰ ਗਸ਼ ਪੈਂਦੀ ਸੀ ਤੇ ਨਾ ਉਹਦੇ ਕੋਲੋਂ ਖੁਲ੍ਹ ਕੇ ਬੋਲਿਆ ਜਾਂਦਾ ਸੀ, ਉਹਦੇ ਆਨੇ ਬਾਹਰ ਆਉਣ ਲੱਗੇ। ਚਲਾਕ ਪੰਮਾਂ ਤਾੜ ਗਿਆ ਕਿ ਇਹ ਤਾਂ ਸਤਿਗੁਰੂ ਜੀ ਦਾ ਕੌਤਕ ਹੈ। ਉਸ ਨੇ ਉਸੇ ਵੇਲੇ ਗਰਜ ਕੇ ਆਖਿਆ—'ਰਾਜਾ ਜੀ ਨੂੰ ਭੂਤ ਚੰਮੜ ਗਏ ਹਨ। ਭੂਤ! ਏਥੋਂ ਲੈ ਚਲੋ! ਦੂਰ ਲੈ ਚਲੋ! ਚੰਗਾ ਹੈ ਆਪਣੇ ਰਾਜ ਵਿਚ ਜਾਵੇ। ਭੂਤ ਗੁਪਤ ਸ਼ਕਤੀ ਦੇ ਗੁਪਤ ਸ਼ਸਤਰ ਨਾਲ ਰਾਜਾ ਜੀ ਨੂੰ ਮਾਰ ਰਹੇ ਹਨ।'

ਸਾਰੇ ਰਾਜੇ ਪੰਮੇ ਪਾਸੋਂ ਡਰਦੇ ਸਨ। ਉਸ ਦੇ ਬੋਲ ਸੁਣ ਕੇ ਉਹਨਾਂ ਨੇ ਉਸੇ ਵੇਲੇ ਹੱਥ ਜੋੜ ਕੇ ਬੇਨਤੀ ਕੀਤੀ—'ਹੇ ਗੁਰਦੇਵ! ਕਿਵੇਂ ਰਾਜਾ ਦੀ ਜਾਨ ਬਚ ਸਕਦੀ ਹੈ ?'

'ਬਸ ਲਾਟਾਂ ਵਾਲੀ ਦੀ ਪੂਜਾ ਕਰੋ ਤੇ ਇਨ੍ਹਾਂ ਨੂੰ ਇਨ੍ਹਾਂ ਦੇ ਰਾਜ ਭਵਨ ਵਿਚ ਪਹੁੰਚਾਇਆ ਜਾਵੇ, ਉਥੇ ਮੈਂ ਇਲਾਜ ਕਰਾਂਗਾ ਪਰ....।'

'ਪਰ' ਆਖਕੇ ਪੰਮਾ ਅਟਕ ਗਿਆ। ਉਸ ਕੋਲੋਂ ਪੂਰੀ ਗੱਲ ਨਾ ਹੋਈ ਤਾਂ ਰਾਜੇ ਧਰਮ ਚੰਦ ਨੇ ਪੁਛਿਆ, 'ਪਰ ਕੀ ?'

'ਮੈਨੂੰ ਕੁਝ ਦਿਸ ਰਿਹਾ ਹੈ ?'

'ਕੀ ਦਿਸ ਰਿਹਾ ਹੈ ?'

'ਇਹੋ ਹੀ ਰਾਜਾ ਜੀ ਨੂੰ ਨੱਪਣ ਵਾਲੇ ਬੀਰ ਅਨੰਦਪੁਰ ਵਾਲੇ ਗੁਰੂ ਦੇ ਹਨ ?'

ਏਨੇ ਨੂੰ ਘਮੰਡ ਚੰਦ ਆਪ ਮੁਹਾਰਾ ਬੋਲ ਪਿਆ—'ਮੈਂ ਲੜਾਈ ਨਹੀਂ ਲੜਾਂਗਾ। ਮੈਨੂੰ ਛਡੋ ਮੈਨੂੰ ਬਖਸ਼ੋ!' ਮੈਂ ਆਖਦਾ ਹਾਂ 'ਧੰਨ ਸਤਿਗੁਰੂ! ਧੰਨ ਸਤਿਗੁਰੂ ਜੀ!'

ਘਮੰਡ ਚੰਦ ਦੀ ਜ਼ਬਾਨੋਂ ਇਹ ਸ਼ਬਦ ਸੁਣਕੇ ਸਾਰੇ ਰਾਜੇ ਬਹੁਤ ਹੈਰਾਨ ਤੇ ਕ੍ਰੋਧਵਾਨ ਹੋਏ। ਉਹਨਾਂ ਨੇ ਰਾਜੇ ਘਮੰਡ ਚੰਦ ਵੱਲ ਘੂਰਿਆ ਪਰ ਘਮੰਡ ਚੰਦ ਨੇ ਉਹਨਾਂ ਦੀ ਘੂਰ ਵੱਲ ਨਹੀਂ ਦੇਖਿਆ ਉਸਦੀ ਤਾਂ ਜਾਨ ਨੂੰ ਬਣੀ ਹੋਈ ਸੀ ਉਸਦੇ ਮਨ ਦੀਆਂ ਸਾਰੀਆਂ ਸ਼ੇਖੀਆਂ ਕਫੂਰ ਹੋ ਗਈਆਂ।

ਸਿਆਣੇ ਆਖਦੇ ਹਨ 'ਮਰਦਾ ਕੀ ਨਹੀਂ ਕਰਦਾ।' ਘਮੰਡ ਚੰਦ ਨੂੰ ਜਾਨ ਬਚਾਉਣ ਦੀ ਪਈ, ਉਸ ਨੇ ਸਤਿਗੁਰੂ ਜੀ ਦੇ ਨਾਮ ਸਿਮਰਣ ਤੇ ਸਤਿਗੁਰਾਂ ਦੀ ਉਪਮਾ ਕਰਨੀ ਆਰੰਭ ਕਰ ਦਿੱਤੀ। ਜਿਉਂ ਜਿਉਂ ਉਪਮਾ ਕਰਦਾ ਗਿਆ ਤਿਉਂ ਤਿਉਂ ਹੀ ਉਸ ਦਾ ਰੋਗ ਘਟਦਾ ਗਿਆ। ਆਖਰ ਸਾਰੀ ਪੀੜਾ ਹਟ ਗਈ।

ਰਾਜੇ ਦੇਖਦੇ ਰਹਿ ਗਏ। ਪੰਮਾਂ ਸੋਚਦਾ ਹੀ ਰਿਹਾ ਕਿ ਰਾਜਾ ਘਮੰਡ ਚੰਦ ਉਠ ਕੇ ਨੀਵੀਂ ਪਾਈ ਰਾਜਿਆਂ ਦੀ ਸਭਾ ਵਿਚੋਂ ਆਪੇ ਤੁਰ ਗਿਆ। ਉਸ ਨੇ ਆਪਣੀ ਫੌਜ ਨੂੰ ਹੁਕਮ ਦਿੱਤਾ—'ਵਾਪਸ ਜਾਓ ਰਾਜਧਾਨੀ ਨੂੰ! ਲੜਾਈ ਨਹੀਂ ਲੜੀ ਜਾਵੇਗੀ।'

ਦੂਸਰੇ ਰਾਜਿਆਂ ਨੇ ਘਮੰਡ ਚੰਦ ਨੂੰ ਰੋਕਣ ਦਾ ਬਹੁਤ ਯਤਨ ਕੀਤਾ ਕਿ ਉਹ ਠਹਿਰੇ ਕਿਸੇ ਨਾ ਕਿਸੇ ਤਰ੍ਹਾਂ ਸਤਿਗੁਰੂ ਜੀ ਨੂੰ ਜਿੱਤਿਆ ਜਾਵੇਗਾ ਪਰ ਘਮੰਡ ਚੰਦ ਨੇ ਇਕ ਨਾ ਮੰਨੀ ਅਤੇ ਉਹ ਆਪਣੇ ਰਾਜ ਵੱਲ ਤੁਰੀ ਹੀ ਗਿਆ ਤੇ ਦੂਸਰੇ ਰਾਜੇ ਹੱਥ ਮਲਦੇ ਰਹਿ ਗਏ। ਉਹਨਾਂ ਨੇ ਪੰਮੇ ਨੂੰ ਕਿਹਾ—'ਬਸ ਬਸ! ਤੂੰ ਹੀ ਕੋਈ ਜਤਨ ਕਰ। ਕੋਈ ਜੰਤਰ ਮੰਤਰ ਫੂਕ ਜਿਸ ਨਾਲ ਅਸਾਂ (ਪਹਾੜੀ ਰਾਜਿਆਂ) ਦੀ ਫਤਹਿ ਹੋਵੇ।'

# ੭. ਪਹਾੜੀ ਰਾਜਿਆਂ ਦੀ ਦੇਸ਼ ਧਰੋਹੀ

ਜਦੋਂ ਕੋਈ ਵੀ ਦੇਸ਼ ਗੁਲਾਮ ਹੁੰਦਾ ਹੈ ਤਾਂ ਉਹ ਆਪਣਿਆਂ ਦੇ ਹੱਥੋਂ ਹੀ ਹੁੰਦਾ ਹੈ। ਖੁਦਗਰਜ਼ ਲੋਕ ਅਕ੍ਰਿਤਘਣ ਹੋ ਜਾਂਦੇ ਹਨ ਉਹ ਦੁਸ਼ਮਣ ਦੇ ਆਖੇ ਲੱਗ ਕੇ ਆਪਣੇ ਦੇਸ਼ ਤੇ ਦੇਸ਼ ਵਾਸੀਆਂ ਨੂੰ ਵੇਚਦੇ ਹਨ ਉਹ ਲੋਕ ਵੱਡੇ ਦੇਸ਼ ਧਰੋਹੀ ਹੁੰਦੇ ਹਨ। ਉਹਨਾਂ ਲੋਕਾਂ ਵਿਚੋਂ ਹੀ ਪਹਾੜੀ ਰਾਜੇ ਸਨ। ਉਹ ਬੇਸਮਝ, ਝੂਠੇ, ਲਾਲਚੀ ਤੇ ਪੱਥਰ ਪੂਜ ਹੀ ਰਹੇ ਭਾਵੇਂ ਸਤਿਗੁਰੂ ਜੀ ਨੇ ਉਹਨਾਂ ਨੂੰ ਨੇਕ ਤੇ ਅਣਖੀਲੇ ਪੁਰਖ ਬਨਾਉਣ ਦਾ ਜਤਨ ਕੀਤਾ।

ਸਤਿਗੁਰੂ ਜੀ ਨੇ ਖਾਲਸਾ ਪੰਥ ਸਾਜ ਕੇ ਭਾਰਤ ਨੂੰ ਸੁਤੰਤਰ ਕਰਵਾਉਣ ਵਾਲੀ ਅਮਰ ਸੈਨਾ ਦਾ ਮੁੱਢ ਬੰਨ੍ਹਿਆ ਸੀ। ਹਿੰਦੂ ਜਾਤੀ ਤੇ ਹਿੰਦੁਸਤਾਨ ਦੇ ਅਸਲ ਵਸਨੀਕਾਂ ਦੇ ਲਾਭ ਹਿਤ ਸਾਹਿਬਾਂ ਨੇ ਇਹ ਕਦਮ ਉਠਾਇਆ ਸੀ ਪਰ ਹਿੰਦੂ ਪਹਾੜੀ ਰਾਜੇ ਮੁਗਲਾਂ ਨਾਲੋਂ ਪਹਿਲਾਂ ਸਤਿਗੁਰਾਂ ਦੇ ਵੱਡੇ ਦੁਸ਼ਮਣ ਬਣ ਗਏ। ਉਹ ਨਿੱਤ ਨਵੇਂ ਸੂਰਜ ਨਵੇਂ ਹੀ ਕੁਕਰਮ ਕਰਨ ਲੱਗੇ।

ਉਹਨਾਂ ਨੇ ਸਮੁਚੇ ਤੌਰ ਤੇ ਫੈਸਲਾ ਕਰ ਲਿਆ ਕਿ ਉਹ ਜ਼ਰੂਰ ਸਤਿਗੁਰੂ ਜੀ ਨੂੰ ਅਨੰਦਪੁਰ ਤੋਂ ਬਾਹਰ ਕੱਢ ਕੇ ਹੀ ਦਮ ਲੈਣਗੇ। ਸਤਿਗੁਰੂ ਨਾਲ ਉਹਨਾਂ ਨੇ ਅਨੇਕਾਂ ਯੁੱਧ ਕੀਤੇ ਪਰ ਮੂੰਹ ਤੋੜਵੀਂ ਹਾਰ ਖਾਂਦੇ ਰਹੇ। ਹਾਰ ਖਾਂਦਿਆਂ ਤੇ ਸਤਿਗੁਰੂ ਜੀ ਦੇ ਅਥਾਹ ਬਲ ਤੇ ਨੇਕ ਨੀਤੀ ਨੂੰ ਵੇਖ ਕੇ ਵੀ ਬਾਜ ਨਾ ਆਏ। ਉਹਨਾਂ ਨੇ ਇਕੱਠਿਆਂ ਹੋ ਕੇ ਇਹ ਪੱਕੀ ਵਿਚਾਰ ਕੀਤੀ ਕਿ ਉਹ ਬਾਦਸ਼ਾਹ ਨੂੰ ਸਾਰਾ ਹਾਲ ਲਿਖਣ, ਇਸ ਵਾਸਤੇ ਕਿ ਬਾਦਸ਼ਾਹ ਮੁਗਲ ਫੌਜ ਨੂੰ ਅਨੰਦਪੁਰ ਵੱਲ ਭੇਜੇ। ਉਸ ਫੌਜ ਦੀ ਮਦਦ ਨਾਲ ਸਤਿਗੁਰੂ ਜੀ ਨੂੰ ਅਨੰਦਪੁਰ ਤੋਂ ਕੱਢ ਦਿੱਤਾ ਜਾਵੇ ਤਾਂ ਕਿ ਸਤਿਗੁਰੂ ਜੀ ਦੀ ਚਲਾਈ ਹੋਈ ਧਰਮ ਤੇ ਸੁਤੰਤਰਤਾ ਦੀ ਲਹਿਰ ਦਾ ਅੰਤ ਹੋ ਜਾਵੇ।

ਰਾਜਿਆਂ ਦਾ ਇਹ ਫੈਸਲਾ ਦੇਸ਼ ਤੇ ਧਰਮ ਨਾਲ ਮਹਾਨ ਗਦਾਰੀ ਸੀ। ਉਹ ਦੇਸ਼ ਨਾਲ ਧਰੋਹ ਕਰ ਰਹੇ ਸਨ, ਹਿੰਦੂ ਜਾਤੀ ਨਾਲ ਧਰੋਹ ਕਰ ਰਹੇ ਸਨ। ਉਹਨਾਂ ਨੂੰ ਇਹ ਸਮਝ ਨਾ ਆਈ ਕਿ ਮੁਗਲ ਹਿੰਦੂ ਧਰਮ ਦਾ ਨਸ਼ਟ ਕਰੀ ਜਾ ਰਹੇ ਸਨ। ਕੌਮੀ ਅਣਖ ਦਾ ਅੰਤ ਹੋ ਰਿਹਾ ਸੀ, ਧਰਮ ਅਸਥਾਨ ਤੇ ਮੰਦਰ ਢਾਹੇ ਜਾ ਰਹੇ ਹਨ। ਗਰੀਬ ਹਿੰਦੂ ਜਨਤਾ ਨੂੰ ਚਾਰੇ ਪਾਸੇ ਮੁਸਲਮਾਨ ਕੀਤਾ ਜਾ ਰਿਹਾ

ਸੀ, ਹਿੰਦੂ ਦੇਵੀਆਂ ਦੀ ਅਸਮਤ ਲੁੱਟੀ ਜਾਂਦੀ ਸੀ ਪਰ ਹਿੰਦੂ ਰਾਜੇ ਆਪਣਾ ਰਾਜ ਕਾਇਮ ਰੱਖਣ ਵਾਸਤੇ ਮੁਗਲ ਦੀ ਮੱਦਦ ਕਰ ਰਹੇ ਸਨ। ਉਹ ਨਾ ਟਲੇ ਉਨ੍ਹਾਂ ਨੇ ਬਾਦਸ਼ਾਹ ਔਰੰਗਜ਼ੇਬ ਵਲ ਇਕ ਲੰਮੀ ਅਰਜ਼ੀ ਲਿਖੀ। ਉਸ ਅਰਜ਼ੀ ਵਿਚ ਉਨ੍ਹਾਂ ਨੇ ਸਾਰੇ ਬੀਤੇ ਹਾਲ ਲਿਖੇ ਤੇ ਅੰਤ ਵਿਚ ਅਰਜ਼ ਕੀਤੀ ਕਿ ਸ਼ਾਹੀ ਫੌਜ ਦਾ ਤਕੜਾ ਦਸਤਾ ਭੇਜਿਆ ਜਾਵੇ ਨਹੀਂ ਤੇ ਇਕ ਦਿਨ ਐਸਾ ਆਵੇਗਾ ਕਿ ਗੁਰੂ ਗੋਬਿੰਦ ਸਿੰਘ (ਜੀ) ਸਾਰੇ ਹਿੰਦੂਆਂ ਨੂੰ ਖਾ ਜਾਵੇਗਾ। ਮੁਗਲ ਰਾਜ ਤੇ ਇਸਲਾਮ ਦਾ ਵੱਡਾ ਦੁਸ਼ਮਣ ਹੈ ਅਸੀਂ ਇਸ ਨਾਲ ਲੜਦੇ ਲੜਦੇ ਥੱਕ ਗਏ ਹਾਂ। ਅਸਾਂ ਦੀ ਹੁਣ ਪੇਸ਼ ਕੋਈ ਨਹੀਂ ਜਾਂਦੀ।

## ੮. ਬੱਸੀ ਦੇ ਪਠਾਣਾਂ ਨੂੰ ਸੋਧਣਾ

ਇਹਨੀਂ ਦਿਨੀ ਹੀ ਇਕ ਬ੍ਰਾਹਮਣ ਨੇ ਸਤਿਗੁਰੂ ਜੀ ਦੇ ਹਜ਼ੂਰ ਪੁਜ ਕੇ ਫਰਿਆਦ ਕੀਤੀ। ਉਸਨੇ ਤਰਲਾ ਲਿਆ, ਉਹ ਰੋਇਆ ਪਿੱਟਿਆ ਤੇ ਅਰਜ਼ਾਂ ਕੀਤੀਆਂ। ਜਦੋਂ ਸਤਿਗੁਰੂ ਜੀ ਨੇ ਰੋਣ ਦਾ ਕਾਰਣ ਪੁਛਿਆ ਤਾਂ ਉਸਨੇ ਕਿਹਾ—'ਹੇ ਦਾਤਾ! ਸਰਬ ਸ਼ਕਤੀਮਾਨ ਕਲਗੀਧਰ ਪਿਤਾ! ਮੇਰੇ ਨਾਲ ਧੋਖਾ ਹੋਇਆ ਹੈ। ਮੈਂ ਹੁਸ਼ਿਆਰਪੁਰ ਦਾ ਰਹਿਣ ਵਾਲਾ ਦੇਵਦਾਸ ਹਾਂ ਤੇ ਬ੍ਰਾਹਮਣ ਜਾਤੀ ਵਿਚੋਂ ਹਾਂ। ਮੈਂ ਮੁਕਲਾਵਾ ਲਿਆ ਕੇ ਪਿੰਡ ਨੂੰ ਜਾ ਰਿਹਾ ਸਾਂ ਕਿ ਮੇਰੀ ਜਵਾਨ ਇਸਤ੍ਰੀ ਬੱਸੀ ਦੇ ਪਠਾਣਾਂ ਨੇ ਖੋਹ ਲਈ ਹੈ। ਉਹ ਨਿਰਬਲ ਨਾਰੀ ਦੁਸ਼ਮਣ ਦੇ ਮਜ਼ਬੂਤ ਪੰਜਿਆਂ ਵਿਚੋਂ ਆਜ਼ਾਦ ਨਾ ਹੋ ਸਕੀ। ਉਹ ਦੁਸ਼ਟ ਨਾਰੀ ਨੂੰ ਬੱਸੀ ਆਪਣੇ ਘਰ ਲੈ ਗਏ ਹਨ। ਮੈਂ ਇਸ ਦੇ ਵਿਛੋੜੇ ਵਿਚ ਵਿਆਕੁਲ ਹਾਂ। ਮੈਨੂੰ ਉਹ ਵਾਪਸ ਮਿਲਣੀ ਚਾਹੀਦੀ ਹੈ, ਨਹੀਂ ਤੇ ਮੈਂ ਆਤਮਘਾਤ ਕਰ ਲਵਾਂਗਾ। ਮੈਂ ਸਾਰੀਆਂ ਥਾਵਾਂ ਤੇ ਹੋ ਆਇਆ ਹਾਂ। ਮੇਰੀ ਕਿਸੇ ਨੇ ਸਹਾਇਤਾ ਨਹੀਂ ਕੀਤੀ, ਹਿੰਦੂ ਰਾਜੇ ਤਾਂ ਬੱਸੀ ਦੇ ਨਵਾਬ ਪਠਾਣ ਵੱਲ ਮੂੰਹ ਨਹੀਂ ਕਰਦੇ, ਉਹ ਤਾਂ ਪਠਾਣਾਂ ਦੇ ਪਰਛਾਵਿਆਂ ਪਾਸੋਂ ਡਰਦੇ ਹਨ। ਮੇਰੇ ਤੇ ਮਿਹਰ ਕਰੋ। ਹੇ ਕ੍ਰਿਪਾ ਸਾਗਰ! ਆਪ ਦੇ ਪਿਤਾ ਜੀ ਨੇ ਹਿੰਦੂ ਧਰਮ ਵਾਸਤੇ ਜਾਨ ਕੁਰਬਾਨ ਕੀਤੀ। ਦਇਆਲੂ ਸਤਿਗੁਰੂ ਜੀ ਮੇਰੀ ਨਾਰੀ ਮੈਨੂੰ ਵਾਪਸ ਦਿਵਾਓ।'

ਨੌਜਵਾਨ ਬ੍ਰਾਹਮਣ ਦੀ ਇਹ ਵਾਰਤਾ ਸੁਣ ਕੇ ਸਤਿਗੁਰੂ ਜੀ ਇਕ ਦੋ ਮਿੰਟ ਤੱਕ ਸੋਚਦੇ ਰਹੇ, ਫਿਰ ਕਾਹਲੀ ਨਾਲ ਬੋਲੇ—'ਨੌਜਵਾਨ! ਘਾਬਰ ਨਾ, ਹੌਸਲਾ

ਕਰ! ਤੇਰੀ ਨਾਰੀ ਤੈਨੂੰ ਵਾਪਸ ਲਿਆ ਦਿੱਤੀ ਜਾਵੇਗੀ। ਹੁਣੇ ਹੀ ਸਿੰਘਾਂ ਨੂੰ ਭੇਜਿਆ ਜਾਂਦਾ ਹੈ।'

ਇਸਦੇ ਪਿਛੋਂ ਸਤਿਗੁਰਾਂ ਨੇ ਟਿੱਕਾ ਅਜੀਤ ਸਿੰਘ ਜੀ ਨੂੰ ਤੇ ਭਾਈ ਉਦੈ ਸਿੰਘ ਜੀ ਨੂੰ ਆਪਣੇ ਪਾਸ ਸੱਦ ਕੇ ਹੁਕਮ ਕੀਤਾ—'ਪੰਜ ਸੌ ਸਿੰਘ ਆਪਣੇ ਸਾਥ ਲੈ ਕੇ ਬੱਸੀ ਜਾਵੋ ਤੇ ਇਸ ਬ੍ਰਾਹਮਣ ਦੀ ਬ੍ਰਾਹਮਣੀ ਏਥੇ ਲੈ ਕੇ ਆਵੋ।'

ਸਤਿਗੁਰੂ ਜੀ ਦਾ ਹੁਕਮ ਲੈ ਕੇ ਟਿੱਕਾ ਅਜੀਤ ਸਿੰਘ ਜੀ ਬੱਸੀ ਵੱਲ ਚੜ੍ਹਾਈ ਕਰ ਤੁਰੇ। ਦਰਿਆ ਸਤਲੁਜ ਨੂੰ ਰਾਤ ਦੇ ਹਨੇਰੇ ਵਿਚ ਹੀ ਪਾਰ ਕੀਤਾ ਤੇ ਕੁੱਕੜ ਦੀ ਬਾਂਗ ਦੇ ਨਾਲ ਬੱਸੀ ਨੂੰ ਜਾ ਘੇਰਿਆ ਉਸ ਸਮੇਂ ਸਾਰੇ ਪਠਾਣ ਘੂਕ ਸੁਤੇ ਪਏ ਸਨ ਰਾਤ ਨੂੰ ਪੀਤੀ ਸ਼ਰਾਬ ਦਾ ਨਸ਼ਾ ਅਜੇ ਉਤਰਿਆ ਨਹੀਂ ਸੀ ਕਿ ਕਟਾ ਵੱਢ ਦਾ ਸ਼ੋਰ ਮੱਚ ਗਿਆ। ਅਬੜਵਾਹੇ ਪਠਾਣ ਉਠੇ ਕਿਸੇ ਨੂੰ ਤਲਵਾਰ ਲੱਭੀ ਤਾਂ ਸਲਵਾਰ ਨਾ ਲੱਭੀ। ਜੇ ਸਲਵਾਰ ਤੇੜ ਸੀ ਤਾਂ ਗਲ ਕੁੜਤਾ ਹੀ ਨਹੀਂ ਸੀ, ਅੱਖਾਂ ਮਲਦੇ ਹੋਏ ਸਿਰਾਂ ਪੈਰਾਂ ਤੋਂ ਨੰਗੇ ਉਹ ਲੜਨ ਵਾਸਤੇ ਆ ਗਏ। ਸਿੰਘਾਂ ਨਾਲ ਲੜਨਾ ਸੌਖਾ ਨਹੀਂ ਸੀ, ਵੱਡੇ ਨਵਾਬ ਦੀ ਹਵੇਲੀ ਵਿਚ ਸਿੰਘ ਦਾਖਲ ਹੋਏ। ਮਸਾਂ ਅੱਠ ਕੁ ਪਠਾਣ ਅਜੇ ਝਟਕਾਏ ਸੀ ਕਿ ਮੋਰਚਾ ਜਿੱਤਿਆ ਗਿਆ। ਵੱਡੇ ਪਠਾਣ ਨੇ ਜਿਸ ਦੇ ਪਾਸ ਬ੍ਰਾਹਮਣ ਦੀ ਇਸਤਰੀ ਸੀ, ਉਸਨੇ ਝਟ ਅਗੇ ਹੋ ਕੇ ਅਰਜ਼ ਕੀਤੀ—'ਇਹ ਲੜਾਈ ਕਿਉਂ ਹੋ ਰਹੀ ਹੈ ?'

'ਕੱਲ ਤੁਸਾਂ ਜੇਹੜੀ ਹਿੰਦੂ ਇਸਤਰੀ ਖੋਹੀ ਹੈ, ਉਸਦੀ ਪ੍ਰਾਪਤੀ ਵਾਸਤੇ। ਉਹ ਕਿਥੇ ਹੈ ?' ਭਾਈ ਉਦੈ ਸਿੰਘ ਦਾ ਬੋਲ ਸੀ।

'ਲੈ ਜਾਵੋ! ਕੋਈ ਇਤਰਾਜ਼ ਨਹੀਂ! ਮੁੰਡਿਆਂ ਨੇ ਗਲਤੀ ਕੀਤੀ, ਉਸ ਨੂੰ ਚੁੱਕ ਲਿਆਏ। ਮੈਂ ਤਾਂ ਸਗੋਂ ਨਰਾਜ਼ ਹੋਇਆ ਸਾਂ। ਅੱਜ ਮੈਂ ਵਾਪਸ ਭੇਜਣੀ ਸੀ, ਕਤਲ ਲੁੱਟ ਮਾਰ ਬੰਦ ਕਰ ਦਿਓ! ਖ਼ੁਦਾ ਦੇ ਨਾਮ ਤੇ ਭੁਲ ਬਖਸ਼ੀ ਜਾਵੇ।' ਇਹ ਆਖ ਕੇ ਪਠਾਣ ਘਰਾਂ ਵਲ ਗਿਆ ਤੇ ਬ੍ਰਾਹਮਣ ਦੀ ਨਾਰੀ ਨੂੰ ਬਾਹਰ ਲੈ ਆਇਆ। ਉਹ ਨਾਰੀ ਲਾਜਵੰਤੀ ਵਾਂਗ ਕੁਮਲਾਈ ਹੋਈ ਸੀ। ਭੈ ਨਾਲ ਉਹਦਾ ਤਨ ਮਨ ਕੰਬ ਰਿਹਾ ਸੀ, ਭਾਈ ਉਦੈ ਸਿੰਘ ਦੇ ਹਵਾਲੇ ਕਰ ਦਿੱਤੀ।

ਭਾਈ ਉਦੈ ਸਿੰਘ ਨੇ ਉਸ ਮੁਟਿਆਰ ਇਸਤਰੀ ਨੂੰ ਹੌਂਸਲਾ ਦਿੱਤਾ। ਉਸ ਨੂੰ ਤਸੱਲੀ ਕਰਵਾਈ ਕਿ ਉਸ ਨੂੰ ਉਸ ਦੇ ਪਤੀ ਕੋਲ ਲਿਜਾਇਆ ਜਾ ਰਿਹਾ ਹੈ। ਉਹ ਚਿੰਤਾ ਨਾ ਕਰੇ। ਉਹਦਾ ਪਤੀ ਅਨੰਦਪੁਰ ਸਤਿਗੁਰੂ ਜੀ ਦੇ ਪਾਸ

ਹੈ। ਹਵਾ ਦੇ ਵੇਗ ਵਿਚ ਘੋੜੇ ਮੁੜ ਅਨੰਦਪੁਰ ਆ ਪੁੱਜੇ। ਬ੍ਰਾਹਮਣ ਦੀ ਨਾਰੀ ਨੂੰ ਉਹਦੇ ਪਤੀ ਦੇ ਹਵਾਲੇ ਕੀਤਾ ਗਿਆ। ਇਸ ਘਟਣਾ ਨੇ ਗੁਰੂ ਸਾਹਿਬ ਦੀ ਮਹਿਮਾ ਵਿਚ ਬਹੁਤ ਵਾਧਾ ਕੀਤਾ।

## ੯. ਹਿੰਦੂ ਰਾਜਿਆਂ ਦਾ ਫਰੇਬ

ਹਿੰਦੂ ਰਾਜੇ ਨਵੇਂ ਸੂਰਜ ਨਵੀਂ ਸ਼ਰਾਰਤ ਸੋਚਦੇ ਸਨ। ਉਹਨਾਂ ਦੇ ਕੋਲ ਪੰਮਾ ਸ਼ਰਾਰਤੀ ਬੰਦਾ ਸੀ, ਉਹ ਸਦਾ ਨਵੀਂ ਤੋਂ ਨਵੀਂ ਚਾਲ ਤੇ ਚਲਾਕੀ ਸੋਚਦਾ। ਜਦੋਂ ਘਮੰਡ ਚੰਦ ਨੇ ਹਥਿਆਰ ਸੁੱਟ ਦਿੱਤੇ, ਪੰਮੇ ਨੇ ਰਾਜਿਆਂ ਨੂੰ ਸਲਾਹ ਦਿੱਤੀ— 'ਮੇਰੇ ਵਿਚਾਰ ਵਿਚ ਅਸੀਂ ਤਲਵਾਰ (ਸ਼ਕਤੀ) ਨਾਲ ਤਾਂ ਗੁਰੂ (ਜੀ) ਨੂੰ ਜਿੱਤ ਨਹੀਂ ਸਕਦੇ, ਚਲਾਕੀ ਨਾਲ ਭਾਵੇਂ ਜਿੱਤ ਲਈਏ। ਨੀਤੀ ਵਿਚ ਦੁਸ਼ਮਣ ਨਾਲ ਲੜਾਈ ਸਮੇਂ ਫਰੇਬ ਕਰਨਾ ਕੋਈ ਪਾਪ ਨਹੀਂ ਇਸ ਵਾਸਤੇ ਮੇਰੀ ਰਾਇ ਹੈ ਕਿ ਮੈਂ ਇਕ ਆਟੇ ਦੀ ਗਊ ਬਣਾਉਂਦਾ ਹਾਂ, ਉਸ ਗਊ ਦੇ ਗਲ ਇਕ ਚਿੱਠੀ ਬੰਨ੍ਹ ਕੇ ਕਿਲ੍ਹੇ ਸਾਹਮਣੇ ਰੱਖ ਦਿੱਤੀ ਜਾਵੇ, ਉਸ ਨੂੰ ਪੜ੍ਹਕੇ ਜ਼ਰੂਰ ਗੁਰੂ (ਜੀ) ਮੰਨ ਲੈਣਗੇ ਤੇ ਕਿਲ੍ਹੇ ਨੂੰ ਛੱਡ ਜਾਣਗੇ, ਜੇ ਨਾ ਛੱਡਣਗੇ ਤਾਂ ਗਊ ਹੱਤਿਆ ਲੱਗੇਗੀ। ਉਸ ਨੂੰ ਬਦਨਾਮ ਕਰਾਂਗੇ'।

ਇਕ ਰਾਜੇ ਨੇ ਪੁਛਿਆ—'ਉਸ ਚਿੱਠੀ ਵਿਚ ਕੀ ਲਿਖਿਆ ਜਾਵੇ ?'

ਉਸ ਚਿੱਠੀ ਵਿਚ ਲਿਖਿਆ ਜਾਵੇ ਕਿ ਅਸਾਂ ਲੜਾਈਆਂ ਲੜ ਕੇ ਭੁਲਾਂ ਕੀਤੀਆਂ ਹਨ, ਖਿਮਾ ਕਰੋ ਆਦਿ।' ਪੰਮੇ ਨੇ ਉੱਤਰ ਦਿੱਤਾ।

'ਫਿਰ ਉਸ ਚਿੱਠੀ ਨੂੰ ਤੁਸੀਂ ਹੀ ਤਿਆਰ ਕਰੋ।' ਰਾਜਿਆਂ ਦਾ ਬੋਲ ਸੀ।

'ਪੰਮੇ ਨੇ ਇਕਾਂਤ ਵਿਚ ਬੈਠ ਕੇ ਸਤਿਗੁਰੂ ਜੀ ਵੱਲ ਇੱਕ ਲੰਮੀ ਚਿੱਠੀ ਲਿਖੀ ਜੋ ਇਸ ਤਰ੍ਹਾਂ ਸੀ—

'ਸਤਿਗੁਰੂ ਜੀ ! ਮੈਂ ਸਾਰੇ ਰਾਜਿਆਂ ਵਲੋਂ ਅਰਦਾਸ ਕਰਦਾ ਹਾਂ ਕਿ ਰਾਜਿਆਂ ਨੂੰ ਖਿਮਾਂ ਬਖਸ਼ੋ। ਬਹੁਤ ਭੁਲਾਂ ਕੀਤੀਆਂ ਹਨ ਜੋ ਆਪ ਨਾਲ ਲੜਾਈਆਂ ਲੜੀਆਂ। ਹੁਣ ਰਾਜਿਆਂ ਦੀ ਜਾਨ ਸ਼ਕੰਜੇ ਵਿਚ ਫਸੀ ਹੈ। ਜੇ ਇਹ (ਰਾਜੇ) ਲੜਾਈ ਛੱਡ ਕੇ ਜਾਂਦੇ ਹਨ ਤਾਂ ਇਹਨਾਂ ਨੂੰ ਸ਼ਰਮ ਨਾਲ ਸਿਰ ਨੀਵਾਂ ਕਰਨਾ ਪੈਂਦਾ ਤੇ ਦਿੱਲੀ ਦਾ ਬਾਦਸ਼ਾਹ ਔਰੰਗਜ਼ੇਬ ਡਾਂਟਦਾ ਹੈ, ਜੇ ਤੁਸਾਂ ਨਾਲ ਲੜਦੇ ਹਨ ਤਾਂ ਘੋਰ ਪਾਪ ਕਰਦੇ ਹਨ, ਉੱਕਾ ਹੀ ਲੜਨਾ ਨਹੀਂ ਚਾਹੁੰਦੇ। ਇਸ ਵਾਸਤੇ

ਆਟੇ ਦੀ ਗਊ ਦੀ ਸੌਂਹ ਖਾ ਕੇ ਆਖਦੇ ਹਾਂ ਕਿ ਆਪ ਜੇਕਰ ਥੋੜੇ ਸਮੇਂ ਵਾਸਤੇ ਭਾਵੇਂ ਇਕ ਦਿਨ ਵਾਸਤੇ ਹੀ ਅਨੰਦਪੁਰ ਤੇ ਕਿਲ੍ਹਾ ਲੋਹਗੜ੍ਹ ਛੱਡ ਜਾਵੋ ਤਾਂ ਅਸੀਂ ਝਟ ਪਟ ਵਾਪਸ ਆਪਣੇ ਘਰਾਂ ਨੂੰ ਚਲੇ ਜਾਵਾਂਗੇ। ਅਸੀਂ ਆਖਾਂਗੇ ਕਿ ਸਤਿਗੁਰੂ ਜੀ ਅਨੰਦਪੁਰੋਂ ਚਲੇ ਗਏ ਹਨ, ਇਸ ਕਰਕੇ ਅਸੀਂ ਲੜਾਈ ਜਿੱਤ ਕੇ ਆਏ ਹਾਂ। ਤੁਸੀਂ ਅਸਾਂ ਦੀ ਬੇਨਤੀ ਨੂੰ ਪ੍ਰਵਾਨ ਕਰੋ। ਅਸੀਂ ਗਊ ਦੀ ਸੁਗੰਧ ਖਾਂਦੇ ਹਾਂ। ਇਕ ਹਿੰਦੂ ਵਾਸਤੇ ਗਊ ਨਾਲੋਂ ਵੱਡੀ ਹੋਰ ਤਾਂ ਕੋਈ ਸੁਗੰਧ (ਸੌਂਹ) ਨਹੀਂ। ਹੇ ਦਾਤਾਰ! ਅਸਾਂ ਨੂੰ ਖਿਮਾ ਬਖਸ਼ੋ! ਅਸਾਂ ਪਾਪੀ ਬੰਦਿਆਂ ਦੇ ਮੰਦੇ ਕਰਮਾਂ ਵੱਲ ਨਾ ਦੇਖੋ। ਪੂਰਨ ਭਰੋਸਾ ਹੈ ਕਿ ਅਸਾਂ ਦੀ ਬੇਨਤੀ ਪਰਵਾਨ ਹੋਵੇਗੀ।' ਇਸ ਚਿੱਠੀ ਦੇ ਹੇਠਾਂ ਪਰੋਹਤ ਪਰਮਾਨੰਦ ਦੇ ਦਸਖਤ ਸਨ ਤੇ ਨਾਲ ਹੀ ਰਾਜਿਆਂ ਦੇ ਵੀ ਦਸਖਤ ਸਨ।

ਇਹ ਚਿੱਠੀ ਆਟੇ ਦੀ ਗਊ ਦੇ ਗਲ ਨਾਲ ਬੰਨ੍ਹ ਕੇ ਰਾਤ ਦੇ ਹਨੇਰੇ ਵਿਚ ਕਿਲ੍ਹਾ ਲੋਹਗੜ੍ਹ ਦੇ ਦਰਵਾਜ਼ੇ ਅਗੇ ਚੌਕ ਪੂਰ ਕੇ ਰੱਖ ਦਿੱਤੀ ਗਈ। ਸਵੇਰ ਹੋਈ ਤਾਂ ਸਿੰਘਾਂ ਨੇ ਅਸਚਰਜ ਕੌਤਕ ਵੇਖਿਆ। ਗੋਹੇ ਮਿੱਟੀ ਦਾ ਪੋਚਾ ਫੇਰ ਕੇ ਆਟੇ ਦੀ ਗਊ ਟਿਕਾਈ ਹੋਈ ਸੀ, ਉਸਨੂੰ ਵੇਖ ਕੇ ਸਿੰਘ ਅਗੇ ਹੋਏ ਤੇ ਉਨ੍ਹਾਂ ਨੇ ਉਸ ਨੂੰ ਚੁੱਕ ਲਿਆ। ਚੁੱਕ ਕੇ ਸਤਿਗੁਰੂ ਜੀ ਦੇ ਪਾਸ ਲੈ ਗਏ। ਸਤਿਗੁਰੂ ਜੀ ਨੇ ਗਊ ਦੇ ਗਲੋਂ ਚਿੱਠੀ ਲਾਹ ਕੇ ਪੜ੍ਹੀ ਤਾਂ ਹੱਸ ਪਏ। ਸਾਹਿਬਾਂ ਦੇ ਹੱਸਣ ਦਾ ਕਾਰਣ ਇਹ ਸੀ ਕਿ ਰਾਜੇ ਉਹਨਾਂ ਨਾਲ ਧੋਖਾ ਕਰ ਰਹੇ ਸਨ। ਅੰਤਰਜਾਮੀ ਸਾਰੀ ਖੇਡ ਨੂੰ ਜਾਣਦੇ ਸਨ ਉਨ੍ਹਾਂ ਨੇ ਸਾਰੀ ਗੱਲ ਪ੍ਰਗਟ ਕਰ ਦਿੱਤੀ। ਜਦੋਂ ਚਿੱਠੀ ਦਾ ਭਾਵ ਸਿੰਘਾਂ ਨੇ ਸੁਣਿਆਂ ਤਾਂ ਉਨ੍ਹਾਂ ਦੇ ਮਨਾਂ ਉਤੇ ਵੱਖ ਵੱਖ ਤਰ੍ਹਾਂ ਦਾ ਅਸਰ ਹੋਇਆ ਅਤੇ ਜੋ ਲੜਾਈਆਂ ਤੋਂ ਤੰਗ ਆ ਚੁੱਕੇ ਸਨ ਉਹਨਾਂ ਨੇ ਤਾਂ ਖੁਸ਼ੀ ਮਨਾਈ ਤੇ ਬੇਨਤੀ ਕੀਤੀ ਕਿ ਇਕ ਦਿਨ ਕਿਲ੍ਹੇ ਨੂੰ ਛਡ ਕੇ ਬਾਹਰ ਚਲੇ ਜਾਣਾ ਚਾਹੀਏ। ਹਿੰਦੂ ਹੋ ਕੇ ਗਊ ਦੀ ਸੁਗੰਧ ਚੁਕ ਰਹੇ ਹਨ। ਇਸ ਨਾਲੋਂ ਹੋਰ ਕੀ ਚੰਗਾ ਹੈ, ਐਸੇ ਲੋਕਾਂ ਦੀ ਗਿਣਤੀ ਬਹੁਤ ਵੱਡੀ ਸੀ ਅਤੇ ਦੂਸਰੇ ਆਖਦੇ ਸਨ ਕਿ ਪਹਾੜੀ ਰਾਜਿਆਂ ਦੀ ਸੌਂਹ ਤੇ ਭਰੋਸਾ ਨਹੀਂ ਕਰਨਾ ਚਾਹੀਦਾ ਇਹ ਧੋਖੇਬਾਜ਼ ਹਨ, ਜ਼ਰੂਰ ਬੇਈਮਾਨੀ ਕਰਨਗੇ। ਕਿਲ੍ਹੇ ਨੂੰ ਕਦੀ ਨਹੀਂ ਛੱਡਣਾ ਚਾਹੀਦਾ। ਸਤਿਗੁਰੂ ਜੀ ਦੀ ਵੀ ਇਹ ਰਾਏ ਸੀ ਪਰ ਬਹੁ ਸੰਮਤੀ ਇਸ ਪੱਖ ਤੇ ਗਈ ਕਿ ਲੜਾਈ ਦਾ ਅੰਤ ਕਰਨਾ ਹੀ ਚੰਗਾ ਹੈ। ਅਮਨ ਵਿਚ ਹੀ ਲਾਭ ਹੈ।

ਆਖਰ ਸਤਿਗੁਰੂ ਜੀ ਕਿਲ੍ਹਾ ਛੱਡਣ ਵਾਸਤੇ ਤਿਆਰ ਹੋ ਪਏ, ਉਹ ਵੀ ਇਸ ਵਾਸਤੇ ਕਿ ਹਿੰਦੂ ਰਾਜਿਆਂ ਦੇ ਧੋਖੇ ਦਾ ਪਾਜ ਖੋਹਲਣ। ਸੰਸਾਰ ਨੂੰ ਦੱਸਣ ਕਿ ਗੁਲਾਮੀ ਨੇ ਇਹਨਾਂ ਦੇ ਧਾਰਮਿਕ ਵਿਸ਼ਵਾਸ ਨੂੰ ਕਿੰਨਾ ਕਮਜ਼ੋਰ ਕਰ ਦਿੱਤਾ ਹੈ।

ਲੋਹਗੜ੍ਹ ਤੇ ਕਿਲ੍ਹਾ ਅਨੰਦਗੜ੍ਹ ਵਿਚ ਕੁਝ ਸਿੰਘ ਰਾਖੀ ਵਾਸਤੇ ਛੱਡ ਕੇ ਸਤਿਗੁਰੂ ਜੀ ਕਿਲ੍ਹਾ ਲੋਹਗੜ੍ਹ ਤੋਂ ਨਿਕਲ ਕੇ ਦੋ ਕੋਹ ਦੀ ਵਾਟ ਤੇ ਨਿਰਮੋਹ ਨਗਰ ਵਿਚ ਜਾ ਬਿਰਾਜੇ। ਸਾਹਿਬ ਅਜੇ ਉਥੇ ਪੁਜੇ ਹੀ ਸਨ ਕਿ ਪਹਾੜੀ ਰਾਜਿਆਂ ਨੇ ਗਊ ਦੀ ਸੌਂਹ ਨੂੰ ਕੱਚੇ ਤੰਦ ਦੀ ਤਰ੍ਹਾਂ ਤੋੜ ਦਿੱਤਾ। ਅਜੇ ਮੋਰਚੇ ਵੀ ਨਹੀਂ ਸਨ ਲਾਏ ਕਿ ਰਾਜਿਆਂ ਦੀ ਸੈਨਾ ਨਿਰਮੋਹ ਨਗਰ ਵੱਲ ਆਉਣ ਲੱਗੀ। ਉਸਦਾ ਵਧਣਾ ਇਕ ਹਨੇਰੀ ਦੀ ਤਰ੍ਹਾਂ ਸੀ। ਘੋੜਿਆਂ ਦੇ ਸੁੰਬਾਂ ਨਾਲ ਧੂੜੀ ਉਡਦੀ ਚਲੀ ਆਉਂਦੀ ਸੀ।

ਜਦੋਂ ਗੁਰੂ ਸਾਹਿਬ ਨੂੰ ਪਤਾ ਲੱਗਾ ਕਿ ਦੁਸ਼ਮਣ ਖੋਟੀ ਨੀਤ ਨਾਲ ਆ ਰਿਹਾ ਹੈ ਤਾਂ ਸਾਹਿਬਾਂ ਨੇ ਮੁਖੀ ਸਿੱਖਾਂ ਨੂੰ ਪਾਸ ਸੱਦ ਕੇ ਹੁਕਮ ਕੀਤਾ—'ਦੇਖੋ! ਵੈਰੀ ਆ ਰਿਹਾ ਹੈ ਡੱਟ ਕੇ ਮੁਕਾਬਲਾ ਕੀਤਾ ਜਾਵੇ। ਰਾਜੇ ਬੇਈਮਾਨ ਹੋ ਗਏ ਹਨ। ਇਹਨਾਂ ਨੇ ਗਊ ਦੀ ਸੌਂਹ ਨੂੰ ਤੋੜ ਦਿਤਾ ਹੈ। ਬੇਈਮਾਨ ਥੁੱਕ ਕੇ ਚੱਟ ਗਏ ਹਨ। ਅਕਾਲ ਪੁਰਖ ਸਿੰਘਾਂ ਦੀ ਸਹਾਇਤਾ ਕਰੇਗਾ, ਭੈ ਕਰਨ ਵਾਲੀ ਕੋਈ ਗੱਲ ਨਹੀਂ ਪਰ ਵਿਚਾਰਨਾ ਜ਼ਰੂਰ ਚਾਹੀਏ ਕਿ ਐਸੇ ਲੋਕਾਂ ਦੀ ਸੌਂਹ ਉਤੇ ਭਰੋਸਾ ਨਹੀਂ ਕਰਨਾ ਚਾਹੀਦਾ।'

ਨਿਰਮੋਹ ਨਗਰ ਉੱਚੀ ਥਾਂ ਉਤੇ ਸੀ, ਉਸਦੇ ਕੋਠਿਆਂ ਉੱਪਰ ਮੋਰਚੇ ਲਾ ਕੇ ਸਿੰਘ ਡਟ ਗਏ। ਪਿੰਡ ਵਾਸੀ ਦੂਰ ਚਲੇ ਗਏ ਅਤੇ ਜੰਗ ਹੋਣ ਲੱਗੀ। ਖੂਬ ਕਟਾ ਵੱਢ ਹੋਈ। ਸਤਿਗੁਰੂ ਜੀ ਉਪਰ ਬੈਠੇ ਸਨ ਕਿ ਪਹਾੜੀਆਂ ਦੇ ਤੋਪਚੀ ਨੇ ਸਤਿਗੁਰੂ ਜੀ ਵੱਲ ਤੋਪ ਦਾ ਮੂੰਹ ਕਰ ਕੇ ਐਸਾ ਨਿਸ਼ਾਨਾ ਮਾਰਿਆ ਕਿ ਉਹ ਗੋਲਾ ਸਿੱਧਾ ਸਤਿਗੁਰੂ ਜੀ ਵੱਲ ਆਇਆ ਪਰ ਅਕਾਲ ਪੁਰਖ ਦੇ ਰੱਖਣ ਦੇ ਰਾਹ ਨਿਆਰੇ ਹਨ, ਸਾਹਿਬ ਪਾਸੇ ਹੋ ਗਏ ਗੋਲਾ ਪਿਛਲੇ ਸਿੰਘ ਨੂੰ ਵੱਜਾ ਜੋ ਚੌਰ ਕਰ ਰਿਹਾ ਸੀ ਅਤੇ ਉਹ ਸਿੰਘ ਸ਼ਹੀਦ ਹੋ ਗਿਆ।

ਉਸ ਸਿੰਘ ਦੀ ਸ਼ਹੀਦੀ ਨੂੰ ਵੇਖ ਕੇ ਸਤਿਗੁਰੂ ਜੀ ਬੜੇ ਕਰੋਧ ਵਿਚ ਆਏ। ਸਾਹਿਬਾਂ ਨੇ ਤੀਰ ਕਮਾਨ ਸੰਭਾਲੀ ਤੇ ਤੀਰ ਚਲਾਉਣੇ ਸ਼ੁਰੂ ਕੀਤੇ ਪਹਿਲੇ ਤੀਰ ਨਾਲ ਤੋਪਚੀ ਨੂੰ ਪਾਰ ਬੁਲਾਇਆ, ਸਾਹਿਬਾਂ ਦੇ ਤੀਰਾਂ ਵਿਚ ਐਨੀ ਬਰਕਤ ਸੀ

ਕਿ ਰਾਜਿਆਂ ਦੀ ਸੈਨਾ ਦਾ ਅਗੇ ਵੱਧਣਾ ਰੁਕ ਗਿਆ। ਸਿੰਘ ਵੀ ਬਹੁਤ ਜੋਸ਼ ਨਾਲ ਤੀਰਾਂ ਦੀ ਵਰਖਾ ਕਰਨ ਲੱਗੇ। ਏਥੋਂ ਤੱਕ ਕਿ ਮੋਰਚਿਆਂ ਵਿਚੋਂ ਨਿਕਲ ਕੇ ਰਾਜਿਆਂ ਦੀ ਸੈਨਾ ਦੇ ਗਲ ਜਾ ਪਏ ਤੇ ਹੱਥੋ ਹੱਥੀ ਲੜਾਈ ਕਰਨ ਲੱਗੇ। ਪਹਾੜੀਆਂ ਦੀ ਸੈਨਾ ਨਾਲੋਂ ਸਿੰਘਾਂ ਦੀ ਗਿਣਤੀ ਬਹੁਤ ਘੱਟ ਸੀ ਐਸੀ ਘੱਟ ਜੋ ਮੁਕਾਬਲਾ ਵੀ ਨਹੀਂ ਸੀ ਕਰ ਸਕਦੀ ਪਰ ਸਤਿਗੁਰੂ ਜੀ ਦੀ ਮਿਹਰ ਤੇ ਅਕਾਲ ਪੁਰਖ ਦੀ ਕਿਰਪਾ ਨਾਲ ਇਕ ਇਕ ਸਿੰਘ ਸੌ ਸੌ ਪਹਾੜੀਏ ਨਾਲ ਲੜ ਰਿਹਾ ਸੀ।

ਅੱਧੇ ਦਿਨ ਦੀ ਲੜਾਈ ਪਿਛੋਂ ਪਹਾੜੀਏ ਮੈਦਾਨ ਛੱਡ ਕੇ ਤੁਰ ਗਏ। ਫਤਹ ਸਿੰਘਾਂ ਦੀ ਹੋਈ। ਪੰਮੇ ਵਰਗੇ ਪਾਂਬਰ ਬ੍ਰਾਹਮਣ ਤਾਂ ਨੱਸ ਕੇ ਘਰ ਜਾ ਵੜੇ। ਮੰਦੀ ਕੰਮੀਂ ਮੰਦਾ ਹੁੰਦਾ ਹੈ! ਸੱਚ ਵਾਲੇ ਪਾਸੇ ਸਦਾ ਵਾਹਿਗੁਰੂ ਦੀ ਮਦਦ ਹੁੰਦੀ ਹੈ। ਸਤਿਗੁਰੂ ਜੀ ਸੱਚੇ ਸਨ, ਆਪ ਸੱਤ ਧਰਮ, ਨੇਕ ਕੰਮ ਤੇ ਲੋਕ ਭਲਾਈ ਵਾਸਤੇ ਲੜਦੇ ਸਨ। ਇਸ ਕਰਕੇ ਅਕਾਲ ਪੁਰਖ ਉਹਨਾਂ ਦੀ ਸਹਾਇਤਾ ਕਰਦਾ ਸੀ।

ਪਹਾੜੀ ਰਾਜਿਆਂ ਦੇ ਨੱਠ ਜਾਣ ਪਿਛੋਂ ਸਤਿਗੁਰੂ ਜੀ ਮੁੜ ਲੋਹਗੜ੍ਹ ਕਿਲ੍ਹੇ ਵਿਚ ਆ ਪੁਜੇ। ਇਸ ਘਟਨਾ ਤੋਂ ਸਿੰਘਾਂ ਨੇ ਸਿਖਿਆ ਲਈ ਕਿ ਐਸੇ ਦੁਸ਼ਮਣ ਦੀ ਸੌਂਹ ਤੇ ਕਦੀ ਭਰੋਸਾ ਨਹੀਂ ਕਰਨਾ ਚਾਹੀਦਾ।

## ੧੦. ਸਤਿਗੁਰੂ ਜੀ ਦਾ ਬਸਾਲੀ ਜਾਣਾ

ਪੰਮੇ ਦੀ ਚਾਲ ਸਫਲ ਨਾ ਹੋਈ ਸਗੋਂ ਰਾਜਿਆਂ ਨੂੰ ਉਲਟੀ ਪਈ ਰਾਜੇ ਬਹੁਤ ਸਾਰੀ ਸੈਨਾ ਤੇ ਲੜਾਈ ਦਾ ਸਾਮਾਨ ਨਸ਼ਟ ਕਰਾ ਬੈਠੇ। ਵਜ਼ੀਰ ਖਾਂ ਦੇ ਆਦਮੀ ਵੀ ਮਾਰੇ ਗਏ। ਮੈਦਾਨ ਛੱਡ ਕੇ ਘਰੋ ਘਰੀ ਚਲੇ ਗਏ। ਇਸ ਹਾਰ ਨੇ ਉਨ੍ਹਾਂ ਦੇ ਮਨਾਂ ਉਤੇ ਬਹੁਤ ਬੁਰਾ ਅਸਰ ਪਾਇਆ, ਉਹ ਸ਼ਰਮ ਦੇ ਮਾਰੇ ਸਿਰ ਉੱਚਾ ਨਹੀਂ ਸਨ ਕਰ ਸਕਦੇ ਆਪਣੀਆਂ ਇਸਤਰੀਆਂ ਦੇ ਸਾਹਮਣੇ ਵੀ ਨਹੀਂ ਸਨ ਹੁੰਦੇ।

ਦੂਸਰੇ ਪਾਸੇ ਵਜ਼ੀਰ ਖਾਂ ਸੂਬਾ ਸਰਹਿੰਦ ਵੀ ਤੰਗ ਸੀ ਕਿ ਉਹਦੇ ਸੂਬੇ ਵਿਚ ਲੜਾਈਆਂ ਹੋ ਰਹੀਆਂ ਸਨ। ਦਿੱਲੀ ਵਲੋਂ ਉਹਨਾਂ ਨੂੰ ਝਾੜਾਂ ਪੈਂਦੀਆਂ ਸਨ ਇਸ ਵਾਸਤੇ ਉਹ ਵੀ ਕਿਸੇ ਸੋਚ ਵਿਚ ਸੀ ਕਿ ਕੀ ਕਰੇ।

ਰਾਜਾ ਬਸਾਲੀ ਸਤਿਗੁਰੂ ਜੀ ਤੇ ਸ਼ਰਧਾ ਰੱਖਦਾ ਸੀ, ਉਸਨੂੰ ਵਜ਼ੀਰ ਖਾਂ ਨੇ ਆਪਣੇ ਕੋਲ ਸੱਦਿਆ ਤੇ ਆਖਿਆ—'ਹੇ ਰਾਜਨ! ਕੋਈ ਵਸੀਲਾ ਦੱਸੋ ਜਿਸ

ਨਾਲ ਅਨੰਦਪੁਰ ਦੀਆਂ ਲੜਾਈਆਂ ਦਾ ਅੰਤ ਹੋਵੇ, ਸਿੰਘ ਤਾਂ ਬੱਸੀ ਨੂੰ ਵੀ ਲੁੱਟ ਕੇ ਲੈ ਗਏ ਹਨ। ਓਥੋਂ ਦੀਆਂ ਲੜਾਈਆਂ ਵਿਚ ਵੀ ਬਹੁਤ ਨੁਕਸਾਨ ਹੋਇਆ ਹੈ। ਦੱਸੋ ਕੀ ਚਾਰਾ ਕਰੀਏ ਅਸਾਂ ਨੂੰ ਕੋਈ ਸਮਝ ਨਹੀਂ ਆਉਂਦੀ ਕਿ ਕੀ ਕੀਤਾ ਜਾਵੇ ? ਸਿਆਣੇ ਜੇ ਕੋਈ ਚੰਗੀ ਸਲਾਹ ਦੇਵੋ।'

'ਜਹਾਂ ਪਨਾਹ ! ਮੈਂ ਨਾ-ਚੀਜ਼ ਬੰਦਾ ਕੀ ਸਲਾਹ ਦੇ ਸਕਦਾ ਹਾਂ। ਆਪ ਸਿਆਣੇ ਤੇ ਨੀਤੀਵੇਤਾ ਹੋ, ਫਿਰ ਵੀ ਮੈਂ ਕਹਿੰਦਾ ਹਾਂ ਕਿ ਲੜਾਈ ਨਹੀਂ ਹੋਣੀ ਚਾਹੀਦੀ। ਖ਼ੂਨ ਖਰਾਬਾ ਮਾੜਾ ਹੁੰਦਾ ਹੈ। ਦੇਸ਼ ਬਰਬਾਦ ਹੋ ਜਾਂਦਾ ਹੈ। ਰਾਜ ਕਾਜ ਦਾ ਕੰਮ ਵੀ ਚੰਗੀ ਪੱਧਰ ਨਾਲ ਨਹੀਂ ਹੁੰਦਾ। ਕੋਈ ਰਾਹ ਲੱਭਣਾ ਚਾਹੀਦਾ ਹੈ ਜਿਸ ਰਾਹੀਂ ਅਮਨ ਦੀ ਮੰਜ਼ਲ ਤੇ ਪਹੁੰਚ ਸਕੀਏ। ਉਹ ਫਕੀਰ ਹਨ, ਫਕੀਰ ਅੱਲਾ ਦੇ ਪਿਆਰੇ ਹੁੰਦੇ ਹਨ, ਉਹਨਾਂ ਨਾਲ ਵੈਰ ਵਿਰੋਧ ਕਰਨਾ ਠੀਕ ਨਹੀਂ। ਇਹਨਾਂ ਨੂੰ ਹਰਾਉਣਾ ਕਠਿਨ ਹੈ। ਪਿਆਰ ਨਾਲ ਹੀ ਸਾਰੇ ਮਾਮਲੇ ਨਜਿੱਠੇ ਜਾਣੇ ਚਾਹੀਦੇ ਹਨ, ਜ਼ਿੱਦ ਨਾਲ ਨਹੀਂ।'

ਇਹ ਗੱਲ ਠੀਕ ਹੈ ਪਰ ਉਨ੍ਹਾਂ (ਸਤਿਗੁਰੂ ਜੀ) ਨਾਲ ਪਿਆਰ ਪਾਉਣਾ ਵੀ ਔਖਾ ਹੈ। ਸ਼ਰ੍ਹਾ ਤੇ ਬਾਦਸ਼ਾਹੀ ਦਾ ਡਰ ਭੈ-ਭੀਤ ਕਰਦਾ ਹੈ। ਇੱਜ਼ਤ ਦਾ ਵੀ ਸਵਾਲ ਹੋਇਆ। ਇਕ ਵਿਉਂਤ ਹੈ ਕਿ ਜੇ ਉਹ (ਗੁਰੂ ਜੀ) ਅਨੰਦਪੁਰ ਨੂੰ ਛੱਡ ਕੇ ਕਿਤੇ ਚਲੇ ਜਾਣ ਤਾਂ ਅਸੀਂ ਆਪਣੀ ਜਿੱਤ ਸਮਝਾਂਗੇ ਤੇ ਮੁੜ ਕੇ ਰੌਲਾ ਗੌਲਾ ਨਹੀਂ ਹੋਵੇਗਾ।' ਵਜ਼ੀਰ ਖਾਂ ਦਾ ਦਿਲੀ ਇਰਾਦਾ ਸੀ।

'ਫਿਰ ਇਉਂ ਕਰੀਏ ਕਿ ਮੈਂ ਸਤਿਗੁਰੂ ਜੀ ਨੂੰ ਆਪਣੇ ਰਾਜ ਵਿਚ ਲੈ ਜਾਂਦਾ ਹਾਂ। ਮੈਨੂੰ ਆਸ ਹੈ ਕਿ ਸਤਿਗੁਰੂ ਜੀ ਮੇਰੀ ਬੇਨਤੀ ਜਰੂਰ ਪਰਵਾਨ ਕਰਨਗੇ। ਮੈਂ ਜਾ ਕੇ ਉਹਨਾਂ ਨੂੰ ਆਖਦਾ ਹਾਂ, ਪਰ ਜੇ ਆਪ ਬਚਨ ਦੇਵੋ ਕਿ ਤੁਸੀਂ ਉਹਨਾਂ ਦੀ ਸੈਨਾ ਉੱਪਰ ਹਮਲਾ ਨਹੀਂ ਕਰੋਗੇ।'

'ਨਹੀਂ ਹਮਲਾ ਹੋਵੇਗਾ ਰਾਜਾ ਸਾਹਿਬ ! ਅਸੀਂ ਬਚਨ ਦੇਂਦੇ ਹਾਂ ਕਿ ਕੋਈ ਹਮਲਾ ਨਹੀਂ ਕਰੇਗਾ।'

ਇਉਂ ਫੈਸਲਾ ਹੋ ਗਿਆ, ਰਾਜਾ ਬਸਾਲੀ ਵਜ਼ੀਰ ਖਾਂ ਕੋਲੋਂ ਉਠ ਕੇ ਸਿੱਧਾ ਅਨੰਦਪੁਰ ਨੂੰ ਗਿਆ। ਅਨੰਦਪੁਰ ਪੁਜਾ, ਅਗੇ ਸਤਿਗੁਰੂ ਜੀ ਦਰਬਾਰ ਲਾਈ ਬੈਠੇ ਸਨ। ਅਨੰਦਪੁਰ ਦੀ ਸਾਰੀ ਸਰਹੱਦ ਤੇ ਮੋਰਚੇ ਬੰਦੀ ਹੋਈ ਹੋਈ ਸੀ। ਸਿੰਘ ਸੂਰਮੇ ਏਧਰ ਉਧਰ ਤੁਰੇ ਫਿਰਦੇ ਸਨ। ਰਾਜਾ ਬਸਾਲੀ ਸਤਿਗੁਰੂ ਜੀ ਪਾਸ ਪੁਜ

ਗਿਆ। ਉਸ ਨੂੰ ਕਿਸੇ ਨਾ ਰੋਕਿਆ ਟੋਕਿਆ। ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕ ਕੇ ਉਹ ਬੈਠ ਗਿਆ। ਬੈਠਣ ਪਿਛੋਂ ਸਤਿਗੁਰੂ ਜੀ ਨੇ ਬਚਨ ਕੀਤਾ—'ਹੇ ਰਾਜਨ! ਕਹੋ ਕਿਵੇਂ ਆਉਣੇ ਹੋਏ?'

'ਸਤਿਗੁਰੂ ਜੀ! ਆਪ ਦੇ ਦਰਸ਼ਨਾਂ ਵਾਸਤੇ! ਪਾਪੀ ਜੀਵ ਹਾਂ ਭਵਸਾਗਰ ਦਾ ਭੈ ਤੰਗ ਕਰ ਰਿਹਾ ਹੈ। ਭਵਸਾਗਰ ਤੋਂ ਪਾਰ ਕਰੋ। ਦਿਲ ਦੇ ਡਰ ਨੂੰ ਦੂਰ ਕਰੋ।' ਰਾਜੇ ਬਸਾਲੀ ਦਾ ਉੱਤਰ ਸੀ।

'ਵਾਹਿਗੁਰੂ ਦੇ ਨਾਮ ਸਿਮਰਨ ਨਾਲ ਭਵਸਾਗਰ ਦਾ ਭੈ ਦੂਰ ਹੁੰਦਾ ਹੈ। ਵਾਹਿਗੁਰੂ ਨੂੰ ਨਹੀਂ ਭੁੱਲਣਾ ਚਾਹੀਦਾ। ਉਹੋ ਹੀ ਸਰਬ ਦਾ ਰਾਖਾ ਹੈ। ਗਰੀਬਾਂ ਦੀ ਸੇਵਾ, ਸੰਤਾਂ ਦੀ ਸੰਗਤ ਜੀਵਨੀ ਨੂੰ ਚੰਗੇ ਪਾਸੇ ਲਾਉਂਦੀ ਹੈ। ਵਾਹਿਗੁਰੂ ਨੂੰ ਚੇਤੇ ਰਖੋ।' ਸਤਿਗੁਰਾਂ ਨੇ ਉਪਦੇਸ਼ ਦਿੱਤਾ।

ਬਹੁਤ ਚਿਰ ਬਚਨ ਬਿਲਾਸ ਹੋਣ ਪਿਛੋਂ ਰਾਜੇ ਬਸਾਲੀ ਨੇ ਬੇਨਤੀ ਕੀਤੀ—'ਸਤਿਗੁਰੂ ਜੀ! ਦਾਸ ਇਕ ਬੇਨਤੀ ਕਰਨਾ ਚਾਹੁੰਦਾ ਹੈ ਉਹ ਬੇਨਤੀ ਇਹ ਹੈ ਕਿ ਸੇਵਕ ਦੀ ਇੱਛਾ ਹੈ ਆਪ ਸੰਗਤ ਸਮੇਤ ਮੇਰੀ ਰਿਆਸਤ ਵਿਚ ਚਰਨ ਪਾਵੋ। ਸੇਵਕ ਸੇਵਾ ਕਰੇ। ਨਾਲ ਹੀ ਇਹ ਜੋ ਲੜਾਈ ਦੇ ਬੱਦਲ ਇਸ ਸ਼ਾਂਤੀ ਰੂਪ ਨਗਰੀ ਉਪਰ ਚੜ੍ਹੇ ਹਨ, ਇਹ ਪਾਸੇ ਹੋ ਜਾਣਗੇ ਤੇ ਵਾਯੂ ਮੰਡਲ ਨਿਰਮਲ ਹੋ ਜਾਵੇਗਾ! ਇਹ ਬੇਨਤੀ ਜ਼ਰੂਰ ਪਰਵਾਨ ਕਰਨੀ ਚਾਹੀਦੀ ਹੈ।'

ਆਪ ਦੀ ਬੇਨਤੀ ਪਰਵਾਨ ਕਰ ਲੈਂਦੇ ਹਾਂ। ਪਰਵਾਨ ਕਰਨ ਵਿਚ ਕੋਈ ਝਿਜਕ ਨਹੀਂ ਪਰ ਦੁਸ਼ਮਣ ਬੇਈਮਾਨ ਹੈ। ਉਹ ਬਿਨਾਂ ਕਾਰਣ ਲੜਾਈ ਲੜਨ ਤੋਂ ਨਹੀਂ ਟਲਦਾ। ਉਸਦਾ ਇਲਾਜ ਕੀਤਾ ਜਾਵੇ?' ਸਤਿਗੁਰੂ ਜੀ ਦਾ ਬਚਨ ਸੀ।

'ਨਹੀਂ! ਹੁਣ ਨਾ ਹਿੰਦੂ ਸੈਨਾ ਆਪ ਵੱਲ ਦੇਖੇਗੀ ਤੇ ਨਾ ਵਜ਼ੀਰ ਖਾਂ ਦੀ ਸੈਨਾ, ਕਿਉਂਕਿ ਉਨ੍ਹਾਂ ਨੂੰ ਗਿਆਨ ਹੋ ਗਿਆ ਹੈ ਕਿ ਹੁਣ ਉਹ ਤੁਸਾਂ ਦਾ ਕੁਝ ਨਹੀਂ ਵਿਗਾੜ ਸਕਦੇ ਆਪ ਦੀ ਸ਼ਕਤੀ ਪ੍ਰਬਲ ਹੈ। ਭਗਵਾਨ ਆਪ ਦੀ ਸਹਾਇਤਾ ਕਰਦਾ ਹੈ, ਇਸ ਵਾਸਤੇ ਦੁਸ਼ਮਣ ਤੋਂ ਨਹੀਂ ਡਰਨਾ ਚਾਹੀਦਾ। ਜੇ ਕਿਸੇ ਤਰ੍ਹਾਂ ਦਾ ਡਰ ਵੀ ਹੋਵੇ ਤਾਂ ਆਪ ਨੂੰ ਕੋਈ ਚਿੰਤਾ ਨਹੀਂ। ਆਪ ਸਰਬ ਕਲਾ ਸੰਪੂਰਣ, ਮਹਾਂ ਬ੍ਰਹਮਾ ਦਾ ਰੂਪ, ਆਪ ਦਾਤਾ ਵਿਸ਼ਨੂੰ ਅਵਤਾਰ, ਆਪ ਨੂੰ ਕੌਣ ਜਿੱਤ ਸਕਦਾ ਹੈ। ਸ੍ਰੀ ਰਾਮ ਚੰਦਰ ਨੂੰ ਜਿੱਤਣ ਵਾਸਤੇ ਪਾਪੀ ਰਾਵਣ ਨੇ ਬਹੁਤ ਯਤਨ ਕੀਤਾ ਸੀ ਪਰ ਆਖਰ ਆਪਣੇ ਆਪ ਦਾ ਨਾਸ ਕਰਾ ਲਿਆ

ਤੇ ਸੋਨੇ ਦੀ ਲੰਕਾ ਸੜਵਾ ਲਈ ਸੀ ਕੋਈ ਬਲੀ ਨਹੀਂ ਜੋ ਆਪ ਨੂੰ ਯੁੱਧ ਵਿਚ ਸਨਮੁਖ ਹੋ ਕੇ ਜਿੱਤ ਸਕੇ। ਬਸ ! ਮੇਰੀ ਬੇਨਤੀ ਪਰਵਾਨ ਕਰੋ। ਕੁਝ ਚਿਰ ਬਸਾਲੀ ਰਹਿ ਕੇ ਵਾਪਸ ਆ ਜਾਣਾ।'

'ਵਾਹਿਗੁਰੂ ਦੇ ਚੋਜਾਂ ਦਾ ਕੁਝ ਪਤਾ ਨਹੀਂ ਲੱਗਦਾ।' ਸਤਿਗੁਰੂ ਜੀ ਨੇ ਬਚਨ ਕੀਤਾ ਇਹ ਆਖਕੇ ਸਾਹਿਬ ਕੁਝ ਸੋਚਣ ਲੱਗ ਪਏ। ਫਿਰ ਬੋਲੇ—'ਚਿੱਤ ਤਾਂ ਨਹੀਂ ਕਰਦਾ ਕਿ ਅਨੰਦਪੁਰ ਨੂੰ ਛਡੀਏ ਪਰ ਨਾਲ ਤੁਸਾਂ ਦਾ ਪ੍ਰੇਮ ਮਜਬੂਰ ਕਰਦਾ ਹੈ ਤਾਂ ਜ਼ਰੂਰ ਚੱਲਦੇ ਹਾਂ।'

ਨਾਲ ਹੀ ਉਨ੍ਹਾਂ ਲੋਕਾਂ ਵੀ ਸਾਹਿਬਾਂ ਅੱਗੇ ਬੇਨਤੀ ਕੀਤੀ ਕਿ ਜ਼ਰੂਰ ਚਾਰ ਦਿਨ ਪਾਸੇ ਹੋ ਜਾਣਾ ਚਾਹੀਦਾ ਹੈ ਜਿਨ੍ਹਾਂ ਨੂੰ ਮੌਤ ਕੋਲੋਂ ਡਰ ਆਉਂਦਾ ਸੀ, ਜਿਹੜੇ ਬਹੁਤੇ ਖਾਣ ਪੀਣ ਵਾਲੇ ਮਸੰਦ ਸਨ ਤੇ ਲੜਾਈ ਦੇ ਦਿਨਾਂ ਵਿੱਚ ਘੱਟ ਖਾਣ ਨੂੰ ਮਿਲਦਾ ਸੀ। ਆਖਰ ਸਾਹਿਬਾਂ ਨੇ ਬਸਾਲੀ ਜਾਣ ਵਾਸਤੇ ਤਿਆਰੀ ਕਰਨ ਦਾ ਹੁਕਮ ਦੇ ਦਿੱਤਾ ਤੇ ਨਗਾਰੇ ਉਤੇ ਚੋਟ ਲਾ ਦਿੱਤੀ। ਰਣਜੀਤ ਨਗਾਰੇ ਦੀ ਚੋਟ ਨੇ ਪਰਬਤਾਂ ਨੂੰ ਕੰਬਾ ਦਿੱਤਾ। ਸਤਿਗੁਰੂ ਜੀ ਦੇ ਮਹਿਲ ਸੇਵਕ ਤੇ ਸੈਨਿਕ ਤਿਆਰ ਹੋਏ ਪਰ ਅਨੰਦਪੁਰ ਨੂੰ ਬਿਲਕੁਲ ਖਾਲੀ ਨਹੀਂ ਕੀਤਾ। ਚੰਗੇ ਜਵਾਨ ਲੜਾਕੇ ਸਿੰਘ ਕਿਲ੍ਹੇ ਤੇ ਸ਼ਹਿਰ ਦੀ ਰਾਖੀ ਕਰਨ ਵਾਸਤੇ ਛੱਡ ਦਿੱਤੇ।

ਜਦ ਸ਼ਹਿਰ ਤੋਂ ਗੁਰੂ ਜੀ ਦਾ ਸ਼ਾਹੀ ਜਲੂਸ ਨਿਕਲਿਆ ਤਾਂ ਕੁਝ ਕੁ ਵੈਰੀ ਸਿੰਘਾਂ ਵੱਲ ਉਲਟੇ ਪਰ ਸਿੰਘਾਂ ਨੇ ਤਿੱਖੀ ਤਲਵਾਰ ਨਾਲ ਐਸੇ ਆਹੂ ਲਾਹੇ ਕਿ ਉਨ੍ਹਾਂ ਦੇ ਮੂੰਹ ਭਵਾ ਦਿੱਤੇ। ਮਾਰ ਖਾ ਕੇ ਨੱਠੇ ਜਾਂਦੇ ਵੈਰੀਆਂ ਨੇ ਪਿਛੇ ਮੁੜ ਕੇ ਨਹੀਂ ਦੇਖਿਆ। ਗੁਰੂ ਜੀ ਦਾ ਡੇਰਾ ਅਗੇ ਤੁਰਿਆ ਗਿਆ। ਚਲਾ ਚਲ ਬਸਾਲੀ ਜਾ ਪੁੱਜੇ। ਬਸਾਲੀ ਪੁੱਜਕੇ ਗੁਰੂ ਜੀ ਨੇ ਰਾਜ ਭਵਨ ਵਿਚ ਡੇਰਾ ਲਾ ਦਿੱਤਾ ਤੇ ਸਿੰਘ ਸੈਨਿਕ ਬਾਗ ਵਿਚ ਤੰਬੂ ਲਾ ਕੇ ਰਹਿਣ ਲੱਗੇ। ਦੋਵੇਂ ਵੇਲੇ ਦੀਵਾਨ ਹੋਣ ਲੱਗੇ ਤੇ ਸਤਿਗੁਰੂ ਜੀ ਪਾਪੀ ਜੀਵਾਂ ਨੂੰ ਭਵਸਾਗਰ ਤੋਂ ਪਾਰ ਕਰਨ ਲੱਗੇ।

ਤਕਰੀਬਨ ਪੂਰਾ ਮਹੀਨਾ ਰਹਿਣ ਪਿਛੋਂ ਸਤਿਗੁਰੂ ਜੀ ਮੁੜ ਅਨੰਦਪੁਰ ਆ ਪੁਜੇ ਕਿਸੇ ਨੇ ਰਾਹ ਵਿਚ ਨਾ ਰੋਕਿਆ ਤੇ ਨਾ ਝਗੜਾ ਕੀਤਾ। ਅਨੰਦਪੁਰ ਵਿਚ ਮੁੜ ਰੌਣਕਾਂ ਹੋਣੀਆਂ ਸ਼ੁਰੂ ਹੋ ਗਈਆਂ। ਮਾਝੇ ਮਾਲਵੇ ਤੇ ਪੋਠੋਹਾਰ ਦੀ ਸੰਗਤ ਦਰਸ਼ਨਾਂ ਵਾਸਤੇ ਆਉਣੀ ਸ਼ੁਰੂ ਹੋਈ। ਕਾਰ ਭੇਟ ਨਾਲ ਸਾਰੀਆਂ ਕਮੀਆਂ ਪੂਰੀਆਂ ਹੋਣ ਲਗੀਆਂ।

# ੧੧. ਸਤਿਗੁਰੂ ਜੀ ਰਵਾਲਸਰ ਵਿੱਚ

ਜਦੋਂ ਸਾਹਿਬ ਬਸਾਲੀ ਤੋਂ ਵਾਪਸ ਮੁੜ ਰਹੇ ਸਨ ਤਾਂ ਰਾਹ ਵਿਚ ਰਾਜੇ ਅਜਮੇਰ ਚੰਦ ਦਾ ਪਰੋਹਤ ਪੰਮਾ ਮਿਲਿਆ ਤੇ ਉਸਨੇ ਬੇਨਤੀ ਕੀਤੀ 'ਮਹਾਰਾਜ! ਸਾਰੇ ਰਾਜੇ ਰਾਵਲਸਰ ਇੱਕਠੇ ਹੋਏ ਹਨ ਉਹ ਆਪ ਦੇ ਦਰਸ਼ਨ ਕਰਨਾ ਚਾਹੁੰਦੇ ਹਨ ਤਾਂ ਕਿ ਸਮਝੌਤਾ ਹੋ ਸਕੇ ਤੇ ਸਦੀਵੀ ਕਾਲ ਵਾਸਤੇ ਅਮਨ ਨਾਲ ਰਹੀਏ। ਕੋਈ ਖਤਰੇ ਵਾਲੀ ਗੱਲ ਨਹੀਂ ਕੋਈ ਧੋਖਾ ਨਹੀਂ ਹੋਵੇਗਾ।'

'ਪੰਡਿਤ ਜੀ! ਅਸਾਂ ਨੂੰ ਧੋਖੇ ਦੀ ਚਿੰਤਾ ਨਹੀਂ। ਇਹ ਵੀ ਅਸਾਂ ਨੂੰ ਪਤਾ ਹੈ ਕਿ ਤੁਸੀਂ ਧੋਖਾ ਨਹੀਂ ਕਰਦੇ। ਵੈਸੇ ਚਲਦੇ ਹਾਂ, ਅਸਾਡਾ ਵੀ ਚਿੱਤ ਕਰਦਾ ਹੈ ਕਿ ਰਾਜਿਆਂ ਨਾਲ ਚਾਰ ਖਰੀਆਂ ਖਰੀਆਂ ਗੱਲਾਂ ਕਰੀਏ। ਅਸੀਂ ਪਿਆਰ ਮਿਲਾਪ ਤੇ ਸ਼ਾਂਤੀ ਦੇ ਹਾਮੀ ਹਾਂ, ਪਰ ਦੁਸ਼ਟਾਂ, ਦੇਸ਼ ਧਰੋਹੀਆਂ ਤੇ ਅਕ੍ਰਿਤਘਣਾਂ ਦਾ ਅੰਤ ਵੀ ਅਸਾਂ ਨੇ ਕਰਨਾ ਹੈ।'

ਇਹ ਬਚਨ ਕਰਕੇ ਸਤਿਗੁਰੂ ਜੀ ਨੇ ਘੋੜਾ ਰਵਾਲਸਰ ਦੇ ਰਾਹੇ ਮੋੜ ਲਿਆ। ਅਗੇ ਮੇਲਾ ਸੀ ਪਹਾੜਾਂ ਦੇ ਲੋਕ ਵੀ ਬਹੁਤ ਗਿਣਤੀ ਦੇ ਵਿਚ ਆਏ ਹੋਏ ਸਨ। ਇਕ ਖੁਲ੍ਹੇ ਅਸਥਾਨ ਉਤੇ ਸਤਿਗੁਰੂ ਜੀ ਨੇ ਡੇਰੇ ਲਾ ਦਿੱਤੇ। ਇਕ ਪਾਸੇ ਦੀਵਾਨ ਪੰਡਾਲ ਤਿਆਰ ਹੋ ਗਿਆ ਤੇ ਦੂਸਰੇ ਪਾਸੇ ਗੁਰੂ ਕਾ ਲੰਗਰ। ਸਤਿਗੁਰੂ ਜੀ ਦਾ ਸ਼ਾਹੀ ਠਾਠ ਬਾਠ ਦੇਖਕੇ ਪਹਾੜੀਏ ਹੈਰਾਨ ਸਨ। ਹੌਲੀ ਹੌਲੀ ਉਹਨਾਂ ਨੂੰ ਪਤਾ ਲੱਗ ਗਿਆ ਕਿ ਇਹੋ ਪ੍ਰਤਾਪੀ ਮਹਾਰਾਜ ਹਨ ਜਿਨ੍ਹਾਂ ਪਹਾੜੀ ਰਾਜਿਆਂ ਨਾਲ ਲੜਾਈਆਂ ਲੜੀਆਂ ਤੇ ਰਾਜਿਆਂ ਨੂੰ ਹਰਾਇਆ ਹੈ, ਉਹ ਸਾਹਿਬਾਂ ਕੋਲ ਦੀਵਾਨ ਵਿਚ ਆ ਕੇ ਉਪਦੇਸ਼ ਸੁਣਨ ਲੱਗੇ। ਜਿਹੜੇ ਪਹਿਲਾਂ ਜਾਣੂ ਸਨ। ਉਹ ਨਾਮ ਦਾਨ ਮੰਗਣ ਲੱਗੇ।

ਪਰਮਾਨੰਦ ਤੇ ਹੋਰ ਰਾਜਿਆਂ ਦੇ ਵਜ਼ੀਰ ਇਕੱਠੇ ਹੋ ਕੇ ਸਤਿਗੁਰੂ ਜੀ ਦੇ ਪਾਸ ਆਏ। ਉਹਨਾਂ ਨੇ ਇਹ ਇੱਛਾ ਪ੍ਰਗਟ ਕੀਤੀ ਕਿ ਰਾਜੇ ਦੀਵਾਨ ਵਿਚ ਹਾਜ਼ਰ ਹੋ ਕੇ ਗੁਰੂ ਜੀ ਨਾਲ ਮੇਲ ਪਿਆਰ ਦੇ ਬਚਨ ਕਰਨਾ ਚਾਹੁੰਦੇ ਹਨ। ਸਾਹਿਬਾਂ ਨੇ ਬੇਨਤੀ ਪ੍ਰਵਾਨ ਕਰ ਲਈ। ਰਾਜਿਆਂ ਨੂੰ ਦਰਬਾਰ ਵਿਚ ਪੁਜਣ ਦੀ ਖੁਲ੍ਹ ਦੇ ਦਿੱਤੀ। ਰਾਜਾ ਅਜਮੇਰ ਚੰਦ ਕਹਿਲੂਰੀਆ ਭਾਵੇਂ ਛੋਟੀ ਉਮਰ ਦਾ ਸੀ ਫਿਰ ਵੀ ਉਹ ਸਾਰੇ ਰਾਜਿਆਂ ਦਾ ਆਗੂ ਸੀ। ਉਸ ਦੀ ਅਗਵਾਈ ਹੇਠਾਂ ਰਾਜਿਆਂ

ਨੇ ਗੁਰੂ ਜੀ ਨੂੰ ਨਮਸ਼ਕਾਰ ਕੀਤੀ ਕਿਸੇ ਯੋਗ ਭੇਟਾ ਵੀ ਚਾੜ੍ਹੀ ਤੇ ਉਧਰੇ ਉਧਰੀ ਸੁਖ ਸਾਂਦ ਪੁਛੀ ਗਈ। ਸੁਖ ਸਾਂਦ ਪੁਛਣ ਪਿਛੋਂ ਰਾਜਿਆਂ ਨੇ ਬਚਨ ਬਿਲਾਸ ਸ਼ੁਰੂ ਕੀਤੇ। ਬਚਨ ਬਿਲਾਸ ਮਾਮੂਲੀ ਨਹੀਂ ਸਗੋਂ ਰਾਜਸੀ ਵਾਯੂ ਮੰਡਲ ਬਾਰੇ ਇਕ ਨੀਤੀ ਗੋਸ਼ਟੀ ਸੀ। ਉਸ ਗੋਸ਼ਟੀ ਦਾ ਆਰੰਭ ਰਾਜੇ ਅਜਮੇਰ ਚੰਦ ਨੇ ਕੀਤਾ। ਜਦੋਂ ਉਸ ਨੇ ਆਖਿਆ—'ਮੁਗਲ ਬਾਦਸ਼ਾਹ ਦੇ ਵਿਰੁੱਧ ਨਹੀਂ ਹੋਣਾ ਚਾਹੀਦਾ, ਕਿਉਂਕਿ ਅਸੀਂ ਲੋਕ ਟਾਕਰਾ ਨਹੀਂ ਕਰ ਸਕਦੇ ਨਿਰਬਲ ਹਾਂ। ਤੁਸੀਂ ਯਤਨ ਕਰੋ ਲੜਾਈਆਂ ਦਾ ਵਿਚਾਰ ਛੱਡ ਦੇਵੋ। ਅਮਨ ਨਾਲ ਰਹਿਣਾ ਚੰਗਾ ਹੈ, ਬਾਦਸ਼ਾਹ ਵੀ ਪ੍ਰਸੰਨ ਹੋ ਜਾਵੇਗਾ।'

'ਹੇ ਰਾਜਨ! ਸਦਾ ਭੁਲੇਖਾ ਮਨੁੱਖ ਨੂੰ ਤੰਗ ਕਰਦਾ ਹੈ। ਅਸੀਂ (ਹਿੰਦੂ) ਕਮਜ਼ੋਰ ਨਹੀਂ ਅਸੀਂ ਇਸ ਦੇਸ਼ ਦੇ ਵਸਨੀਕ ਹਾਂ। ਅਨੇਕਾਂ ਰਾਜੇ ਤੇ ਰਾਜਪੂਤ ਹਨ, ਮਰਹੱਟੇ ਤੇ ਚੌਹਾਨ ਹਨ। ਅਸੀਂ ਸਭ ਤੋਂ ਚੰਗਾ ਲੜ ਸਕਦੇ ਤੇ ਦਿਲ ਵਾਲੇ ਹਾਂ ਪਰ ਅਸਾਂ ਕੋਲ ਕਮਜ਼ੋਰੀ ਸਿਰਫ ਇਹ ਹੈ ਕਿ ਅਸਾਂ ਵਿਚ ਮਿਲਾਪ ਨਹੀਂ ਇਕੱਠ ਨਹੀਂ। ਪ੍ਰਦੇਸੀ ਹੁਕਮਰਾਨ ਨੇ ਸਾਨੂੰ ਖੇਰੂੰ ਖੇਰੂੰ ਕਰ ਦਿੱਤਾ ਹੈ। ਜੇ ਸਾਰੇ ਇਕੱਠੇ ਹੋ ਕੇ ਇਕ ਸਲਾਹ ਨਾਲ ਦੁਸ਼ਮਣ ਦਾ ਟਾਕਰਾ ਕਰੀਏ ਤਾਂ ਜ਼ਰੂਰ ਮੁਗਲ ਹਕੂਮਤ ਨੂੰ ਖਤਮ ਕਰਨ ਵਿਚ ਕਾਮਯਾਬ ਹੋ ਸਕਦੇ ਹਾਂ। ਬਾਕੀ ਰਹੀ ਗੱਲ ਅਮਨ ਦੀ, ਅਸੀਂ ਅਮਨ ਦੇ ਹਾਮੀ ਹਾਂ। ਅਸਾਡੀਆਂ ਲੜਾਈਆਂ ਅਮਨ ਵਾਸਤੇ ਹਨ। ਜਿੰਨਾਂ ਚਿਰ ਮੰਦਰ ਢੱਠਣੋਂ ਨਹੀਂ ਹਟਦੇ, ਜਿੰਨਾਂ ਵਿਚ ਹਿੰਦੂ ਨੂੰ ਮੁਸਲਮਾਨ ਬਨਾਉਣ ਦਾ ਖਿਆਲ ਨਹੀਂ ਛਡਿਆ ਜਾਂਦਾ, ਜਿੰਨਾਂ ਚਿਰ ਹਿੰਦੂਆਂ ਤੋਂ ਜੇਜੀਆ (ਕਰ) ਨਹੀਂ ਹਟਾਇਆ ਜਾਂਦਾ, ਜਿੰਨਾਂ ਚਿਰ ਹਿੰਦੂ ਨਾਰੀ ਦੀ ਅਸਮਤ ਨਹੀਂ ਬਚਦੀ ਉਨਾਂ ਚਿਰ ਅਸੀਂ ਲੜਨੋਂ ਨਹੀਂ ਰੁਕ ਸਕਦੇ। ਜ਼ੁਲਮ ਦਾ ਟਾਕਰਾ ਕੀਤਾ ਜਾਵੇਗਾ। ਇਹ ਨਹੀਂ ਹੋ ਸਕਦਾ ਕਿ ਪਰਦੇਸੀ ਆਉਣ ਤੇ ਹਿੰਦੂ ਨੂੰ ਲੁੱਟਕੇ ਟੁਰਦੇ ਬਣਨ। ਇਹ ਨਹੀਂ ਹੋ ਸਕਦਾ ਕਿ ਹਿੰਦੂ ਦੇਵੀਆਂ ਨੂੰ ਪ੍ਰਦੇਸਾਂ ਦੀਆਂ ਮੰਡੀਆਂ ਵਿਚ ਪਸ਼ੂਆਂ ਤੇ ਗਾਜਰਾਂ ਮੂਲੀਆਂ ਦੀ ਤਰ੍ਹਾਂ ਵੇਚਿਆ ਜਾਵੇ। ਅਸੀਂ ਇਹ ਵੀ ਨਹੀਂ ਚਾਹੁੰਦੇ ਕਿ ਹਿੰਦੂ ਰਾਜੇ ਡਰ ਕਾਰਨ ਮਜਬੂਰ ਹੋ ਕੇ ਧੀਆਂ ਦੇ ਡੋਲੇ ਦੇਣ। ਇਨ੍ਹਾਂ ਹਾਲਤਾਂ ਵਿਚ ਅਸੀਂ ਲੜਾਈ ਬੰਦ ਨਹੀਂ ਕਰ ਸਕਦੇ ਅਸੀਂ ਤਾਂ ਸਗੋਂ ਤੁਸਾਂ ਨੂੰ ਆਖਦੇ ਹਾਂ ਕਿ ਡਰ ਦਾ ਤਿਆਗ ਕਰੋ। ਅਰਜਨ, ਭੀਮ ਤੇ ਹੋਰ ਪ੍ਰਾਚੀਨ ਬਹਾਦਰਾਂ ਵਾਂਗ ਦਲੇਰ ਤੇ ਅਣਖੀਲੇ ਬਣੋ। ਆਓ ਮਿਲ ਕੇ ਇਕ ਮਹਾਨ ਸ਼ਕਤੀ ਕਾਇਮ

ਕਰੀਏ । ਉਹ ਸ਼ਕਤੀ ਜਿਹੜੀ ਸਾਰੇ ਭਾਰਤ ਵਰਸ਼ ਨੂੰ ਸੁਤੰਤਰ ਕਰੇ ਜਿਸ ਦੇ ਹੁੰਦਿਆਂ ਹੋਇਆਂ ਕਿਸੇ ਨੂੰ ਭੈ ਨਾ ਰਹੇ ਸਾਰੇ ਖੁਸ਼ਹਾਲ, ਸੁਤੰਤਰ ਰਹਿਣ ਤੇ ਆਪੋ ਆਪਣੇ ਧਰਮ ਇਸ਼ਟ ਦੀ ਪੂਜਾ ਕਰਨ ।'

ਸਤਿਗੁਰੂ ਜੀ ਬਚਨ ਕਰੀ ਗਏ ਕਿ 'ਇਹਨਾਂ ਨੂੰ ਕੋਈ ਖੁਸ਼ ਨਹੀਂ ਕਰ ਸਕਦਾ, ਕਿਉਂਕਿ ਇਹਨਾਂ ਦੀ ਆਤਮਾ ਉੱਪਰ ਭੂਤ ਸਵਾਰ ਹੈ, ਉਹ ਭੂਤ ਨਿਰਾਲਾ ਹੈ, ਉਹ ਇਹੋ ਗੱਲ ਅਖਵਾਈ ਜਾਂਦਾ ਹੈ—ਸਾਰੇ ਪੁਰਖਾਂ ਨਾਰੀਆਂ ਨੂੰ ਮੁਸਲਮਾਨ ਬਨਾਉਣਾ ਹੈ । ਮੰਦਰਾਂ ਦੀ ਥਾਂ ਮਸੀਤਾਂ ਦਾ ਹੋਣਾ ਜ਼ਰੂਰੀ ਹੈ । ਹੁਣ ਉਹ ਬੁਢੇਪੇ ਵਿਚ ਹਨ ਪਰ ਅਜੇ ਵੀ ਜ਼ੁਲਮ ਕਰਨੋਂ ਨਹੀਂ ਹਟਦੇ । ਝੂਠ ਤੇ ਜ਼ੁਲਮ ਦਾ ਤਿਆਗ ਨਹੀਂ ਕਰਦੇ । ਐਸੇ ਪੁਰਖ ਨਾਲ ਅਸਾਂ ਦਾ ਮੇਲ ਹੋਣਾ ਕਿਵੇਂ ਚੰਗਾ ਹੈ । ਬਸ ਯਤਨ ਕਰੋ ਤੁਸੀਂ ਅਸਾਂ ਦਾ ਸਾਥ ਦੇਵੋ । ਆਪੋ ਵਿਚ ਲੜਨਾ ਛਡੋ, ਚੰਗਾ ਨਹੀਂ ।'

ਸਤਿਗੁਰੂ ਜੀ ਦੇ ਇਹ ਦਲੇਰੀ ਭਰੇ ਸ਼ਬਦ ਸੁਣਕੇ ਪਹਾੜੀ ਜਨਤਾ ਬਹੁਤ ਪ੍ਰਸੰਨ ਹੋਈ । ਕਈ ਰਾਜੇ ਹੈਰਾਨ ਹੋਏ ਤੇ ਕਰੋਧਵਾਨ ਹੋ ਗਏ ਸਾਰੇ ਹੀ ਅਸਚਰਜ ਦਸ਼ਾ ਵਿਚ ਪੁੱਜ ਗਏ । ਅਜਮੇਰ ਚੰਦ ਨਿਰੁਤਰ ਹੋ ਗਿਆ । ਉਹ ਚੁੱਪ ਚਾਪ ਬੈਠ ਗਿਆ। ਉਸ ਨੂੰ ਚੁੱਪ ਹੋਇਆਂ ਦੇਖ ਕੇ ਸਤਿਗੁਰੂ ਜੀ ਨੇ ਆਪ ਸੰਗਤਾਂ ਨੂੰ ਉਪਦੇਸ਼ ਦਿੱਤਾ। ਚਾਰ ਦਿਨ ਰਵਾਲਸਰ ਰਹਿ ਕੇ ਸਾਹਿਬ ਅਨੰਦਪੁਰ ਆਏ ਸਨ । ਰਾਜਿਆਂ ਨੇ ਸਤਿਗੁਰੂ ਜੀ ਨੂੰ ਬਚਨ ਦੇ ਦਿੱਤਾ ਕਿ ਉਹ ਸਤਿਗੁਰੂ ਜੀ ਨਾਲ ਮੇਲ ਰੱਖਣਗੇ ਪਰ ਉਹਨਾਂ ਦੇ ਬਚਨਾਂ ਦਾ ਭਰੋਸਾ ਕੋਈ ਨਹੀਂ ਸੀ ।

## ੧੨. ਇਕ ਮਾਈ ਦਾ ਲੜਕਾ ਰਾਜ਼ੀ ਕਰਨਾ

ਇਕ ਦਿਨ ਸਤਿਗੁਰੂ ਜੀ ਦਰਬਾਰ ਵਿਚ ਬਿਰਾਜੇ ਹੋਏ ਸਨ ਕਿ ਇਕ ਬਿਰਧ ਮਾਤਾ ਰੋਂਦੀ ਹੋਈ ਆਈ । ਉਸਦੇ ਵਾਲ ਖਿਲਰੇ ਹੋਏ ਸਨ । ਉਹ ਬਹੁਤ ਹੀ ਮੰਦੀ ਦਸ਼ਾ ਵਿਚ ਸੀ, ਸਾਹਿਬਾਂ ਨੇ ਉਸ ਨੂੰ ਦੂਰੋਂ ਵੇਖਿਆ । ਸੇਵਾਦਾਰ ਨੂੰ ਭੇਜ ਕੇ ਕੋਲ ਸੱਦਿਆ । ਕੋਲ ਆ ਕੇ ਉਸ ਮਾਈ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ, ਮੱਥਾ ਟੇਕ ਕੇ ਹੱਥ ਜੋੜ ਕੇ ਖਲੋ ਗਈ, ਉਹ ਅਜੇ ਕੁਝ ਆਖਣਾ ਹੀ ਚਾਹੁੰਦੀ ਸੀ ਕਿ ਸਤਿਗੁਰੂ ਜੀ ਨੇ ਬਚਨ ਕੀਤਾ—'ਮਾਤਾ ਜੀ ! ਆਪ ਕਿਉਂ ਰੋਂਦੇ ਹੋ ? ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਰਬਾਰ ਵਿਚ ਕੋਈ ਨਹੀਂ ਰੋਂਦਾ । ਏਥੋਂ ਤਾਂ ਸਾਰੇ ਦੁਖ ਦੂਰ ਹੁੰਦੇ ਹਨ ਕੀ ਵੇਦਨਾ ਹੈ ਆਪ ਨੂੰ ?'

'ਹੇ ਦਾਤਾਰ ! ਦੀਨ ਦਿਆਲ ! ਮੈਂ ਬਹੁਤ ਦੁਖੀ ਹਾਂ । ਮੇਰੇ ਦੁੱਖਾਂ ਦੀ ਹਾਥ ਨਹੀਂ ਆਉਂਦੀ, ਮੇਰੇ ਤੇ ਮਿਹਰ ਕਰੋ । ਮੇਰੇ ਦੁਖ ਦੂਰ ਕਰੋ ।' ਮਾਈ ਭੁੱਬਾਂ ਮਾਰਦੀ ਹੋਈ ਬੋਲੀ ।

'ਏਹੋ ਤਾਂ ਅਸੀਂ ਪੁਛ ਰਹੇ ਹਾਂ ਕਿ ਜੋ ਦੁਖ ਹੈ ਉਸਦਾ ਬਿਆਨ ਕਰੋ ।' ਸਤਿਗੁਰੂ ਜੀ ਨੇ ਮੁੜ ਬਚਨ ਕੀਤਾ ।

'ਮੇਰੇ ਦੁੱਖਾਂ ਦੀ ਕਹਾਣੀ ਨਿਰਾਲੀ ਹੈ । ਮੈਂ ਇਕ ਵਿਧਵਾ ਹਾਂ, ਇਕ ਮੇਰਾ ਜਵਾਨ ਪੁੱਤਰ ਪ੍ਰਤਾਪਾ ਹੈ । ਮੈਂ ਵਿਧਵਾ ਕਿਵੇਂ ਹੋਈ ? ਇਹ ਵੀ ਇਕ ਕਥਾ ਹੈ । ਮੈਂ ਉਹ ਕਥਾ ਸੁਨਾਉਣਾ ਚਾਹੁੰਦੀ ਹਾਂ, ਤਾਂ ਕਿ ਮੇਰਾ ਦਿਲ ਹੌਲਾ ਹੋਵੇ ਤੇ ਮੇਰੇ ਦੁੱਖਾਂ ਦਾ ਅੰਤ ਹੋਵੇ ।'

'ਮਾਈ ਜੀ ! ਆਪ ਆਪਣੇ ਦੁੱਖਾਂ ਦੀ ਕਥਾ ਸੁਣਾਓ ! ਅਸੀਂ ਜ਼ਰੂਰ ਸੁਣਨਾ ਚਾਹੁੰਦੇ ਹਾਂ, ਜਗਤ ਜੀਵਾਂ ਦੇ ਦੁੱਖਾਂ ਦੀਆਂ ਕਥਾਵਾਂ ਸੁਣਨ ਵਾਸਤੇ ਹੀ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਸੀ, ਇਹ ਤਖਤ ਸਦਾ ਸੇਵਾ ਕਰਦਾ ਹੈ । ਦੁਖੀਆਂ ਦੀ ਸੇਵਾ ਤੇ ਸਹਾਇਤਾ ।' ਸਤਿਗੁਰੂ ਜੀ ਦਾ ਬਚਨ ਸੀ।

'ਮਹਾਰਾਜ !' ਮਾਈ ਬੋਲੀ—'ਮੇਰਾ ਪਤੀ ਸੀ ਤੇ ਦੋ ਪੁੱਤਰ ਹੋਰ ਸਨ, ਪਹਿਲਾਂ ਮੇਰਾ ਪਤੀ ਯੁੱਧ ਵਿਚ ਸ਼ਹੀਦ ਹੋਇਆ । ਉਸ ਵੇਲੇ ਮੈਂ ਘਾਬਰੀ ਨਹੀਂ ਸਗੋਂ ਪ੍ਰਸੰਨ ਚਿੱਤ ਰਹੀ । ਉਸਦੇ ਪਿਛੋਂ ਮੇਰਾ ਵੱਡਾ ਪੁੱਤਰ ਸ਼ਹੀਦ ਹੋਇਆ, ਉਹ ਵੀ ਆਪ ਦੇ ਯੁੱਧ ਵਿਚ, ਜਦੋਂ ਰਾਜਿਆਂ ਤੇ ਤੁਰਕਾਂ ਦੀ ਫੌਜ ਨਾਲ ਯੁੱਧ ਹੋਏ ਸਨ ਉਸ ਤੋਂ ਛੋਟਾ (ਵਿਚਕਾਰਲਾ) ਉਹ ਵੀ ਸ਼ਹੀਦ ਹੋ ਗਿਆ । ਸ਼ਹੀਦ ਤੁਰਕਾਂ ਨਾਲ ਯੁੱਧ ਕਰਦਾ ਹੋਇਆ ਸੀ । ਦੋ ਪੁੱਤਰ ਤੇ ਇਕ ਪਤੀ ਯੁੱਧ ਵਿਚ ਸ਼ਹੀਦ ਕਰਵਾ ਕੇ ਮੈਂ ਬਹੁਤ ਪ੍ਰਸੰਨ ਹੋਈ, ਕਿਉਂਕਿ ਸਿੰਘ ਦਾ ਜੀਵਨ ਹੀ ਧਰਮ ਯੁੱਧ ਵਾਸਤੇ ਹੈ ।

ਪਰ ਅੱਜ ਮੈਨੂੰ ਦੁੱਖ ਇਸ ਗੱਲ ਦਾ ਹੈ ਕਿ ਮੇਰਾ ਇਕ ਪੁੱਤਰ ਤੀਸਰਾ ਹੈ ਉਹ ਅਜੇ ਕੁਝ ਹੌਲਾ ਹੈ । ਮੇਰੀ ਇੱਛਾ ਹੈ ਕਿ ਉਹ ਵੀ ਧਰਮ ਯੁੱਧ ਵਿਚ ਹੀ ਸ਼ਹੀਦ ਹੋਵੇ । ਉਹ ਕਿਸੇ ਬੀਮਾਰੀ ਨਾਲ ਨਾ ਮਰੇ, ਪਰ ਹੁਣ ਉਹ ਪਿਛਲੇ ਦਸਾਂ ਦਿਨਾਂ ਤੋਂ ਤਾਪ ਨਾਲ ਮੰਜੇ ਤੇ ਪਿਆ ਹੈ । ਉਸਦਾ ਹੁਲੀਆ ਬਦਲਦਾ ਜਾਂਦਾ ਹੈ । ਮੈਨੂੰ ਚਿੰਤਾ ਹੈ ਕਿ ਕਿਤੇ ਉਹ ਚਲਾਣਾ ਨਾ ਕਰ ਜਾਵੇ । ਇਸ ਤਰ੍ਹਾਂ ਉਸਦਾ ਜੀਵਨ ਬੇਅਰਥ ਜਾਵੇਗਾ । ਮੇਰੇ ਪੁੱਤਰ ਦੀ ਵੀ ਇਹੋ ਇੱਛਾ ਹੈ ਕਿ ਉਹ ਇਸ

ਤਰ੍ਹਾਂ ਬਿਨਾਂ ਕਾਰਣ ਨਾ ਮਰੇ ਸਗੋਂ ਧਰਮ ਯੁੱਧ ਵਿਚ ਸ਼ਹੀਦ ਹੋਵੇ ਪਰ ਮੇਰੇ ਪੁੱਤਰ ਤੋਂ ਮੇਰੀ ਸੱਧਰ ਪੂਰੀ ਨਹੀਂ ਹੁੰਦੀ ਦਿਸ ਰਹੀ। ਮੈਂ ਬਹੁਤ ਦੁਖੀ ਹਾਂ, ਮੇਰਾ ਪੁੱਤਰ ਰੋਗ ਤੋਂ ਅਰੋਗ ਹੋ ਜਾਵੇ। ਜਦੋਂ ਵੀ ਵੇਲਾ ਆਵੇ, ਤਦੋਂ ਹੀ ਧਰਮ ਯੁੱਧ ਵਿਚ ਸ਼ਹੀਦ ਹੋਵੇ, ਮੇਰੇ ਪਰ ਮਿਹਰ ਕਰੋ, ਮੇਰੇ ਤੇ ਦਇਆ ਕਰੋ।'

ਮਾਤਾ ਦੀ ਇਹ ਨਿਰਾਲੀ ਅਰਦਾਸ ਸੁਣ ਕੇ ਸੰਗਤ ਤਾਂ ਹੈਰਾਨ ਹੋਈ ਤੇ ਸਤਿਗੁਰੂ ਜੀ ਪ੍ਰਸੰਨਤਾ ਨਾਲ ਮੁਸਕਰਾਉਂਦੇ ਹੋਏ ਹੀ ਸਾਹਿਬ ਅੰਤਰ ਧਿਆਨ ਹੋ ਗਏ। ਆਪਣੀ ਬ੍ਰਹਮ ਸ਼ਕਤੀ ਨਾਲ ਮਾਈ ਦੇ ਬੱਚੇ ਨੂੰ ਦੇਖਿਆ ਅਤੇ ਉਸ ਨੂੰ ਰਾਜ਼ੀ ਕਰ ਦਿੱਤਾ। ਜਦੋਂ ਬੱਚਾ ਮੰਜੀ ਤੇ ਬੈਠ ਗਿਆ ਤਾਂ ਸਾਹਿਬਾਂ ਨੇ ਸਮਾਧੀ ਖੋਹਲੀ ਤੇ ਮਾਈ ਨੂੰ ਕਿਹਾ—'ਹੇ ਮਾਤਾ! ਜਾਹ ਘਰ ਨੂੰ ਤੇਰੀ ਅਰਦਾਸ ਸਤਿਗੁਰੂ ਨਾਨਕ ਦੇਵ ਸਾਹਿਬ ਦੇ ਘਰ ਪਰਵਾਨ ਹੋਈ ਹੈ। ਤੇਰੀਆਂ ਮੁਰਾਦਾਂ ਪੂਰੀਆਂ ਹੋਣਗੀਆਂ ਚਿੰਤਾ ਨਾ ਕਰ! ਜਾਹ ਘਰ, ਤੇਰਾ ਬੱਚਾ ਤੈਨੂੰ ਲੱਭ ਰਿਹਾ ਹੈ। ਉਸ ਨੂੰ ਇੱਛਾ ਹੈ ਕਿ ਉਹ ਤੇਰੇ ਹੱਥੋਂ ਸੀਤਲ ਜਲ ਪੀਵੇ।'

ਸਤਿਗੁਰੂ ਜੀ ਦੇ ਚਰਨਾਂ ਉੱਪਰ ਮਾਈ ਨੂੰ ਭਰੋਸਾ ਸੀ। ਉਹ ਉਸੇ ਵੇਲੇ ਉਠਕੇ ਘਰ ਨੂੰ ਨੱਠ ਉਠੀ, ਘਰ ਜਾ ਕੇ ਉਸ ਨੇ ਦੇਖਿਆ ਕਿ ਉਹਦੇ ਪੁੱਤਰ ਦਾ ਤਾਪ ਟੁੱਟ ਚੁੱਕਾ ਸੀ ਤੇ ਉਹ ਅਰੋਗ ਗੱਭਰੂਆਂ ਵਾਂਗ ਮੰਜੇ ਉੱਪਰ ਬੈਠਾ ਸੀ, ਉਸ ਨੇ ਹੱਸ ਕੇ ਪੁਛਿਆ—'ਮਾਂ! ਤੂੰ ਕਿੱਥੇ ਗਈ ਸੀ? ਮੈਂ ਤੈਨੂੰ ਕਦੋਂ ਦਾ ਲੱਭ ਰਿਹਾ ਹਾਂ। ਸਤਿਗੁਰੂ ਜੀ ਆਏ ਸਨ ਪਰ ਉਹ ਚਲੇ ਗਏ। ਤੂੰ ਘਰ ਨਹੀਂ ਸੀ ਅਤੇ ਮੈਂ ਉਹਨਾਂ ਦੀ ਸੇਵਾ ਨਹੀਂ ਕਰ ਸਕਿਆ। ਉਹ ਮੈਨੂੰ ਪਿਆਰ ਦੇ ਕੇ ਤੁਰ ਗਏ। ਮਾਂ ਸਤਿਗੁਰੂ ਜੀ ਨੇ ਜਿਉਂ ਹੀ ਮੇਰੇ ਸਿਰ ਉੱਪਰ ਹੱਥ ਰਖਿਆ ਤਿਉਂ ਹੀ ਮੇਰਾ ਤਾਪ ਟੁੱਟ ਗਿਆ।'

ਮਾਈ ਆਪਣੇ ਪੁੱਤਰ ਦੀ ਜ਼ਬਾਨੋਂ ਇਹ ਕੌਤਕ ਸੁਣਕੇ ਬਹੁਤ ਹੈਰਾਨ ਹੋਈ ਪਰ ਉਸਨੂੰ ਸਮਝ ਆ ਗਈ ਕਿ ਇਹ ਸਾਹਿਬਾਂ ਦੀ ਮਾਇਆ ਹੈ, ਜਿਸਦਾ ਮਨੁੱਖ ਨੂੰ ਗਿਆਨ ਨਹੀਂ ਹੋ ਸਕਦਾ। ਉਸ ਨੇ ਉਸੇ ਵੇਲੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਕਈ ਦਿਨ ਸਾਹਿਬਾਂ ਦਾ ਜੱਸ ਗਾਉਂਦੀ ਰਹੀ।

ਉਸ ਮਾਈ ਦਾ ਪੁੱਤਰ ਰਾਜ਼ੀ ਹੋ ਗਿਆ ਤੇ ਅਨੰਦਪੁਰ ਦੇ ਛੱਡਣ ਸਮੇਂ ਸਰਸਾ ਨਦੀ ਕਿਨਾਰੇ ਸਾਹਿਬਜ਼ਾਦਿਆਂ ਦੀ ਰਾਖੀ ਕਰਦਾ ਹੋਇਆ ਸ਼ਹੀਦ ਹੋਇਆ। ਧੰਨ ਸਿੱਖੀ ਤੇ ਧੰਨ ਸਤਿਗੁਰੂ ਜੀ ਦੇ ਸਿੱਖ।

# ੧੩. ਸਿੱਖਾਂ ਦੇ ਹੁਕਮ ਮੰਨਣ ਦੀ ਕਥਾ

ਸਤਿਗੁਰੂ ਜੀ ਉਸ ਦਿਨ ਰਵਾਲਸਰ ਹੀ ਸਨ ਕਿ ਇਕ ਸਿੱਖ ਇਕ ਸੁੰਦਰ ਬੰਦੂਕ ਤਿਆਰ ਕਰਕੇ ਲਿਆਇਆ ਤੇ ਉਸ ਨੇ ਉਹ ਬੰਦੂਕ ਗੁਰੂ ਜੀ ਦੀ ਭੇਟਾ ਕੀਤੀ। ਉਸ ਸਮੇਂ ਗੁਰੂ ਜੀ ਦੇ ਪਾਸ ਕੁਝ ਕੁ ਪਹਾੜੀ ਰਾਜੇ ਤੇ ਚੋਖੀ ਸੰਗਤ ਬੈਠੀ ਸੀ। ਉਸ ਬੰਦੂਕ ਨੂੰ ਹੱਥ ਵਿਚ ਲੈ ਕੇ ਸਾਹਿਬਾਂ ਨੇ ਇਕ ਕੌਤਕ ਕੀਤਾ ਉਹਨਾਂ ਨੇ ਬਚਨ ਕੀਤਾ, 'ਇਸ ਬੰਦੂਕ ਦੀ ਪ੍ਰੀਖਿਆ ਵਾਸਤੇ ਇਕ ਸਿੱਖ ਦੀ ਲੋੜ ਹੈ ਜੇਹੜਾ ਇਸ ਦੀ ਗੋਲੀ ਦਾ ਨਿਸ਼ਾਨਾ ਬਣ ਸਕੇ। ਕੀ ਕੋਈ ਤਿਆਰ ਹੈ ?'

'ਤਿਆਰ ਹੈ ?' ਸ਼ਬਦ ਅਜੇ ਸਤਿਗੁਰੂ ਜੀ ਦੇ ਬੁਲ੍ਹਾਂ ਉਤੇ ਹੀ ਸੀ ਕਿ ਅੱਠ ਦਸ ਸਿੰਘ ਉਠ ਕੇ ਤਿਆਰ ਹੋ ਪਏ। ਉਹਨਾਂ ਦਾ ਆਪੋ ਵਿਚਦੀ ਝਗੜਾ ਹੋ ਗਿਆ।

ਪਿਉ ਆਖੇ ਕਿ ਉਸ ਨੇ ਪਹਿਲਾਂ ਸਤਿਗੁਰਾਂ ਦਾ ਹੁਕਮ ਸੁਣਿਆ ਤੇ ਇਸ਼ਾਰਾ ਦੇਖਿਆ ਤੇ ਪੁੱਤਰ ਆਖੇ ਨਹੀਂ ਉਸਨੇ ਪਹਿਲਾਂ ਹੁਕਮ ਸ੍ਰਵਣ ਕੀਤਾ ਹੈ ਉਸਦੀ ਵਾਰੀ ਹੈ, ਉਹੋ ਹੀ ਗੋਲੀ ਦਾ ਨਿਸ਼ਾਨਾ ਬਣੇਗਾ, ਪਰ ਦੂਸਰੇ ਪਾਸੇ ਪਿਉ ਮਰਣ ਵਾਸਤੇ ਕਾਹਲਾ ਸੀ।

ਪਿਉ ਪੁੱਤਰਾਂ ਤੋਂ ਬਿਨਾਂ ਹੋਰ ਸਿੱਖ ਬਹੁਤੇ ਕਾਹਲੇ ਸਨ। ਉਹ ਵੀ ਚਾਹੁੰਦੇ ਸੀ ਕਿ ਸਤਿਗੁਰਾਂ ਦੀ ਗੋਲੀ ਦਾ ਨਿਸ਼ਾਨਾ ਬਣ ਕੇ ਉਹ ਆਪਣਾ ਜੀਵਨ ਸਫਲ ਕਰਨ, ਇਸ ਤਰ੍ਹਾਂ ਸਿੰਘਾਂ ਦੀ ਭੀੜ ਲੱਗ ਗਈ ਤੇ ਇਕ ਤਕੜੀ ਕਤਾਰ ਬਣ ਗਈ। ਦਰਸ਼ਕ ਬਹੁਤ ਹੈਰਾਨ ਸਨ, ਉਹ ਸੋਚਦੇ ਸੀ ਸਿੰਘਾਂ ਦਾ ਸਤਿਗੁਰ ਜੀ ਨਾਲ ਕਿੰਨਾ ਪਿਆਰ ਹੈ ? ਐਸੇ ਪ੍ਰੇਮੀ ਤੇ ਸ਼ਰਧਾਲੂ ਸਿੱਖਾਂ ਦੇ ਹੁੰਦਿਆਂ ਹੋਇਆਂ ਕੋਈ ਐਸਾ ਸਤਿਗੁਰੂ ਜੀ ਨੂੰ ਨਹੀਂ ਜਿੱਤ ਸਕਦਾ। ਜੇਹੜੇ ਬਿਨਾਂ ਕਾਰਣ ਮਰਣਾ ਚਾਹੁੰਦੇ ਸਨ, ਉਹ ਕਿਸੇ ਕਾਰਣ ਵਾਸਤੇ ਕਦੋਂ ਮਰਨੋਂ ਪਿਛੋਂ ਹਟਦੇ ਹਨ। ਜਿਸ ਮਹਾਂ ਬਲੀ ਕੋਲ ਐਸੇ ਸਿਰਲੱਥ ਸੂਰਮਿਆਂ ਦੀ ਸੈਨਾ ਹੋਵੇ ਉਹ ਜ਼ਰੂਰ ਚੱਕਰਵਰਤੀ ਬਾਦਸ਼ਾਹ ਬਣਦਾ ਹੈ। ਪਹਾੜੀ ਰਾਜਿਆਂ ਨੇ ਤਾਂ ਉਂਗਲਾਂ ਮੂਖ ਵਿਚ ਪਾ ਲਈਆਂ, ਉਹ ਅਸ਼ਮਕ ਅੱਖਾਂ ਨਾਲ ਬਿਟ ਬਿਟ ਤੱਕਦੇ ਰਹੇ।

ਆਖਰ ਇਮਤਿਹਾਨ ਦਾ ਵੇਲਾ ਆ ਪੁੱਜਾ, ਗੁਰੂ ਜੀ ਨੇ ਨਿਸ਼ਾਨਾ ਲਿਆ, ਬੰਦੂਕ ਦਾ ਘੋੜਾ ਨੱਪਿਆ ਪਰ ਗੋਲੀ ਉਪਰੋਂ ਦੀ ਕੱਢ ਦਿੱਤੀ। ਕਿਸੇ ਮਨੁੱਖ

ਦਾ ਨੁਕਸਾਨ ਨਾ ਕੀਤਾ। ਏਹ ਕੌਤਕ ਦੇਖ ਕੇ ਸਾਰੇ ਹੈਰਾਨ ਹੋਏ। ਸਤਿਗੁਰੂ ਜੀ ਨੇ ਸਾਰੇ ਸਿੰਘਾਂ ਨੂੰ ਵਰ ਦਿੱਤੇ ਤੇ ਆਖਿਆ—'ਕਦੀ ਅਸਾਂ ਦੇ ਸੁਪਨੇ ਪੂਰਨ ਜ਼ਰੂਰ ਹੋਣਗੇ।'

# ੧੪. ਕਿਰਤ ਕਮਾਈ ਦੀ ਮਹਾਨਤਾ

'ਜੇਹੜਾ ਕਰੇ ਸੋ ਖਾਵੇ, ਜੇਹੜਾ ਵੇਹਲਾ ਰਹੇ ਉਹ ਭੁੱਖਾ ਮਰ ਜਾਵੇ ਦਾ ਵਿਚਾਰ ਅੱਜ ਕਿਹਾ ਜਾਂਦਾ ਹੈ ਨਵਾਂ ਹੈ, ਪਰ ਇਹ ਨਵਾਂ ਨਹੀਂ ਸਗੋਂ ਪ੍ਰਾਚੀਨ ਹੈ। ਗੁਰੂ ਜੀ ਨੇ ਜਦੋਂ ਦੇਖਿਆ ਕਿ ਭਾਰਤ ਦੇ ਵਿਚ ਸਾਧੂ ਵੇਹਲੇ ਬੈਠਕੇ ਖਾਂਦੇ ਹਨ, ਗ੍ਰਹਿਸਥੀਆਂ ਦੇ ਸਿਰ ਭਾਰ ਹਨ ਤਾਂ ਉਹਨਾਂ ਨੇ ਹਰ ਇਕ ਸਿੱਖ ਨੂੰ ਹੱਥੀਂ ਕਿਰਤ ਕਮਾਈ ਕਰਨ ਦਾ ਉਪਦੇਸ਼ ਦਿੱਤਾ। ਨਿਰਾ ਉਪਦੇਸ਼ ਹੀ ਨਹੀਂ ਸਗੋਂ ਅਮਲ ਵਿਚ ਲਿਆਂਦਾ। ਸਾਰੇ ਅਨੰਦਪੁਰ ਵਿਚ ਐਸਾ ਆਦਮੀ ਕੋਈ ਨਹੀਂ ਜੋ ਰਾਜੀ ਬਾਜੀ ਨਾ ਹੋਵੇ ਤੇ ਕਿਰਤ ਜਾਂ ਸੇਵਾ ਨਾ ਕਰਦਾ ਹੋਵੇ। ਹਰ ਇਕ ਸਿੱਖ ਨੂੰ ਲੱਕੜਾਂ, ਘਾਹ, ਗੁਰੂ ਕੇ ਲੰਗਰ, ਇਮਾਰਤ ਜਾਂ ਕਿਸੇ ਨਾ ਕਿਸੇ ਹੋਰ ਧੰਦੇ ਵਿਚ ਜ਼ਰੂਰ ਲਾਇਆ ਜਾਂਦਾ ਸੀ, ਕਿਸੇ ਨੁਕਰੇ ਲੁਕ ਕੇ ਵੀ ਕੋਈ ਆਦਮੀ ਵੇਹਲਾ ਨਹੀਂ ਸੀ ਬੈਠ ਸਕਦਾ ਜੋ ਖਾ ਖਾ ਕੇ ਪੇਟ ਵਧਾ ਛਡੇ ਤੇ ਗੱਪਾਂ ਰੇੜ੍ਹਦਾ ਹੋਇਆ ਮਨੁੱਖਾ ਜੀਵਨ ਨੂੰ ਐਵੇਂ ਗਵਾਵੇ ਇਸ ਵਾਸਤੇ ਸਾਰੇ ਸਿੱਖ ਸੇਵਾ ਕਰਨ ਲੱਗ ਪਏ ਸਨ। ਇਕ ਕਥਾ ਹੈ ਕਿ ਇਕ ਦਿਨ ਸੰਗਤ ਵਿਚ ਬੈਠਿਆਂ ਸਤਿਗੁਰੂ ਜੀ ਨੇ ਜਲ ਮੰਗਿਆ। ਉਸ ਵੇਲੇ ਸਤਿਗੁਰੂ ਜੀ ਦੇ ਪਾਸ ਇਕ ਨੌਜਵਾਨ ਬੈਠਾ ਸੀ। ਇਹ ਸੁਣਦੇ ਸਾਰ ਉਹ ਨੱਠ ਕੇ ਗਿਆ ਤੇ ਪਾਣੀ ਦਾ ਗਲਾਸ ਲੈ ਕੇ ਆ ਗਿਆ। ਗਲਾਸ ਵਿਚ ਐਸਾ ਨਿਰਮਲ ਪਾਣੀ ਸੀ ਵੈਸੇ ਹੀ ਉਸ ਨੌਜਵਾਨ ਦੇ ਹੱਥ ਕੋਮਲ ਤੇ ਨਿਰਮਲ ਸਨ। ਗੁਲਾਬ ਦੀਆਂ ਪੱਤੀਆਂ ਵਾਂਗ ਹੱਥਾਂ ਦੀਆਂ ਤਲੀਆਂ ਸਨ। ਉਨ੍ਹਾਂ ਨੂੰ ਦੇਖ ਕੇ ਸਾਹਿਬਾਂ ਨੇ ਲੜਕੇ ਨੂੰ ਪੁਛਿਆ—'ਕਾਕਾ! ਤੂੰ ਕੀ ਕੰਮ ਕਰਦਾ ਹੈਂ?'

'ਮੈਂ ਜੀ! ਕੋਈ ਕੰਮ ਨਹੀਂ ਕਰਦਾ। ਮੇਰੇ ਮਾਂ-ਬਾਪ ਅਮੀਰ ਹਨ। ਖਾਣ ਨੂੰ ਚੰਗਾ ਚੋਖਾ, ਹੰਢਾਉਣ ਨੂੰ ਮਨ ਭਾਉਂਦੇ ਕੱਪੜੇ ਮਿਲਦੇ ਹਨ। ਬਸ ਮੈਂ ਆਰਾਮ ਨਾਲ ਰਹਿੰਦਾ ਹਾਂ। ਮੈਨੂੰ ਕੰਮ ਕਰਨ ਦੀ ਕੋਈ ਲੋੜ ਨਹੀਂ।'

ਨੌਜਵਾਨ ਨੇ ਝਿਜਕ ਕੇ ਸੱਚੀ ਗੱਲ ਆਖ ਸੁਣਾਈ।

'ਫਿਰ ਅਸਾਂ ਤੇਰੇ ਹੱਥੋਂ ਪਾਣੀ ਨਹੀਂ ਪੀਣਾ । ਤੂੰ ਸੇਵਾ ਜਾਂ ਕਿਰਤ ਕਰਕੇ ਹੱਥ ਸਫਲ ਨਹੀਂ ਕੀਤੇ । ਅਮੀਰ ਹੱਥਾਂ ਦਾ ਪਾਣੀ ਪੀ ਕੇ ਸੱਜਣ ਭਗਤੀ ਨਹੀਂ ਕਰ ਸਕਦਾ ।'

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਨੌਜਵਾਨ ਸ਼ਰਮਿੰਦਾ ਹੋ ਗਿਆ ਉਸ ਨੇ ਅੱਖਾਂ ਨੀਵੀਆਂ ਕਰ ਲਈਆਂ । ਜੇਹੜੇ ਹੋਰ ਵੀ ਕਿਰਤ ਨਹੀਂ ਸਨ ਕਰਦੇ ਉਹ ਵੀ ਸ਼ਰਮਿੰਦੇ ਹੋਏ ਤੇ ਆਪਣੇ ਆਪ ਨੂੰ ਲਾਹਨਤਾਂ ਪਾਉਣ ਲੱਗੇ । ਇਕ ਹੋਰ ਸਿੰਘ ਆ ਗਿਆ ਤੇ ਪਾਣੀ ਦਾ ਗਲਾਸ ਲੈ ਆਇਆ, ਉਹ ਗਲਾਸ ਗੁਰੂ ਜੀ ਨੇ ਪੀਤਾ।

ਪਹਿਲਾਂ ਨੌਜਵਾਨ ਸ਼ਰਮਿੰਦਾ ਜਿਹਾ ਹੋਇਆ । ਸੰਗਤ ਵਿਚੋਂ ਬਾਹਰ ਚਲਿਆ ਗਿਆ ਤੇ ਸੰਗਤ ਦੇ ਜੋੜੇ ਝਾੜ ਕੇ ਸੇਵਾ ਕਰਨ ਲੱਗਾ ਅਤੇ ਨਾਲੇ ਉਹ ਸੇਵਾ ਕਰੀ ਜਾਂਦਾ ਸੀ ਤੇ ਨਾਲੇ ਅੱਖਾਂ ਵਿਚੋਂ ਅੱਥਰੂ ਕੇਰੀ ਜਾਂਦਾ ਸੀ।

# ੧੫. ਮੁਸਲਮਾਨ ਇਸਤਰੀ ਦੀ ਕਥਾ

ਸਤਿਗੁਰੂ ਜੀ ਦਾ ਮਿਸ਼ਨ ਸੀ ਕਿ ਉਹ ਹਰ ਨਾਰੀ ਦਾ ਬਹੁਤ ਸਤਿਕਾਰ ਕਰਦੇ ਸਨ । ਇਸਤਰੀ ਆਪਣੇ ਧਰਮ ਨਾਲ ਸਬੰਧ ਰੱਖਦੀ ਹੋਵੇ ਜਾਂ ਗੈਰ ਧਰਮ ਨਾਲ ਉਸ ਨੂੰ ਭੈਣ ਤੇ ਮਾਤਾ ਦੇ ਸਮਾਨ ਹੀ ਸਤਿਕਾਰਦੇ ਸਨ । ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਿਸੇ ਸਿੱਖ ਨੇ ਕਦੀ ਕਿਸੇ ਇਸਤਰੀ ਨੂੰ ਕਿਸੇ ਤਰ੍ਹਾਂ ਵੀ ਤੰਗ ਨਹੀਂ ਸੀ ਕੀਤਾ ।

ਇਕ ਵਾਰੀ ਲੜਾਈ ਵਿਚ ਇਕ ਅਮੀਰ ਮੁਸਲਮਾਨ ਇਸਤਰੀ ਪਾਲਕੀ ਵਿਚ ਬੈਠੀ ਹੋਈ ਸਿੰਘਾਂ ਦੇ ਇਕ ਜਥੇ ਦੇ ਹੱਥ ਆ ਗਈ । ਸਿੰਘਾਂ ਨੇ ਉਸ ਨੂੰ ਜਥੇਦਾਰਾਂ ਦੇ ਹਵਾਲੇ ਕਰ ਦਿੱਤਾ ਪਰ ਪਾਲਕੀ ਦਾ ਕੱਪੜਾ ਨਹੀਂ ਚੁੱਕਿਆ ਤੇ ਨਾ ਹੀ ਦੇਖਿਆ ਇਸਤਰੀ ਕੌਣ ਤੇ ਕਿਸ ਤਰ੍ਹਾਂ ਦੀ ਹੈ ? ਜਥੇਦਾਰ ਨੇ ਪਾਲਕੀ ਨੂੰ ਅਨੰਦਪੁਰ ਲੈ ਆਂਦਾ ਤੇ ਗੁਰੂ ਜੀ ਦੇ ਪੇਸ਼ ਕੀਤਾ । ਜਦ ਪਾਲਕੀ ਸਾਹਿਬਾਂ ਦੇ ਕੋਲ ਪੁਜੀ ਤਾਂ ਸਾਹਿਬਾਂ ਨੇ ਪੁਛਿਆ—'ਇਸ ਪਾਲਕੀ ਵਿਚ ਕੌਣ ਹੈ ?'

'ਮਹਾਰਾਜ ! ਇਕ ਮੁਸਲਮਾਨ ਇਸਤਰੀ ਹੈ ?' ਜਥੇਦਾਰ ਨੇ ਉੱਤਰ ਦਿੱਤਾ।

ਸਤਿਗੁਰੂ ਜੀ—'ਕਿਸ ਦੀ ਹੈ ?'

ਜਥੇਦਾਰ—'ਮਹਾਰਾਜ ! ਇਹ ਤਾਂ ਪਤਾ ਨਹੀਂ ਕਿਸਦੀ ਹੈ, ਕਿਉਂਕਿ ਨਾ ਅਸਾਂ ਪਾਲਕੀ ਦਾ ਕੱਪੜਾ ਚੁੱਕਿਆ ਹੈ ਤੇ ਨਾ ਦੇਖਿਆ ਹੈ ਕਿ ਕੌਣ ਹੈ, ਕੈਸੀ ਹੈ ਤੇ ਨਾ ਕਿਸੇ ਜ਼ਬਾਨ ਸਾਂਝੀ ਕੀਤੀ ਹੈ ?'

ਸਤਿਗੁਰੂ ਜੀ—'ਤੁਸਾਂ ਬਹੁਤ ਚੰਗਾ ਕੀਤਾ ਹੈ । ਹਰ ਇਕ ਮੇਰੇ ਸਿੱਖ ਨੂੰ ਇਸ ਤਰ੍ਹਾਂ ਹੀ ਕਰਨਾ ਚਾਹੀਦਾ ਹੈ । ਕੋਈ ਇਸਤਰੀ ਭਾਵੇਂ ਰਾਹ ਜਾਂਦਿਆਂ ਜਾਂ ਲੜਾਈ ਦੇ ਮੈਦਾਨ ਵਿਚ ਮਿਲ ਜਾਵੇ, ਉਸਨੂੰ ਭੈਣ ਤੇ ਬੇਟੀ ਸਮਝੋ । ਹੁਣ ਇਸ ਦਾ ਘਰ ਘਾਟ ਪੁਛੋ ਤੇ ਵਾਪਸ ਭੇਜੋ ।'

ਸਤਿਗੁਰਾਂ ਦੇ ਏਹ ਸ਼ਬਦ ਸੁਣ ਕੇ ਮੁਸਲਮਾਨ ਦੇਵੀ ਦੇ ਮਨ ਉਤੇ ਬਹੁਤ ਅਸਰ ਪਿਆ । ਉਸ ਸ਼ਰਧਾ ਦੇ ਵਲਵਲੇ ਦੀ ਪ੍ਰੇਰੀ ਹੋਈ ਨੇ ਪਾਲਕੀ ਦੇ ਕੱਪੜੇ ਦਾ ਪੱਲਾ ਚੁਕਿਆ ਤੇ ਬੋਲੀ—'ਮਹਾਰਾਜ ! ਮੈਂ ਆਪ ਦਾ ਬਹੁਤ ਬਹੁਤ ਸ਼ੁਕਰੀਆ ਅਦਾ ਕਰਦੀ ਹਾਂ, ਖ਼ੁਦਾ ਆਪ ਦਾ ਇਕਬਾਲ ਵਧਾਵੇ । ਮੈਂ ਨਵਾਬ ਖਿਜ਼ਰ ਅਲੀ ਦੀ ਬੇਟੀ ਤੇ ਰਹੀਮਪੁਰ ਦੇ ਨਵਾਬ ਦੀ ਪਤਨੀ ਹਾਂ । ਮੈਨੂੰ ਉਥੇ ਭੇਜ ਦਿੱਤਾ ਜਾਵੇ ਆਪ ਦੇ ਸਿੱਖ ਬਹੁਤ ਚੰਗੇ ਤੇ ਨੇਕ ਪੁਰਸ਼ ਹਨ, ਫਰਿਸ਼ਤੇ ਹਨ, ਖ਼ੁਦਾ ਸਭ ਦਾ ਭਲਾ ਕਰੇ ।'

ਇਸ ਤਰ੍ਹਾਂ ਉਸ ਨੇ ਗੁਰੂ ਪੰਥ ਤੇ ਸਤਿਗੁਰੂ ਜੀ ਦੀ ਬਹੁਤ ਉਸਤਤ ਕੀਤੀ। ਸਤਿਗੁਰੂ ਜੀ ਨੇ ਜਥੇਦਾਰ ਨੂੰ ਹੁਕਮ ਕੀਤਾ ਕਿ 'ਉਹ ਉਸ ਇਸਤਰੀ ਨੂੰ ਉਹਦੇ ਪਿੰਡ ਰਹੀਮ ਪੁਰ ਭੇਜ ਦੇਣ ।'

## ੧੯. ਸੱਯਾਦ ਬੇਗ ਦਾ ਪ੍ਰਸੰਗ

ਸਤਿਗੁਰੂ ਜੀ ਰੂਹ ਰੂਪ ਹੋ ਕੇ ਪਰਾਣੀ ਮਾਤਰ ਦੇ ਹਿਰਦਿਆਂ ਵਿਚ ਵੱਸ ਰਿਹਾ ਹੈ, ਪਰ ਉਹਨਾਂ ਨਾਲ ਈਰਖਾ ਤੇ ਵੈਰ ਕਰਨ ਵਾਲੇ ਲੋਕਾਂ ਦਾ ਅੱਜ ਨਾਮ ਨਿਸ਼ਾਨ ਨਹੀਂ, ਉਹਨਾਂ ਦੀ ਵੰਸ਼ ਅੱਜ ਘਸਿਆਰੇ ਤੇ ਗਰੀਬ ਹੈ ਸ਼ਾਇਦ ਉਹਨਾਂ ਦੇ ਕਰਮਾਂ ਦਾ ਫਲ ਹੈ ਕਿ ਅੱਜ ਵੀ ਪਹਾੜ ਦੇ ਲੋਕ ਗਰੀਬ ਤੇ ਨਿਥਾਵੇਂ ਹਨ । ਸਤਿਗੁਰੂ ਜੀ ਦੇ ਸਿੰਘ ਤਾਂ ਅੱਜ ਵੀ ਪਾਤਸ਼ਾਹੀ ਭੋਗਦੇ ਹਨ।

ਪਹਾੜ ਦੇ ਰਾਜਿਆਂ ਨੇ ਅਨੇਕਾਂ ਵਾਰ ਸਤਿਗੁਰੂ ਜੀ ਪਾਸੋਂ ਖਿਮਾਂ ਮੰਗੀ ਪਰ ਦਿਲ ਨਿਰਮਲ ਨਾ ਹੋਏ ਦਿਲਾਂ ਵਿਚ ਵੈਰ ਤੇ ਈਰਖਾ ਦੀ ਅੱਗ ਬਲਦੀ ਰਹੀ।

ਇਸ ਈਰਖਾ ਦੀ ਜੁਆਲਾ ਬਲਦੇ ਰਹਿਣ ਦਾ ਸ਼ਾਇਦ ਇਹ ਭੀ ਕਾਰਨ ਹੈ ਕਿ ਉਹਨਾਂ ਦੇ ਨਾਲ ਬ੍ਰਾਹਮਣ ਰਹਿੰਦਾ ਸੀ। ਉਹ ਗੁਰਮਤ ਦੀ ਵਿਰੋਧਤਾ ਕਰਦਾ ਸੀ। ਸਤਿਗੁਰੂ ਜੀ ਹਰ ਵਾਰ ਖਿਮਾਂ ਕਰਦੇ ਰਹੇ।

ਸਤਿਗੁਰੂ ਜੀ ਆਪਣੀ ਸੈਨਾ ਸਮੇਤ ਕੁਰੂਛੇਤਰ ਸੂਰਜ ਗ੍ਰਹਿਣ ਦੇ ਮੇਲੇ ਤੇ ਗਏ ਹੋਏ ਸਨ। ਉਥੇ ਪਹਾੜੀ ਰਾਜੇ ਵੀ ਪੁੱਜੇ ਸਨ। ਉਨ੍ਹਾਂ ਚੰਦਰਿਆਂ ਨੇ ਨੀਤ ਮਾੜੀ ਕਰ ਲਈ। ਉਹਨਾਂ ਨੇ ਫੈਸਲਾ ਕੀਤਾ ਕਿ ਸਤਿਗੁਰੂ ਜੀ ਉਤੇ ਕਿਸੇ ਕੋਲੋਂ ਹਮਲਾ ਕਰਾ ਦਿੱਤਾ ਜਾਵੇ। ਆਪ ਦੂਰ ਰਹਿਣ ਤੇ ਅਗਲੇ ਦੇ ਗਲ ਲੜਾਈ ਮੜ੍ਹ ਦੇਣ। ਸਬੱਬ ਨਾਲ ਪਿਪਲੀ ਦੇ ਮੁਕਾਮ ਤੇ ਦੋ ਮੁਸਲਮਾਨ ਠਹਿਰੇ ਹੋਏ ਸਨ। ਉਨ੍ਹਾਂ ਕੋਲ ਦਸ ਕੁ ਹਜ਼ਾਰ ਫੌਜ ਸੀ। ਉਹ ਜਰਨੈਲ ਸਨ ਸੱਯਾਦ ਬੇਗ ਤੇ ਅਲਫ ਖਾਂ। ਦੋਵੇਂ ਦਿੱਲੀ ਤੋਂ ਲਾਹੌਰ ਨੂੰ ਜਾ ਰਹੇ ਸਨ।

ਪਹਾੜੀ ਰਾਜੇ ਉਹਨਾਂ ਦੇ ਕੋਲ ਪੁੱਜੇ, ਉਹਨਾਂ ਨੇ ਜਾ ਕੇ ਦੋਹਾਂ ਜਰਨੈਲਾਂ ਨੂੰ ਮਨਾਇਆ ਕਿ ਉਹ ਗੁਰੂ ਜੀ ਨਾਲ ਲੜਾਈ ਲੜਨ ਤੇ ਖਰਚ ਵਾਸਤੇ ਰੁਪਿਆ ਦਿੱਤਾ ਜਾਵੇਗਾ। ਦੋਹਾਂ ਜਰਨੈਲਾਂ ਨੇ ਰੁਪਿਆ ਮੰਗਿਆ। ਰਾਜਿਆਂ ਨੇ ਰੁਪਿਆ ਦੇ ਦਿੱਤਾ ਜਿਸ ਵੇਲੇ ਉਹ ਸੌਦਾ ਹੋਇਆ ਤਦੋਂ ਸਤਿਗੁਰੂ ਜੀ ਵਾਪਸ ਅਨੰਦਪੁਰ ਨੂੰ ਆ ਰਹੇ ਸਨ ਕਿ ਦੋਹਾਂ ਜਰਨੈਲਾਂ ਨੇ ਪਿੱਛਾ ਕਰਨਾ ਸ਼ੁਰੂ ਕੀਤਾ। ਰੋਪੜ ਦੇ ਨੇੜੇ ਸਤਿਗੁਰੂ ਜੀ ਨੇ ਡੇਰਾ ਲਾਇਆ ਹੋਇਆ ਸੀ ਕਿ ਮੁਸਲਮਾਨ ਫੌਜ ਆ ਪਈ। ਪਹਾੜੇ ਦੇ ਟੱਟੂ ਮੁਸਲਮਾਨ ਸਿੰਘਾਂ ਨਾਲ ਲੜਨ ਵਾਸਤੇ ਆਏ ਉਹ ਵੀ ਬਿਨਾਂ ਸੋਚੇ ਸਮਝੇ ਦੇ ਅਤੇ ਅਨਿਆਈ ਮੌਤੇ ਮਰਨ ਲਈ।

ਸਤਿਗੁਰੂ ਜੀ ਦੇ ਸਿੰਘਾਂ ਕੋਈ ਚੂੜੀਆਂ ਤਾਂ ਪਹਿਨੀਆਂ ਨਹੀਂ ਸਨ। ਉਹ ਤਾਂ ਚੌਵੀ ਘੰਟੇ ਤਿਆਰ ਰਹਿੰਦੇ ਸਨ। ਦੁਸ਼ਮਣ ਦਾ ਵਿਸਾਹ ਨਹੀਂ ਸਨ ਖਾਂਦੇ। ਜਦੋਂ ਟਾਂਗੂੰ ਨੇ ਦਸਿਆ ਕਿ ਦੁਸ਼ਮਣ ਦੀ ਸੈਨਾ ਆ ਰਹੀ ਹੈ ਤਾਂ ਸੂਰਮਿਆਂ ਨੂੰ ਚੜ੍ਹ ਲਾਲੀਆਂ ਗਈਆਂ। ਉਹ ਨਿਰਭੈਤਾ ਨਾਲ ਅਕਾਲ! ਅਕਾਲ! ਦੇ ਨਾਹਰੇ ਲਾਕੇ ਆਪਣੇ ਆਪ ਨੂੰ ਤਕੜਾ ਕਰਨ ਲੱਗੇ। ਉਸ ਵੇਲੇ ਧਰਤੀ ਥਰਥਰਾਈ ਤੇ ਅਸਮਾਨ ਉਤੇ ਗਿਲਝਾਂ ਤੇ ਕਲਜੋਗਣਾਂ ਆ ਪੁਜੀਆਂ। ਹਾਲਾਤ ਹੋਰ ਦੇ ਹੋਰ ਹੋ ਗਏ। ਸਤਿਗੁਰੂ ਜੀ ਦੇ ਰਣਜੀਤ ਨਗਾਰੇ ਨੇ ਰੋਪੜ ਦਾ ਸਾਰਾ ਵਾਯੂ ਮੰਡਲ ਗੁੰਜਾ ਦਿੱਤਾ। ਉਸ ਨਗਾਰੇ ਦੀ ਗੂੰਜ ਸੁਣ ਕੇ ਦੁਸ਼ਮਣ ਦੇ ਪੈਰਾਂ ਦੀ ਕਾਹਲ ਮੱਠੀ ਪੈ ਗਈ ਸੀ।

ਦੋਹਾਂ ਦਲਾਂ ਦਾ ਮੁਕਾਬਲਾ ਹੋਇਆ, ਕਟਾ-ਵਢ ਆਰੰਭ ਹੋ ਗਈ, ਸਿੰਘ ਅਕਾਲ ਅਕਾਲ ਦੇ ਨਾਹਰੇ ਲਾਉਂਦੇ ਹੋਏ ਦੁਸ਼ਮਣਾਂ ਨੂੰ ਇਉਂ ਚੀਰਨ ਲੱਗੇ ਜਿਵੇਂ ਕਾਰੀਗਰ ਲੱਕੜੀ ਨੂੰ ਚੀਰੀ ਜਾਂਦਾ ਹੈ, ਜਿਵੇਂ ਪੱਠੇ ਕੁਤਰਣ ਵਾਲਾ ਗੋਂਗਲੂਆਂ ਨੂੰ ਕੁਤਰੀ ਜਾਂਦਾ ਹੈ। ਪਹਾੜੇ ਦੇ ਟੱਟੂ ਲਾਲਚੀ ਮੁਗਲ ਸਿਪਾਹੀ ਇਹ ਸਮਝਦੇ ਸਨ ਕਿ ਜਿਨ੍ਹਾਂ ਨਾਲ ਉਹਨਾਂ ਨੂੰ ਲੜਾਇਆ ਜਾ ਰਿਹਾ ਹੈ, ਉਹ ਆਪ ਹਿੰਦੂ ਹਨ, ਉਹ ਡਰ ਦੇ ਪੁਤਲੇ ਜੋ ਮੁਗਲਾਂ ਨੂੰ ਵੇਖ ਕੇ ਹੀ ਨੱਸੇ ਜਾਂਦੇ ਜਾਂ ਹੱਥ ਜੋੜ ਖਲੋਂਦੇ ਹਨ ਪਰ ਉਹ ਮੈਦਾਨੇ-ਜੰਗ ਵਿਚ ਪਹੁੰਚ ਕੇ ਬਹੁਤ ਹੈਰਾਨ ਹੋਏ। ਉਹਨਾਂ ਦੇ ਪੈਰਾਂ ਹੇਠੋਂ ਮਿੱਟੀ ਨਿਕਲਦੀ ਜਾਂਦੀ ਸੀ। ਉਹ ਸਿੰਘਾਂ ਦੇ ਵਾਰ ਨਹੀਂ ਸਨ ਸੰਭਾਲ ਸਕਦੇ ਤੀਰਾਂ ਦੀ ਬਰਖਾ ਉਨ੍ਹਾਂ ਨੂੰ ਅੱਖਾਂ ਉਘੇੜਨ ਨਹੀਂ ਸੀ ਦਿੰਦੀ, ਸਤਿਗੁਰੂ ਜੀ ਉੱਚੀ ਥਾਂ ਬਿਰਾਜੇ ਹੋਏ ਤੀਰਾਂ ਨਾਲ ਸਿੰਘਾਂ ਦੀ ਸਹਾਇਤਾ ਕਰ ਰਹੇ ਸਨ ਜਿਸ ਪਾਸੇ ਵੇਖਣ ਕਿ ਵੈਰੀ ਅਗੇ ਵਧ ਰਿਹਾ ਹੈ, ਉਧਰ ਹੀ ਤੀਰ ਛੱਡਣ ਬਰਕਤਾਂ ਵਾਲੇ ਤੀਰ ਜਿਸਨੂੰ ਵੀ ਲੱਗਦੇ ਉਸੇ ਦਾ ਜਨਮ ਮਰਨ ਸਵਾਰ ਦੇਂਦੇ। ਉਹ ਦੁਨੀਆਂ ਛਡਕੇ ਪ੍ਰਲੋਕ ਜਾਂਦਾ ਤਾਂ ਬੈਕੁੰਠ ਵਿਚ ਵਾਸ ਕਰਦਾ, ਇਉਂ ਸਾਹਿਬ ਪਾਪੀ ਜੀਵਾਂ ਦਾ ਉਧਾਰ ਕਰੀ ਜਾਂਦੇ ਸਨ। ਇਸ ਤਰ੍ਹਾਂ ਘਮਸਾਨ ਦੀ ਲੜਾਈ ਹੁੰਦੀ ਰਹੀ।

ਲੜਾਈ ਦਾ ਜੋਰ ਦੇਖਕੇ ਸਤਿਗੁਰੂ ਜੀ ਮੈਦਾਨੇ-ਜੰਗ ਵਿਚ ਆਏ। ਆਪ ਘੋੜੇ ਉਤੇ ਸਵਾਰ ਸਨ। ਹੱਥ ਵਿਚ ਤੀਰ ਕਮਾਨ ਤੇ ਦੋਧਾਰਾ ਖੰਡਾ ਸੀ। ਖੰਡੇ ਦੀ ਲਿਸ਼ਕ ਨਾਲੋਂ ਚੇਹਰੇ ਦੇ ਨੂਰ ਦੀ ਲਿਸ਼ਕ ਬਹੁਤ ਸੀ। ਸਾਹਿਬ ਜਿਧਰ ਜਾਂਦੇ ਉਧਰ ਹੀ ਵੈਰੀ ਪਿਛੇ ਹਟ ਜਾਂਦਾ।

ਸੱਯਾਦ ਬੇਗ ਨੇ ਸਤਿਗੁਰੂ ਜੀ ਦਾ ਜੱਸ ਸੁਣਿਆ ਬਹੁਤ ਸੀ, ਪਰ ਦਰਸ਼ਨ ਨਹੀਂ ਸਨ ਕੀਤੇ ਜੋ ਦਰਸ਼ਨ ਕਰਨ ਦਾ ਸਮਾਂ ਮਿਲਿਆ ਤਾਂ ਉਹ ਵੀ ਮੈਦਾਨੇ-ਜੰਗ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਉਸ ਨੂੰ ਲੜਨਾ ਭੁੱਲ ਗਿਆ। ਉਹਦੀਆਂ ਅੱਖਾਂ ਸਤਿਗੁਰੂ ਜੀ ਦੇ ਚੇਹਰੇ ਉਤੇ ਗੱਡੀਆਂ ਗਈਆਂ। ਅੰਗ ਅੰਗ ਝੂਠਾ ਪੈ ਗਿਆ 'ਹਾਂ ਠੀਕ ਹੈ!' ਉਸਦੀ ਜ਼ਬਾਨੋਂ ਨਿਕਲਿਆ—

'ਸੱਚਮੁਚ ਖੁਦਾ ਦਾ ਨੂਰ! ਉਹੋ ਨੂਰ ਜਿਸਨੂੰ ਦੇਖਕੇ ਮੂਸਾ ਵਿਆਕੁਲ ਹੋਇਆ ਸੀ—ਮੈਂ ਇਹਨਾਂ ਨਾਲ ਲੜਾਂ ? ਇਹ ਕਿਵੇਂ ਹੋ ਸਕਦਾ ਹੈ ? ਧੰਨ ਸਤਿਗੁਰੂ! ਉਫ ਕੀ ਹੋ ਗਿਆ ਮੈਨੂੰ! ਮੇਰੇ ਹੱਥੋਂ ਤਲਵਾਰ ਨਿਕਲ ਰਹੀ ਹੈ। ਚਿੱਤ ਕਰਦਾ

ਹੈ ਚਰਨਾਂ ਤੇ ਜਾ ਡਿੱਗਾਂ, ਜੇ ਮਰਾਂ ਤਾਂ ਇਹਨਾਂ (ਸਤਿਗੁਰੂ ਜੀ) ਦੇ ਹੱਥੋਂ ਮਰਾਂ।' ਸੱਯਾਦ ਬੇਗ ਦੇ ਮਨੋ ਭਾਵ ਸਨ। ਉਹ ਤਾਂ ਸਤਿਗੁਰੂ ਜੀ ਦੇ ਚੇਹਰੇ ਦੇ ਨੂਰ ਦਾ ਪ੍ਰੇਮੀ ਬਣ ਗਿਆ ਸ਼ਰਧਾਲੂ ਹੋ ਗਿਆ, ਉਹ ਘੋੜੇ ਉਤੇ ਸਵਾਰ ਸੀ। ਉਸਦਾ ਚਿੱਤ ਕਰੇ ਕਿ ਘੋੜੇ ਤੋਂ ਉਤਰਕੇ ਧਰਤੀ ਤੇ ਤੁਰੇ। ਉਹ ਨੱਸਕੇ ਚਰਨਾਂ ਨੂੰ ਚੁੰਮੇ। ਚਰਨਾਂ ਦੀ ਖਾਕ (ਧੂੜ) ਲੈ ਕੇ ਨੈਣਾਂ ਨੂੰ ਲਾਵੇ।

ਉਸਦੇ ਸਾਥੀ ਉਹਦੇ ਵਲ ਦੇਖਕੇ ਹੈਰਾਨ ਹੋ ਗਏ ਕਿ ਵੱਡੀਆਂ ਵੱਡੀਆਂ ਲੜਾਈਆਂ ਵਿਚ ਫਤਹ ਪ੍ਰਾਪਤ ਕਰਨ ਵਾਲਾ ਸੱਯਾਦ ਬੇਗ ਅੱਜ ਦਿਲ ਨਾਲ ਲੜ ਨਹੀਂ ਰਿਹਾ। ਸਤਿਗੁਰੂ ਜੀ ਦੇ ਸਿੰਘ ਤੇ ਸਤਿਗੁਰੂ ਜੀ ਵੱਲ ਦੇਖੀ ਜਾਂਦਾ ਹੈ ਉਹਦਾ ਸਾਥੀ ਅਲਫ ਖਾਂ ਖੁਦ ਹੈਰਾਨ ਹੋਇਆ, ਉਹ ਤਾਂ ਭਾਈ ਉਦੈ ਸਿੰਘ ਜੀ ਦੇ ਹੱਥੋਂ ਫੱਟੜ ਵੀ ਹੋ ਗਿਆ। ਜ਼ਖਮੀ ਹੋਣ ਤੇ ਲੜਨ ਦੇ ਕਾਬਲ ਨਾ ਰਿਹਾ। ਉਹ ਮੈਦਾਨ ਛੱਡ ਕੇ ਨੱਸਣ ਨੂੰ ਤਿਆਰ ਸੀ। ਉਹਦੀ ਫੌਜ ਹੈਰਾਨ ਸੀ। ਉਹ ਘੋੜਾ ਨਸਾ ਕੇ ਸੱਯਾਦ ਬੇਗ ਪਾਸ ਪੁਜਾ ਤੇ ਉਸ ਨੇ ਕਿਹਾ—'ਬੇਗ! ਕੀ ਮਾਮਲਾ ਹੈ ? ਤੂੰ ਲੜਦਾ ਨਹੀਂ ? ਕੀ ਮਰਨ ਦਾ ਫੈਸਲਾ ਕੀਤਾ ਹੈ ? ਕੀ ਜੀਵਨ ਤੋਂ ਤੰਗ ਆ ਗਿਆ ਹੈ ? ਛੇਤੀ ਦੱਸ ਮਾਮਲਾ ਕੀ ਹੈ ? ਕਾਫਰ ਉੱਪਰ ਚੜ੍ਹੀ ਆ ਰਿਹਾ ਹੈ।'

'ਮੈਂ ਨਹੀਂ ਲੜ ਸਕਦਾ।' ਸੱਯਾਦ ਬੇਗ ਦਾ ਉੱਤਰ ਸੀ। 'ਅਸਾਂ ਦੇ ਸਾਹਮਣੇ ਆਪ ਖੁਦਾ ਲੜ ਰਿਹਾ ਹੈ। ਖੁਦਾ ਨਾਲ ਬੇਟਾ ਕਿਵੇਂ ਮੁਕਾਬਲਾ ਕਰ ਸਕਦਾ ਹੈ। ਮੇਰਾ ਤਾਂ ਚਿੱਤ ਕਰ ਰਿਹਾ ਹੈ ਕਿ ਮੈਂ ਅਗੇ ਵੱਧ ਕੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਵਾਂ।'

'ਸੱਯਾਦ! ਕੀ ਤੂੰ ਪਾਗਲ ਤਾਂ ਨਹੀਂ ਹੋ ਗਿਆ ? ਇਕ ਕਾਫਰ ਪੀਰ ਨੂੰ ਸਲਾਮ ਕਰੇਂ ? ਉਸ ਦੇ ਪੈਰ ਚੁੰਮੇਂ ? ਕੀ ਤੈਨੂੰ ਬਾਦਸ਼ਾਹ ਦਾ ਡਰ ਨਹੀਂ ? ਮੁਸਲਮਾਨ ਹੋ ਕੇ ਸ਼ਰ੍ਹਾ ਦੇ ਉਲਟ ਚਲ ਰਿਹਾ ਹੈ, ਕਾਜੀ ਤੇ ਮੌਲਵੀ ਫਤਵਾ ਲਾ ਕੇ ਜੀਉਂਦੇ ਜੀ ਖਲ ਉਤਰਵਾ ਦੇਣਗੇ। ਕੋਈ ਅਕਲ ਕਰ। ਹੋਸ਼ ਤੋਂ ਕੰਮ ਲੈ ਤਲਵਾਰ ਨੂੰ ਸੰਭਾਲ ਤੇ ਲੜ।' ਅਲਫ ਖਾਂ ਨੇ ਬੜੇ ਕਰੋਧ ਨਾਲ ਆਖਿਆ।

ਸੱਯਾਦ ਬੇਗ ਵਿਕ ਚੁੱਕਾ ਸੀ। ਉਹ ਤਾਂ ਭੌਰੇ ਦੇ ਸਮਾਨ ਸਤਿਗੁਰੂ ਜੀ ਦੇ ਚਰਨ ਕੰਵਲਾਂ ਕੋਲੋਂ ਸਦੀਵੀ ਸ਼ਾਂਤੀ ਦਾ ਜੀਵਨ ਰਸ ਪ੍ਰਾਪਤ ਕਰਨਾ ਚਾਹੁੰਦਾ ਸੀ, ਉਸ ਨੇ ਅਲਫ ਖਾਂ ਦੀ ਇਕ ਗੱਲ ਨਾ ਸੁਣੀ। ਉਹ ਤਨੋਂ ਮਨੋਂ ਸਤਿਗੁਰੂ ਜੀ

ਦਾ ਹੋ ਗਿਆ, ਉਸਦੇ ਵਿਚਾਰ ਬਦਲੇ ਵੇਖਕੇ ਅਲਫ ਖਾਂ ਮੈਦਾਨ ਛੱਡ ਕੇ ਨੱਠ ਉਠਿਆ। ਉਸ ਨੂੰ ਨੱਠਦਿਆਂ ਦੇਖ ਕੇ ਉਹਦੇ ਸਾਥੀ ਸੈਨਕ ਵੀ ਨੱਠ ਤੁਰੇ। ਮੈਦਾਨ ਖਾਲੀ ਹੋ ਗਿਆ ਪਰ ਸੱਯਾਦ ਬੇਗ ਨਾ ਗਿਆ। ਉਹ ਘੋੜੇ ਤੋਂ ਉਤਰਕੇ ਸਤਿਗੁਰੂ ਜੀ ਦੇ ਪਾਸ ਆਇਆ। ਨੇੜੇ ਆ ਕੇ ਨਮਸ਼ਕਾਰ ਕਰਦਿਆਂ ਹੋਇਆਂ ਬੇਨਤੀ ਕੀਤੀ—'ਦੀਨ ਦੁਨੀ ਦੇ ਵਾਲੀ ! ਖ਼ੁਦਾ ਰੂਪ ! ਭਗਵਾਨ ! ਮੈਨੂੰ ਬਖਸ਼ਣਾ, ਮੈਂ ਵੱਡਾ ਗੁਨਾਹਗਾਰ ਹਾਂ। ਮੈਂ ਆਪ ਨਾਲ ਲੜਨ ਵਾਸਤੇ ਆ ਗਿਆ। ਮੈਨੂੰ ਲਾਲਚ ਨੇ ਘੇਰਿਆ ਮੈਂ ਅੰਨ੍ਹਾਂ ਸਾਂ, ਹੁਣ ਮੇਰੀਆਂ ਅੱਖਾਂ ਖੁਲ੍ਹ ਗਈਆਂ, ਮੈਨੂੰ ਬਖਸ਼ੋ !'

'ਸੱਯਾਦ ਬੇਗ ! ਤੂੰ ਨਿਹਾਲ ਹੋ ਗਿਆ ! ਨਿਹਾਲ !'

ਸਤਿਗੁਰੂ ਜੀ ਨੇ ਬਚਨ ਕੀਤਾ।

ਸਾਹਿਬ ਉਸ ਦੀ ਸ਼ਰਧਾ ਉਤੇ ਬਹੁਤ ਪ੍ਰਸੰਨ ਹੋਏ। ਸਾਹਿਬਾਂ ਨੇ ਬਚਨ ਕੀਤਾ—'ਹੋਣੀ ਮਨੁੱਖ ਨੂੰ ਕਈਆਂ ਚੱਕਰਾਂ ਵਿਚ ਫੇਰਦੀ ਹੈ। ਜੋ ਮਨੁੱਖ ਹੋਣੀ ਦੇ ਚੱਕਰਾਂ ਤੋਂ ਨਹੀਂ ਘਬਰਾਉਂਦਾ ਉਹ ਹੋਣੀ ਨੂੰ ਜਿੱਤ ਜਾਂਦਾ ਹੈ। ਜੋ ਅਕਲ ਹੱਥੋਂ ਨਹੀਂ ਗਵਾਉਂਦਾ ਉਹ ਚੰਗੇ ਮਾੜੇ ਆਪਣੇ ਪਰਾਏ ਦੀ ਸਮਝ ਕਰ ਲੈਂਦਾ ਹੈ। ਮੈਦਾਨੇ-ਜੰਗ ਵਿਚ ਤੂੰ ਸਮਝ ਕੀਤੀ ਹੈ। ਅਸੀਂ ਸੱਚ ਤੇ ਹੱਕ ਵਾਸਤੇ ਲੜਦੇ ਹਾਂ। ਨਿਰਵੈਰ ਹਾਂ। ਅਸਾਂ ਤੇ ਜੋ ਹਮਲਾ ਕਰਦਾ ਹੈ ਸੋ ਮੂੰਹ ਦੀ ਮਾਰ ਖਾਂਦਾ ਹੈ।'

'ਮੇਰੀ ਆਤਮਾ ਆਖ ਰਹੀ ਹੈ ਤੁਸੀਂ ਬਲੀ ਹੋ, ਆਪ ਖ਼ੁਦਾ ਹੋ। ਤੁਸਾਂ ਦੇ ਚੇਹਰੇ ਦਾ ਨੂਰ ਉਹੋ ਨੂਰ ਹੈ, ਜੇਹੜਾ ਨੂਰ ਮੂਸੇ ਨੇ ਕੋਹਤੂਰ ਪਹਾੜ ਤੇ ਦੇਖਿਆ ਸੀ ਤੇ ਬੇਸੁਰਤ ਹੋ ਗਿਆ ਸੀ। ਮੈਨੂੰ ਮੁਰੀਦ ਬਣਾਓ ! ਮੈਂ ਤੁਸਾਂ ਦਾ ਬੰਦਾ ਹਾਂ।'

ਸਾਹਿਬਾਂ ਨੇ ਸੱਯਾਦ ਬੇਗ ਨੂੰ ਧਰਤੀ ਤੋਂ ਉਠਾਇਆ ਤੇ ਘੋੜੇ ਉਤੇ ਚੜ੍ਹਾਇਆ। ਉਹਦੇ ਸਾਥੀ ਸਾਰੇ ਚਲੇ ਗਏ, ਪਰ ਉਹ ਸਤਿਗੁਰੂ ਜੀ ਦੇ ਸਾਥ ਹੀ ਅਨੰਦਪੁਰ ਨੂੰ ਚਲਿਆ ਗਿਆ। ਸੱਤ ਅੱਠ ਦਿਨ ਰਹਿਣ ਪਿਛੋਂ ਵਾਪਸ ਲਾਹੌਰ ਨੂੰ ਤੁਰ ਗਿਆ। ਜਿੰਨਾ ਚਿਰ ਜੀਵਿਆ ਉਹ ਗੁਰੂ ਘਰ ਦਾ ਸ਼ਰਧਾਲੂ ਰਿਹਾ।

## ੧੭. ਮਾਮਲਾ ਵੱਧਦਾ ਹੀ ਗਿਆ

ਸੱਯਾਦ ਖਾਂ ਲੜਨ ਜੋਗਾ ਨਾ ਰਿਹਾ। ਉਹ ਤਾਂ ਗੁਰੂ ਜੀ ਦਾ ਚੇਲਾ ਬਣ ਗਿਆ, ਉਹ ਤਾਂ ਮੁਸਲਮਾਨ ਹੁੰਦਾ ਹੋਇਆ 'ਸਤਿਨਾਮ-ਵਾਹਿਗੁਰੂ' ਦਾ ਸਿਮਰਨ

ਕਰਨ ਲੱਗਾ। ਇਹ ਖਬਰਾਂ ਔਰੰਗਜ਼ੇਬ ਨੂੰ ਪੁਜੀਆਂ। ਉਸ ਵੇਲੇ ਔਰੰਗਜ਼ੇਬ ਭਾਵੇਂ ਬੁਢੇਪੇ ਵਿਚ ਸੀ ਉਮਰ ਦੇ ਬਾਕੀ ਦਿਨ ਥੋੜੇ ਰਹਿੰਦੇ ਸਨ, ਫਿਰ ਵੀ ਉਸਨੇ ਮਜ਼੍ਹਬੀ ਤੁਅੱਸਬ ਨਹੀਂ ਸੀ ਛੱਡਿਆ।

ਉਸ ਨੂੰ ਜਦੋਂ ਦੱਸਿਆ ਗਿਆ ਸੱਯਾਦ ਖਾਂ ਸਤਿਗੁਰੂ ਜੀ ਦੇ ਚਰਨਾਂ ਦਾ ਭੌਰਾ ਬਣਕੇ ਕਾਫਰ ਹੋ ਗਿਆ ਹੈ ਤਾਂ ਔਰੰਗਜ਼ੇਬ ਸੋਚੀਂ ਪੈ ਗਿਆ ਉਹਨੇ ਸੋਚਿਆ—'(ਸਤਿਗੁਰੂ) ਜੀ ਡਾਢਾ ਬੰਦਾ ਹੈ ਜੋ ਮੁਸਲਮਾਨ ਨੂੰ ਹਿੰਦੂ ਬਨਾਉਣਾ ਵੀ ਜਿੱਤੀ ਜਾਂਦਾ ਹੈ। ਜੇ ਇਸਦੀ ਸ਼ਕਤੀ ਨੂੰ ਨਸ਼ਟ ਨਾ ਕੀਤਾ ਤਾਂ ਜ਼ਰੂਰ ਇਹ ਸਾਰੇ ਭਾਰਤ ਵਿਚ ਛਾ ਜਾਵੇਗਾ ਤੇ ਮੁਸਲਮਾਨਾਂ ਨੂੰ ਹਿੰਦੂ ਬਨਾਉਣਾ ਸ਼ੁਰੂ ਕਰ ਦੇਵੇਗਾ। ਜੇਹੜੇ ਹਿੰਦੂ ਮੁਸਲਮਾਨ ਬਣੇ ਹਨ, ਉਹ ਇਸਲਾਮ ਨੂੰ ਤਿਆਗੀ ਜਾਣਗੇ। ਸੱਯਾਦ ਖਾਂ ਨੂੰ ਸਜ਼ਾਏ ਮੌਤ, ਅਨੰਦਪੁਰ ਨੂੰ ਉਜਾੜਨਾ ਅਤੇ ਉਸ ਗੁਰੂ (ਜੀ) ਨੂੰ ਫੜਨਾ ਮੇਰਾ ਹੁਕਮ ਹੈ, ਬਸ ਏਹੋ ਹੁਕਮ!'

ਇਉਂ ਸੋਚਕੇ ਤੇ ਕ੍ਰੋਧਵਾਨ ਹੋ ਕੇ ਉਹਨੇ ਸਾਰੇ ਦਰਬਾਰੀ ਸੱਦੇ। 'ਮੈਂ ਬਹੁਤ ਤੰਗ ਆ ਗਿਆ ਹਾਂ। ਇਕ ਫਕੀਰ ਨੇ ਮੈਨੂੰ ਹੈਰਾਨ ਕੀਤਾ ਹੋਇਆ ਹੈ। ਮੇਰੇ ਸਬਰ ਦਾ ਪਿਆਲਾ ਟੁੱਟ ਗਿਆ, ਮੈਂ ਹੁਣ ਕੁਝ ਨਹੀਂ ਸੁਣਨਾ ਚਾਹੁੰਦਾ ਬਸ ਅਨੰਦਪੁਰ ਤੇ ਅਨੰਦਪੁਰ ਦਾ ਗੁਰੂ ਨਹੀਂ ਰਹਿਣਾ ਚਾਹੀਦਾ। ਕੋਈਂ ਹੌਂਸਲਾ ਕਰਦਾ ਹੈ ਉਸਨੂੰ ਖਤਮ ਕਰਨ ਦਾ?' ਔਰੰਗਜ਼ੇਬ ਦੀ ਦਰਬਾਰ ਵਿਚ ਗਰਜ ਸੀ। ਉਹ ਆਖੀ ਗਿਆ—'ਸੱਯਦ ਖਾਂ ਉਸਦਾ ਮੁਰੀਦ ਬਣ ਗਿਆ ਹੈ। ਉਹ ਵੀ ਜੀਉਂਦਾ ਨਹੀਂ ਰਹਿ ਸਕਦਾ। ਉਹ ਜਿਥੇ ਹੈ ਫੜਕੇ ਲਿਆਂਦਾ ਜਾਵੇ। ਇਹ ਰੋਜ਼ ਰੋਜ਼ ਦੀ ਬਕ ਬਕ ਮਾੜੀ ਹੈ। ਅੱਜ ਰਾਜ ਤੇ ਇਸਲਾਮ ਦੋਹਾਂ ਨੂੰ ਖਤਰਾ ਹੈ। ਇਸ ਖਤਰੇ ਤੋਂ ਬਚਣ ਵਾਸਤੇ ਹੁਣੇ ਯਤਨ ਕਰਨਾ ਚਾਹੀਦਾ ਹੈ। ਜੇ ਰਤਾ ਵੀ ਢਿੱਲ ਹੋਈ ਤਾਂ ਪੰਜਾਬ ਹੱਥੋਂ ਜਾਂਦਾ ਰਹੇਗਾ।'

ਇਕ ਸਿਆਣਾ ਦਰਬਾਰੀ ਕਹਿਣ ਲੱਗਾ—'ਜਹਾਂ ਪਨਾਹ? ਉਹ ਕਰਾਮਾਤੀ ਹੈ ਉਸਨੂੰ ਲੜਾਈ ਵਿਚ ਜਿੱਤਣਾ ਔਖਾ ਹੈ। ਜਿਵੇਂ ਉਹਦੇ ਬਾਪ ਨੂੰ ਦਿੱਲੀ ਸੱਦਕੇ ਬਿਲੇ ਲਾਇਆ ਸੀ, ਠੀਕ ਉਸੇ ਤਰ੍ਹਾਂ ਇਹਨਾਂ ਨੂੰ ਵੀ ਦਿੱਲੀ ਸੱਦਿਆ ਜਾਵੇ। ਏਥੇ ਆਉਣ ਤੇ ਉਸ ਨੂੰ ਕੋਈ ਨਾ ਕੋਈ ਬਹਾਨਾ ਕਰਕੇ ਕਤਲ ਕਰਾ ਦਿੱਤਾ ਜਾਵੇ ਆਪੇ ਕਲਪਣਾ ਦਾ ਅੰਤ ਹੋ ਜਾਵੇਗਾ। ਏਹ ਕਿਹੜੀ ਵੱਡੀ ਗੱਲ ਹੈ ਰਤਾ ਹਲੇਮੀ ਨਾਲ ਚਿੱਠੀ ਲਿਖਕੇ ਨੀਤੀ ਵਰਤੀ ਜਾਵੇ।' ਇਸੇ ਤਰ੍ਹਾਂ ਹੋਰ ਦਰਬਾਰੀਆਂ

ਨੇ ਵੀ ਐਸੀ ਹੀ ਸਲਾਹ ਦਿੱਤੀ ਜਿਸ ਕਾਰਨ ਔਰੰਗਜ਼ੇਬ ਚਿੱਠੀ ਲਿਖਣ ਵਾਸਤੇ ਤਿਆਰ ਹੋ ਗਿਆ। ਉਸਨੇ ਸਤਿਗੁਰੂ ਜੀ ਵੱਲ ਇਕ ਲੰਮੀ ਚਿੱਠੀ ਲਿਖੀ ਜਿਸ ਦਾ ਭਾਵ ਸੀ ਕਿ ਸਤਿਗੁਰੂ ਸਾਹਿਬ ਦਿੱਲੀ ਪੁੱਜ ਕੇ ਔਰੰਗਜ਼ੇਬ ਨੂੰ ਮਿਲਣ।

ਕਲਗੀਧਰ ਪਿਤਾ ਨੂੰ ਕੌਣ ਛਲ ਸਕੇ ? ਦਇਆ ਦੇ ਸਾਗਰ ਆਪ ਘਟ ਘਟ ਦੀ ਜਾਣਦੇ ਸਨ। ਔਰੰਗਜ਼ੇਬ ਦੀ ਚਿੱਠੀ ਦੇ ਇੱਕ ਇੱਕ ਅੱਖਰ ਤੋਂ ਉਹ ਸਮਝ ਗਏ ਕਿ ਉਹ ਧੋਖਾ ਕਰ ਰਿਹਾ। ਦਿੱਲੀ ਨਹੀਂ ਜਾਣਾ ਚਾਹੀਦਾ, ਸਗੋਂ ਕਰੜਾ ਤੇ ਸੱਚਾ ਉੱਤਰ ਦੇਣਾ ਚਾਹੀਦਾ ਹੈ। ਇਹ ਵਿਚਾਰ ਕੇ ਸਤਿਗੁਰਾਂ ਨੇ ਇਉਂ ਉੱਤਰ ਲਿਖਿਆ—'ਜੋ ਕੁਝ ਲਿਖਿਆ ਹੈ ਉਹ ਕੁਝ ਤੁਸਾਂ ਦੇ ਵਿਚਾਰਾਂ ਅਨੁਸਾਰ ਹੋ ਸਕਦਾ ਹੈ ਸਭ ਕੁਝ ਠੀਕ ਹੋਵੇ, ਪਰ ਅਸਾਂ ਦੇ ਵਿਚਾਰ ਅਨੁਸਾਰ ਨਹੀਂ, ਇਹ ਝੂਠ ਹੈ ਕਿ ਤੁਸੀਂ ਇਕ ਖੁਦਾ ਦੇ ਪੁਜਾਰੀ ਹੋ, ਮਨੁੱਖਤਾ ਨਾਲ ਤੁਸਾਂ ਦਾ ਪਿਆਰ ਹੈ। ਤੁਸੀਂ ਤਾਂ ਮਜ਼ਹਬੀ ਤੁਅੱਸਬ ਦੇ ਸ਼ਿਕਾਰ ਹੋ ਚੁੱਕੇ ਹੋ ਮੌਲਵੀਆਂ ਕਾਜ਼ੀਆਂ ਦੇ ਆਖੇ ਲੱਗ ਕੇ ਖੁਦਾ ਦੇ ਬੰਦਿਆਂ ਉਤੇ ਜ਼ੁਲਮ ਕਰ ਰਹੇ ਹੋ। ਹਿੰਦੂ ਤੁਸਾਂ ਦੀ ਨਿਗਾਹ ਵਿਚ ਕਾਫਰ ਹੈ ਤੇ ਸ਼ਰ੍ਹਾ ਅਨੁਸਾਰ ਕਾਫਰ ਨੂੰ ਮਾਰਨਾ ਠੀਕ ਹੈ। ਤੁਸਾਂ ਦੇ ਸਾਰੇ ਕਰਮ ਮਾੜੇ ਤੇ ਦੋਜ਼ਕ ਨੂੰ ਖੜਨ ਵਾਲੇ ਹਨ। ਇਸ ਵਾਸਤੇ ਅਸੀਂ ਤੁਸਾਂ ਨੂੰ ਨਹੀਂ ਮਿਲ ਸਕਦੇ। ਜੇ ਅਸਾਂ ਨਾਲ ਮਿਲਵਰਤਨ ਕਰਨਾ ਜਾਂ ਮਿਤਰਤਾ ਕਰਨ ਦਾ ਵਿਚਾਰ ਹੈ ਤਾਂ ਪਹਿਲਾਂ ਆਪਣੇ ਦਿਲ ਨੂੰ ਸਾਫ ਕਰੋ। ਅੱਖਾਂ ਉਤੋਂ ਮਜ਼ਹਬੀ ਤੁਅੱਸਬ ਦੀ ਪੱਟੀ ਲਾਹ ਸੁਟੋ। ਹਿੰਦੂ ਤੇ ਮੁਸਲਮਾਨ ਬੰਦਿਆਂ ਨੂੰ ਇਕ ਨਿਗਾਹ ਨਾਲ ਵੇਖੋ। ਹਿੰਦੂਆਂ ਤੋਂ ਜੇਜ਼ੀਆਂ ਹਟਾ ਦੇਵੋ। ਜੇ ਐਸੀਆਂ ਗੱਲਾਂ ਨਾ ਕਰ ਸਕੋ ਤਾਂ ਅਸਾਂ ਦਾ ਤੇ ਤੁਸਾਂ ਦਾ ਕਿਸੇ ਤਰ੍ਹਾਂ ਮੇਲ ਨਹੀਂ ਹੋ ਸਕਦਾ।'

ਇਹ ਚਿੱਠੀ ਦਿੱਲੀ ਪੁਜੀ, ਆਪਣੇ ਪਾਪ ਕਰਮਾਂ ਵੱਲ ਵੇਖਣ ਦੀ ਥਾਂ ਉਲਟਾ ਉਸ ਨੇ ਸੱਚੀਆਂ ਗੱਲਾਂ ਦਾ ਗੁੱਸਾ ਕੀਤਾ। ਬੁਢੇਪੇ ਨੇ ਵੀ ਉਸ ਨੂੰ ਸਮਝ ਨਾ ਦਿੱਤੀ। ਉਹ ਮੂਰਖ, ਮੂਰਖ ਹੀ ਰਿਹਾ। ਉਸ ਨੇ ਭਰੇ ਦਰਬਾਰ ਵਿਚ ਆਖਿਆ— 'ਬਸ ਕੋਈ ਜਰਨੈਲ ਅੱਗੇ ਆਵੇ ਜੋ ਬੀੜਾ ਉਠਾਵੇ ਕਿ ਉਹ ਗੁਰੂ (ਜੀ) ਨੂੰ ਅਨੰਦਪੁਰ ਤੋਂ ਬਾਹਰ ਕੱਢ ਕੇ ਅਨੰਦਪੁਰ ਦੇ ਕਿਲ੍ਹੇ ਨੂੰ ਢਾਹ ਢੇਰੀ ਕਰੇਗਾ ਤੇ ਗੁਰੂ (ਜੀ) ਨੂੰ ਜੀਉਂਦਾ ਜਾਂ ਮੋਇਆਂ ਫੜ ਕੇ ਮੇਰੇ ਪੇਸ਼ ਕਰੇਗਾ ਉਸ ਜਰਨੈਲ ਦੇ ਪਿਛੇ ਸਾਰੀ ਮੁਗਲ ਹਕੂਮਤ ਹੋਵੇਗੀ। ਚਿੰਤਾ ਕਰਨ ਦੀ ਲੋੜ ਨਹੀਂ, ਲੋੜ ਪੈਣ ਤੇ ਮੈਂ ਖੁਦ ਵੀ ਇਸ ਮੁਹਿੰਮ ਉਤੇ ਜਾਣ ਨੂੰ ਤਿਆਰ ਹਾਂ। ਬਸ ਕੋਈ ਉਠੇ

ਤੇ ਮੂੰਹੋਂ ਮੰਗਿਆ ਇਨਾਮ ਪਾਵੇ ।'

ਬਾਦਸ਼ਾਹ ਦਾ ਇਹ ਹੁਕਮ ਸੁਣ ਕੇ ਮੁਗ਼ਲ ਜਰਨੈਲ ਰਮਜ਼ਾਨ ਖਾਂ ਉਠਿਆ ਤੇ ਉਸਨੇ ਪਾਨ ਦਾ ਬੀੜਾ ਤੇ ਨੰਗੀ ਤਲਵਾਰ ਨੂੰ ਚੁੱਕਿਆ। ਬਾਦਸ਼ਾਹ ਨੂੰ ਸਲਾਮ ਕੀਤੀ ਤੇ ਬਚਨ ਦਿੱਤਾ ਕਿ 'ਉਹ ਅਨੰਦਪੁਰ ਨੂੰ ਉਜਾੜ ਕੇ ਤੇ ਗੁਰੂ (ਜੀ) ਨੂੰ ਫੜ ਕੇ ਲਿਆਵੇਗਾ ਨਹੀਂ ਤਾਂ ਜੀਉਂਦਾ ਨਹੀਂ ਆਵੇਗਾ।'

## ੧੯. ਰਮਜ਼ਾਨ ਖਾਂ ਦਾ ਅਨੰਦਪੁਰ ਤੇ ਹਮਲਾ

ਜਰਨੈਲ ਰਮਜ਼ਾਨ ਖਾਂ ਨਗਾਰਿਆਂ (ਧੌਂਸਿਆਂ) ਤੇ ਡੱਗਾ ਮਾਰ ਕੇ ਦਿੱਲੀ ਤੋਂ ਚੜ੍ਹਿਆ। ਉਸ ਦੇ ਨਾਲ ਬੜੀ ਭਰੀ ਫੌਜ ਸੀ। ਦਿੱਲੀ ਸ਼ਹਿਰ ਦੇ ਅੱਧੇ ਮੁਸਲਮਾਨ ਉਸਦੀ ਚੜ੍ਹਾਈ ਵੇਖਣ ਵਾਸਤੇ ਆਏ। ਉਹ ਰਾਹ ਵਿਚੋਂ ਵੀ ਫੌਜ ਲੈਂਦਾ ਆਇਆ ਤੇ ਥੋੜ੍ਹੀਆਂ ਮੰਜ਼ਲਾਂ ਵਿਚ ਅਨੰਦਪੁਰ ਪਹੁੰਚ ਗਿਆ ।

ਅਨੰਦਪੁਰ ਵਿਚ ਗੁਰੂ ਜੀ ਪਾਸ ਸਿੱਖ ਸੈਨਾ ਚੋਖੀ ਸੀ ਫਿਰ ਵੀ ਮੁਗ਼ਲ ਸੈਨਾ ਉਨ੍ਹਾਂ ਦੀ ਸੈਨਾ ਨਾਲੋਂ ਕਈ ਗੁਣਾਂ ਵੱਧ ਸੀ । ਸੂਰਜ ਦੇ ਚੜ੍ਹਨਸਾਰ ਜਰਨੈਲ ਰਮਜ਼ਾਨ ਖਾਂ ਨੇ ਅਨੰਦਪੁਰ ਉਤੇ ਹਮਲਾ ਕਰ ਦਿੱਤਾ । ਪਹਿਲਾ ਹੱਲਾ ਕਿਲ੍ਹਾ ਲੋਹਗੜ੍ਹ ਉਤੇ ਕਰਨ ਦੀ ਥਾਂ ਸ਼ਹਿਰ ਤੇ ਅਨੰਦਪੁਰ ਕਿਲ੍ਹਿਆਂ ਤੇ ਕੀਤਾ। ਤਾਜ਼ਾ ਦਮ ਮੁਗ਼ਲ ਸੈਨਾ ਬੜੇ ਕਰੋਧ ਤੇ ਇਸਲਾਮ ਦੇ ਪਿਆਰ ਅਤੇ ਜੋਸ਼ ਨਾਲ ਲੜਨ ਲੱਗੀ। ਦੂਸਰੇ ਪਾਸੇ ਸਿੰਘ ਵੀ ਸਤਿਗੁਰੂ ਜੀ ਦੇ ਚਰਨਾਂ ਦੇ ਭੌਰੇ ਸਨ, ਉਹ ਧਰਮ, ਕੌਮ ਦੇਸ਼ ਦੀ ਸੁਤੰਤਰਤਾ ਤੇ ਸਤਿਗੁਰੂ ਜੀ ਤੋਂ ਜਾਨਾਂ ਵਾਰਨ ਨੂੰ ਤਿਆਰ ਰਹਿੰਦੇ ਸਨ । ਕਿਸੇ ਨੂੰ ਜਾਨ ਦੀ ਪ੍ਰਵਾਹ ਨਹੀਂ ਸੀ। ਹਰ ਇਕ ਅੱਗੇ ਵੱਧ ਕੇ ਲੜਾਈ ਲੜਦਾ ਸੀ। ਐਸੀ ਲੜਾਈ ਜੋ ਬਹੁਤ ਭਿਆਨਕ ਲੜਾਈ ਸੀ, ਜੈਸੀ ਕਦੀ ਮਹਾਂਭਾਰਤ ਦੇ ਮੈਦਾਨ ਵਿਚ ਕੌਰਵਾਂ ਤੇ ਪਾਂਡਵਾਂ ਨੇ ਲੜੀ ਸੀ।

ਦੁਸ਼ਮਣ ਨੇ ਬਾਹਰੋਂ ਹੱਲਾ ਕੀਤਾ। ਸਿੰਘ ਅੰਦਰੋਂ ਲੜਦੇ ਸਨ। ਸ਼ਹਿਰ ਦੀ ਰਾਖੀ ਵੀ ਕੀਤੀ ਜਾ ਰਹੀ ਸੀ । ਹਰ ਇੱਕ ਮੋਰਚੇ ਵਿਚ ਜਾਨਾਂ ਤੋੜ ਕੇ ਲੜਦੇ ਰਹੇ ਪਰ ਵਾਹਿਗੁਰੂ ਦੇ ਭਾਣਿਆਂ ਨੂੰ ਕੌਣ ਮੋੜ ਸਕਦਾ ਹੈ। ਇਕ ਪਾਸੇ ਮੁਸਲਮਾਨਾਂ ਦਾ ਬਹੁਤਾ ਜ਼ੋਰ ਵੀ ਪੈ ਗਿਆ। ਉਹਨਾਂ ਨੇ ਸ਼ਹਿਰ ਨੂੰ ਲੁੱਟਿਆ ਤੇ ਚਾਰ ਪੰਜ ਥਾਂ ਅੱਗ ਵੀ ਲਾਈ, ਸਿੰਘ ਸੂਰਮੇ ਵੀ ਚੋਖੀ ਗਿਣਤੀ ਵਿਚ ਸ਼ਹੀਦ ਹੋਏ। ਸ਼ਹਿਰ ਨੂੰ ਲੁੱਟ ਕੇ ਤੇ ਸਿੰਘਾਂ ਨੂੰ ਸ਼ਹੀਦ ਕਰ ਜਰਨੈਲ ਰਮਜ਼ਾਨ ਖਾਂ ਨੂੰ ਹੰਕਾਰ ਹੋ ਗਿਆ।

ਉਧਰੋਂ ਸੂਰਜ ਭਗਵਾਨ ਵੀ ਸਾਰਾ ਦਿਨ ਲੜਾਈ ਵੇਖਦਾ ਹੋਇਆ ਥੱਕ ਚੁੱਕਾ ਸੀ। ਉਹ ਵੀ ਡੁੱਬ ਗਿਆ ਤੇ ਹਨੇਰੇ ਨੇ ਥਾਂ ਆ ਮੱਲੀ। ਹਨੇਰੇ ਨੂੰ ਦੇਖ ਕੇ ਜਰਨੈਲ ਨੇ ਮੁਗਲ ਫੌਜਾਂ ਨੂੰ ਹੁਕਮ ਦਿੱਤਾ ਕਿ ਪਿਛੇ ਹਟ ਜਾਣ ਤੇ ਦੂਰ ਜਾ ਡੇਰੇ ਕਰਕੇ ਆਰਾਮ ਕਰਨ।

ਮੁਗਲ ਪਿਛੇ ਹਟ ਗਏ। ਕੋਈ ਦੋ ਕੁ ਮੀਲ ਦੀ ਵਿਥ ਤੇ ਜਾ ਕੇ ਡੇਰੇ ਲਾਏ। ਉਹਨਾਂ ਨੇ ਅਨੁਭਵ ਕੀਤਾ ਕਿ ਫਤਹ ਉਹਨਾਂ ਨੂੰ ਹੋਈ ਹੈ। ਉਹ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਪ੍ਰਸੰਨਤਾ ਦੇ ਜੋਸ਼ ਵਿਚ ਸ਼ਰਾਬਾਂ ਪੀਤੀਆਂ ਤੇ ਨਾਚ ਰੰਗ ਕੀਤੇ ਉਹ ਐਸੇ ਮਸਤ ਹੋਏ ਕਿ ਭੁੱਲ ਹੀ ਗਏ ਕਿ ਉਹ ਵੈਰੀ (ਸਿੰਘਾਂ) ਦੇ ਨੇੜੇ ਹਨ। ਉਹ ਨਿਰਭੈਤਾ ਨਾਲ ਸੌਂ ਗਏ।

## ੧੯. ਸਾਹਿਬਜ਼ਾਦੇ ਅਜੀਤ ਸਿੰਘ ਜੀ ਨੇ ਸੁੱਤੇ ਮੁਗਲਾਂ ਉਤੇ ਹਮਲਾ ਕਰਨਾ

ਜਦੋਂ ਰਾਤ ਦਾ ਹਨੇਰਾ ਛਾ ਗਿਆ, ਲੜਾਈ ਬੰਦ ਹੋ ਗਈ ਤਾਂ ਲੜਾਈ ਦੇ ਮੈਦਾਨ ਵਿਚੋਂ ਸਿੰਘ ਸ਼ਹੀਦਾਂ ਦੀਆਂ ਦੇਹਾਂ ਨੂੰ ਚੁੱਕਵਾਇਆ ਗਿਆ। ਇਕ ਥਾਂ ਰੱਖ ਕੇ ਸਿੰਘ ਸਸਕਾਰ ਕਰਨ ਲੱਗੇ ਤਾਂ ਦੂਸਰੇ ਪਾਸੇ ਕੁਝ ਸਿੰਘਾਂ ਨੇ ਤੇ ਸਾਹਿਬ ਅਜੀਤ ਸਿੰਘ ਨੇ ਸਤਿਗੁਰੂ ਜੀ ਪਾਸੋਂ ਆਗਿਆ ਮੰਗੀ ਕਿ ਦੁਸ਼ਮਣ ਉਤੇ ਹੱਲਾ ਕਰ ਦਿੱਤਾ ਜਾਵੇ। ਸੋਚ ਕੇ ਸਤਿਗੁਰੂ ਜੀ ਨੇ ਆਗਿਆ ਬਖਸ਼ ਦਿੱਤੀ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਜਥੇਦਾਰ ਬਣਾਇਆ ਗਿਆ ਤੇ ਸਿੰਘਾਂ ਦਾ ਤਕੜਾ ਦਲ ਰਾਤ ਦੇ ਹਨੇਰੇ ਵਿਚ ਦੁਸ਼ਮਣ ਵੱਲ ਤੁਰਿਆ।

ਅਗੇ ਮੁਸਲਮਾਨ ਘੂਕ ਸੁੱਤੇ ਸਨ, ਉਨ੍ਹਾਂ ਵਿਚੋਂ ਬਹੁਤੇ ਸ਼ਰਾਬ ਨਾਲ ਬੇਸੁਰਤ ਸਨ। ਰਮਜ਼ਾਨ ਖਾਂ ਖੁਦ ਰੰਗ ਰਲੀਆਂ ਮਾਨਣ ਵਿਚ ਮਸਤ ਸੀ। ਸਿੰਘਾਂ ਨੇ ਜਾ ਹੱਲਾ ਬੋਲਿਆ। ਅਕਾਲ ਅਕਾਲ ਦੇ ਨਾਹਰੇ ਨਾਲ ਐਸਾ ਹੱਲਾ ਕੀਤਾ ਕਿ ਉਹਨਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਕਿਸੇ ਤਲਵਾਰ ਚੁੱਕੀ ਅਤੇ ਕਿਸੇ ਨੂੰ ਲੱਭੀ ਹੀ ਨਾ, ਰੌਲਾ ਮੱਚ ਗਿਆ। ਤੰਬੂਆਂ ਨੂੰ ਅੱਗਾਂ ਲੱਗ ਗਈਆਂ, ਕਟਾ ਵੱਢ ਭਿਆਨਕ ਰੂਪ ਧਾਰਨ ਕਰ ਗਈ। ਰਮਜ਼ਾਨ ਖਾਂ ਦਾ ਵੀ ਨਸ਼ਾ ਉੱਤਰ ਗਿਆ। ਉਸਨੇ ਵੀ ਤਲਵਾਰ ਚੁੱਕੀ ਲੜਨ ਲੱਗਾ, ਥੋੜ੍ਹਾ ਚਿਰ ਮੁਕਾਬਲਾ ਕਰਨ ਪਿਛੋਂ

ਜਦੋਂ ਉਸਨੂੰ ਪਤਾ ਲੱਗਾ ਕਿ ਉਹ ਜਿੱਤਣ ਦੀ ਥਾਂ ਮਾਰਿਆ ਜਾ ਸਕਦਾ ਹੈ ਤਾਂ ਆਪਣੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਨੱਠ ਉਠਿਆ। ਉਸ ਦੇ ਨੱਠਣ ਨਾਲ ਮੁਗਲ ਫੌਜ ਵਿਚ ਭਾਜੜ ਪੈ ਗਈ। ਐਸੀ ਭਾਜੜ ਪਈ ਕਿ ਕਿਸੇ ਨੂੰ ਲੀੜਾ ਜਾਂ ਸਾਮਾਨ ਚੁੱਕਣ ਦਾ ਵੀ ਖਿਆਲ ਨਾ ਰਿਹਾ। ਬਹੁਤ ਸਾਰੇ ਘੋੜਿਆਂ ਤੇ ਵੀ ਨਾ ਚੜ੍ਹ ਸਕੇ। ਉਹ ਘੋੜੇ ਛੱਡ ਕੇ ਨੱਸ ਗਏ, ਕਈਆਂ ਰੰਗੀਲਿਆਂ ਦੀਆਂ ਮੁਟਿਆਰ ਔਰਤਾਂ ਘਬਰਾਈਆਂ ਤੇ ਸੁੱਤੀਆਂ ਹੀ ਰਹਿ ਗਈਆਂ। ਉਹ ਅੱਧੜਵੰਜੀ ਹੋਈਆਂ ਏਧਰ ਉਧਰ ਤੰਬੂਆਂ ਵਿਚ ਲੁੱਕਦੀਆਂ ਫਿਰਦੀਆਂ ਸਨ।

ਜਦ ਮੈਦਾਨ ਖਾਲੀ ਹੋ ਗਿਆ। ਮੁਗਲ ਨੱਸ ਗਏ ਤਾਂ ਸਿੰਘਾਂ ਨੇ ਅਨੰਦਪੁਰ ਦੀ ਲੁੱਟ ਦਾ ਮਾਲ ਤੇ ਹੋਰ ਮੁਗਲਾਂ ਦਾ ਸਾਮਾਨ ਇਕੱਠਾ ਕਰਕੇ ਚੁੱਕਵਾਉਣਾ ਆਰੰਭ ਕੀਤਾ। ਸਾਰੇ ਤੰਬੂ ਇਕੱਠੇ ਕਰ ਲਏ ਜੋ ਸੜੇ ਨਹੀਂ ਸਨ। ਸਾਰਾ ਸਾਮਾਨ ਗੱਡਿਆਂ ਘੋੜਿਆਂ ਪਰ ਲੱਦਵਾ ਕੇ ਅਨੰਦਪੁਰ ਲੈ ਆਂਦਾ। ਜਿਨ੍ਹਾਂ ਦਾ ਸਾਮਾਨ ਲੁੱਟਿਆ ਗਿਆ ਸੀ, ਉਹਨਾਂ ਨੂੰ ਸੱਦ ਕੇ ਸਾਰਾ ਘਰੇਲੂ ਸਾਮਾਨ ਦੇ ਦਿੱਤਾ।

ਸਾਹਿਬਜ਼ਾਦੇ ਅਜੀਤ ਸਿੰਘ ਜੀ ਦੀ ਇਹ ਬਹਾਦਰੀ ਤੇ ਅਕਲ ਨੇ ਮਹਾਰਾਜ ਜੀ ਨੂੰ ਬਹੁਤ ਪ੍ਰਸੰਨ ਕੀਤਾ। ਸਾਹਿਬਾਂ ਨੇ ਸ਼ਹੀਦ ਸਿੰਘਾਂ ਨੂੰ ਵਰ ਬਖਸ਼ੇ।

## ੨੦. ਔਰੰਗਜ਼ੇਬ ਦਾ ਕ੍ਰੋਧ

ਜਰਨੈਲ ਰਮਜ਼ਾਨ ਖਾਂ ਦਿੱਲੀ ਨਹੀਂ ਪੁੱਜਾ। ਸ਼ਰਮ ਨਾਲ ਸਿਰ ਸੁਟੀ ਸਰਹੰਦ ਦੇ ਨੇੜੇ ਹੀ ਬੈਠਾ ਰਿਹਾ ਉਹ ਕਿਸੇ ਨਾਲ ਨਾ ਗੱਲ ਕਰਦਾ ਸੀ ਤੇ ਨਾ ਕਿਸੇ ਨੂੰ ਮਿਲਦਾ ਸੀ। ਉਹ ਆਪਣੀ ਹਾਰ ਤੇ ਨਿਰਾਦਰੀ ਨੂੰ ਸੋਚਦਾ ਹੋਇਆ ਉਸ ਦਾ ਦਿਲ ਕਈ ਵਾਰ ਮਲੋ ਮਲੀ ਸਤਿਗੁਰੂ ਜੀ ਦੀ ਬ੍ਰਹਮ ਸ਼ਕਤੀ, ਸੈਨਾ ਬਲ ਤੇ ਪ੍ਰਤਾਪ ਦਾ ਜੱਸ ਕਰਨ ਲੱਗ ਪੈਂਦਾ ਸੀ ਪਰ ਮਜ਼ਹਬ ਦੇ ਤੁਅੱਸਬ ਨੇ ਉਸ ਨੂੰ ਪਾਗਲ ਕੀਤਾ ਹੋਇਆ ਸੀ। ਉਹ ਪਾਗਲ ਪਨ ਉਸ ਦੀ ਕੋਈ ਪੇਸ਼ ਨਾ ਜਾਣ ਦਿੰਦਾ। ਉਸ ਨੇ ਫੈਸਲਾ ਕੀਤਾ ਕਿ ਉਹ ਇਕ ਵਾਰ ਮੁੜ ਅਨੰਦਪੁਰ ਦੇ ਕਿਲ੍ਹੇ ਉਤੇ ਹਮਲਾ ਕਰੇਗਾ ਤੇ ਕਦੀ ਵੀ ਹਾਰ ਖਾ ਕੇ ਜਿਊਂਦਾ ਦਿੱਲੀ ਨਹੀਂ ਜਾਵੇਗਾ। ਜੇ ਦਿੱਲੀ ਜਾਵੇਗਾ ਤਾਂ ਜੇਤੂ ਦੇ ਰੂਪ ਵਿਚ ਜਾਵੇਗਾ, ਜਦੋਂ ਉਸ ਦੀ ਵਡਿਆਈ ਹੋਵੇ।

ਉਧਰ ਔਰੰਗਜ਼ੇਬ ਨੂੰ ਖਬਰਾਂ ਪਹੁੰਚ ਗਈਆਂ ਕਿ ਰਮਜ਼ਾਨ ਖਾਂ ਨਿਰਾ ਹਾਰਿਆ ਹੀ ਨਹੀਂ ਸਗੋਂ ਘੋੜੇ, ਤੰਬੂ, ਰਾਸ਼ਨ ਤੇ ਹੋਰ ਸਾਮਾਨ ਵੀ ਖੁਹਾ ਬੈਠਾ

ਹੈ। ਹੁਣ ਉਸ ਦੀ ਪੇਸ਼ ਕੋਈ ਨਹੀਂ ਜਾਂਦੀ। ਯਤੀਮਾਂ ਵਾਂਗ ਅਨੰਦਪੁਰ ਤੋਂ ਦੂਰ ਸਰਹੰਦ ਦੇ ਨੇੜੇ ਬੈਠਾ ਹੈ। ਬਹੁਤ ਸਾਰੀ ਸੈਨਾ ਮਾਰੀ ਗਈ ਹੈ। ਅਨੰਦਪੁਰ ਸਾਹਿਬ ਦਾ ਗੁਰੂ ਜ਼ਰੂਰ ਦਿੱਲੀ ਤੇ ਹਮਲਾ ਕਰੇਗਾ। ਉਹ ਵਲੀ ਤੇ ਬਲੀ ਹੈ।

ਐਸੀਆਂ ਗੱਲਾਂ ਸੁਣਕੇ ਔਰੰਗਜ਼ੇਬ ਕ੍ਰੋਧਵਾਨ ਹੋ ਗਿਆ ਉਸ ਨੇ ਫੈਸਲਾ ਕੀਤਾ ਕਿ ਅਨੰਦਪੁਰ ਨੂੰ ਉਜਾੜੇ ਬਿਨਾਂ ਦਮ ਨਹੀਂ ਲਵੇਗਾ। ਉਹ ਜ਼ਰੂਰ ਸਾਰੀ ਸ਼ਕਤੀ ਵਰਤੇਗਾ। ਉਸ ਦੀ ਲੜਕੀ ਜੇਬਲ ਨਿਸ਼ਾ ਨੇ ਉਸ ਨੂੰ ਸਮਝਾਉਣ ਦਾ ਯਤਨ ਕੀਤਾ ਕਿ 'ਔਰੰਗਜ਼ੇਬ! ਬੁਢਾਪੇ ਵਿਚ ਸਾਧੂ ਫਕੀਰਾਂ ਨਾਲ ਲੜਾਈ ਲੜ ਕੇ ਦੋਜਕ ਦੇ ਭਾਗੀ ਨਾ ਬਣੋ।' ਪਰ ਔਰੰਗਜ਼ੇਬ ਕਿਸੇ ਦੀ ਕੋਈ ਗੱਲ ਸੁਣਨ ਵਾਲਾ ਨਹੀਂ ਸੀ ਉਹ ਤਾਂ ਵੱਡਾ ਜ਼ਾਲਮ ਸੀ। ਉਸ ਆਪ-ਹੁਦਰੇ ਨੇ ਵਜ਼ੀਰ ਨੂੰ ਸੱਦ ਕੇ ਸੂਬੇਦਾਰ ਸਰਹਿੰਦ, ਲਾਹੌਰ ਤੇ ਪਹਾੜੀ ਰਾਜਿਆਂ ਵੱਲ ਹੁਕਮਨਾਮੇ ਭੇਜੇ। ਉਹਨਾਂ ਨੂੰ ਹੁਕਮ ਕੀਤਾ ਕਿ ਜਿੰਨੀ ਜਿੰਨੀ ਫੌਜ ਉਹਨਾਂ ਦੇ ਕੋਲ ਹੈ, ਉਨੀ ਲੈ ਕੇ ਉਹ ਅਨੰਦਪੁਰ ਵੱਲ ਵੱਧਣ ਤੇ ਦਿੱਲੀ ਤੋਂ ਸ਼ਾਹੀ ਫੌਜ ਭੇਜੀ ਜਾਂਦੀ ਹੈ ਇਸ ਦੀ ਸਹਾਇਤਾ ਕਰਨ। ਅਨੰਦਪੁਰ ਦਾ ਗੁਰੂ ਮਰਿਆ ਜਾਂ ਜੀਊਂਦਾ ਹੱਥ ਆਉਣਾ ਚਾਹੀਦਾ ਹੈ। ਅਨੰਦਪੁਰ ਨੂੰ ਘੇਰ ਲਿਆ ਜਾਵੇ। ਬੇਸ਼ਕ ਸਾਰੇ ਪੰਜਾਬ ਦੇ ਮੁਸਲਮਾਨ ਹੁਕਮਨ ਇਕੱਠੇ ਕੀਤੇ ਜਾਣ। ਅਨੰਦਪੁਰ ਦਾ ਗੁਰੂ ਬਾਗੀ ਹੈ। ਉਹ ਮੁਗਲ ਹਕੂਮਤ ਤੇ ਇਸਲਾਮ ਦੇ ਵਿਰੁੱਧ ਪਰਚਾਰ ਕਰ ਰਿਹਾ ਹੈ।

ਜਦੋਂ ਐਸੇ ਹੁਕਮਨਾਮੇ ਸਰਹੰਦ ਤੇ ਲਾਹੌਰ ਪੁਜੇ ਤਾਂ ਉਸੇ ਵੇਲੇ ਦੋਹਾਂ ਸੂਬੇਦਾਰਾਂ ਨੇ ਜਹਾਦ ਦਾ ਝੰਡਾ ਖੜਾ ਕਰ ਦਿੱਤਾ। ਇਸਲਾਮ ਦੇ ਨਾਮ ਉਤੇ ਮੁਸਲਮਾਨਾਂ ਨੂੰ ਪ੍ਰੇਰਨਾ ਕੀਤੀ ਕਿ ਉਹ ਸ਼ਾਹੀ ਫੌਜਾਂ ਦੀ ਸਹਾਇਤਾ ਕਰਨ। ਜੇਹੜਾ ਸਹਾਇਤਾ ਕਰੇਗਾ ਉਹੋ ਹੀ ਇਨਾਮ ਪ੍ਰਾਪਤ ਕਰੇਗਾ। ਇਸ ਤਰ੍ਹਾਂ ਮੂਰਖ ਮੁਸਲਮਾਨ ਚੋਖੇ ਇਕੱਠੇ ਹੋ ਕੇ ਸ਼ਾਹੀ ਫੌਜਾਂ ਦੇ ਨਾਲ ਅਨੰਦਪੁਰ ਨੂੰ ਤੁਰ ਪਏ, ਜਿਹੜੇ ਸਮਝਦਾਰ ਸਨ ਉਹਨਾਂ ਨੇ ਕਿਹਾ—'ਖੁਦਾ ਦੇ ਯਾਰ ਨਾਲ ਵੈਰ ਕਰਕੇ ਦੋਜ਼ਕ ਦੀ ਅੱਗ ਵਿਚ ਸੜਨ ਦੇ ਬਾਨਣੂ ਕਿਉਂ ਬੰਨੀਏ? ਉਹ ਵਲੀ ਹੈ ਉਸ ਦੀਆਂ ਕਰਾਮਾਤਾਂ ਪ੍ਰਸਿੱਧ ਹਨ।'

ਸੂਬਾ ਸਰਹੰਦ ਦੇ ਵਜ਼ੀਰ ਖਾਂ ਨੇ ਤਾਂ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਜੀਵਨ ਬਾਜੀ ਲਾਉਣ ਦਾ ਫੈਸਲਾ ਕਰ ਦਿੱਤਾ। ਉਸ ਨੇ ਆਪਣੀ ਸਾਰੀ ਫੌਜ ਅਨੰਦਪੁਰ ਵੱਲ ਤੋਰ ਦਿੱਤੀ। ਇਲਾਕੇ ਦੇ ਪੀਰਾਂ ਫਕੀਰਾਂ ਨੇ ਉਸ ਨੂੰ ਰੋਕਿਆ, 'ਉਹਨਾਂ

ਨੇ ਕਿਹਾ ਅਨੰਦਪੁਰ ਤਾਂ ਸ਼ਾਇਦ ਨਾ ਉਜੜੇ ਪਰ ਇਸ ਕਰਮ ਨਾਲ ਤੇਰਾ ਕੱਖ ਨਹੀਂ ਰਹਿਣਾ। ਤੂੰ ਜ਼ਰੂਰ ਉਜੜ ਜਾਵੇਂਗਾ। ਤੇਰੀ ਸਰਹੰਦ ਦੀ ਇੱਟ ਨਾਲ ਇੱਟ ਨਹੀਂ ਰਹਿਣੀ ਤੇ ਤੇਰੀ ਮੌਤ ਹੋ ਜਾਵੇਗੀ। ਆਪਣੇ ਪੈਰੀਂ ਆਪ ਕੁਹਾੜਾ ਨਾ ਮਾਰ, ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਖੁਦਾਈ ਸ਼ਕਤੀ ਵਾਲੀ ਹੈ। ਜਿਸ ਨੇ ਇਸ ਗੁਰ ਗੱਦੀ ਨਾਲ ਟੱਕਰ ਲਈ ਉਸ ਨੂੰ ਮੂੰਹ ਦੀ ਖਾਣੀ ਪਈ। ਸਾਰੇ ਪਹਿਲੇ ਬਾਦਸ਼ਾਹ ਇਸ ਗੁਰਗੱਦੀ ਦਾ ਸਤਿਕਾਰ ਕਰਦੇ ਆਏ ਹਨ। ਖੁਦਾਈ ਕਹਿਰ ਕੋਲੋਂ ਡਰਨਾ ਚਾਹੀਦਾ ਹੈ।'

ਪਰ ਵਜ਼ੀਰ ਖਾਂ ਉਸ ਵੇਲੇ ਬੋਲਾ ਹੋ ਗਿਆ। ਉਸ ਨੇ ਇਕ ਨਾ ਸੁਣੀ, ਉਹ ਤਾਂ ਲੱਗਾ ਮਨ ਆਈਆਂ ਕਰਨ। ਉਸਨੇ ਹੰਕਾਰ ਨਾਲ ਆਖਿਆ—'ਮੈਂ ਵਜ਼ੀਰ ਖਾਂ ਹਾਂ, ਵਜ਼ੀਰ ਖਾਂ ਨੂੰ ਜਿੱਤਣ ਵਾਲਾ ਅਜੇ ਕੋਈ ਪੈਦਾ ਹੀ ਨਹੀਂ ਹੋਇਆ ਮੇਰਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਬਸ ਮੈਂ ਅਨੰਦਪੁਰ ਤੇ ਚੜ੍ਹਾਈ ਕਰਾਂਗਾ ਤੇ ਉਸ (ਸਤਿਗੁਰੂ ਜੀ) ਨੂੰ ਜੀਉਂਦਾ ਫੜ ਕੇ ਬਾਦਸ਼ਾਹ ਦੇ ਪੇਸ਼ ਕਰਾਂਗਾ। ਬਾਦਸ਼ਾਹ ਸਲਾਮਤ ਬੇਅੰਤ ਇਨਾਮ ਦੇਵੇਗਾ। ਮੈਂ ਕਿਉਂ ਡਰਾਂ ? ਮੈਂ ਮੁਲਕ ਦਾ ਮਾਲਕ, ਉਹ ਇਕ ਫਕੀਰ ਨਾ ਕੋਲ ਖਜ਼ਾਨਾ ਨਾ ਦੇਸ ਕੀ ਹੋ ਗਿਆ, ਜੇ ਮੁਠੀ ਭਰ ਸਾਧੂ ਉਸ ਦੇ ਕੋਲ ਹਨ ? ਜਦੋਂ ਘੇਰਾ ਪੈ ਗਿਆ ਤਾਂ ਦੇਖਾਂਗਾ ਕਿਵੇਂ ਮਦਦ ਬਾਹਰੋਂ ਮਿਲਦੀ ਹੈ, ਅਨੰਦਪੁਰ ਨੂੰ ਆਉਣ ਵਾਲੇ ਸਾਰੇ ਰਸਤੇ ਰੋਕ ਦਿੱਤੇ ਜਾਣੇ ਹਨ। ਕੋਈ ਸਿੱਖ ਅਨੰਦਪੁਰ ਨੂੰ ਨਹੀਂ ਜਾਵੇਗਾ। ਜੇਹੜਾ ਮਲੋ ਮਲੀ ਅਗੇ ਵੱਧਣ ਦਾ ਯਤਨ ਕਰੇਗਾ ਉਸਨੂੰ ਮਾਰ ਦਿੱਤਾ ਜਾਵੇਗਾ। ਅਨੰਦਪੁਰ ਦਾ ਚੌਗਿਰਦਾ ਘੇਰਿਆ ਜਾਵੇਗਾ। ਤੁਸੀਂ ਸਗੋਂ ਜਾ ਕੇ ਉਸ (ਸਤਿਗੁਰੂ ਜੀ) ਨੂੰ ਸਮਝਾਓ ਕਿ ਉਹ ਅਨੰਦਪੁਰ ਨੂੰ ਛੱਡ ਜਾਣ। ਬਾਦਸ਼ਾਹ ਨਾਲ ਮੁਕਾਬਲਾ ਨਾ ਕਰਨ। ਦਿੱਲੀ ਜਾ ਬਾਦਸ਼ਾਹ ਕੋਲੋਂ ਖਿੰਮਾਂ ਮੰਗਣ। ਅਗੇ ਨੂੰ ਮਿਲ ਕੇ ਰਹਿਣ ਦਾ ਭਰੋਸਾ ਦਿਵਾਉਣ, ਐਸਾ ਕਰਨ ਵਿਚ ਉਹਨਾਂ ਦਾ ਭਲਾ ਹੈ। ਜੇ ਅਨੰਦਪੁਰ ਵਿਚ ਡਟੇ ਰਹੇ ਤਾਂ ਜ਼ਰੂਰ ਨੁਕਸਾਨ ਉਠਾਉਣਗੇ।'

ਸਾਰੇ ਪੀਰ ਫਕੀਰ ਨਿਰਾਸ ਹੋ ਕੇ ਮੁੜ ਗਏ। ਵਜ਼ੀਰ ਖਾਂ ਸੂਰਮੇ ਨੇ ਇਕ ਨਾ ਸੁਣੀ, ਉਸ ਨੇ ਅਨੰਦਪੁਰ ਉਤੇ ਚੜ੍ਹਾਈ ਕਰਨ ਦੇ ਸਾਰੇ ਪ੍ਰਬੰਧ ਕਰ ਲਏ।

ਦੂਸਰੇ ਪਾਸੇ ਹਿੰਦੂ (ਪਹਾੜੀ) ਰਾਜਿਆਂ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਸੁਨੇਹੇ ਪੁਜੇ। ਉਹਨਾਂ ਨੂੰ ਧਮਕੀਆਂ ਵੀ ਮਿਲਦੀਆਂ ਕਿ ਜੇ ਰਤਾ ਢਿੱਲੇ ਮੱਠੇ ਹੋਏ ਤਾਂ

ਸਾਰੇ ਮਾਰੇ ਜਾਣਗੇ। ਇਹ ਹੁਕਮ ਸੁਣ ਕੇ ਹਿੰਦੂ ਰਾਜੇ ਜਾਗੀਰਦਾਰ ਤੇ ਰਈਸ ਸਭ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਅਨੰਦਪੁਰ ਘੇਰਾ ਪਾਉਣ ਦੀਆਂ ਤਿਆਰੀਆਂ ਕਰਨ ਲੱਗੇ। ਪਹਾੜੀ ਰਾਜਿਆਂ ਵਿਚ ਮਸ਼ਹੂਰ ਰਾਜੇ ਇਹ ਸਨ—ਬਿਲਾਸਪੁਰ ਤੇ ਕਹਿਲੂਰ ਦਾ ਰਾਜਾ ਅਜਮੇਰ ਚੰਦ, ਕਾਂਗੜੇ ਦਾ ਘਮੰਡ ਚੰਦ, ਜਸਵਾਲ ਦਾ ਬੀਰ ਸਿਹੁੰ, ਰਾਜਾ ਕੁਲੂ, ਕੈਥਲ, ਮੰਡੀ, ਜੰਮੂ, ਨੂਰਪੁਰ ਚੰਬਾ, ਗੁਲੇਰ, ਸ੍ਰੀ ਨਗਰ, ਬਿਝੜਵਾਲ, ਡਰੌਲੀ, ਢਡਵਾਲ ਦੜਲ ਚੰਦੇਲ, ਅਰਕ ਭੱਜੀ ਆਦਿਕ ਇਹਨਾਂ ਤੋਂ ਬਿਨਾਂ ਬਹੁਤ ਸਾਰੇ ਗੁਜਰ ਵੀ ਨਾਲ ਰਲੇ। ਧਾੜਾਂ ਦੀਆਂ ਧਾੜਾਂ ਹਜ਼ਾਰਾਂ ਦੀ ਗਿਣਤੀ ਵਿਚ ਅਨੰਦਪੁਰ ਨੂੰ ਆਈਆਂ। ਕਿਸੇ ਦੇ ਮਨ ਨੇ ਨਾ ਸੋਚਿਆ ਕਿ ਪ੍ਰਦੇਸੀ ਜਰਵਾਣੇ ਦੇ ਆਖੇ ਲਗ ਕੇ ਜਿਸ ਮਹਾਂ ਪੁਰਸ਼ ਨੂੰ ਅਸੀਂ ਉਜਾੜਨ ਦਾ ਯਤਨ ਕਰਨ ਵਾਸਤੇ ਜਾ ਰਹੇ ਹਾਂ ਉਹ ਤਾਂ ਸ਼ਾਇਦ ਨਾ ਉਜੜੇ ਪਰ ਉਜਾੜਨ ਵਾਲਿਆਂ ਦਾ ਕੱਖ ਨਹੀਂ ਰਹਿਣਾ। ਸਤਿਗੁਰੂ ਜੀ ਨੂੰ ਤਾਂ ਆਪ ਪਰਮੇਸ਼ਰ ਨੇ ਭੇਜਿਆ ਸੀ। ਉਹਦਾ ਨਾਸ ਕਰਨ ਵਾਲਾ ਮਨੁਖ ਕੌਣ ਵਿਚਾਰਾ ਸੀ ? ਇਹ ਤਾਂ ਇਕ ਭਾਣੇ ਦੀ ਖੇਡ ਸੀ ਜੋ ਹੋਣ ਲੱਗੀ ਸੀ। ਜਿਵੇਂ ਬੀਜ ਧਰਤੀ ਵਿਚ ਆਪਣੇ ਆਪ ਦਾ ਨਾਸ ਕਰਕੇ ਨਵੇਂ ਬੂਟੇ ਨੂੰ ਜਨਮ ਦਿੰਦਾ ਹੈ ਤੇ ਉਹੋ ਬੂਟਾ ਬੜਾ ਵੱਡਾ ਵੈਸ਼ਾਲ ਦਰਖਤ ਬਣਦਾ ਹੈ ਉਸ ਦਰਖਤ ਹੇਠਾਂ ਫੇਰ ਸੈਂਕੜੇ ਜਾਨਵਰ ਤੇ ਪੰਛੀ ਬੈਠਦੇ ਤੇ ਆਸਰਾ ਲੈਂਦੇ ਹਨ। ਠੀਕ ਏਸੇ ਤਰ੍ਹਾਂ ਸਤਿਗੁਰੂ ਜੀ ਪਰਮਾਤਮਾ ਦੇ ਹੁਕਮ ਨਾਲ ਆਪਣੇ ਜਿਸਮਾਨੀ ਦਿਖਾਵੇ ਦਾ ਅੰਤ ਕਰਕੇ ਖਾਲਸਾ ਪੰਥ ਦੇ ਬੋਹੜ ਰੂਪ ਦਰੱਖਤ ਨੂੰ ਜਨਮ ਦੇਣਾ ਚਾਹੁੰਦੇ ਸਨ ਜੋ ਗਰੀਬਾਂ ਤੇ ਮਜ਼ਲੂਮਾਂ ਦਾ ਜੀਵਨ ਆਸਰਾ ਬਣੇਗਾ।

ਪੱਥਰ ਪੂਜ ਪੂਜ ਹਿੰਦੂ ਤੇ ਪੱਥਰ ਤੋੜ ਮੁਸਲਮਾਨ ਖੁਦਗਰਜੀ ਦੇ ਕਾਰਣ ਇਕੱਠੇ ਹੋ ਬੈਠੇ। ਜ਼ਬਰਦਸਤ ਖਾਂ, ਦਿਲਾਵਰ ਖਾਂ ਤੇ ਵਜ਼ੀਰ ਖਾਂ ਆਦਿਕ ਮੁਸਲਮਾਨ ਮੁੱਛਾਂ ਨੂੰ ਤਾਉ ਦੇਂਦੇ ਹੋਏ ਅਗੇ ਵੱਧੇ ਤੇ ਅਨੰਦਪੁਰ ਨੂੰ ਘੇਰਾ ਪਾ ਲਿਆ। ਦਸਾਂ ਕੋਹਾਂ ਵਿਚ ਦੁਸ਼ਮਣ ਫੌਜ ਦੇ ਡੇਰੇ ਲੱਗ ਗਏ। ਉੱਤਰ ਪੂਰਬ ਪੱਛਮ ਦੇ ਦੱਖਣ ਵੱਲ ਮੁਗਲ ਫੌਜ ਹੀ ਫੌਜ ਦਿਖਾਈ ਦੇਣ ਲੱਗੀ। ਔਰੰਗਜ਼ੇਬ ਦੀ ਇੱਛਾ ਅਨੁਸਾਰ ਘੇਰਾ ਪੈ ਗਿਆ।

# ੨੧. ਸਿੰਘਾਂ ਦਾ ਅਨੰਦਪੁਰ ਵਿਚ ਇਕੱਠਿਆਂ ਹੋਣਾ

ਸਤਿਗੁਰੂ ਜੀ ਤੇ ਭਰੋਸਾ ਰੱਖਣ ਵਾਲੇ ਸਿੰਘ ਤੁਰਕ ਸੈਨਾ ਦੇ ਹੜ੍ਹ ਨੂੰ ਦੇਖ ਕੇ ਘਬਰਾਏ ਨਹੀਂ ਪਰ ਜੋ ਢਿੱਲੜ ਸਨ ਉਨ੍ਹਾਂ ਦਾ ਹੁਲੀਆ ਵਿਗੜ ਗਿਆ। ਉਹ ਘਬਰਾਹਟ ਵਿਚ ਏਧਰ ਉਧਰ ਫਿਰਨ ਲੱਗੇ ਦਿੱਲੀ ਤੇ ਸਰਹੰਦ ਦੀ ਸਿੱਖ ਸੰਗਤ ਨੇ ਸਾਰੇ ਦੇਸ਼ ਵਿਚ ਖਬਰਾਂ ਭੇਜ ਦਿੱਤੀਆਂ ਕਿ ਅਨੰਦਪੁਰ ਤੇ ਘੇਰਾ ਪੈ ਗਿਆ ਹੈ, ਮਹਾਂ ਭਾਰਤ ਦੀ ਤਰ੍ਹਾਂ ਭਿਆਨਕ ਯੁੱਧ ਹੋਵੇਗਾ। ਸਤਿਗੁਰੂ ਜੀ ਦੇ ਚਰਨਾਂ ਤੋਂ ਜੀਵਨ ਵਾਰਨ ਵਾਲੇ ਸਿਦਕੀ ਸਿੱਖ ਘਰਾਂ ਤੋਂ ਘੋੜੇ ਤੇ ਹਥਿਆਰ ਆਦਿਕ ਲੈ ਕੇ ਅਨੰਦਪੁਰ ਨੂੰ ਤੁਰ ਪਏ। ਬ੍ਰਹਮ ਵਿਦਿਆ ਦੇ ਉਪਦੇਸ਼ ਨੇ ਉਹਨਾਂ ਦੇ ਮਨ ਨੂੰ ਤਸੱਲੀ ਦਿੱਤੀ ਹੋਈ ਸੀ ਕਿ ਉਹ ਇਕ ਦਿਨ ਜ਼ਰੂਰ ਜਾਣਗੇ। ਜੇ ਇਕ ਦਿਨ ਮਰਣਾ ਹੈ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਯੁੱਧ ਵਿਚ ਜਾ ਕੇ ਕਿਉਂ ਨਾ ਮਰਨ। ਮਾਲਵੇ ਤੇ ਰਿਆੜਕੀ ਆਦਿਕ ਦੇ ਨੌਜਵਾਨ ਸਿੰਘ ਵਹੀਰਾਂ ਘੱਤ ਕੇ ਅਨੰਦਪੁਰ ਨੂੰ ਆਏ। ਕਈ ਥਾਈਂ ਉਹਨਾਂ ਨੂੰ ਰੋਕਿਆ ਗਿਆ। ਉਹ ਤਲਵਾਰ ਦੇ ਬਲ ਦੁਸ਼ਮਣਾਂ ਦੀਆਂ ਸਫਾਂ ਚੀਰਦੇ ਅਗੇ ਲੰਘਦੇ ਗਏ। ਸਤਲੁਜ ਨੂੰ ਪਾਰ ਕਰਕੇ ਅਨੰਦਪੁਰ ਪਹੁੰਚ ਗਏ।

ਕਈਆਂ ਮਾਵਾਂ ਨੇ ਆਪਣੇ ਪੁੱਤਰਾਂ ਨੂੰ ਮੌਤ ਲਾੜੀ ਦੇ ਗਾਨੇ ਬੰਨ੍ਹ ਕੇ ਅਨੰਦਪੁਰ ਨੂੰ ਭੇਜਿਆ ਕਈਆਂ ਭੈਣਾਂ ਨੇ ਵੀਰ ਤੋਰੇ। ਕਈ ਬਾਪ ਪੁੱਤਰਾਂ ਸਮੇਤ ਹੀ ਅਨੰਦਪੁਰ ਨੂੰ ਆ ਗਏ। ਧਰਮ ਯੁੱਧ ਵਿਚ ਮਰਨ ਦਾ ਚਾਅ ਸਾਰਿਆਂ ਨੂੰ ਸੀ। ਉਹ ਸਾਰੇ ਸ਼ਹੀਦ ਹੋਣ ਵਾਸਤੇ ਆਏ ਸਨ।

ਰਾਜਪੁਰੇ ਦੀ ਰਾਣੀ ਗੁਰੂ ਜੀ ਦੇ ਚਰਨਾਂ ਦੀ ਸ਼ਰਧਾਲੂ ਸੀ। ਉਸ ਨੂੰ ਸ਼ਾਹੀ ਹੁਕਮ ਗਿਆ ਕਿ ਆਪਣੀ ਫੌਜ ਗੁਰੂ ਜੀ ਦੇ ਵਿਰੁੱਧ ਭੇਜੇ। ਜਦ ਵਜ਼ੀਰ ਨੇ ਇਹ ਖਬਰ ਰਾਣੀ ਨੂੰ ਦਿੱਤੀ ਤਾਂ ਰਾਣੀ ਗਸ਼ ਖਾ ਗਈ। ਉਸ ਦੇ ਮੂੰਹੋਂ ਇਹੋ ਨਿਕਲਿਆ—'ਹਾਇ! ਮੈਂ ਸਤਿਗੁਰੂ ਜੀ! ਪਿਆਰੇ ਪ੍ਰੀਤਮ ਜੀ ਦੇ ਵਿਰੁਧ ਫੌਜਾਂ ਭੇਜਾਂ? ਐਨਾ ਪਾਪ! ਹਨੇਰ! ਵਾਹਿਗੁਰੂ! ਵਾਹਿਗੁਰੂ ਇਹ ਮੈਥੋਂ ਨਹੀਂ ਹੋ ਸਕਦਾ? ਮੈਂ ਤਾਂ ਇਹ ਹੁਕਮ ਨਹੀਂ ਦੇ ਸਕਦੀ। ਹਾਂ ਇਹ ਕਹਿ ਸਕਦੀ ਹਾਂ ਕਿ ਮੇਰੀ ਫੌਜ ਦੇ ਸਿਪਾਹੀ ਸਤਿਗੁਰੂ ਜੀ ਦੀ ਸੇਵਾ ਕਰਨ ਵਾਸਤੇ ਮੁਗਲਾਂ ਤੁਰਕਾਂ ਦੇ ਵਿਰੁੱਧ ਸੇਵਾ ਕਰਨ। ਬਾਦਸ਼ਾਹ ਜ਼ਾਲਮ ਹੈ। ਇਕ ਜ਼ਾਲਮ ਦੀ ਸਹਾਇਤਾ

ਨਹੀਂ ਕਰੀ ਜਾ ਸਕਦੀ ।'

ਰਾਣੀ ਦੇ ਐਸੇ ਬਚਨ ਸੁਣ ਵਜ਼ੀਰ ਨੇ ਅਧੀਨਗੀ ਨਾਲ ਕਿਹਾ—'ਹਾਂ ਰਾਣੀ ਜੀ! ਪਰ ਔਰੰਗੇ ਦੇ ਗੁੱਸੇ ਦਾ ਸ਼ਿਕਾਰ ਨਾ ਹੋ ਜਾਵੇ ਇਹ ਰਿਆਸਤ, ਇਹ ਰਿਆਸਤ ਤਾਂ ਇਕ ਬੁਰਕੀ ਦੇ ਸਮਾਨ ਹੈ। ਮੁਗਲ ਦੈਂਤ ਇਕ ਪਲ ਵਿਚ ਨਿਗਲ ਜਾਵੇਗਾ । ਇਹ ਮਾਮਲਾ ਸੋਚਣ ਵਾਲਾ ਹੈ।'

'ਰਿਆਸਤ ਚਲੀ ਜਾਵੇ, ਮਹਿਲ ਢੱਠ ਜਾਣ ਮੈਂ ਉਜੜ ਜਾਵਾਂ। ਮੇਰੀ ਮੌਤ ਹੋ ਜਾਵੇ, ਮੈਨੂੰ ਭੈ ਨਹੀਂ ਪਰ ਮੈਂ ਸਤਿਗੁਰਾਂ ਦੇ ਵਿਰੁੱਧ ਨਹੀਂ ਹੋ ਸਕਦੀ। ਮੇਰਾ ਪ੍ਰੀਤਮ! ਜੀਵਨ ਦਾਤਾ! ਅੰਮ੍ਰਿਤ ਬਖਸ਼ ਕੇ ਅਮਰ ਕਰਨ ਵਾਲਾ। ਸੜ ਜਾਣ ਉਹ ਨੈਣ ਪ੍ਰਾਣ ਜੋ ਸਤਿਗੁਰੂ ਜੀ ਬਾਰੇ ਮਾੜਾ ਚਿਤਵ ਰਹੇ ਹਨ। ਉਹ ਜੀਭਾ ਕੱਟੀ ਜਾਵੇ ਜਿਹੜੀ ਸਤਿਗੁਰੂ ਜੀ ਦੀ ਨਿੰਦਾ ਕਰ ਰਹੀ ਹੈ। ਮੈਂ ਤਾਂ ਸਤਿਗੁਰਾਂ ਦੇ ਚਰਨਾਂ ਦੀ ਸੇਵਕਾ ਹਾਂ। ਮੇਰਾ ਸਭ ਕੁਝ ਗੁਰੂ ਵਾਸਤੇ ਹੈ।'

ਵਜ਼ੀਰ ਨਿਰੁਤਰ ਹੋ ਗਿਆ। ਉਹ ਹੈਰਾਨ ਸੀ ਤੇ ਘਬਰਾਇਆ ਹੋਇਆ ਸੀ ਕਿਉਂਕਿ ਉਹਦੇ ਮਨ ਨੂੰ ਸਿਦਕ ਨਹੀਂ ਸੀ। ਉਹ ਸਤਿਗੁਰਾਂ ਦਾ ਸ਼ਰਧਾਲੂ ਨਹੀਂ ਸੀ। ਉਹ ਤਾਂ ਦੇਵੀ ਦਾ ਪੁਜਾਰੀ ਸੀ। ਰਾਣੀ ਨੇ ਆਖਿਆ—'ਜਾਹ! ਜਾਹ! ਅਰਾਮ ਨਾਲ ਬੈਠ! ਕਿਤੇ ਫੌਜਾਂ ਭੇਜਣ ਦੀ ਲੋੜ ਨਹੀਂ ਸਤਿਗੁਰੂ ਜੀ ਅੰਗ ਸੰਗ ਹੋ ਕੇ ਸਹਾਇਤਾ ਕਰਨਗੇ। ਉਹ ਅੰਤਰਜਾਮੀ ਹਰ ਇਕ ਆਤਮਾ ਦੀਆਂ ਮਜਬੂਰੀਆਂ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਸਿਦਕ ਰੱਖ।'

ਸਿਖਾਂ ਦੇ ਭਰੋਸਿਆਂ ਦੀਆਂ ਸਾਖੀਆਂ ਬੇਅੰਤ ਹਨ। ਸਾਰੀਆਂ ਲਿਖੀਆਂ ਜਾਣ ਤਾਂ ਸੈਂਕੜੇ ਪੁਸਤਕ ਬਣਦੇ ਹਨ। ਮਾਲਵੇ ਦਾ ਇਕ ਪਰਵਾਰ ਸੀ। ਪਰਵਾਰ ਦਾ ਮੁੱਖੀਆ ਰਾਮ ਸਿੰਘ ਧਰਮ ਯੁੱਧ ਵਾਸਤੇ ਤੁਰਿਆ। ਉਹਦੀ ਪਤਨੀ ਬੇਟੀ, ਪੁੱਤਰ ਤੇ ਨੂੰਹ ਵੀ ਨਾਲ ਤਿਆਰ ਹੋ ਪਏ। ਉਸਨੇ ਬਹੁਤ ਸਮਝਾਇਆ ਕਿ ਸੈਂਕੜੇ ਔਕੜਾਂ ਦਾ ਮੁਕਾਬਲਾ ਕਰਨਾ ਪੈਣਾ ਹੈ ਇਸ ਵਾਸਤੇ ਬਾਕੀ ਪਰਵਾਰ ਘਰ ਰਹੇ ਘਰ ਦਾ ਕੋਈ ਜੀਅ ਘਰ ਰਹਿਣ ਵਾਸਤੇ ਨਾ ਮੰਨਿਆ। ਉਸ ਟੱਬਰ ਦੇ ਪੰਜੇ ਜੀਅ ਅਨੰਦਪੁਰ ਜਾਣ ਵਾਸਤੇ ਤਿਆਰ ਹੋ ਤੁਰੇ। ਇਕ ਤਕੜਾ ਜੱਥਾ ਬਣ ਗਿਆ, ਨਾਭੇ ਦੇ ਨੇੜੇ ਉਨ੍ਹਾਂ ਦਾ ਪਿੰਡ ਸੀ। ਦਿਨੇ ਰਾਤ ਤੁਰਦੇ ਹੋਏ ਸਤਲੁਜ ਕਿਨਾਰੇ ਜਾ ਪੁਜੇ। ਜਦੋਂ ਸਤਲੁਜ ਕੰਢੇ ਪੁਜੇ ਤਾਂ ਕੀ ਵੇਖਦੇ ਹਨ ਕਈਆਂ ਕੋਹਾਂ ਵਿਚ ਦੁਸ਼ਮਣ ਹੀ ਦੁਸ਼ਮਣ ਹੈ। ਦੁਸ਼ਮਣ ਦੀ ਬਹੁ ਗਿਣਤੀ ਨਾਲ ਉਹ ਟੱਕਰ

ਵੀ ਨਹੀਂ ਸਨ ਲੈ ਸਕਦੇ ਅਤੇ ਨਾ ਹੀ ਪਿਛੇ ਰਹਿ ਸਕਦੇ ਸਨ । ਕਿਉਂਕਿ ਪ੍ਰਤਿਗਯਾ ਕੀਤੀ ਹੋਈ ਸੀ ਕਿ ਅਨੰਦਪੁਰ ਸਾਹਿਬ ਪੁਜਕੇ ਸਤਿਗੁਰਾਂ ਦੀ ਸੇਵਾ ਕਰਨੀ ਹੈ । ਸਾਰਿਆਂ ਨੇ ਅਰਦਾਸਾ ਸੋਧਿਆ ਤੇ ਦਰਿਆ ਤੋਂ ਪਾਰ ਹੋ ਗਏ । ਦੁਸ਼ਮਣ ਦੇ ਦਲ ਵਿਚ ਲੰਘਣ ਲੱਗਿਆਂ ਕੁਦਰਤ ਦਾ ਐਸਾ ਭਾਣਾ ਵਰਤਿਆ ਕਿ ਅਚਾਨਕ ਹਨੇਰੀ ਤੇ ਬੱਦਲ ਆ ਗਿਆ । ਉਹ ਝੱਖੜ ਝਾਂਜੇ ਵਿਚ ਸਿੰਘ ਤੁਰੇ ਗਏ । ਮੁਗਲਾਂ ਨੇ ਉਨ੍ਹਾਂ ਨੂੰ ਨਾ ਵੇਖਿਆ ਤੇ ਨਾ ਰੋਕਿਆ ਕਿਉਂਕਿ ਉਹ ਤੰਬੂ ਵਿਚੋਂ ਹੀ ਬਾਹਰ ਨਾ ਨਿਕਲੇ । ਸਾਰੇ ਸਿੰਘ ਕਿਲ੍ਹਾ ਲੋਹਗੜ੍ਹ ਦੇ ਦਰਵਾਜ਼ੇ ਅਗੇ ਜਾ ਪੁਜੇ । ਜਦ ਖਤਰੇ ਤੋਂ ਬਾਹਰ ਹੋਏ ਤਾਂ ਅਸਮਾਨ ਫਿਰ ਨਿਰਮਲ ਹੋ ਗਿਆ। ਸਾਰੇ ਸਤਿਗੁਰੂ ਜੀ ਦਾ ਧੰਨਵਾਦ ਕਰਦੇ ਹੋਏ ਉਹਨਾਂ ਦਾ ਜੱਸ ਕਰਨ ਲੱਗੇ ।

## ੨੨. ਛੋਟੀਆਂ ਛੋਟੀਆਂ ਲੜਾਈਆਂ ਤੋਂ ਮਸੰਦਾਂ ਦਾ ਘਬਰਾਉਣਾ

ਅਨੰਦਪੁਰ ਦਾ ਘੇਰਾ ਪੱਕਾ ਹੋ ਗਿਆ । ਦੁਸ਼ਮਣ ਸਾਰੇ ਰਾਹ ਰੋਕ ਬੈਠਾ । ਅੰਨ, ਸਬਜ਼ੀਆਂ, ਦੁੱਧ, ਘਿਉ ਤੇ ਹੋਰ ਲੋੜੀਦੀਆਂ ਚੀਜ਼ਾਂ ਬਾਹਰੋਂ ਆਉਣੀਆਂ ਬੰਦ ਹੋ ਗਈਆਂ । ਸ਼ਹਿਰ ਦੇ ਸੁਦਾਗਰ ਤੇ ਆਮ ਵਸਨੀਕ ਦੁਖੀ ਹੋਣ ਲੱਗੇ। ਦੁਕਾਨਾਂ ਵਿਚ ਜੋ ਸਾਮਾਨ ਸੀ ਉਹ ਮੁਕ ਗਿਆ ਚੋਰ ਬਾਜ਼ਾਰੀ ਕੋਈ ਕਰਨੀ ਨਹੀਂ ਸੀ ਜਾਣਦਾ, ਸਾਰੇ ਧਰਮੀ ਤੇ ਨੇਕ ਬੰਦੇ ਸਨ । ਜਿਸ ਪਾਸ ਜੋ ਕੁਝ ਸੀ ਉਹ ਕੁਝ ਉਹ ਮੰਗਣ ਵਾਲੇ ਦੇ ਹਵਾਲੇ ਕਰ ਦੇਂਦਾ ਸੀ ਕੋਈ ਕਿਸੇ ਕੋਲੋਂ ਭਾਅ ਤੋਂ ਵੱਧ ਪੈਸੇ ਨਹੀਂ ਸੀ ਲੈਂਦਾ । ਹੌਲੀ ਹੌਲੀ ਗੁਦਾਮ ਖਾਲੀ ਹੋ ਗਏ ।

ਅਨੰਦਪੁਰ ਦੇ ਦੋਹਾਂ ਵੱਡੇ ਕਿਲ੍ਹਿਆਂ ਅਨੰਦਪੁਰ ਤੇ ਲੋਹਗੜ੍ਹ ਵਿਚ ਜੇਹੜਾ ਅੰਨ ਤੇ ਘਾਹ ਦਾ ਜ਼ਖੀਰਾ ਸੀ ਉਹ ਵੀ ਘਟਣ ਲੱਗਾ । ਸਤਿਗੁਰੂ ਜੀ ਅਕਾਲ ਪੁਰਖ ਦੇ ਭਾਣੇ ਨੂੰ ਮੰਨਦੇ ਹੋਏ ਗੰਭੀਰ ਸਨ । ਉਹ ਸਿੱਖ ਸੰਗਤਾਂ ਨੂੰ ਹੌਸਲਾ ਤੇ ਅਕਾਲ ਪੁਰਖ ਉਤੇ ਭਰੋਸੇ ਦਾ ਉਪਦੇਸ਼ ਦਿੰਦੇ ਸਨ । ਹਜ਼ਾਰਾਂ ਸਿਦਕੀ ਸਿੱਖ ਅਡੋਲ ਸਨ । ਬਹੁਤੇ ਇਹ ਆਖਦੇ ਸੀ—'ਮਰਨਾ ਤਾਂ ਜ਼ਰੂਰ ਹੈ । ਅੱਜ ਨਾ ਮਰੇ ਤਾਂ ਕੱਲ ਮਰਨਾ ਹੈ ਫਿਰ ਸਤਿਗੁਰੂ ਦੇ ਚਰਨਾਂ ਵਿਚ ਕਿਉਂ ਨਾ ਮਰੀਏ ? ਗੁਰੂ ਘਰ ਮਰਨ ਵਾਲਾ ਸਦੀਵੀ ਕਾਲ ਵਾਸਤੇ ਜਨਮ ਮਰਣ ਤੋਂ ਦੂਰ ਹੋ ਜਾਵੇਗਾ । ਨਹੀਂ

ਮਰੇਗਾ ਦਾਤਾਰ ਸਤਿਗੁਰੂ ਜੀ ਕਿਰਪਾ ਕਰਕੇ ਕਲਿਆਣ ਦਾ ਵਰ ਬਖਸ਼ਣਗੇ।' ਪਰ ਐਸੇ ਗੁਰਮੁਖ ਵੀ ਸਨ ਜਿਨ੍ਹਾਂ ਦਾ ਮਿਸ਼ਨ ਪੇਟ ਭਰ ਕੇ ਖਾਣਾ ਤੇ ਚੈਨ ਉਡਾਉਣਾ ਸੀ। ਉਹ ਵੱਡੇ ਵੱਡੇ ਮਸੰਦ ਸਨ ਉਹ ਸਤਿਗੁਰੂ ਜੀ ਦੀ ਬਿਧ ਮਾਤਾ ਗੁਜਰੀ ਜੀ ਪਾਸ ਜਾ ਕੇ ਮਾਤਾ ਜੀ ਨੂੰ ਪ੍ਰੇਰਨਾ ਕਰਨ ਲੱਗੇ ਕਿ ਲੜਾਈ ਝਗੜੇ ਦਾ ਕੀ ਲਾਭ ? ਸਾਧ ਸੰਤਾਂ ਵਾਂਗ ਕਿਤੇ ਇਕਾਂਤ ਵਿਚ ਜਾ ਕੇ ਸੁਖ ਦੇ ਦਿਨ ਕੱਟਣੇ ਚਾਹੀਦੇ ਹਨ। ਹੁਣ ਵੈਰੀ ਦਲ ਦੀ ਗਿਣਤੀ ਕੋਈ ਨਹੀਂ ਸਾਰੇ ਭਾਰਤ ਦੀ ਮੁਗਲ ਸੈਨਾ ਤੇ ਲੱਖਾਂ ਮੁਸਲਮਾਨ ਲੋਕਾਈ ਇਕੱਠੇ ਹੋ ਕੇ ਆ ਪੁਜੀ ਹੈ। ਅਸੀਂ ਜੁਧ ਕਿਵੇਂ ਕਰ ਸਕਦੇ ਹਾਂ। ਜਦੋਂ ਨਾ ਬਾਹਰੋਂ ਸਿੱਖ ਆਉਂਦੇ ਹਨ ਤੇ ਨਾ ਕੋਈ ਚੜ੍ਹਾਵਾ ਚਾੜ੍ਹਦਾ ਹੈ। ਘਾਹ ਮੁੱਕ ਚੁੱਕਾ ਹੈ। ਅੰਨ ਵੀ ਮੁੱਕਣ ਵਾਲਾ ਹੈ। ਲਵੇਰੀਆਂ ਮਰ ਰਹੀਆਂ ਹਨ ਘੋੜੇ ਸੁਕ ਰਹੇ ਹਨ। ਕਵੀ ਤੇ ਗੁਣੀ ਲੋਕ ਚਿੰਤਾਤੁਰ ਹਨ ਕੀ ਕੀਤਾ ਜਾਵੇ ? ਆਪ ਸਤਿਗੁਰੂ ਜੀ ਨੂੰ ਸਮਝਾਈਏ ਕਿ ਉਹ ਅਨੰਦਪੁਰ ਨੂੰ ਛੱਡ ਕੇ ਕਿਤੇ ਹੋਰ ਥਾਂ ਟਿਕਾਣਾ ਕਰਨ। ਅਸੀਂ ਸਿੱਖਾਂ ਵਿਚ ਫਿਰਕੇ ਮੁੜ ਏਸੇ ਤਰ੍ਹਾਂ ਦਾ ਪ੍ਰਤਾਪ ਕਾਇਮ ਕਰ ਲਵਾਂਗੇ।

ਉਨ੍ਹਾਂ ਮਸੰਦਾਂ ਦੇ ਐਸੇ ਬਚਨ ਸੁਣਕੇ ਮਾਤਾ ਜੀ ਚੁਪ ਰਹਿ ਜਾਂਦੇ ਜਦ ਵੀ ਸਤਿਗੁਰੂ ਜੀ ਮਾਤਾ ਜੀ ਦੇ ਕੋਲ ਆਉਂਦੇ ਤਾਂ ਮਾਤਾ ਜੀ ਨੂੰ ਐਸੇ ਬਚਨ ਕਰਨ ਦਾ ਖਿਆਲ ਹੀ ਨਾ ਰਹਿੰਦਾ, ਕਿਉਂਕਿ ਸਤਿਗੁਰੂ ਜੀ ਦਾ ਪ੍ਰਤਾਪੀ ਤੇ ਪ੍ਰਭਾਵਸ਼ਾਲੀ ਚੇਹਰਾ ਅਸਚਰਜ ਅਸਰ ਕਰਨ ਵਾਲਾ ਸੀ।

ਮੁਸਲਮਾਨਾਂ ਨੇ ਫੈਸਲਾ ਕੀਤਾ ਕਿ ਇਕ ਅੱਧੀ ਲੜਾਈ ਕਰਕੇ ਵੇਖਣ ਉਹਨਾਂ ਨੇ ਫੌਜ ਅਗੇ ਵਧਾਈ। ਉਸ ਵੇਲੇ ਸਤਿਗੁਰਾਂ ਪਾਸੋਂ ਆਗਿਆ ਲੈ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਉਦੈ ਸਿੰਘ ਦੁਸ਼ਮਣ ਦਾ ਮੁਕਾਬਲਾ ਕਰਨ ਵਾਸਤੇ ਕਿਲ੍ਹੇ ਤੋਂ ਬਾਹਰ ਨਿਕਲੇ ਸਾਰੇ ਘੋੜਿਆਂ ਉਤੇ ਸਵਾਰ ਸਨ। ਹੱਥਾਂ ਵਿਚ ਤੇਗਾਂ ਤੇ ਤੀਰ ਕਮਾਨ ਸਨ। ਕਿਲ੍ਹੇ ਦੇ ਮੋਰਚਿਆਂ ਉਤੇ ਵੀ ਸਿੰਘ ਤੀਰ ਕਮਾਨ ਲੈ ਕੇ ਬੈਠੇ ਸਨ। ਉਹਨਾਂ ਉਪਰੋਂ ਤੀਰਾਂ ਦੀ ਵਰਖਾ ਕਰਨੀ ਆਰੰਭ ਕੀਤੀ। ਸਤਿਗੁਰੂ ਸਾਰੇ ਕੌਤਕ ਨੂੰ ਵੇਖਣ ਵਾਸਤੇ ਕਿਲ੍ਹੇ ਦੀ ਉਪਰਲੀ ਚੌਬੁਰਜੀ ਵਿਚ ਜਾ ਖਲੋਤੇ ਸਾਹਿਬ ਅਕਾਲ ਪੁਰਖ ਦਾ ਜੱਸ ਕਰਦੇ ਆਪਣੇ ਸਿੱਖਾਂ ਦਾ ਸਿਦਕ ਤੇ ਬਲ ਵੇਖਣ ਲੱਗੇ।

ਸਿੰਘਾਂ ਨੇ ਜਾਂਦਿਆਂ ਹੀ ਦੁਸ਼ਮਣ ਨੂੰ ਐਸਾ ਕੱਟਣਾ ਵੱਢਣਾ ਸ਼ੁਰੂ ਕੀਤਾ ਕਿ ਉਨ੍ਹਾਂ ਨੂੰ ਸਤੇ ਸੁਧਾਂ ਭੁਲ ਗਈਆਂ ਘੋੜਿਆਂ ਦੇ ਮੂੰਹ ਦੂਸਰੇ ਪਾਸੇ ਹੋ ਗਏ। ਉਹ

ਸਨਮੁਖ ਹੋ ਕੇ ਲੜਨ ਦੀ ਥਾਂ ਆਪਣੀਆਂ ਮੌਰਾਂ ਵਿਚ ਤੀਰ ਖਾਣ ਲੱਗੇ। ਤੀਰਾਂ ਦੀ ਵਰਖਾ ਨਾਲ ਲੋਥਾਂ ਤੇ ਲੋਥਾਂ ਚੜ੍ਹਨ ਲੱਗੀਆਂ ਧਰਤੀ ਰੰਗੀ ਜਾਣ ਲੱਗੀ। ਧਰਮ ਯੁੱਧ ਨੂੰ ਵੇਖਕੇ ਕਲਯੋਗਨਾਂ ਖੁਸ਼ੀਆਂ ਮਨਾਉਣ ਵਾਸਤੇ ਆ ਪੁਜੀਆਂ। ਉਨ੍ਹਾਂ ਨੇ ਮਨੁੱਖ ਰੱਤ ਦੇ ਖੱਪਰ ਭਰ ਭਰ ਕੇ ਪੀਤੇ ਉਨ੍ਹਾਂ ਦੇ ਚਿੱਤ ਪ੍ਰਸੰਨ ਹੁੰਦੇ ਸਨ ਤੇ ਮੁਗਲ ਨਵਾਬਾਂ ਦੇ ਬੇੜੇ ਵਿਚ ਪੱਥਰ ਪੈਂਦੇ ਜਾਂਦੇ ਸਨ। ਚਾਰ ਘੰਟੇ ਡਟ ਕੇ ਲੜਾਈ ਹੋਈ। ਐਸੀ ਲੜਾਈ ਜੈਸੀ ਕਦੀ ਮਹਾਂ ਭਾਰਤ ਸਮੇਂ ਅਰਜਨ ਨੇ ਕੀਤੀ ਸੀ। ਨੌਂ ਸੌ ਤੋਂ ਉੱਪਰ ਤੁਰਕ ਅਤੇ ਪਹਾੜੀਏ ਹਿੰਦੂ ਸਿਪਾਹੀ ਜੇਹੜੇ ਤੁਰਕਾਂ ਦੀ ਸਹਾਇਤਾ ਕਰ ਰਹੇ ਸਨ ਧਰਤ ਉਤੇ ਡਿੱਗ ਪਏ। ਜਾਨਾਂ ਦਾ ਐਸਾ ਭਾਰੀ ਨੁਕਸਾਨ ਦੇਖ ਕੇ ਤੁਰਕ ਘਬਰਾ ਗਏ। ਉਹਨਾਂ ਨੇ ਫੌਜ ਨੂੰ ਪਿਛਾਂਹ ਹਟਾ ਲਿਆ। ਸ਼ਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਉਦੈ ਸਿੰਘ ਨੇ ਆਪਣੀ ਸੈਨਾ ਨੂੰ ਅਗੇ ਵੱਧਣ ਤੋਂ ਰੋਕ ਲਿਆ ਪਰ ਉਹਨਾਂ ਦੀਆਂ ਨੇੜੇ ਦੀਆਂ ਛਾਉਣੀਆਂ ਵਿਚੋਂ ਘਾਹ ਤੇ ਅੰਨ ਜ਼ਰੂਰ ਲੁਟ ਕੇ ਲੈ ਆਂਦਾ ਇਸ ਫਤਹਿ ਨੇ ਸਿੰਘਾਂ ਦੇ ਹੌਸਲੇ ਵਧਾਏ ਤੇ ਮੁਗਲਾਂ ਦੇ ਦਿਲ ਬੈਠਾਏ।

ਮੁਗਲ ਰਾਤ ਨੂੰ ਇਕੱਠੇ ਹੋਏ ਉਹਨਾਂ ਨੇ ਆਪੋ ਵਿਚ ਦੀਆਂ ਵਿਚਾਰਾਂ ਕਰੀਆਂ। ਕਈਆਂ ਤੁਰਕ ਜਰਨੈਲਾਂ ਦੇ ਮਨੋ ਭਾਵ ਸਨ—'ਇਹ ਪੀਰ ਸਤਿਗੁਰੂ ਜੀ ਕੋਈ ਕਰਾਮਾਤੀ ਹੈ। ਜਿਹੜਾ ਘੇਰੇ ਤੋਂ ਘਬਰਾਂਦਾ ਨਹੀਂ ਜਿਹੜਾ ਲੱਖਾਂ ਦੀ ਗਿਣਤੀ ਵਿਚ ਅਸਾਂ ਨੂੰ ਦੇਖ ਕੇ ਵੀ ਚਿੱਟਾ ਝੰਡਾ ਨਹੀਂ ਖੜਾ ਕਰਦਾ। ਅੰਨ, ਚਾਰਾ ਅਤੇ ਲੀੜਾ ਕੱਪੜਾ ਸੁਣਿਆ ਹੈ ਸਭ ਅਲਾਦੀਨ ਦੇ ਚਰਾਗ ਵਾਂਗ ਗੈਬੀ ਸ਼ਕਤੀ ਨਾਲ ਮਿਲਦਾ ਹੈ। ਸਭ ਕੰਮ ਆਪੇ ਹੁੰਦੇ ਜਾਂਦੇ ਹਨ। ਅਸੀਂ ਕਦੀ ਨਹੀਂ ਜਿੱਤ ਸਕਦੇ। ਇਹ ਜ਼ਰੂਰ ਜਿੱਤੇਗਾ। ਕਿਤੇ ਜਾਦੂ ਮੰਤਰ ਨਾਲ ਹੀ ਸਾਰੀ ਸੈਨਾ ਗਰਕ ਨਾ ਕਰ ਦੇਵੇ। ਹਿੰਦੂ ਤਾਂ ਇਕ ਪਾਸੇ ਰਹੇ ਮੁਸਲਮਾਨ ਫਕੀਰ ਵੀ ਬਹੁਤ ਉਸਤਤਾਂ ਕਰਦੇ ਹਨ। ਕਹਿੰਦੇ ਹਨ ਕਿਸੇ ਕੋਲੋਂ ਦੇਵੀ ਪ੍ਰਗਟ ਨਹੀਂ ਸੀ ਹੋਈ ਪਰ ਇਹਨਾਂ ਪ੍ਰਗਟ ਕੀਤੀ ਹੈ। ਦੇਵੀ ਨੇ ਵਰ ਦਿੱਤਾ ਹੈ ਕਦੀ ਨਾ ਮਰੇਂ ਤੇ ਕਿਸੇ ਵੈਰੀ ਦੇ ਹੱਥ ਨਾ ਆਵੇਂ ਐਵੇਂ ਤਾਂ ਨਹੀਂ ਸੱਯਾਦ ਖਾਂ ਮੁਰੀਦ ਬਣ ਗਿਆ।'

ਇਕ ਮੁਸਲਮਾਨ—'ਇਹ ਪੀਰ ਨਾਨਕ ਜੀ ਦੀ ਗੱਦੀ ਹੈ। ਉਹ ਪੀਰ ਜੀ ਤਾਂ ਪੱਥਰਾਂ ਨੂੰ ਤਾਰ ਦੇਂਦੇ ਸਨ। ਸਮੁੰਦਰ ਉਤੇ ਤੁਰੇ ਤੇ ਅਸਮਾਨਾਂ ਵਿਚ ਉੱਡਦੇ ਸਨ। ਉਹਨਾਂ ਨੇ ੨੪ ਤਬਕ ਵੇਖੇ ਸਨ। ਕੌਣ ਰੀਸ ਕਰ ਸਕਦਾ ਹੈ। ਮੈਂ ਤਾਂ

ਆਖਦਾ ਹਾਂ ਕਿ ਆਪਾਂ ਮੁੜ ਚੱਲੀਏ ਬਾਦਸ਼ਾਹ ਨੂੰ ਹੀ ਭੇਜੋ ਉਹ ਆਪ ਲੜੇ।

ਵਜ਼ੀਰ ਖਾਂ ਸਰਹੰਦ 'ਬੁਜ਼ਦਿਲੋ ? ਇਹ ਕੋਈ ਖੁਦਾਈ ਪੀਰ ਨਹੀਂ ਐਵੇਂ ਠੱਗ ਬਾਜੀ ਦਾ ਜਾਲ ਤਾਣਿਆਂ ਹੋਇਆ ਹੈ। ਘਾਬਰੋ ਨਾ ਅਸੀਂ ਜ਼ਰੂਰ ਇਹਨਾਂ ਨੂੰ ਅਨੰਦਪੁਰ ਤੋਂ ਕੱਢ ਕੇ ਬਾਦਸ਼ਾਹ ਸਲਾਮਤ ਪਾਸੋਂ ਇਨਾਮ ਪ੍ਰਾਪਤ ਕਰਾਂਗੇ। ਦਿਲ ਨਾ ਛਡੋ ਕੋਈ ਜਿੰਨ ਭੂਤ ਜਾਂ ਦਿਓ ਇਹਨਾਂ ਕੋਲ ਨਹੀਂ।'

ਇਸ ਤਰ੍ਹਾਂ ਆਪੋ ਵਿਚ ਦੀ ਸਲਾਹੀਂ ਕਰਦਿਆਂ ਹੋਇਆਂ ਮੁਗਲਾਂ ਤੇ ਪਹਾੜੀ ਰਾਜਿਆਂ ਨੇ ਰਾਤ ਬਤੀਤ ਕੀਤੀ ਜਿਹੜੇ ਮਰੇ ਸਨ ਉਨ੍ਹਾਂ ਦੀਆਂ ਲੋਥਾਂ ਚੁੱਕਣ ਦਾ ਵੀ ਕਿਸੇ ਨੂੰ ਹੌਂਸਲਾ ਨਾ ਪਿਆ। ਲੋਥਾਂ ਮੈਦਾਨੇ-ਜੰਗ ਵਿਚ ਹੀ ਸੜਨ ਲੱਗੀਆਂ।

ਵਜ਼ੀਰ ਖਾਂ ਤੇ ਜ਼ਬਰਦਸਤ ਖਾਂ ਵਿਚ ਆਖਰ ਇਹ ਸਾਂਝਾ ਸਮਝੌਤਾ ਹੋਇਆ ਕਿ ਲੜਾਈਆਂ ਲੜਨ ਵੱਲ ਨਹੀਂ ਪੈਣਾ ਚਾਹੀਦਾ ਕਿਉਂਕਿ ਲੜ ਕੇ ਫਤਹ ਹੋਣ ਦੀ ਕੋਈ ਆਸ ਨਹੀਂ। ਚੰਗਾ ਇਹੋ ਹੈ ਕਿ ਘੇਰਾ ਪਾ ਕੇ ਬੈਠੇ ਰਹੀਏ ਅਤੇ ਬਾਹਰੋਂ ਅੰਦਰੋਂ ਕਿਸੇ ਸਿੱਖ ਨੂੰ ਏਧਰ ਉਧਰ ਨਾ ਹੋਣ ਦੇਈਏ। ਜਿਹੜਾ ਹੋਵੇ ਉਸਨੂੰ ਕਤਲ ਕਰ ਦੇਈਏ। ਦੇਖਾ ਜਾਵੇਗਾ ਕਿੰਨਾ ਚਿਰ ਗੁਰੂ ਅੰਦਰ ਬੈਠਦਾ ਹੈ।

ਇਸ ਫੈਸਲੇ ਦੇ ਨਾਲ ਹੀ ਉਨ੍ਹਾਂ ਨੇ ਇਕ ਚਿੱਠੀ ਗੁਰਾਂ ਵੱਲ ਲਿਖੀ। ਉਸ ਚਿੱਠੀ ਵਿਚ ਲਿਖਿਆ ਪਹਿਲਾਂ ਤੁਸਾਂ ਨਾਲ ਪਹਾੜੀ ਰਾਜੇ ਲੜਦੇ ਰਹੇ ਹਨ ਜਿਨ੍ਹਾਂ ਦੀ ਸ਼ਕਤੀ ਕੁਝ ਨਹੀਂ ਸੀ ਹੁਣ ਇਹ ਫੌਜ ਪਹਾੜੀ ਰਾਜਿਆਂ ਦੀ ਕਮਜ਼ੋਰ ਫੌਜ ਨਹੀਂ ਸਗੋਂ ਮੁਗਲ ਸਮਰਾਟ ਸ਼ਹਿਨਸ਼ਾਹ ਆਲਮ ਔਰੰਗਜ਼ੇਬ ਬਾਦਸ਼ਾਹ ਹਿੰਦ ਦੀ ਹੈ। ਜਿਸਦੇ ਸਾਹਮਣੇ ਰਾਜਪੂਤਾਂ ਤੇ ਹੈਦਰਾਬਾਦ ਦੱਖਣ ਤੇ ਬੰਗਲ ਦੇ ਬਾਗੀ ਨਹੀਂ ਖਲੋ ਸਕੇ। ਜਿਨ੍ਹਾਂ ਦੇ ਕੋਲ ਲੱਖਾਂ ਦੀ ਗਿਣਤੀ ਵਿਚ ਫੌਜ ਸੀ। ਤੁਹਾਡੀ ਫੌਜ ਤਾਂ ਆਟੇ ਵਿਚ ਲੂਣ ਹੈ। ਸਮਝੌਤਾ ਕਰ ਲਵੋ ਇਹ ਥਾਂ ਛੱਡ ਕੇ ਕਿਧਰੇ ਚਲੇ ਜਾਓ ਤੇ ਬਾਦਸ਼ਾਹ ਸਲਾਮਤ ਦੀ ਅਧੀਨਗੀ ਪ੍ਰਵਾਨ ਕਰੋ।

ਐਸੀ ਚਿੱਠੀ ਇਕ ਏਲਚੀ ਦੇ ਹੱਥ ਭੇਜੀ ਏਲਚੀ ਸਤਿਗੁਰੂ ਜੀ ਦੇ ਦਰਬਾਰ ਵਿਚ ਪੁੱਜਾ ਪਹਿਲਾਂ ਤਾਂ ਉਹ ਸਾਹਿਬਾਂ ਦਾ ਪ੍ਰਤਾਪ ਦੇਖ ਕੇ ਬਹੁਤ ਹੀ ਹੈਰਾਨ ਹੋਇਆ। ਆਖਰ ਉਸਨੇ ਚਿੱਠੀ ਪੜ੍ਹ ਕੇ ਸੁਣਾਈ। ਚਿੱਠੀ ਸੁਨਾਣ ਦੇ ਪਿਛੋਂ ਮੂਰਖ ਚੁੱਪ ਨਾ ਕੀਤਾ ਰਿਹਾ ਸਗੋਂ ਵੱਧ ਘੱਟ ਬੋਲਣ ਲੱਗਾ। ਉਸ ਨੇ ਕਿਹਾ—'ਦੇਖੋ ਜੀ ! ਚੁੱਪ ਚਾਪ ਸਮਝੌਤਾ ਕਰਕੇ ਕਿਲ੍ਹਾ ਖਾਲੀ ਕਰ ਦੇਵੋ ਜੇ ਆਕੜੇ ਤਾਂ ਬਹੁਤ

ਬੁਰੀ ਹੋਵੇਗੀ।'

ਅਜੇ ਉਸਨੇ ਪੂਰੀ ਗੱਲ ਵੀ ਨਹੀਂ ਸੀ ਕੀਤੀ ਕਿ ਸਾਹਿਬਜ਼ਾਦੇ ਅਜੀਤ ਸਿੰਘ ਨੇ ਉਸ ਨੂੰ ਧੌਣੋਂ ਫੜ ਲਿਆ ਖਬਰਦਾਰ ਜੇ ਜ਼ਬਾਨੋਂ ਕੋਈ ਵੱਧ ਘੱਟ ਸ਼ਬਦ ਬੋਲਿਆ ਜਾਂ ਸਤਿਗੁਰਾਂ ਦੀ ਸ਼ਾਨ ਦੇ ਉਲਟ ਕੁਝ ਬੋਲਿਆ ਤਾਂ ਜ਼ਬਾਨ ਖਿੱਚ ਲਈ ਜਾਵੇਗੀ। ਬੋਲ ਕੁਬੋਲ ਬੋਲਣ ਦੀ ਲੋੜ ਨਹੀਂ ਜੇਹੜੇ ਫੈਸਲੇ ਹੋਣੇ ਹਨ ਉਹ ਯੁੱਧ ਵਿਚ ਹੋ ਜਾਣਗੇ।

ਇਹ ਬਚਨ ਸੁਣਕੇ ਏਲਚੀ ਦਾ ਲਹੂ ਖੁਸ਼ਕ ਹੋ ਗਿਆ ਪਰ ਉਹ ਸੱਪ ਵਾਂਗ ਵਿਸ ਘੋਲਦਾ ਹੋਇਆ ਤੁਰ ਗਿਆ ਕਿਉਂਕਿ ਸਤਿਗੁਰਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਰੋਕ ਲਿਆ ਸੀ ਤੇ ਉਸ ਨੂੰ ਵਿਦਾ ਕਰ ਦਿੱਤਾ ਸੀ। ਸਮਝੌਤੇ ਬਾਰੇ ਕਿਹਾ ਸੀ—'ਇਕ ਪਾਸੇ ਸੱਚ ਹੈ ਦੂਸਰੇ ਪਾਸੇ ਝੂਠ। ਸੱਚ ਅਤੇ ਝੂਠ ਦਾ ਕਦੀ ਮੇਲ ਨਹੀਂ ਹੁੰਦਾ ਜਾਂ ਤਾਂ ਮੁਗਲ ਵੀ ਸੱਚੇ ਇਨਸਾਨ ਬਣਨ ਦਾ ਯਤਨ ਕਰਨ। ਜਿੰਨਾਂ ਚਿਰ ਮੁਗਲ ਇਨਸਾਨ ਨਹੀਂ ਬਣਦੇ ਉਤਨਾ ਚਿਰ ਉਨ੍ਹਾਂ ਨਾਲ ਮੇਲ ਹੋਣਾ ਬਹੁਤ ਔਖਾ ਹੈ। ਜਿਵੇਂ ਅਕਾਲ ਪੁਰਖ ਦਾ ਹੁਕਮ ਹੈ ਤਿਵੇਂ ਹੁੰਦਾ ਜਾ ਰਿਹਾ ਹੈ। ਅਸਾਂ ਨੂੰ ਨਾ ਭੈ ਹੈ ਤੇ ਨਾ ਕੋਈ ਚਿੰਤਾ ਤਨ ਮਨ ਧਨ ਆਦਿਕ ਸਭ ਕੁਝ ਪੰਥ ਦਾ ਹੈ ਅਤੇ ਪੰਥ ਅਕਾਲ ਪੁਰਖ ਦਾ ਹੈ ਅਸਾਂ ਦੀ ਲੜਾਈ ਆਦਰਸ਼ਕ ਹੈ। ਸਤਿਗੁਰੂ ਨਾਨਕ ਦੇਵ ਜੀ ਦੇ ਆਸ਼ਿਆਂ ਤੇ ਆਦਰਸ਼ਾਂ ਨੂੰ ਕਾਇਮ ਰੱਖਣਾ ਹੈ।'

ਏਲਚੀਂ ਗਿਆ ਉਸ ਨੇ ਵਜ਼ੀਰ ਖਾਂ, ਜ਼ਬਰਦਸਤ ਖਾਂ ਤੇ ਅਜਮੇਰ ਚੰਦ ਨੂੰ ਸਾਰੀ ਗੱਲ ਹੋਰ ਵਾਧੂ ਮਸਾਲੇ ਲਾ ਕੇ ਸੁਣਾ ਦਿੱਤੀ। ਵਜ਼ੀਰ ਖਾਂ ਨੇ ਉਸ ਵੇਲੇ ਨਾਕਾਬੰਦੀ ਨੂੰ ਹੋਰ ਕਰੜਾ ਕਰਨ ਵਾਸਤੇ ਹੁਕਮ ਦਿਤਾ। ਜਿਨ੍ਹਾਂ ਫੌਜੀਆਂ ਤੇ ਸ਼ੱਕ ਸੀ ਕਿ ਉਹ ਨਰਮ ਦਿਲ ਹਨ ਉਨ੍ਹਾਂ ਨੂੰ ਪਿਛੇ ਹਟਾ ਦਿੱਤਾ। ਉਨ੍ਹਾਂ ਦੀ ਥਾਂ ਤੇ ਹੋਰ ਲਾ ਦਿੱਤੇ ਐਸੇ ਹੁਕਮਾਂ ਨੂੰ ਦੇਖ ਕੇ ਸਤਿਗੁਰੂ ਜੀ ਫਿਰ ਵੀ ਨਹੀਂ ਘਬਰਾਏ।

## ੨੩. ਭਾਈ ਘਨੱਈਆ ਜੀ ਦਾ ਪ੍ਰਸੰਗ

ਜ਼ਾਲਮ ਨੇ ਘੇਰਾ ਪਾ ਰਖਿਆ ਪਰ ਸਿਦਕੀ ਸਿੱਖਾਂ ਨੇ ਉਹਨਾਂ ਨੂੰ ਸਤਾਉਣ ਤੋਂ ਨਹੀਂ ਛਡਿਆ ਉਹ ਸਤਾਉਂਦੇ ਰਹੇ। ਨਿੱਕੀਆਂ ਨਿੱਕੀਆਂ ਗੁਰੀਲਾ (ਛਾਪਾ ਮਾਰ) ਲੜਾਈਆਂ ਹੁੰਦੀਆਂ ਰਹੀਆਂ। ਉਹਨਾਂ ਲੜਾਈਆਂ ਵਿਚ ਕਈ ਨਿਰਾਲੇ

ਕੌਤਕ ਹੁੰਦੇ ਰਹੇ। ਸਤਿਗੁਰਾਂ ਦੀ ਬ੍ਰਹਮ ਸ਼ਕਤੀ, ਸਰਬ ਪ੍ਰੀਤ ਭਗਤੀ ਤੇ ਸ਼ਕਤੀ ਦੇ ਕੌਤਕ ਦੇਖਣ ਅਤੇ ਸੁਨਣ ਵਾਲੇ ਸਨ। ਸਾਹਿਬਾਂ ਦੇ ਜਰਨੈਲ ਸਿੱਖ ਦੁਸ਼ਮਣ ਦੀਆਂ ਸਫਾਂ ਚੀਰ ਕੇ ਉਹਦੀਆਂ ਛਾਉਣੀਆਂ ਤੇ ਸਾਮਾਨ ਦੇ ਜ਼ਖੀਰਿਆਂ ਵਿਚੋਂ ਚੀਜ਼ਾਂ ਚੁੱਕ ਲਿਆਉਂਦੇ ਸਨ। ਨਿੱਕੀਆਂ ਨਿੱਕੀਆਂ ਲੜਾਈਆਂ ਵੀ ਹੁੰਦੀਆਂ। ਉਹਨਾਂ ਲੜਾਈਆਂ ਵਿਚ ਸਿੰਘਾਂ ਦਾ ਬਹੁਤ ਨੁਕਸਾਨ ਨਹੀਂ ਸੀ ਹੁੰਦਾ।

ਸਤਿਗੁਰਾਂ ਦਾ ਸੱਚਾ ਸਿੱਖ ਭਾਈ ਘਨੱਈਆ ਸੀ। ਉਹ ਜਦ ਤੋਂ ਅਨੰਦਪੁਰ ਆਇਆ ਤਦ ਤੋਂ ਉਸ ਨੇ ਪਾਣੀ ਪਿਲਾਉਣ ਦੀ ਸੇਵਾ ਚੁੱਕੀ। ਉਹ ਪਾਣੀ ਮਸ਼ਕ ਨਾਲ ਪਿਲਾਉਂਦਾ ਰਹਿੰਦਾ ਸੀ ਅਮਨ ਦੇ ਸਮੇਂ ਵਿਚ ਵੀ ਇਹ ਸੇਵਾ ਰਹੀ ਤੇ ਲੜਾਈ ਦੇ ਦਿਨਾਂ ਵਿਚ ਵੀ ਪਾਣੀ ਪਿਲਾਉਣਾ ਨਾ ਛਡਿਆ ਉਹ ਬਹੁਤ ਦਲੇਰ ਤੇ ਨਿਡਰ ਪੁਰਸ਼ ਸੀ। ਸਤਿਗੁਰੂ ਜੀ ਦਾ ਬਚਨ—'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥ ਅਤੇ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥' ਆਦਿਕ ਦੇ ਬਚਨਾਂ ਨੂੰ ਨਿਰਾ ਸੁਣ ਹੀ ਨਹੀਂ ਛਡਿਆ, ਸਗੋਂ ਅਮਲ ਕਰਨਾ ਆਰੰਭ ਕੀਤਾ ਉਹ ਹਰ ਇਨਸਾਨ ਨੂੰ ਇਨਸਾਨ ਤੇ ਵਾਹਿਗੁਰੂ ਦਾ ਪੁੱਤਰ ਸਮਝਦਾ ਸੀ। ਜਾਤ ਗੋਤ ਤੇ ਮਜ਼ਹਬ ਦਾ ਖਿਆਲ ਨਹੀਂ ਸੀ ਕਰਦਾ ਬਸ ਉਹ ਏਹੋ ਸੁਣਦਾ ਬਾਬਾ ਜੀ! ਪਾਣੀ ਪਿਲਾਓ ਉਹ 'ਸਤਿਨਾਮ ਵਾਹਿਗੁਰੂ' ਆਖਕੇ ਪਾਣੀ ਪਿਲਾ ਦੇਂਦਾ।

ਗੁਰੀਲਾ ਲੜਾਈ ਹੋਈ, ਲੜਾਈ ਵੱਡੀ ਖਿਲਰ ਗਈ, ਦੁਸ਼ਮਣ ਬਹੁਤੀ ਗਿਣਤੀ ਵਿਚ ਅਗੇ ਆ ਗਿਆ। ਸਿੰਘਾਂ ਦੀ ਮਦਦ ਵੀ ਹੋਰ ਪੁਜ ਗਈ ਤਾਂ ਲੜਾਈ ਅੱਧੀ ਰਾਤ ਤੋਂ ਆਰੰਭ ਹੋਈ। ਅਗਲਾ ਦਿਨ ਵੀ ਹੁੰਦੀ ਰਹੀ ਦਿਨੇ ਲੜਾਈ ਵਿਚ ਭਾਈ ਘਨੱਈਆ ਜਾ ਵੜਿਆ। ਉਹ ਜ਼ਖਮੀਆਂ ਨੂੰ ਜਲ ਪਿਲਾਈ ਜਾਂਦਾ ਸੀ। ਉਸ ਨੂੰ ਨਾ ਤਲਵਾਰ ਦਾ ਭੈ ਸੀ ਤੇ ਨਾ ਗੋਲੀ ਦਾ। ਸ਼ਾਇਦ ਉਹ ਦੁਸ਼ਮਣ ਨੂੰ ਦਿਸਦਾ ਨਹੀਂ ਸੀ। ਉਸ ਸਮੇਂ ਉਹ ਮੁਸਲਮਾਨ ਜ਼ਖਮੀਆਂ ਨੂੰ ਜਲ ਪਿਲਾਈ ਜਾਂਦਾ ਅਤੇ ਸਿੰਘਾਂ ਨੂੰ ਵੀ। ਕਈ ਮੁਸਲਮਾਨ ਜਲ ਛਕ ਕੇ ਹਸ਼ਿਆਰ ਹੁੰਦੇ ਤੇ ਸਿੰਘਾਂ ਨਾਲ ਲੜਨ ਲੱਗ ਪੈਂਦੇ ਸਨ। ਭਾਈ ਘਨੱਈਆ ਐਸਾ ਵਿਚਾਰ ਨਹੀਂ ਸੀ ਕਰਦਾ।

ਉਸ ਨੂੰ ਜਲ ਪਿਲਾਉਂਦਿਆਂ ਹੋਇਆਂ ਸਿੰਘਾਂ ਨੇ ਦੇਖਿਆ। ਇਕ ਸਿੰਘ ਨੇ ਜਦੋਂ ਇਹ ਤੱਕਿਆ ਕਿ ਭਾਈ ਘਨੱਈਆ ਨੇ ਇਕ ਮੁਸਲਮਾਨ ਨੂੰ ਜਲ ਪਿਲਾਇਆ ਹੈ ਉਹ ਮੁਸਲਮਾਨ ਜਲ ਪੀ ਕੇ ਹੁਸ਼ਿਆਰ ਹੋਇਆ ਅਤੇ ਸਿੰਘਾਂ

ਨਾਲ ਲੜਨ ਲੱਗ ਪਿਆ ਹੈ ਤਾਂ ਉਸ ਸਿੰਘ ਨੂੰ ਭਾਈ ਘਨੱਈਆ ਜੀ ਦੀ ਇਸ ਸੇਵਾ ਤੇ ਬਹੁਤ ਕਰੋਧ ਆਇਆ ਉਸ ਨੇ ਝੱਟ ਪੱਟ ਜਥੇਦਾਰ ਅਗੇ ਬੇਨਤੀ ਕਰੀ ਤੇ ਜਥੇਦਾਰ ਨੇ ਖੁਦ ਦੇਖਿਆ ਕਿ ਭਾਈ ਘਨੱਈਆ ਤੁਰਕਾਂ ਨੂੰ ਜਲ ਪਿਲਾਈ ਜਾ ਰਿਹਾ ਹੈ। ਉਹ ਵੀ ਗੁੱਸੇ ਨਾਲ ਕੱਪੜਿਆਂ ਤੋਂ ਬਾਹਰ ਹੋ ਗਏ ਭਾਈ ਘਨੱਈਆ ਦੇ ਕੋਲ ਪੁੱਜ ਕੇ ਉਸ ਨੂੰ ਡਾਟਣ ਲਗੇ ਕਿਉਂ ਭਾਈ ਤੂੰ ਤੁਰਕਾਂ ਨੂੰ ਪਾਣੀ ਪਿਲਾ ਰਿਹਾ ਹੈਂ।

ਉਸ ਜਥੇਦਾਰ ਨੂੰ ਭਾਈ ਘਨੱਈਏ ਨੇ ਹੈਰਾਨ ਹੋ ਕੇ ਉੱਤਰ ਦਿੱਤਾ—'ਤੁਰਕਾਂ ਨੂੰ ਪਾਣੀ ਪਿਲਾ ਰਿਹਾ ਹਾਂ ? ਇਹ ਕਿਵੇਂ ? ਮੈਨੂੰ ਤਾਂ ਤੁਰਕ ਕੋਈ ਦਿਸਦਾ ਹੀ ਨਹੀਂ ਮੈਨੂੰ ਤਾਂ ਸਾਰੇ ਸਿੰਘ ਦਿਸਦੇ ਹਨ। ਸਤਿਗੁਰੂ ਜੀ ਆਪ ਦਿਸਦੇ ਹਨ। ਜਥੇਦਾਰ ਜੀ ਸੇਵਕ ਤਾਂ ਸਿੰਘਾਂ ਨੂੰ ਪਾਣੀ ਪਿਲਾਉਂਦਾ ਹੈ ਉਹ ਪਾਣੀ ਜੋ ਅਕਾਲ ਪੁਰਖ ਦੀ ਦਾਤ ਹੈ ਸਭ ਵਾਸਤੇ ਹੈ। ਖਿਮਾ ਕਰਨਾ ਜਥੇਦਾਰ ਜੀ, ਮੈਨੂੰ ਤਾਂ ਤੁਰਕ ਦਿਸਦਾ ਹੀ ਕੋਈ ਨਹੀਂ।'

'ਤੁਰਕ ਨਹੀਂ ਦਿਸਦਾ ? ਕੀ ਤੂੰ ਅੰਨ੍ਹਾਂ ਹੈਂ ਮੈਂ ਆਪ ਦੇਖਿਆ ਹੈ ਤੈਨੂੰ ਤੁਰਕ ਨੂੰ ਪਾਣੀ ਪਿਲਾਉਂਦਿਆਂ। ਝੂਠ ਬੋਲਣਾ ਸਿੰਘਾਂ ਦਾ ਧਰਮ ਨਹੀਂ।' ਜਥੇਦਾਰ ਹੋਰ ਲਾਲ ਪੀਲਾ ਹੋ ਕੇ ਕਹਿਣ ਲੱਗਾ।

ਮੈਂ ਅੰਨ੍ਹਾਂ ਹਾਂ ਜਾਂ ਸੁਜਾਖਾ ਇਹ ਮੇਰੇ ਸਤਿਗੁਰੂ ਜਾਨਣ। ਮੈਂ ਤਾਂ ਝੂਠ ਨਹੀਂ ਬੋਲਦਾ ਹਾਂ ਮੈਨੂੰ ਸਿੰਘ ਤੁਰਕ ਵਿਚ ਕੋਈ ਫਰਕ ਅਨੁਭਵ ਨਹੀਂ ਹੁੰਦਾ। ਮੈਂ ਤਾਂ ਜਿਧਰ ਵੇਖਦਾ ਹਾਂ ਮੈਨੂੰ ਜਾਂ ਸਤਿਗੁਰੂ ਜੀ ਆਪ ਦਿਸਦੇ ਹਨ ਜਾਂ ਸਿੰਘ। ਮੈਂ ਕਿਸੇ ਤੁਰਕ ਨੂੰ ਪਾਣੀ ਨਹੀਂ ਪਿਲਾਉਂਦਾ। ਜੇ ਮੇਰਾ ਸਤਿਗੁਰੂ ਕੋਈ ਚੋਜ ਵਰਤਾ ਰਿਹਾ ਹੈ ਤਾਂ ਮੈਂ ਕਹਿ ਨਹੀਂ ਸਕਦਾ। ਸ਼ਾਇਦ ਮੈਂ ਭੁੱਲ ਕਰਦਾ ਹੋਵਾਂ ਕਿਉਂਕਿ ਜੀਵ ਭੁਲਣਹਾਰ ਹੈ। ਉਹੋ ਮੇਰਾ ਦਾਤਾ ਹੀ ਅਭੁਲ ਹੈ। ਭਾਈ ਘਨੱਈਏ ਦਾ ਉੱਤਰ ਸੀ ਉਹਦੇ ਨੈਣ ਮੁੰਦੀਦੇ ਜਾਂਦੇ ਸਨ। ਉਹਦੇ ਸਾਹਮਣੇ ਸਤਿਗੁਰਾਂ ਦੀ ਤਸਵੀਰ ਸੀ। ਉਹਦੇ ਬੁੱਲ੍ਹਾਂ ਤੋਂ ਆਪ ਮੁਹਾਰਾ ਨਿਕਲਦਾ ਜਾਂਦਾ ਸੀ—'ਦਾਤਾ ਕਲਗੀਆਂ ਵਾਲਾ ਪਿਤਾ ਸਤਿਨਾਮ ਵਾਹਿਗੁਰੂ।'

'ਬਸ ਹੋਸ਼ ਨਾਲ ਪਾਣੀ ਪਿਲਾ। ਜੇ ਹੁਣ ਤੂੰ ਦੁਸ਼ਮਣ ਨੂੰ ਜਲ ਪਿਲਾਇਆ ਤਾਂ ਤੈਨੂੰ ਸਤਿਗੁਰਾਂ ਦੇ ਪੇਸ਼ ਕੀਤਾ ਜਾਵੇਗਾ ਕੋਈ ਲਿਹਾਜ਼ ਨਹੀਂ ਹੋਣਾ।'

ਜਥੇਦਾਰ ਇਹ ਹੁਕਮ ਦੇ ਕੇ ਦੁਸ਼ਮਣਾਂ ਨਾਲ ਯੁੱਧ ਕਰਨ ਲੱਗ ਪਿਆ। ਯੁੱਧ

ਹੁੰਦਾ ਰਿਹਾ, ਭਾਈ ਘਨੱਈਆ ਜਲ ਪਿਲਾਉਂਦਾ ਰਿਹਾ। ਉਸ ਨੇ ਕੋਈ ਵਿਤਕਰਾ ਨਹੀਂ ਕੀਤਾ ਤੇ ਨਾ ਉਸਨੇ ਇਹ ਖਿਆਲ ਰੱਖਣ ਦਾ ਯਤਨ ਕੀਤਾ ਕਿ ਜਥੇਦਾਰ ਉਸ ਨੂੰ ਹੁਕਮ ਦੇ ਗਏ ਹਨ ਉਹ ਤਾਂ ਮਸਤ ਮੌਲਾ ਜਿਵੇਂ ਪਹਿਲੇ ਜਲ ਦੀ ਸੇਵਾ ਕਰਦਾ ਸੀ ਤਿਵੇਂ ਹੀ ਕਰੀ ਗਿਆ। 'ਸਤਿਨਾਮ ਵਾਹਿਗੁਰੂ' ਆਖ ਕੇ ਤੁਰਕਾਂ ਨੂੰ ਪਾਣੀ ਪਿਲਾਈ ਗਿਆ।

ਪਹਿਲੇ ਜਥੇਦਾਰ ਨੇ ਮੁੜ ਦੇਖਿਆ ਕਿ ਭਾਈ ਘਨੱਈਆ ਦੁਸ਼ਮਣਾਂ ਦੀ ਸੇਵਾ ਕਰਨ ਤੋਂ ਨਹੀਂ ਟਲਦਾ ਤਾਂ ਉਸ ਨੇ ਹੁਕਮ ਦਿੱਤਾ ਕਿ ਭਾਈ ਘਨੱਈਏ ਨੂੰ ਸਤਿਗੁਰਾਂ ਦੇ ਪੇਸ਼ ਕੀਤਾ ਜਾਵੇ। ਸਿੰਘਾਂ ਨੇ ਜਥੇਦਾਰ ਦੀ ਆਗਿਆ ਦਾ ਪਾਲਣ ਕੀਤਾ, ਉਸੇ ਵੇਲੇ ਭਾਈ ਘਨੱਈਆ ਜੀ ਨੂੰ ਪਕੜ ਲਿਆ ਗਿਆ।

ਜਦ ਯੁੱਧ ਰੁੱਕ ਗਿਆ, ਸਾਰੀ ਸਿੰਘ ਸੈਨਾ ਕਿਲ੍ਹੇ ਵਿਚ ਆ ਪੁੱਜੀ ਤਾਂ ਸਤਿਗੁਰੂ ਦੇ ਦਰਬਾਰ ਵਿਚ ਭਾਈ ਘਨੱਈਏ ਦਾ ਮੁਕੱਦਮਾ ਪੇਸ਼ ਹੋਇਆ। ਜਥੇਦਾਰ ਨੇ ਭਾਈ ਘਨੱਈਏ ਦਾ ਦੋਸ਼ ਦਸਿਆ ਤੇ ਸਤਿਗੁਰਾਂ ਅਗੇ ਨਿਆਏ ਕਰਨ ਦੀ ਅਪੀਲ ਕੀਤੀ।

ਸਤਿਗੁਰਾਂ ਨੇ ਭਾਈ ਘਨੱਈਏ ਨੂੰ ਪੁਛਿਆ—'ਕਿਉਂ ਭਾਈ ਘਨੱਈਆ ਜੀ! ਕੀ ਇਹ ਗੱਲ ਠੀਕ ਹੈ ਜੋ ਕੁਝ ਜਥੇਦਾਰ ਆਖ ਰਹੇ ਹਨ?'

'ਹੇ ਪਿਤਾ! ਹੇ ਅੰਤਰਜਾਮੀ ਦਾਤਾਰ ਕਲਗੀਧਰ ਪਿਤਾ ਜੀਉ! ਗਰੀਬ ਸੇਵਕ ਨੂੰ ਕੁਝ ਪਤਾ ਨਹੀਂ ਜਥੇਦਾਰ ਠੀਕ ਆਖ ਰਹੇ ਹਨ ਜਾਂ ਝੂਠ, ਪਰ ਮੈਂ ਤਾਂ ਇਹ ਆਖਦਾ ਹਾਂ ਕਿ ਮੈਨੂੰ ਤਾਂ ਸਿੰਘਾਂ ਤੇ ਆਪ ਦੇ ਰੂਪ ਤੋਂ ਬਿਨਾਂ ਕੁਝ ਦਿਸਦਾ ਹੀ ਨਹੀਂ ਰਿਹਾ। ਕੀ ਪਤਾ ਮੇਰੀ ਨਿਗਾਹ ਨੂੰ ਕੀ ਹੋ ਗਿਆ ਮੈਂ ਤਾਂ ਜਿਧਰ ਵੇਖਦਾ ਹਾਂ ਉਧਰ ਆਪ ਨਜ਼ਰ ਆ ਰਹੇ ਹੋ। ਮੈਂ ਕਈਆਂ ਨੂੰ ਦੇਖਿਆ ਕਿ ਉਹ ਤੁਰਕ ਨਾ ਹੋਣ ਪਰ ਮੈਨੂੰ ਤਾਂ ਤੁਰਕ ਦਿਸਿਆ ਹੀ ਕੋਈ ਨਹੀਂ। ਦਾਤਾ ਬਾਲਕ ਨੂੰ ਇਹ ਤਾਂ ਦਸੋ ਕਿਤੇ ਤੁਸਾਂ ਦਾ ਬਾਲਕ ਸੱਚਮੁਚ ਅੰਨ੍ਹਾਂ ਤਾਂ ਨਹੀਂ ਹੋ ਗਿਆ।'

'ਨਹੀਂ ਭਾਈ ਘਨੱਈਆ ਤੂੰ ਅੰਨ੍ਹਾਂ ਨਹੀਂ ਹੋਇਆ ਸਗੋਂ ਸੁਜਾਖਾ ਹੋ ਗਿਆ ਹੈਂ। ਸੱਚਮੁਚ ਤੇਰੀਆਂ ਅੱਖਾਂ ਵਿਚ ਉਹ ਜੋਤ ਆ ਗਈ ਹੈ ਜੋ ਜੋਤ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਿੱਖ ਵਿਚ ਹੋਣੀ ਚਾਹੀਦੀ ਹੈ ਤੂੰ ਧੰਨ ਹੈਂ ਭਾਈ ਘਨੱਈਆ ਤੂੰ ਨਿਹਾਲ ਹੈਂ। ਤੂੰ ਸਿੱਖੀ ਨੂੰ ਸਮਝਿਆ ਹੀ ਨਹੀਂ ਸਗੋਂ ਅਮਲ ਕੀਤਾ ਹੈ।

*ਸਗਲ ਸੰਗਿ ਹਮ ਕਉ ਬਨਿ ਆਈ ॥੧॥ (ਕਾਨੜਾ ਮਹਲਾ ੫)*

ਪਾਣੀ ਦੇ ਨਾਲ ਮਲ੍ਹਮ ਵੀ ਲੈ ਜਾਇਆ ਕਰ ਜਿਨ੍ਹਾਂ ਜ਼ਖਮੀਆਂ ਨੂੰ ਪਾਣੀ ਪਿਲਾਇਆ ਕਰੇਂ, ਉਹਨਾਂ ਦੇ ਜ਼ਖਮਾਂ ਉਤੇ ਮਲ੍ਹਮ ਵੀ ਲਾਇਆ ਕਰ । ਸੇਵਾ ਕਰਨਾ ਇਨਸਾਨ ਦਾ ਪਰਮ ਧਰਮ ਹੈ । ਦ੍ਵੈਖ ਨੂੰ ਮਾਰਕੇ ਕੀਤੀ ਹੋਈ ਸੇਵਾ ਪ੍ਰਵਾਨ ਹੁੰਦੀ ਹੈ ਅਸਾਂ ਦਾ ਜ਼ਾਲਮ ਨਾਲ ਵੈਰ ਹੈ । ਮੁਸਲਮਾਨ ਮਜ਼ਹਬ ਤੇ ਮੁਸਲਮਾਨ ਬੰਦਿਆਂ ਨਾਲ ਨਹੀਂ । ਯੁੱਧ ਭੂਮੀ ਵਿਚ ਲੜਨ ਵਾਲੇ ਸਾਰੇ ਸੂਰਮੇ ਇਕ ਜੈਸੇ ਹੁੰਦੇ ਹਨ ਭਾਵੇਂ ਉਹ ਕਿਸੇ ਪੱਖ ਵਲੋਂ ਲੜਨ, ਸੇਵਕ ਨੇ ਸੇਵਾ ਕਰਨੀ ਹੈ ।

ਭਾਈ ਘਨੱਈਏ ਸਤਿਗੁਰਾਂ ਦੇ ਚਰਨਾਂ ਉੱਪਰ ਮੱਥਾ ਟੇਕਿਆ ਅਤੇ ਸੇਵਾ ਕਰਨ ਤੁਰ ਗਿਆ । ਭਾਈ ਘਨੱਈਏ ਦੇ ਸੇਵਕ ਅਜੇ ਤੱਕ ਹਨ ਤੇ 'ਸੇਵਾ ਪੰਥੀਏ' ਅਖਵਾਉਂਦੇ ਹਨ । ਬਾਕੀ ਦੇ ਸਿੰਘਾਂ ਨੇ ਭਾਈ ਘਨੱਈਆ ਜੀ ਦੇ ਜੀਵਨ ਤੋਂ ਬਹੁਤ ਸਿਖਿਆ ਲਈ ।

# ੨੪. ਸਤਿਗੁਰੂ ਜੀ ਦਾ ਤੀਰ

ਢਾਈ ਮਹੀਨੇ ਤੋਂ ਉੱਪਰ ਸਮਾਂ ਬਤੀਤ ਹੋ ਗਿਆ ਪਰ ਘੇਰਾ ਨਾ ਟੁੱਟਾ । ਛੋਟੀਆਂ ਛੋਟੀਆਂ ਲੜਾਈਆਂ ਲੜ ਕੇ ਤੁਰਕ ਥੱਕ ਗਏ । ਹਜ਼ਾਰਾਂ ਫੌਜੀਆਂ ਦਾ ਜਾਨੀ ਨੁਕਸਾਨ ਹੋ ਗਿਆ । ਬਾਦਸ਼ਾਹ ਵਲੋਂ ਰਾਸ਼ਨ ਆਉਂਦਾ ਜਾਂਦਾ ਸੀ । ਅਰਾਮ ਨਾਲ ਬੈਠੇ ਖਾਈ ਜਾਂਦੇ ਸਨ । ਉਨ੍ਹਾਂ ਦਾ ਖਿਆਲ ਸੀ ਕਿ ਸਾਲ ਤੱਕ ਵੀ ਕਿਉਂ ਨਾ ਬੈਠਣਾ ਪਵੇ ਉਹ ਠੀਕ ਰਹਿਣਗੇ । ਕਦੀ ਕਦੀ ਹੌਂਸਲਾ ਹਾਰ ਵੀ ਜਾਂਦੇ ਸਨ ।

ਇਕ ਦਿਨ ਇਕ ਬ੍ਰਿਛ ਹੇਠਾਂ ਜ਼ਬਰਦਸਤ ਖਾਂ ਤੇ ਵਜ਼ੀਰ ਖਾਂ ਬੈਠੇ ਹੋਏ ਸ਼ਤਰੰਜ ਖੇਡ ਰਹੇ ਸਨ । ਦੋਹਾਂ ਦੇ ਲਾਗੇ ਹੋਰ ਜਰਨੈਲ ਬੈਠੇ ਸਨ ਅਤੇ ਹਿੰਦੂ ਰਾਜਿਆਂ ਦੀ ਬਾਜ਼ੀ ਬਹੁਤ ਜ਼ਬਰਦਸਤ ਲੱਗੀ ਹੋਈ ਸੀ । ਉਸ ਸਮੇਂ ਸਤਿਗੁਰੂ ਜੀ ਕਿਲ੍ਹੇ ਉੱਪਰ ਚੜ੍ਹੇ ਹੋਏ ਸਨ । ਦੂਰਬੀਨ ਨਾਲ ਉਨ੍ਹਾਂ ਦੇਖਿਆ ਕਿ ਮੁਗਲ ਸ਼ਤਰੰਜ ਖੇਡ ਰਹੇ ਹਨ । ਸਾਹਿਬਾਂ ਦੇ ਮਨ ਵਿਚਾਰ ਆ ਫੁਰਿਆ ਕਿ ਇਕ ਤੀਰ ਛਡਿਆ ਜਾਵੇ । ਢਾਈ ਕੋਹ ਤੇ ਬੈਠੇ ਮੁਗਲਾਂ ਦੇ ਮੰਜੇ ਦੇ ਪਾਵੇ ਵਿਚ ਮਾਰਿਆ ਜਾਵੇ । ਇਹ ਸੋਚ ਕੇ ਅੰਮ੍ਰਿਤ ਸ਼ਕਤੀ ਦੇ ਦਾਤੇ ਨੇ ਧਨੁੱਖ ਫੜਿਆ, ਸੋਨੇ ਦੀ ਪੂਛ ਵਾਲਾ ਤੀਰ ਭੱਥੇ ਵਿਚੋਂ ਕੱਢਿਆ ਤੇ ਪੂਰੇ ਤਾਣ ਨਾਲ ਤੀਰ ਨੂੰ ਛੱਡਿਆ, ਜਦੋਂ ਤੀਰ

ਛੱਡਿਆ ਤਦੋਂ ਧਨੁੱਖ ਦੀ ਗੂੰਜ ਬਹੁਤ ਦੂਰ ਤੱਕ ਸੁਣਾਈ ਦਿੱਤੀ।

ਉਧਰ ਜ਼ਬਰਦਸਤ ਖਾਂ ਤੇ ਵਜ਼ੀਰ ਖਾਂ ਆਪਣੇ ਧਿਆਨ ਖੇਡ ਰਹੇ ਸਨ ਅਚਾਨਕ ਉਨ੍ਹਾਂ ਦੇ ਪਲੰਘ ਦੇ ਪਾਵੇ ਵਿਚ ਸ਼ਾਂ ਤੇ ਠੱਕ ਕਰਕੇ ਤੀਰ ਆ ਖੁਭਿਆ। ਸਾਰੇ ਅਚੰਭਾ ਹੋ ਗਏ। ਹੇਠਾਂ ਉੱਪਰ ਚੌਹੀਂ ਪਾਸੀਂ ਦੇਖਣ ਲੱਗੇ ਪਰ ਨੇੜੇ ਕੋਈ ਨਹੀਂ ਸੀ। ਵਜ਼ੀਰ ਖਾਂ ਨੇ ਪਾਵੇ ਵਿਚੋਂ ਤੀਰ ਪੁਟਿਆ ਉਸ ਨੂੰ ਦੇਖਣ ਲੱਗਾ। ਲਾਗੇ ਖਲੋਤੇ ਅਜਮੇਰ ਚੰਦ ਨੇ ਤੀਰ ਦੇਖ ਕੇ ਪਛਾਣ ਕੇ ਆਖਿਆ 'ਇਹ ਤੀਰ ਗੁਰੂ ਗੋਬਿੰਦ ਸਿੰਘ ਜੀ ਦਾ ਹੈ। ਸੋਨੇ ਦੀਆਂ ਪੂਛਾਂ ਆਪ ਦੇ ਤੀਰਾਂ ਨੂੰ ਹਨ ਪਰ ਹੈਰਾਨੀ ਇਸ ਗੱਲ ਦੀ ਹੈ ਕਿ ਉਨ੍ਹਾਂ ਤੀਰ ਮਾਰਿਆ ਕਿੱਥੇ ਖਲੋ ਕੇ ?'

'ਉਹ ਬਹੁਤ ਬਲੀ ਹਨ। ਜ਼ਰੂਰ ਤੀਰ ਉਹਨਾਂ ਨੇ ਕਿਲ੍ਹੇ ਤੋਂ ਮਾਰਿਆ ਹੋਵੇਗਾ।' ਮੰਡੀ ਦੇ ਰਾਜੇ ਦਾ ਬੋਲ ਸੀ।

'ਕਿਲ੍ਹਾ ਤਾਂ ਏਥੋਂ ਢਾਈ ਕੋਹ ਹੈ।' ਜ਼ਬਰਦਸਤ ਖਾਂ ਦਾ ਉੱਤਰ ਸੀ।

'ਉਨ੍ਹਾਂ (ਸਤਿਗੁਰੂ ਜੀ) ਦੇ ਤੀਰ ਤਾਂ ਚਾਰ ਕੋਹ ਤੱਕ ਮਾਰ ਕਰਦੇ ਹਨ। ਪੂਰੇ ਕਰਾਮਾਤੀ ਹਨ। ਮਹਾਂ ਬਲੀ ਭੀਮ ਦੇ ਸਮਾਨ।'

'ਹੇ ਖੁਦਾ! ਤੇਰੀ ਮੇਹਰ! ਪਰਵਦਗਾਰ ਆਪ ਨੇ ਅੱਜ ਜਾਨ ਬਚਾਈ ਹੈ ਉਨ੍ਹਾਂ ਜ਼ਰੂਰ ਮੈਨੂੰ ਮਾਰਨ ਵਾਸਤੇ ਇਹ ਤੀਰ ਮਾਰਿਆ ਹੋਵੇਗਾ। ਪਰ ਹੇ ਖੁਦਾ! ਤੂੰ ਬਚਾ ਲਿਆ।' ਵਜ਼ੀਰ ਖਾਂ ਨੇ ਦੋਵੇਂ ਹੱਥ ਫੈਲਾਕੇ ਆਖਿਆ। ਸਤਿਗੁਰ ਜੀ ਦੀ ਬਹਾਦਰੀ, ਬ੍ਰਹਮ ਸ਼ਕਤੀ ਆਦਿ ਤੇ ਚਰਚਾ ਕਰ ਹੀ ਰਹੇ ਸਨ ਕਿ ਉਸੇ ਪਾਵੇ ਵਿਚ ਦੂਸਰਾ ਤੀਰ ਵੱਜਾ। ਉਸ ਤੀਰ ਦੇ ਨਾਲ ਇਕ ਚਿੱਠੀ ਸੀ। ਉਹ ਚਿੱਠੀ ਫਾਰਸੀ ਤੇ ਸ਼ੇਅਰਾਂ ਵਿਚ ਸੀ।

ਦੂਸਰੇ ਤੀਰ ਨੂੰ ਦੇਖ ਕੇ ਸਾਰੇ ਮੰਜੇ ਤੋਂ ਉਠ ਕੇ ਬ੍ਰਿਛ ਦੇ ਉਹਲੇ ਹੋ ਗਏ। ਕਈਆਂ ਦੇ ਚੇਹਰਿਆਂ ਦਾ ਰੰਗ ਬਦਲ ਗਿਆ। ਜ਼ਬਰਦਸਤ ਖਾਂ ਨੇ ਤੀਰ ਨਾਲੋਂ ਚਿੱਠੀ ਖੋਲ੍ਹੀ ਤੇ ਪੜ੍ਹਨ ਲੱਗਾ। ਉਸ ਚਿੱਠੀ ਵਿਚ ਲਿਖਿਆ ਸੀ—'ਇਹ ਕਰਾਮਾਤ ਨਹੀਂ ਕਸਰਤ ਤੇ ਹੁਨਰ ਦੇ ਕਮਾਲ ਹਨ। ਅਸੀਂ ਨਾ ਕਰਾਮਾਤ ਵਰਤਣਾ ਚਾਹੁੰਦੇ ਹਾਂ ਤੇ ਨਾ ਵਜੀਰ ਖਾਂ ਦੀ ਜਾਨ ਲੈਣਾ। ਐਵੇਂ ਉਨ੍ਹਾਂ ਨੂੰ ਭਰਮ ਹੈ ਕਿ ਪਹਿਲਾ ਤੀਰ ਉਹਨਾਂ ਨੂੰ ਮਾਰਨ ਵਾਸਤੇ ਛੱਡਿਆ ਸੀ।'

ਦੂਰ ਬੈਠਿਆਂ ਸਾਹਿਬ ਤੁਰਕਾਂ ਦੇ ਮਨਾਂ ਦੀ ਅਵਸਥਾ ਨੂੰ ਤਾੜ ਗਏ। ਇਹ ਅਨੁਭਵ ਕਰਕੇ ਸਾਰੇ ਮੁਗਲ ਮੁਖੀਆਂ ਦੇ ਹੋਸ਼ ਗੁੰਮ ਹੋ ਗਏ। ਉਹ ਸਾਰੇ ਹਰੇ

ਘਾਹ ਉੱਤੇ ਬੈਠ ਕੇ ਸੋਚਣ ਲੱਗੇ—'ਇਹ ਲੜਾਈ ਲੜ ਕੇ ਨਹੀਂ ਜਿੱਤੀ ਜਾਣੀ ਤੇ ਨਾ ਅਨੰਦਪੁਰ ਨੂੰ ਖਾਲੀ ਕਰਾ ਸਕਣਾ ਹੈ । ਜਿੰਨਾਂ ਚਿਰ ਕਿ ਕੋਈ ਚਾਲ ਨਾ ਚੱਲੀ ਜਾਵੇ ਜਾਂ ਗੁਰੂ ਆਪ ਹੀ ਕਿਲ੍ਹਿਆਂ ਨੂੰ ਛੱਡ ਕੇ ਕਿਧਰੇ ਚਲਾ ਜਾਵੇ। ਇਹ ਬਹੁਤ ਟੇਢੀ ਖੀਰ ਹੈ ਇਹ ਨਹੀਂ ਖਾਈ ਜਾ ਸਕਣੀ ਪਰ ਬਾਦਸ਼ਾਹ ਦਾ ਵੀ ਡਰ ਹੈ । ਉਸ ਨੇ ਵੀ ਸਾਰੇ ਜਰਨੈਲਾਂ ਨੂੰ ਕਤਲ ਕਰਵਾ ਦੇਣਾ ਹੈ ਇਸ ਵਾਸਤੇ ਰਲ ਕੇ ਸੋਚੋ ।'

ਉਸ ਵੇਲੇ ਰਾਜਾ ਅਜਮੇਰ ਚੰਦ ਵਜ਼ੀਰ ਖਾਂ ਨੂੰ ਕਹਿਣ ਲੱਗਾ—'ਨਵਾਬ ਸਾਹਿਬ ! ਇਹ ਗੱਲ ਠੀਕ ਹੈ ਇਸ (ਸਤਿਗੁਰੂ ਜੀ) ਨੂੰ ਲੜ ਕੇ ਅਸੀਂ ਨਾ ਜਿੱਤ ਸਕਦੇ ਹਾਂ ਤੇ ਨਾ ਇਸ ਨੇ ਕਿਲ੍ਹਾ ਖਾਲੀ ਕਰਨਾ ਹੈ, ਕਿਉਂਕਿ ਇਹ ਕਰਾਮਾਤੀ ਹਨ । ਕਰਾਮਾਤ ਨਾਲ ਹਥਿਆਰ ਤੇ ਅੰਨ ਚਾਰਾ ਆਦਿ ਕਿਲ੍ਹੇ ਵਿਚ ਪੈਦਾ ਕਰ ਲੈਂਦੇ ਹਨ । ਜਾਦੂ ਦੇ ਕਾਰਨ ਇਹਨਾਂ ਦੇ ਸਿੱਖ ਬਹੁਤ ਘੱਟ ਮਰਦੇ ਹਨ । ਘੋੜਾ ਕੋਈ ਮਰਦਾ ਨਹੀਂ । ਜੇ ਸਿੰਘ ਛਾਪੇ ਮਾਰਦੇ ਹਨ ਤਾਂ ਅਸਾਂ ਨੂੰ ਲੁੱਟ ਕੇ ਲੈ ਜਾਂਦੇ ਹਨ । ਅਸੀਂ ਵੇਂਹਦੇ ਹੀ ਰਹਿ ਜਾਂਦੇ ਹਾਂ । ਅਸਾਂ ਦੀ ਫੌਜ ਉਤੇ ਵੀ ਜਾਦੂ ਕੀਤਾ ਹੋਇਆ ਹੈ ਜੋ ਅਸਾਡੀ ਫੌਜ ਹੌਂਸਲੇ ਨਾਲ ਲੜਦੀ ਨਹੀਂ ਸਗੋਂ ਸਿਪਾਹੀਆਂ ਦੇ ਰੰਗ ਹੀ ਉਡੇ ਰਹਿੰਦੇ ਹਨ। ਸੈਂਕੜੇ ਸਿਪਾਹੀ ਬਿਮਾਰ ਹਨ, ਸੈਂਕੜਿਆਂ ਨੂੰ ਹੋਸ਼ ਹੀ ਨਹੀਂ ਆਉਂਦੀ ਹਜ਼ਾਰਾਂ ਦੀ ਗਿਣਤੀ ਵਿਚ ਆਇਆ ਹੋਇਆ ਮੁਲਖੱਈਆ ਆਪੋ ਆਪਣੇ ਪਿੰਡਾਂ ਵੱਲ ਹਰਨ ਹੋ ਗਿਆ । ਦਸੋ ਫਿਰ ਅਸੀਂ ਕੀ ਕਰ ਸਕਦੇ ਹਾਂ । ਪੌਣੇ ਤਿੰਨ ਮਹੀਨੇ ਦਾ ਘੇਰਾ ਥੋਹੜਾ ਹੁੰਦਾ ਹੈ ? ਅਜੇ ਤੱਕ ਐਨਾ ਲੰਬਾ ਘੇਰਾ ਕਿਸੇ ਕਿਲ੍ਹੇ ਜਾਂ ਰਾਜ ਨੂੰ ਫਤਹ ਕਰਨ ਬਾਰੇ ਨਹੀਂ ਪਾਇਆ ਗਿਆ।'

ਵਜੀਰ ਖਾਂ—'ਹੇ ਰਾਜਨ ! ਫਿਰ ਕੀ ਕੀਤਾ ਜਾਵੇ ? ਕੋਈ ਉਪਰਾਲਾ ਦਸੋ। ਜਾਨ ਬਹੁਤ ਬੁਰੀ ਤਰ੍ਹਾਂ ਸ਼ਕੰਜੇ ਵਿਚ ਫਸੀ ਹੋਈ ਹੈ ।'

ਰਾਜਾ ਅਜਮੇਰ ਚੰਦ—'ਮੇਰੀ ਤਾਂ ਇਹ ਸਲਾਹ ਹੈ ਕਿ ਸਮਝੌਤੇ ਦੇ ਧੋਖੇ ਤੋਂ ਕੰਮ ਲਿਆ ਜਾਵੇ ।'

ਵਜੀਰ ਖਾਂ—'ਉਹ ਕਿਵੇਂ ?'

ਅਜਮੇਰ ਚੰਦ—'ਮੁਲਾਂ ਤੇ ਪੰਡਤ ਨੂੰ ਗੁਰੂ ਜੀ ਦੇ ਦਰਬਾਰ ਵਿਚ ਭੇਜੀਏ। ਉਹ ਸੁਗੰਧਾਂ ਚੁੱਕ ਕੇ ਗੁਰੂ ਜੀ ਨੂੰ ਕਹਿਣ ਕਿ ਜੇ ਗੁਰੂ ਜੀ ਕਿਲ੍ਹਾ ਛੱਡ ਕੇ ਬਾਹਰ ਕਿਤੇ ਚਲੇ ਜਾਣ ਤਾਂ ਉਹਨਾਂ ਉਤੇ ਹਮਲਾ ਨਹੀਂ ਕੀਤਾ ਜਾਵੇਗਾ । ਪਰ ਜਦ

ਗੁਰੂ ਕਿਲ੍ਹੇ ਤੋਂ ਬਾਹਰ ਨਿਕਲੇ ਤਾਂ ਹੱਲਾ ਬੋਲ ਦੇਵਾਂਗੇ ਬਸ ਫਿਰ ਖੁਲ੍ਹੇ ਮੈਦਾਨ ਵਿਚ ਸਾਰੇ ਸਿੰਘਾਂ ਨੂੰ ਗੁਰੂ ਸਮੇਤ ਘੇਰ ਲਵਾਂਗੇ ।'

'ਜ਼ਬਰਦਸਤ ਖਾਂ ਬਹੁਤ ਖੂਬ! ਬਹੁਤ ਖੂਬ! ਇਹ ਠੀਕ ਹੈ ।'

'ਸੱਪ ਵੀ ਮਰੇ ਸੋਟਾ ਵੀ ਗਹਿ ਜਾਵੇ ਤੇ ਬਾਦਸ਼ਾਹ ਕੋਲੋਂ ਇਨਾਮ ਪ੍ਰਾਪਤ ਕਰਾਂਗੇ।' ਸਾਰਿਆਂ ਨੇ ਇਸ ਸਲਾਹ ਨੂੰ ਪ੍ਰਵਾਨ ਕਰ ਲਿਆ।

# ੨੫. ਸ਼ਰਫ ਅਲੀ ਦੀ ਮੌਤ

ਸ਼ਰਫ ਅਲੀ, ਫਜ਼ਲ ਸ਼ਾਹ ਤੇ ਕਮਰ ਬੇਗ ਖਾਂ ਆਦਿਕ ਛੋਟੇ ਤਿੰਨ ਫੌਜਦਾਰ ਸਨ ਪਰ ਬਹੁਤ ਹੰਕਾਰੀ ਸਨ । ਉਹ ਐਵੇਂ ਹੀ ਆਕੜੇ ਰਹਿੰਦੇ ਸਨ । ਉਨ੍ਹਾਂ ਵਿਚੋਂ ਸ਼ਰਫ ਅਲੀ ਨੇ ਇਕ ਦਿਨ ਵਜ਼ੀਰ ਖਾਂ ਨੂੰ ਕਿਹਾ—'ਕੱਲ੍ਹ ਮੈਂ ਕਿਲ੍ਹੇ ਉੱਪਰ ਹਮਲਾ ਕਰਾਂਗਾ । ਇਹ ਜੋ ਹੋਲਗੜ੍ਹ ਤੇ ਲੋਹਗੜ੍ਹ ਕਿਲ੍ਹੇ ਹਨ, ਇਹਨਾਂ ਦੀਆਂ ਕੰਧਾਂ ਨੂੰ ਤਾਂ ਮੇਰੇ ਆਦਮੀ ਹਰਨਾਂ ਵਾਂਗ ਹੀ ਚੁੰਘੀਆਂ ਮਾਰ ਕੇ ਟੱਪ ਜਾਣਗੇ। ਮੁਠੀ ਭਰ ਆਦਮੀ ਹਨ, ਉਹ ਕੀ ਮੁਗਲਾਂ ਨਾਲ ਲੜ ਸਕਦੇ ਹਨ । ਅਸਾਡੀ ਤਲਵਾਰ ਚੰਗੇਜ਼ ਖਾਨੀ ਤਲਵਾਰ ਹੈ । ਮੇਰੀ ਤਲਵਾਰ ਅਗੇ ਕੋਈ ਨਹੀਂ ਅਟਕ ਸਕਦਾ ।' ਇਸ ਤਰ੍ਹਾਂ ਉਹ ਫੜ੍ਹਾਂ ਮਾਰਦਾ ਰਿਹਾ ।

ਸਬੱਬ ਨਾਲ ਸ਼ਰਫ ਅਲੀ ਦੀ ਹੀ ਡਿਊਟੀ ਆ ਗਈ ਰਾਤ ਨੂੰ ਰਾਖੀ ਕਰਨ ਦੀ ਉਸ ਨੇ ਆਦਮੀ ਪਹਰਿਆਂ ਤੇ ਖੜੇ ਕਰ ਦਿੱਤੇ ।

ਉਸ ਦਿਨ ਗੁਰੂ ਜੀ ਦੇ ਕਿਲ੍ਹਿਆਂ ਵਿਚ ਇਹ ਅਨੁਭਵ ਹੋਣ ਲੱਗਾ ਕਿ ਅਗਲੇ ਦਿਨ ਰਾਸ਼ਨ ਮੁੱਕ ਜਾਵੇਗਾ ਤੇ ਗੁਰੂ ਕੇ ਲੰਗਰ ਮਸਤ ਰਹਿਣਗੇ । ਤੁਰਕਾਂ ਦਾ ਰਾਸ਼ਨ ਲੁਟੇ ਬਿਨਾਂ ਗੁਜ਼ਾਰਾ ਨਹੀਂ ਹੋ ਸਕਦਾ ਪਰ ਸਤਿਗੁਰੂ ਜੀ ਰਾਸ਼ਨ ਲੁੱਟਣ ਦੇ ਵਿਰੁੱਧ ਸਨ । ਉਹ ਆਪ ਆਗਿਆ ਨਾ ਦਿੰਦੇ ਸਿੰਘ ਫਿਰ ਵੀ ਮਲੋ ਮਲੀ ਲੈ ਆਉਂਦੇ ।

ਜਿਸ ਦਿਨ ਸ਼ਰਫ ਅਲੀ ਦਾ ਪਹਿਰਾ ਸੀ, ਉਸ ਦਿਨ ਅੱਧੀ ਰਾਤ ਨੂੰ ਨਾਹਰ ਸਿੰਘ, ਸ਼ੇਰ ਸਿੰਘ, ਉਦੈ ਸਿੰਘ, ਕੇਹਰ ਸਿੰਘ ਤੇ ਆਲਮ ਸਿੰਘ ਆਦਿਕ ਸਿੱਖਾਂ ਨੇ ਫੈਸਲਾ ਕੀਤਾ ਕਿ ਰਾਤ ਨੂੰ ਛਾਪਾ ਮਾਰਿਆ ਜਾਵੇ । ਉਸ ਵੇਲੇ ਉਹਨਾਂ ਨੇ ਭਾਈ ਦਇਆ ਸਿੰਘ ਨੂੰ ਹੀ ਪੁਛਿਆ ਤੇ ਸਤਿਗੁਰੂ ਜੀ ਪਾਸੋਂ ਆਗਿਆ ਲੈਣ

ਦਾ ਸਮਾਂ ਹੀ ਨਾ ਮਿਲਿਆ। ਸਿੰਘਾਂ ਦੀ ਗਿਣਤੀ ਹਜ਼ਾਰ ਦੇ ਲਗ ਭਗ ਸੀ ਉਹ ਲੋਹਗੜ੍ਹ ਕਿਲ੍ਹੇ ਵਿਚੋਂ ਨਿਕਲੇ ਤੇ ਛੋਟੇ ਛੋਟੇ ਜਥਿਆਂ ਦੀ ਸੂਰਤ ਵਿਚ ਵੈਰੀ ਦੇ ਤੰਬੂਆਂ ਵਿਚ ਜਾ ਵੜੇ। ਰਾਤ ਬਹੁਤ ਹਨੇਰੀ ਸੀ। ਸਿਆਲ ਦੇ ਦਿਨ ਸਨ ਸਾਰੀ ਤੁਰਕ ਸੈਨਾ ਤੰਬੂਆਂ ਵਿਚ ਨਿਘੀ ਹੋ ਕੇ ਸੁੱਤੀ ਹੋਈ ਸੀ। ਉਹਨਾਂ ਦਾ ਵਿਚਾਰ ਸੀ ਕਿ ਜੇਹੜੀ ਫੌਜ ਦਾ ਪਹਿਰਾ ਹੈ ਉਹੋ ਹੀ ਆਏ ਸਿੰਘਾਂ ਨੂੰ ਰੋਕੇਗੀ। ਇਸ ਵਾਸਤੇ ਉਹ ਨਿਰਭੈਤਾ ਨਾਲ ਸੁੱਤੇ ਸਨ।

ਸਿੰਘਾਂ ਨੇ ਸਭ ਤੋਂ ਪਹਿਲਾਂ ਪਹਿਰੇਦਾਰਾਂ ਨੂੰ ਬੋਚਿਆ। ਉਹਨਾਂ ਵਿਚੋਂ ਕਿਸੇ ਨੂੰ ਕੁਸਕਣ ਨਾ ਦਿੱਤਾ ਤੇ ਨਾ ਹੀ ਕਿਸੇ ਨੂੰ ਬੋਲਣ ਦਿੱਤਾ। ਜਿਥੇ ਜਿਥੇ ਮਸਾਲਾਂ ਬਲਦੀਆਂ ਸਨ ਉਹ ਬੁਝਾ ਦਿੱਤੀਆਂ। ਫਿਰ ਵੀ ਲੜਨ ਦੇ ਸ਼ੋਰ ਸ਼ਰਾਬੇ ਨੇ ਸੁੱਤਿਆਂ ਨੂੰ ਜਗਾ ਦਿੱਤਾ। ਅਗੇ ਸਿੰਘਾਂ ਦੇ ਛਾਪਿਆਂ ਦਾ ਡਰ ਵੀ ਬਹੁਤ ਸੀ। ਜਦ ਇਹ ਗੱਲ ਹੋਈ ਤਾਂ ਉਹ ਘਬਰਾ ਗਏ ਘਬਰਾਹਟ ਵਿਚ ਕਿਸੇ ਨੂੰ ਹਥਿਆਰ ਮਿਲੇ ਤੇ ਕੋਈ ਖਾਲੀ ਹੱਥ ਹੀ ਉਠ ਕੇ ਨੱਠ ਉਠਿਆ।

ਸ਼ਰਫ ਅਲੀ ਖਾਂ, ਫਜ਼ਲ ਸ਼ਾਹ ਤੇ ਕਮਰ ਬੇਗ ਖਾਂ ਲੜਨ ਵਾਸਤੇ ਅਗੇ ਵਧੇ। ਸ਼ੇਰ ਸਿੰਘ ਦੇ ਨਾਲ ਸ਼ਰਫ ਅਲੀ ਦਾ ਮੁਕਾਬਲਾ ਹੋ ਗਿਆ। ਦੋਵੇਂ ਸੂਰਮੇ ਤਕਰੀਬਨ ਇਕ ਘੰਟਾ ਲੜਦੇ ਰਹੇ। ਉਸ ਲੜਾਈ ਵਿਚ ਸ਼ਰਫ ਅਲੀ ਖਾਂ ਮਾਰਿਆ ਗਿਆ ਤੇ ਉਹਦੀ ਲੋਥ ਨੂੰ ਵੀ ਕਿਸੇ ਨਾ ਚੁੱਕਿਆ। ਸਿੰਘਾਂ ਨੇ ਤੁਰਕਾਂ ਦੇ ਬਹੁਤ ਸਿਰ ਲਾਹੇ ਤੇ ਊਠਾਂ ਦੇ ਭਾਰ ਕੋਲ ਚਲੇ ਗਏ। ਅੰਨ ਦੇ ਲੱਦੇ ਊਠ ਅਜੇ ਬਾਹਰੋਂ ਆਏ ਹੀ ਸਨ ਤੇ ਉਨ੍ਹਾਂ ਦੇ ਬੈਠਾਉਣ ਦਾ ਵਿਚਾਰ ਹੋ ਰਿਹਾ ਸੀ। ਸਿੰਘਾਂ ਨੇ ਊਠਾਂ ਨੂੰ ਘੇਰਿਆ ਤੇ ਕਿਲ੍ਹਾ ਲੋਹਗੜ੍ਹ ਵੱਲ ਤੋਰ ਦਿੱਤਾ। ਕੁਝ ਸਿੰਘ ਊਠਾਂ ਦੇ ਨਾਲ ਹੋ ਤੁਰੇ ਤੇ ਕੁਝ ਸਿੰਘ ਤੁਰਕਾਂ ਨਾਲ ਲੜਦੇ ਰਹੇ, ਬਹੁਤ ਰੌਲਾ ਪੈਂਦਾ ਰਿਹਾ। ਜਦੋਂ ਸਿੰਘਾਂ ਵੇਖਿਆ ਕਿ ਊਠ ਕਿਲ੍ਹੇ ਅੰਦਰ ਚਲੇ ਗਏ ਹਨ, ਤਾਂ ਉਹ ਵੀ ਪਿਛੇ ਹੱਟ ਗਏ। ਕਿਲ੍ਹੇ ਵਿਚ ਜਾ ਵੜੇ ਤਾਂ ਭਾਰ (ਕਣਕ ਤੇ ਜਵਾਂ) ਦੀਆਂ ਬੋਰੀਆਂ ਲਾਹ ਕੇ ਊਠਾਂ ਨੂੰ ਬਾਹਰ ਕੱਢ ਦਿੱਤਾ।

ਸਵੇਰ ਹੋਈ ਤਾਂ ਜ਼ਬਰਦਸਤ ਖਾਂ ਨੇ ਰਾਤ ਦੀ ਬੀਤੀ ਸਾਰੀ ਵਾਰਤਾ ਨੂੰ ਸੁਣਿਆ। ਉਸ ਨੇ ਸੁਣ ਕੇ ਫਿਰ ਸਾਰੀ ਛਾਉਣੀ ਦੀ ਦੇਖ ਭਾਲ ਕੀਤੀ ਤਾਂ ਉਸ ਨੇ ਸ਼ਰਫ ਅਲੀ ਦੀ ਤੇ ਹੋਰ ਚੰਗੇ ਤੁਰਕ ਸਿਪਾਹੀਆਂ ਦੀਆਂ ਲੋਥਾਂ ਦੇਖੀਆਂ, ਵੇਖਦੇ ਸਾਰ ਉਹ ਸਿਰ ਤੋਂ ਪੈਰਾਂ ਤੱਕ ਸੜ ਉਠਿਆ ਉਸ ਵੇਲੇ ਬੜੇ ਕ੍ਰੋਧ ਨਾਲ

ਆਪਣੇ ਤੰਬੂ ਵਿਚ ਜਾ ਪੁਜਾ ਤੇ ਸਾਰੇ ਹਿੰਦੂ ਰਾਜਿਆਂ ਨੂੰ ਉਸ ਨੇ ਆਪਣੇ ਕੋਲ ਸੱਦਿਆ। ਅਜਮੇਰ ਚੰਦ ਤੇ ਹੋਰ ਰਾਜੇ ਜਾਂ ਆਏ ਤਾਂ ਉਸ ਨੇ ਬੜੇ ਗੁੱਸੇ ਨਾਲ ਪੁਛਿਆ—'ਕਿਉਂ ਕੰਬਖਤੋ ! ਇਹ ਕੀ ਮਾਮਲਾ ? ਤੁਸੀਂ ਕਿਉਂ ਝੂਠ ਬੋਲ ਰਹੇ ਹੋ ? ਤੁਸੀਂ ਕੀ ਆਖਦੇ ਸੀ ਕਿ ਗੁਰੂ ਜੀ ਕੋਲ ਕੋਈ ਸੈਨਾ ਨਹੀਂ ਮੁੱਠੀ ਭਰ ਨਾਈ ਝੀਵਰ, ਘੁਮਿਆਰ, ਤਰਖਾਣ ਆਦਿਕ ਨਿੱਕੀਆਂ ਜਾਤਾਂ ਦੇ ਬੰਦੇ ਹਨ ਜਿਹੜੇ ਲੜਨ ਨਹੀਂ ਜਾਣਦੇ ਇਹ ਕੀ ਹੋ ਰਿਹਾ ਹੈ ? ਤਿੰਨ ਮਹੀਨੇ ਹੋਣ ਲੱਗੇ ਹਨ ਅਸਾਂ ਦੀ ਨਾਕਾਬੰਦੀ ਨਾਲ ਕੋਈ ਅਸਰ ਨਹੀਂ ਪਿਆ। ਕੀ ਤੁਸੀਂ ਤਾਂ ਚੋਰੀ ਮਦਦ ਨਹੀਂ ਕਰ ਰਹੇ ?'

'ਹਰੇ ਰਾਮ ! ਭਵਾਨੀ ਦੀ ਸੁਗੰਧ ! ਇਹ ਆਪ ਕੀ ਕਹਿ ਰਹੇ ਹੋ। ਅਸੀਂ ਤਾਂ ਉਹਨਾਂ ਦੇ ਵੱਡੇ ਦੁਸ਼ਮਣ ਹਾਂ। ਉਹਨਾਂ ਦੇ ਨਾਲ ਕਦੀ ਅਸਾਡਾ ਸਮਝੌਤਾ ਨਹੀਂ ਹੋ ਸਕਦਾ। ਉਹ ਅਸਾਡੇ ਦੇਵੀ ਦੇਵਤਿਆਂ ਦਾ ਵੈਰੀ ਹੈ।' ਅਜਮੇਰ ਚੰਦ ਨੇ ਕਿਹਾ—'ਅਸਾਂ ਤਾਂ ਪਹਿਲਾਂ ਕਿਹਾ ਸੀ ਕਿ ਖਿਆਲ ਰਖੋ ਉਹ ਸਤਿਗੁਰੂ ਕਰਾਮਾਤੀ ਹੈ। ਸਭ ਕੁਝ ਕਰਾਮਾਤ ਦੇ ਬਲ ਨਾਲ ਹੀ ਹੋ ਰਿਹਾ ਹੈ।'

'ਮੈਂ ਨਹੀਂ ਮੰਨਦਾ ! ਤੁਸਾਂ ਕੁੱਤਿਆਂ ਦਾ ਹੀ ਕਸੂਰ ਹੈ। ਤੁਸੀਂ ਜ਼ਰੂਰ ਬੇਈਮਾਨ ਹੋ। ਦੋਹੀਂ ਪਾਸੇ ਕੰਮ ਕਰ ਰਹੇ ਹੋ। ਗੁਲਾਮ ਕੁੱਤੇ ! ਤੁਸਾਂ ਅਸਾਂ ਨਾਲ ਧੋਖਾ ਕੀਤਾ ਹੈ।' ਜ਼ਬਰਦਸਤ ਖਾਂ ਦਾ ਗੁੱਸਾ ਹੋਰ ਵੱਧ ਗਿਆ।

'ਨਹੀਂ ਹਜ਼ੂਰ ? ਐਵੇਂ ਸ਼ੱਕ ਨਾ ਕਰੋ, ਹਜ਼ੂਰ ਅਸਾਂ ਦੇ ਮਾਈ ਬਾਪ ਹਨ। ਅਸੀਂ ਕਿਸੇ ਕੀਮਤ ਤੇ ਵੀ ਬਾਦਸ਼ਾਹ ਤੇ ਆਪ ਦਾ ਸਾਥ ਨਹੀਂ ਛੱਡ ਸਕਦੇ। ਅਸੀਂ ਤਾਂ ਤਨ ਮਨ ਵਾਰਨ ਨੂੰ ਤਿਆਰ ਹਾਂ। ਅਸਾਂ ਨੂੰ ਨਾ ਹਿੰਦੂ ਜ਼ਾਤੀ ਦੀ ਪ੍ਰਵਾਹ ਹੈ ਨਾ ਧਰਮ ਦੇਸ਼ ਦੀ, ਅਸੀਂ ਤਾਂ ਤੁਸਾਂ ਦੇ ਵਫਾਦਾਰ ਰਹਿਣਾ ਹੈ। ਖਿਮਾ ਕਰੋ।' ਅਜਮੇਰ ਚੰਦ ਨੇ ਹੱਥ ਜੋੜ ਕੇ ਇਉਂ ਜ਼ਬਰਦਸਤ ਖਾਂ ਦੇ ਗੁੱਸੇ ਨੂੰ ਟਾਲਣ ਦਾ ਯਤਨ ਕੀਤਾ ਦੂਸਰਿਆਂ ਰਾਜਿਆਂ ਦੇ ਵੀ ਹੱਥ ਜੁੜ ਗਏ। ਗੁਲਾਮੀ ਨੇ ਉਹਨਾਂ ਦੀ ਅਣਖ ਦਾ ਅੰਤ ਕਰ ਦਿੱਤਾ ਸੀ ਉਹ ਮੁਗਲਾਂ ਦੇ ਪਰਛਾਵਿਆਂ ਪਾਸੋਂ ਡਰਦੇ ਸਨ। ਬੜੀ ਮੁਸ਼ਕਲ ਨਾਲ ਜ਼ਬਰਦਸਤ ਖਾਂ ਦਾ ਗੁੱਸਾ ਮੱਠਾ ਹੋਇਆ। ਉਹ ਵੀ ਇਸ ਸ਼ਰਤ ਉਤੇ ਕਿ ਅਗੇ ਨੂੰ ਰਾਜਿਆਂ ਦੀ ਸੈਨਾ ਮੋਹਰੇ ਹੋ ਕੇ ਲੜੇਗੀ।

# ੨੯. ਤੰਗੀ ਦਾ ਵੱਧ ਜਾਣਾ

ਕਿਲ੍ਹਾ ਲੋਹਗੜ੍ਹ ਤੇ ਅਨੰਦਗੜ੍ਹ ਦੋਵੇਂ ਕੋਲ ਰਹਿ ਗਏ ਤੇ ਬਾਕੀ ਦੇ ਸਾਰੇ ਕਿਲ੍ਹੇ ਤੇ ਅਸਥਾਨ ਖੁਸ ਗਏ। ਸਤਿਗੁਰੂ ਜੀ ਨੂੰ ਬਾਹਰੋਂ ਸਹਾਇਤਾ ਆਉਣੀ ਬੰਦ ਹੋ ਗਈ। ਚਾਰਾ ਮੁੱਕ ਗਿਆ, ਅੰਨ ਦੇ ਜ਼ਖੀਰੇ ਮੁੱਕ ਗਏ ਤੇ ਲੰਗਰ ਮਸਤ ਰਹਿਣ ਲੱਗੇ। ਚੰਗੇ ਘੋੜੇ ਗਊਆਂ ਬੈਲ ਆਦਿਕ ਪਸ਼ੂ ਚਾਰੇ ਦੇ ਘਾਟੇ ਨਾਲ ਪ੍ਰਲੋਕ ਗਮਨ ਕਰ ਗਏ। ਪ੍ਰਸਾਦੀ ਹਾਥੀ ਨਾ ਰਿਹਾ। ਦੋ ਹੋਰ ਹਾਥੀ ਸਨ ਉਹ ਵੀ ਵਿਛੋੜਾ ਦੇ ਗਏ। ਕਵੀ ਤੇ ਵਿਦਵਾਨ ਆਗਿਆ ਲੈ ਕੇ ਭੇਸ ਬਦਲ ਕੇ ਤੁਰ ਗਏ। ਸਿਦਕੀ ਸਿੱਖਾਂ ਦੇ ਪਰਵਾਰ ਸਭ ਭੁੱਖ ਦਾ ਸ਼ਿਕਾਰ ਹੋ ਗਏ। ਮਾਸੂਮ ਬੱਚਿਆਂ ਨੇ ਸ਼ਹੀਦੀਆਂ ਪਾਈਆਂ। ਕਿਲ੍ਹੇ ਵਿਚ ਹਰ ਪਾਸੇ ਮੌਤ ਨੱਚਣ ਲੱਗੀ।

ਦਾਤਾਰ ਸਤਿਗੁਰੂ ਜੀ ਅਡੋਲ ਰਹੇ ਉਨ੍ਹਾਂ ਦੇ ਚਿਹਰੇ ਦਾ ਨੂਰ ਖੇੜੇ ਵਿਚ ਰਿਹਾ। ਉਹ ਨਾ ਘਾਬਰੇ ਨਾ ਉਦਾਸ ਹੋਏ। ਉਹ ਤਾਂ ਅਕਾਲ ਪੁਰਖ ਦੇ ਭਾਣੇ ਦੇ ਆਸਰੇ ਰਹਿੰਦੇ ਸਨ। ਬਹੁਤ ਸਾਰੇ ਸਿੱਖ ਤੇ ਮਾਤਾ ਗੁਜਰੀ ਜੀ ਕੁਝ ਘਬਰਾ ਗਏ। ਮਸੰਦਾਂ ਤੇ ਸਿੱਖਾਂ ਨੇ ਜਾ ਕੇ ਮਾਤਾ ਜੀ ਅਗੇ ਬੇਨਤੀਆਂ ਕੀਤੀਆਂ— 'ਹੇ ਮਾਤਾ ਜੀ! ਦਇਆ ਕਰੋ, ਪਰਵਾਰ ਨੂੰ ਬਚਾਵੋ। ਸਿੱਖਾਂ ਤੇ ਸਾਹਿਬਾਂ ਦੇ ਲਾਲਾਂ ਅਰ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਆਦਿ ਕਿਤੇ ਕਿਲ੍ਹੇ ਵਿਚ ਹੀ ਨਾ ਸਦੀਵੀ ਵਿਛੋੜਾ ਦੇ ਜਾਣ। ਹੁਣ ਕਿਲ੍ਹਾ ਛੱਡ ਕੇ ਮਾਲਵੇ ਨੂੰ ਚਲੇ ਜਾਣਾ ਚਾਹੀਦਾ ਹੈ। ਸਾਰਾ ਦੇਸ ਪਿਆ ਹੈ। ਇਥੇ ਯੁੱਧਾਂ ਵਿਚ ਰਹਿਣਾ ਚੰਗਾ ਨਹੀਂ, ਹੁਣ ਦੁਸ਼ਮਣ ਕਿਲ੍ਹਿਆਂ ਦੀਆਂ ਕੰਧਾਂ ਨੂੰ ਉਡਾਣ ਤੇ ਤੁਲਿਆ ਹੋਇਆ ਹੈ, ਪੌੜੀਆਂ ਲਾ ਕੇ ਚੜ੍ਹਨ ਦਾ ਯਤਨ ਕਰਦਾ ਹੈ, ਇਸ ਵਾਸਤੇ ਯਤਨ ਕਰੋ ਕਿ ਸਾਹਿਬ ਮੰਨ ਜਾਣ। ਦੁਸ਼ਮਣ ਦੇ ਦਲ ਦਾ ਦਿਨੋਂ ਦਿਨ ਵਾਧਾ ਹੋ ਰਿਹਾ ਹੈ ਤੇ ਸਿੰਘ ਘੱਟ ਰਹੇ ਹਨ। ਬਾਹਰ ਦੀ ਵਾਹੀ ਖਤਮ ਹੋ ਗਈ, ਧਰਤੀ ਉਤੇ ਮੁਗਲਾਂ ਦਾ ਕਬਜ਼ਾ ਹੈ। ਸਿੱਖ ਸੰਗਤ ਆ ਨਹੀਂ ਸਕਦੀ ਚੜ੍ਹਾਵਾ ਆਉਂਦਾ ਨਹੀਂ ਆਖਰ ਹਥਿਆਰ, ਅੰਨ, ਬਸਤਰ ਤੇ ਘਿਉ ਆਦਿਕ ਸਮੱਗਰੀ ਕਿਥੋਂ ਆਵੇਗੀ ? ਦਸੋ ਨਾ ਕੋਈ ਵਸੀਲਾ ਹੈ।'

'ਸੋਚ ਤਾਂ ਮੈਂ ਵੀ ਇਹੋ ਕੁਝ ਰਹੀ ਹਾਂ, ਸਮਝ ਨਹੀਂ ਲੱਗਦੀ ਕੀ ਕੀਤਾ ਜਾਵੇ। ਬੇਟੇ ਸਤਿਗੁਰੂ ਜੀ ਨੂੰ ਮੈਂ ਤਾਂ ਬਹੁਤ ਸਮਝਾ ਚੁੱਕੀ ਹਾਂ, ਉਹ ਨਹੀਂ ਮੰਨਦੇ। ਹੁਣ

ਏਥੇ ਨਹੀਂ ਰਹਿਣਾ ਚਾਹੀਦਾ। ਇਹ ਅਨੰਦ ਦੀ ਪੁਰੀ ਕਲਾ ਦਾ ਘਰ ਹੋ ਗਈ ਹੈ। ਹੱਛਾ! ਅੱਜ ਮੈਂ ਉਹਨਾਂ ਨੂੰ ਆਖਾਂਗੀ, ਜ਼ਰੂਰ ਸਮਝਾਵਾਂਗੀ।' ਮਾਤਾ ਜੀ ਇਸ ਤੋਂ ਵੱਧ ਕੋਈ ਉੱਤਰ ਨੂੰ ਨਾ ਦੇ ਸਕੇ, ਕਿਉਂਕਿ ਉਹਨਾਂ ਦਾ ਮਨ ਭਰਿਆ ਹੋਇਆ ਸੀ। ਉਹ ਨਹੀਂ ਸਨ ਚਾਹੁੰਦੇ ਕਿ ਆਪਣੇ ਪੁੱਤਰ ਅਤੇ ਪੋਤਰਿਆਂ ਦਾ ਘਰ, ਦਰਬਾਰ ਅਤੇ ਜੀਵਨ ਬਰਬਾਦ ਹੁੰਦਾ ਵੇਖਣ।

ਉਸੇ ਦਿਨ ਇਕ ਹੋਰ ਘਟਨਾ ਵਾਪਰੀ, ਕੁਝ ਸਿੰਘਾਂ ਦਾ ਜੱਥਾ ਬਹੁਤ ਘਾਬਰ ਗਿਆ। ਉਹ ਦੁਖਾਂ, ਮਸੀਬਤਾਂ, ਭੁੱਖਾਂ ਤੇ ਠੰਢਾਂ ਦਾ ਮੁਕਾਬਲਾ ਨਾ ਕਰ ਸਕਿਆ। ਸਰੀਰਕ ਸੁੱਖਾਂ ਦੇ ਜਾਣ ਉਤੇ ਧਰਮ ਤੇ ਸਤਿਗੁਰੂ ਜੀ ਨੂੰ ਭੁੱਲ ਗਿਆ, ਮੌਤ ਡਰਾਉਣੀ ਪ੍ਰਤੀਤ ਹੋਈ। ਉਹ ਸਾਰੇ ਜੱਥੇ ਦੇ ਮੈਂਬਰ ਇਕੱਠੇ ਹੋ ਕੇ ਸਤਿਗੁਰੂ ਜੀ ਪਾਸ ਆਏ। ਇਕ ਇਕ ਨੇ ਸਤਿਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਤੇ ਫਿਰ ਉਨ੍ਹਾਂ ਦੇ ਮੁਖੀਏ ਭਾਈ ਮਹਾਂ ਸਿੰਘ ਨੇ ਕਿਹਾ—'ਹੇ ਦਾਤਾ! ਹੁਣ ਭੁੱਖ ਨਹੀਂ ਕੱਟੀ ਜਾ ਸਕਦੀ। ਹੁਣ ਤਾਂ ਮਿਹਰ ਕਰੋ, ਇਸ ਕਿਲ੍ਹੇ ਨੂੰ ਛਡੋ, ਮਿੱਤਰ ਪਿਆਰੇ ਤੁਰ ਗਏ। ਘੋੜੇ ਨਹੀਂ ਰਹੇ, ਅਸਾਂ ਵਿਚੋਂ ਕਿਸੇ ਵਿਚ ਜਾਨ ਨਹੀਂ, ਭੁੱਖ ਨਾਲ ਕਿਉਂ ਮਰਵਾਉਂਦੇ ਹੋ, ਜੇ ਕਿਲ੍ਹਾ ਨਹੀਂ ਛੱਡਣਾ ਤਾਂ ਅਸਾਂ ਨੂੰ ਛੁਟੀ ਬਖਸ਼ੋ ਅਸੀਂ ਰਹਿ ਨਹੀਂ ਸਕਦੇ।'

ਸਿੰਘਾਂ ਦੇ ਐਸੇ ਬਚਨਾਂ ਨੂੰ ਸਤਿਗੁਰੂ ਜੀ ਤਿੰਨ ਚਾਰ ਦਿਨਾਂ ਤੋਂ ਸੁਣ ਰਹੇ ਸਨ। ਆਖਰ ਸਤਿਗੁਰੂ ਜੀ ਨੇ ਹੁਕਮ ਕੀਤਾ—'ਬਹੁਤ ਹੱਛਾ ? ਜਿਸ ਨੇ ਜਾਣਾ ਹੈ ਜਾ ਸਕਦਾ ਹੈ ਪਰ ਅਸਾਂ ਨੂੰ ਲਿਖ ਕੇ ਦੇ ਜਾਵੇ ਕਿ 'ਨਾ ਤੁਸੀਂ ਸਾਡੇ ਗੁਰੂ ਤੇ ਨਾ ਅਸੀਂ ਤੁਸਾਂ ਦੇ ਸਿੱਖ।' ਜੇਹੜਾ ਇਹ ਲਿਖ ਕੇ ਦੇ ਜਾਵੇ ਉਹ ਬੜੀ ਖੁਸ਼ੀ ਨਾਲ ਚਲਿਆ ਜਾਵੇ। ਕਿਲ੍ਹੇ ਦੇ ਦਰਵਾਜ਼ੇ ਖੋਹਲ ਦਿੱਤੇ ਜਾਣਗੇ। ਰਾਹ ਵਿਚ ਜੇ ਕੋਈ ਦੁੱਖ ਤੰਗੀ ਹੋਵੇ ਉਸਦੇ ਅਸੀਂ ਜ਼ੁਮੇਵਾਰ ਨਹੀਂ।'

'ਏਥੇ ਭੁਖ ਨਾਲ ਮਰਨ ਨਾਲੋਂ ਉਥੇ ਦੁਸ਼ਮਣਾਂ ਨਾਲ ਲੜ ਕੇ ਮਰਨਾ ਚੰਗਾ ਹੈ। ਅਸੀਂ ਹੁਣ ਨਹੀਂ ਰਹਿਣਾ, ਲਿਆਓ ਕਾਗਜ਼ ਦਵਾਤ ਲਿਖ ਦੇਂਦੇ ਹਾਂ।' ਮਹਾਂ ਸਿੰਘ ਦਾ ਉੱਤਰ ਸੀ।

ਕਾਗਜ਼ ਅਤੇ ਕਲਮ ਦਵਾਤ ਆ ਗਈ। ਉਸ ਵੇਲੇ ਮੌਤ ਵਰਗੀ ਚੁੱਪ ਛਾ ਗਈ। ਪਿਆਰੇ ਗੁਰੂ ਨੂੰ ਸਿੱਖ ਛੱਡਣ ਲੱਗੇ। ਬੇਦਾਵਾ ਲਿਖ ਕੇ ਦੇਣ ਲੱਗੇ। ਸਤਿਗੁਰੂ ਤੇਗ ਬਹਾਦਰ ਜੀ ਦੇ ਬਚਨ ਸਤਿ ਹੋਏ 'ਬਿਪਤ ਪਰੀ ਸਭ ਹੀ ਸੰਗਿ

ਛਾਡਿਤ' ਬਿਪਤਾ ਦੇ ਭੂਤ ਨੇ ਧਰਮ ਵੀ ਭੁਲਾ ਦਿੱਤਾ। ਸਿੰਘ ਲਿਖਕੇ ਦੇ ਰਹੇ ਹਨ ਪਰ ਬੁਲ੍ਹਾਂ ਤੇ ਅੱਖਾਂ ਉਤੇ ਗੰਭੀਰਤਾ ਅਤੇ ਉਦਾਸੀ ਸੀ। ਕਈ ਸਿੱਖ ਅਨਬੋਲੇ ਹੀ ਲਿਖਕੇ ਪਿੱਛੇ ਹਟਦੇ ਗਏ। ਉਨ੍ਹਾਂ ਨੇ ਮੁੜਕੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਨਹੀਂ ਟੇਕਿਆ। ਮਾਇਆ ਨੇ ਉਨ੍ਹਾਂ ਦੀ ਅਕਲ ਮਾਰ ਦਿੱਤੀ। ਉਹ ਆਪੋ ਆਪਣੀਆਂ ਤਲਵਾਰਾਂ ਚੁੱਕ ਤੁਰ ਪਏ। ਚਾਲੀਆਂ ਦਾ ਜੱਥਾ ਇਕ ਸੀ ਜੋ ਮਾਝੇ ਦੇ ਸਨ ਤੇ ਬਾਕੀ ਵੀ ਬਹੁਤ ਸਾਰੇ ਸਿੰਘ ਸਨ। ਜਿਹੜੇ ਇਕੱਲੇ ਇਕੱਲੇ ਆਪਣੇ ਘਰਾਂ ਨੂੰ ਬਚਕੇ ਜਾਣਾ ਚਾਹੁੰਦੇ ਸਨ। ਕਿਲ੍ਹੇ ਦਾ ਬੂਹਾ ਖੋਹਲਕੇ ਉਹਨਾਂ ਨੂੰ ਬਾਹਰ ਕੱਢ ਦਿੱਤਾ ਗਿਆ। ਉਹ ਰਾਤ ਦੇ ਹਨੇਰੇ ਵਿਚ ਅਲੋਪ ਹੋ ਕੇ ਵੈਰੀ ਕੋਲੋਂ ਬਚਦੇ ਹੋਏ ਦਰਿਆ ਨੂੰ ਪਾਰ ਕਰ ਗਏ।

ਜਿਹੜੇ ਇਕੱਲੇ ਇਕੱਲੇ ਗਏ ਸਨ, ਉਹਨਾਂ ਵਿਚੋਂ ਬਹੁਤ ਸਾਰੇ ਵੈਰੀਆਂ (ਤੁਰਕਾਂ) ਹੱਥੋਂ ਮਾਰੇ ਗਏ ਤੇ ਥੋਹੜੇ ਬਚ ਵੀ ਗਏ।

ਉਨ੍ਹਾਂ ਦੇ ਜਾਣ ਪਿਛੋਂ ਹੋਰ ਵੀ ਸਿੰਘਾਂ ਦੇ ਹੌਂਸਲੇ ਟੁੱਟ ਗਏ। ਹੋਰ ਸਿੰਘ ਆਉਂਦੇ ਸਨ ਤੇ ਕਿਲ੍ਹੇ ਵਿਚਲੇ ਜਾਂ ਸ਼ਹੀਦ ਹੁੰਦੇ ਜਾਂਦੇ ਸਨ ਤੇ ਜਾਂ ਤੁਰੇ ਜਾਂਦੇ ਸਨ। ਸ਼ਹਿਰ ਉਜੜ ਚੁੱਕਾ ਸੀ, ਦੁਕਾਨਾਂ ਬੰਦ ਤੇ ਖਾਲੀ ਹੋ ਚੁੱਕੀਆਂ ਸਨ। ਮਕਾਨ ਢੱਠ ਰਹੇ ਸਨ, ਹਿੰਦੂ ਦੇਵੀ ਤੇ ਤੁਰਕ ਕੁਰਾਨ ਦੀਆਂ ਕਸਮਾਂ ਖਾਂਦੇ ਹੋਏ ਹੌਲੀ ਹੌਲੀ ਤੁਰਕਾਂ ਹਿੰਦੂਆਂ ਰਾਜਿਆਂ ਪਾਸੋਂ ਮੁਆਫੀਆਂ ਮੰਗਦੇ ਹੋਏ ਅਨੰਦਪੁਰ ਨੂੰ ਛੱਡ ਗਏ।

ਸਤਿਗੁਰੂ ਜੀ ਦੇ ਸਾਰੇ ਸਿੰਘ ਕਿਲ੍ਹਾ ਲੋਹਗੜ੍ਹ ਤੇ ਅਨੰਦਗੜ੍ਹ ਵਿਚ ਇਕੱਤਰ ਹੋ ਗਏ ਸਨ। ਬਸ! ਮੌਤ, ਵੈਰੀ, ਭੁੱਖ ਤੇ ਬੇਸਬਰੀ ਅਨੰਦਪੁਰ ਵਿਚ ਨਾਚ ਕਰ ਰਹੀ ਸੀ। ਵਾਹਿਗੁਰੂ ਦੇ ਭਾਣੇ ਨੂੰ ਕੌਣ ਮੇਟੇ, ਉਹਦੇ ਹੁਕਮ ਨਾਲ ਅਨੰਦਪੁਰੀ ਵੱਸੀ ਤੇ ਹੁਕਮ ਨਾਲ ਉਜੜ ਰਹੀ ਸੀ।

## ੨੭. ਧੋਖੇ ਵਾਲਾ ਸਮਝੌਤਾ

### ਗਊ ਤੇ ਕੁਰਾਨ ਦੀ ਕਸਮ

ਜੇ ਅਨੰਦਪੁਰ ਦੇ ਕਿਲ੍ਹਿਆਂ ਅੰਦਰ ਤੰਗੀ ਆ ਗਈ ਤਾਂ ਬਾਹਰ ਘੇਰਾ ਘੱਤੀ ਬੈਠੇ ਮੁਸਲਮਾਨ ਵੀ ਘਬਰਾ ਗਏ ਸਨ। ਸ਼ਰਫ ਅਲੀ ਅਤੇ ਹੋਰ ਬਹੁਤ ਸਾਰੇ

ਮੁਸਲਮਾਨ ਜਰਨੈਲ ਬਿਨਾਂ ਲੜਾਈ ਲੜਨ ਦੇ ਹੀ ਮਾਰੇ ਗਏ ਸਨ। ਉਪਰੋਂ ਸਿਆਲ ਆ ਗਿਆ। ਜ਼ਬਰਦਸਤ ਖਾਂ ਤੇ ਵਜ਼ੀਰ ਖਾਂ ਨੇ ਰਾਜਾ ਅਜਮੇਰ ਚੰਦ ਨੂੰ ਸੱਦਿਆ। ਸਾਰਿਆਂ ਰਲਕੇ ਮਸਲਤ (ਸਲਾਹ) ਕੀਤੀ ਕਿ ਹੁਣ ਘੇਰਾ ਪਾਈ ਰੱਖਣ ਦਾ ਕੁਝ ਲਾਭ ਨਹੀਂ, ਜਾਂ ਵੱਡੀ ਲੜਾਈ ਲੜੀ ਜਾਵੇ, ਜੋ ਹੋਵੇ ਵੇਖੀ ਜਾਊ ਜਾਂ ਕਿਲ੍ਹੇ ਢਾਹ ਕੇ ਢੇਰੀ ਕਰ ਦਿੱਤੇ ਜਾਣ, ਜੇ ਲੜ ਨਹੀਂ ਸਕਦੇ ਤਾਂ ਹੋਰ ਚਲਾਕੀ ਦੀ ਨੀਤੀ ਤੋਂ ਕੰਮ ਲਿਆ ਜਾਵੇ।

ਪਹਾੜੀਏ ਰਾਜੇ ਲੜਾਈ ਤਾਂ ਲੜ ਨਹੀਂ ਸਨ ਸਕਦੇ ਪਰ ਧੋਖੇ ਤੋਂ ਕੰਮ ਲਿਆ ਕਰਦੇ ਸਨ। ਉਹਨਾਂ ਦੇ ਆਗੂ ਰਾਜੇ ਅਜਮੇਰ ਚੰਦ ਨੇ ਬਚਨ ਕੀਤਾ—'ਵਿਉਂਤ ਇਹੋ ਚੰਗੀ ਹੈ ਕਿ ਬ੍ਰਾਹਮਣ ਤੇ ਇਕ ਮੌਲਵੀ ਗੁਰੂ ਜੀ ਪਾਸ ਭੇਜੀਏ। ਇਹ ਦੋਵੇਂ ਜਾ ਕੇ ਗਊ ਤੇ ਕੁਰਾਨ ਦੀ ਕਸਮ ਖਾਣ ਤੇ ਅਸਾਂ ਵਲੋਂ ਤਸੱਲੀ ਦਿਵਾਉਣ ਕਿ ਜੇ ਗੁਰੂ ਜੀ ਅਨੰਦਪੁਰ ਦਾ ਕਿਲ੍ਹਾ ਛੱਡ ਜਾਣ ਤਾਂ ਰਾਹ ਵਿਚ ਉਹਨਾਂ ਤੇ ਹਮਲਾ ਨਹੀਂ ਕੀਤਾ ਜਾਵੇਗਾ। ਉਹ ਬੇਫਿਕਰੀ ਨਾਲ ਜਿਧਰ ਜਾਣਾ ਚਾਹੁਣ ਉਧਰ ਹੀ ਚਲੇ ਜਾਣ ਪਰ ਹਾਂ ਅਸਾਂ ਕਸਮ ਉਤੇ ਕਾਇਮ ਨਹੀਂ ਰਹਿਣਾ। ਜੇ ਗੁਰੂ (ਜੀ) ਮੰਨ ਜਾਣ ਕਿਲ੍ਹੇ ਤੋਂ ਬਾਹਰ ਨਿਕਲਣਾ ਤਾਂ ਜਦੋਂ ਰਤਾ ਦੂਰ ਹੋ ਜਾਣ ਤਾਂ ਹਮਲਾ ਕਰ ਦੇਵਾਂਗੇ। ਬਸ ਜਿਹੜੇ ਸਿੱਖ ਹਨ ਉਹਨਾਂ ਨੂੰ ਚੁਣ ਕੇ ਮਾਰ ਦੇਵਾਂਗੇ ਅਰ ਗੁਰੂ ਜੀ ਨੂੰ ਫੜ ਲਵਾਂਗੇ। ਇਹ ਚਾਲ ਬੜੀ ਚੰਗੀ ਹੈ।'

ਜ਼ਬਰਦਸਤ ਖਾਂ—'ਜੇ ਉਹ ਨਾ ਮੰਨਿਆਂ ਤਾਂ ?'

ਅਜਮੇਰ ਚੰਦ—'ਫਿਰ ਫੌਜ ਹੋਰ ਮੰਗਵਾ ਕਰ ਕਿਲ੍ਹਿਆਂ ਪਰ ਹਮਲਾ ਕਰੋ, ਅੰਦਰ ਬਹੁਤ ਘੱਟ ਸਿੰਘ ਹਨ।'

'ਚਲੋ ਐਸਾ ਕਰਕੇ ਦੇਖ ਲੈਂਦੇ ਹਾਂ। ਇਸ ਮੁਹਿੰਮ ਦਾ ਅੰਤ ਹੋਣਾ ਚਾਹੀਦਾ ਹੈ, ਜਿੰਨੀ ਛੇਤੀ ਹੋ ਜਾਵੇ। ਬਾਦਸ਼ਾਹ ਵਲੋਂ ਵੀ ਹੁਕਮ ਤੇ ਹੁਕਮ ਆ ਰਿਹਾ ਹੈ ਕਿ ਦੱਖਣ ਵਿਚ ਬਗਾਵਤਾਂ ਹੋ ਰਹੀਆਂ ਹਨ, ਦਿੱਲੀ ਦੀ ਸ਼ਾਹੀ ਫੌਜ ਮੁੜ ਵਾਪਸ ਦਿੱਲੀ ਪੁਜਣੀ ਚਾਹੀਦੀ ਹੈ। ਜੇ ਇਹ ਮੋਰਚਾ ਜਲਦੀ ਸਰ ਨਾ ਹੋਇਆ ਤਾਂ ਜ਼ਰੂਰ ਦੱਖਣ ਵਿਚ ਬਗਾਵਤ ਹੋ ਜਾਵੇਗੀ।' ਜ਼ਬਰਦਸਤ ਖਾਂ ਦਾ ਬਚਨ ਸੀ।

'ਤੁਸਾਂ ਦੀ ਮੁਰਾਦ ਪੂਰੀ ਹੋ ਜਾਵੇਗੀ ਬਹੁਤ ਛੇਤੀ, ਇਹ ਮੋਰਚਾ ਸਰ ਹੋ ਜਾਵੇਗਾ।' ਰਾਜੇ ਅਜਮੇਰ ਚੰਦ ਨੇ ਆਖਿਆ—'ਤੁਸੀਂ ਲਿਆਓ ਕੋਈ ਮੌਲਵੀ ਜਾਂ ਕਾਜ਼ੀ ਮੇਰੇ ਵਲੋਂ ਪੰਡਤ ਪਰਮਾਨੰਦ ਤੇ ਸ਼ਿਵ ਕੁਮਾਰ ਜਾਣਗੇ, ਬਹੁਤ ਹੀ

ਸਿਆਣੇ ਪੰਡਤ ਹਨ ।'

ਵਜ਼ੀਰ ਖਾਂ ਤੇ ਜ਼ਬਰਦਸਤ ਖਾਂ ਨੇ ਸਲਾਹ ਕਰਕੇ ਸੱਯਦ ਕਰਮ ਅਲੀ ਨੂੰ ਤੋਰਿਆ। ਉਸਦੀ ਸਹਾਇਤਾ ਵਾਸਤੇ ਕਾਜ਼ੀ ਨਬੀ ਬਖਸ਼ ਨਾਲ ਸੀ, ਚਾਰੇ ਆਦਮੀ ਗਊ ਤੇ ਕੁਰਾਨ ਲੈ ਸਤਿਗੁਰੂ ਜੀ ਵੱਲ ਤੁਰੇ । ਮੋਰਚੇ ਦੀ ਪਹਿਲੀ ਲਾਈਨ ਤੇ ਪੁੱਜਕੇ ਉਹਨਾਂ ਨੇ ਸਿੱਖਾਂ ਕੋਲੋਂ ਆਗਿਆ ਮੰਗੀ ਕਿ ਉਹਨਾਂ ਨੂੰ ਸਤਿਗੁਰੂ ਜੀ ਤੱਕ ਮਿਲਣ ਦਿੱਤਾ ਜਾਵੇ ਕਿਉਂਕਿ ਉਹ ਸਮਝੌਤਾ ਕਰਾਉਣ ਵਾਸਤੇ ਏਲਚੀ ਦੇ ਰੂਪ ਵਿਚ ਮਿਲਨ ਆਏ ਹਨ ।

ਸਿੰਘਾਂ ਨੇ ਉਹਨਾਂ ਨੂੰ ਅਗੇ ਜਾਣ ਦਿੱਤਾ। ਸਾਰਿਆਂ ਮੋਰਚਿਆਂ ਨੂੰ ਪਾਰ ਲੰਘਕੇ ਕਿਲ੍ਹੇ ਦੇ ਬੂਹੇ ਕੋਲ ਆਏ । ਪੂਰੀ ਜਾਂਚ ਪੜਤਾਲ ਕਰਨ ਪਿਛੋਂ ਕਿਲ੍ਹੇ ਦਾ ਬੂਹਾ ਖੋਲ੍ਹਿਆ ਤੇ ਇਕ ਵੱਖਰੇ ਅਸਥਾਨ ਉਤੇ ਗੁਰੂ ਜੀ ਨਾਲ ਉਨ੍ਹਾਂ ਦੀ ਮੁਲਾਕਾਤ ਹੋਈ, ਉਸ ਮੁਲਾਕਾਤ ਵਿਚ ਉਨ੍ਹਾਂ ਨੇ ਕਿਹਾ—'ਪੀਰ ਜੀ ! ਅਸੀਂ ਰਾਜਾ ਅਜਮੇਰ ਚੰਦ, ਰਾਜਾ ਗੋਪਾਲ ਦਾਸ, ਘਮੰਡ ਚੰਦ, ਵਜੀਰ ਖਾਂ, ਜ਼ਬਰਦਸਤ ਖਾਂ, ਦਿਲਾਵਰ ਖਾਂ ਆਦਿਕ ਵਲੋਂ ਆਏ ਹਾਂ ਅਸਾਂ ਦੀਆਂ ਗੱਲਾਂ ਧਿਆਨ ਨਾਲ ਸੁਣੋ । ਇਹ ਫੈਸਲਾ ਕੀਤਾ ਹੈ ਕਿ ਆਪ ਆਪਣੇ ਸਾਮਾਨ ਸਮੇਤ ਕਿਲ੍ਹੇ ਨੂੰ ਛੱਡ ਕੇ ਜਿਧਰ ਇੱਛਾ ਹੈ ਚਲੇ ਜਾਵੋ । ਕਿਲ੍ਹਾ ਤੇ ਅਨੰਦਪੁਰ ਸ਼ਹਿਰ ਖਾਲੀ ਕਰ ਜਾਵੋ । ਰਾਹ ਵਿਚ ਇਕ ਹਿੰਦੂ ਜਾਂ ਤੁਰਕ ਸਿਪਾਹੀ ਆਪ ਉਤੇ ਹੱਲਾ ਨਹੀਂ ਕਰੇਗਾ ਤੇ ਨਾ ਕੋਈ ਸਾਮਾਨ ਲੁੱਟਣਗੇ। ਜੇ ਭਰੋਸਾ ਨਾ ਹੋਵੇ ਤਾਂ ਇਹ ਗਊ (ਆਟੇ ਦੀ) ਹਾਜਰ ਹੈ। ਕੁਰਾਨ ਸ਼ਰੀਫ ਵੀ ਨਾਲ ਲਿਆਏ ਹਾਂ। ਸਾਰਿਆਂ ਵਲੋਂ ਸੁਗੰਧ ਚੁੱਕਦੇ ਹਾਂ ਕਿ ਆਪ ਦਾ ਰਤਾ ਵੀ ਨੁਕਸਾਨ ਨਹੀਂ ਹੋਵੇਗਾ ਤੁਸੀਂ ਹਾਂ ਕਰੋ ਕਿ ਕਿਲ੍ਹਾ ਛੱਡ ਜਾਵੋਗੇ ।'

'ਤੁਸਾਂ ਲੋਕਾਂ ਤੇ ਭਰੋਸਾ ਕਰਨਾ ਵੀ ਅਕਲ ਨੂੰ ਧੋਖਾ ਦੇਣਾ ਹੈ । ਸਤਿਗੁਰੂ ਜੀ ਨੇ ਫੁਰਮਾਇਆ ਕਿ ਤੁਸਾਂ ਵਾਸਤੇ ਕੁਰਾਨ ਸ਼ਰੀਫ ਇਕ ਆਮ ਕਿਤਾਬ ਹੈ ਤੇ ਗਊ ਆਟੇ ਦੀ, ਜਿਉਂ ਹੀ ਅਸੀਂ ਤੁਰੇ ਤਿਉਂ ਹੀ ਮੁਗਲ ਫੌਜ ਨੇ ਹੱਲਾ ਬੋਲ ਦੇਣਾ ਹੈ। ਤੁਸੀਂ ਆਪਣਾ ਕੰਮ ਕਰੋ ।'

ਪੰਡਤ ਪਰਮਾਨੰਦ—'ਰਾਮ ਰਾਮ ! ਐਸਾ ਨਹੀਂ ਹੋ ਸਕਦਾ ਲਾਟਾਂ ਵਾਲੀ ਦੀ ਸੁਗੰਧ ਖਾਂਦੇ ਹਾਂ। ਗਊ ਨੂੰ ਹੱਥ ਲਾ ਕੇ ਆਖਦੇ ਹਾਂ ਕਿ ਸਾਰੀ ਤੁਰਕ ਫੌਜ ਇਸ ਹੁਕਮ ਨੂੰ ਮੰਨੇਗੀ, ਕੌਲ ਇਕਰਾਰਾਂ ਤੇ ਕਾਇਮ ਰਹੇਗੀ । ਰਤਾ ਜਿੰਨੀ ਚਿੰਤਾ

ਨਾ ਕਰੋ। ਅਸੀਂ ਵੇਦਾਂ ਗ੍ਰੰਥਾਂ ਦਾ ਵਾਸਤਾ ਪਾਉਂਦੇ ਹਾਂ ਕਿ ਨਾ ਆਪ ਹੈਰਾਨ ਹੋਵੋ ਤੇ ਨਾ ਰਾਜਿਆਂ ਤੇ ਨਵਾਬਾਂ ਨੂੰ ਹੈਰਾਨ ਕਰੋ। ਤਿੰਨ ਮਹੀਨੇ ਘੇਰਾ ਪਿਆਂ ਹੋ ਗਿਆ ਹੈ। ਅੱਜ ਤੱਕ ਫੈਸਲਾ ਨਹੀਂ ਹੋਇਆ।'

ਸੱਯਦ ਤੇ ਕਾਜੀ ਨੇ ਆਖਿਆ ਕਿ ਗੁਰੂ ਜੀ ਇਹ ਗੱਲ ਮੰਨ ਲੈਣ ਉਧਰ ਸਿੰਘ ਤੇ ਗੁਰੂ ਕੇ ਮਹਿਲ ਅਤੇ ਵੱਡੀ ਮਾਤਾ ਗੁਜਰੀ ਜੀ ਪਹਿਲਾਂ ਹੀ ਚਾਹੁੰਦੇ ਸਨ ਕਿ ਕਿਸੇ ਨਾ ਕਿਸੇ ਬਹਾਨੇ ਅਨੰਦਪੁਰ ਨੂੰ ਛਡਿਆ ਜਾਵੇ। ਜਦੋਂ ਪਤਾ ਲੱਗਾ ਏਲਚੀ ਆਏ ਹਨ ਤਾਂ ਉਸ ਵੇਲੇ ਮਾਤਾ ਜੀ ਨੇ ਸਤਿਗੁਰੂ ਜੀ ਨੂੰ ਕੋਲ ਸੱਦਿਆ ਤੇ ਬਚਨ ਕੀਤਾ—'ਬੇਟਾ! ਏਲਚੀ ਜੋ ਆਖਦੇ ਹਨ, ਮੰਨੋ ਤੇ ਅਨੰਦਪੁਰ ਨੂੰ ਛੱਡ ਚਲੀਏ, ਤਿੰਨ ਮਹੀਨੇ ਦੇ ਘੇਰੇ ਵਿਚ ਦੇਖੋ ਕੀ ਦਾ ਕੀ ਹੋ ਗਿਆ ਹੈ। ਸਿੱਖ, ਹਾਥੀ, ਘੋੜੇ, ਗਊਆਂ, ਮੱਝਾਂ ਆਦਿਕ ਸਭ ਵਿਛੋੜਾ ਦੇ ਗਈਆਂ ਹਨ। ਹੁਣ ਇਥੇ ਰਹਿਣਾ ਠੀਕ ਨਹੀਂ ਜ਼ਰੂਰ ਇਥੋਂ ਚਲੋ।'

'ਮਾਤਾ ਜੀ!' ਸਤਿਗੁਰੂ ਜੀ ਬੋਲੇ—'ਆਪ ਦੇ ਬਚਨ ਨੂੰ ਮੰਨ ਲੈਂਦੇ ਹਾਂ, ਪਰ ਬਹੁਤ ਭਿਆਨਕ ਭਾਣਾ ਵਰਤੇਗਾ।' ਇਹ ਆਖਕੇ ਸਤਿਗੁਰੂ ਮਾਤਾ ਜੀ ਪਾਸੋਂ ਆ ਗਏ ਤੇ ਏਲਚੀਆਂ ਨੂੰ ਆਖਿਆ—'ਹੱਛਾ ਤੁਸਾਂ ਦੀਆਂ ਗੱਲਾਂ ਤੇ ਭਰੋਸਾ ਕਰ ਲੈਂਦੇ ਹਾਂ, ਅੱਜ ਰਾਤ ਤੇ ਕੱਲ੍ਹ ਰਾਤ ਵਿਚ ਕਿਲ੍ਹਾ ਖਾਲੀ ਕਰਕੇ ਚਲੇ ਜਾਵਾਂਗੇ। ਅਗੇ ਜੋ ਵਾਹਿਗੁਰੂ ਨੂੰ ਭਾਵੇ ਸੋ ਹੋਵੇਗਾ।'

ਏਲਚੀ ਇਹ ਸ਼ਬਦ ਸੁਣ ਕੇ ਪ੍ਰਸੰਨ ਚਿੱਤ ਚਲੇ ਗਏ। ਉਹਨਾਂ ਜਾ ਕੇ ਸਤਿਗੁਰੂ ਜੀ ਦਾ ਫੈਸਲਾ ਆਪਣੇ ਮਾਲਕਾਂ ਨੂੰ ਸੁਣਾ ਦਿੱਤਾ ਜਿਸਦੇ ਸੁਣਨ ਨਾਲ ਜ਼ਬਤਦਸਤ ਖਾਂ, ਵਜ਼ੀਰ ਚੰਦ ਤੇ ਅਜਮੇਰ ਚੰਦ ਆਦਿਕ ਨੂੰ ਬਹੁਤ ਖੁਸ਼ੀ ਹੋਈ ਉਹਨਾਂ ਦੇ ਹਿਰਦੇ ਫਰੇਬ ਤੇ ਕਪਟ ਨਾਲ ਰੰਗੇ ਹੋਏ ਸਨ। ਉਹ ਸਾਹਿਬਾਂ ਨੂੰ ਧੋਖਾ ਦੇਣਾ ਚਾਹੁੰਦੇ ਸਨ। ਉਨ੍ਹਾਂ ਨੇ ਉਸ ਵੇਲੇ ਹਰ ਪਾਸੇ ਦੀਆਂ ਫੌਜਾਂ ਨੂੰ ਹੁਕਮ ਦਿੱਤਾ ਕਿ ਜਿਸ ਪਾਸਿਓਂ ਵੀ ਸਤਿਗੁਰੂ ਜੀ ਦੀ ਸੈਨਾ ਜਾਂ ਸਾਮਾਨ ਤੇ ਜਾਂ ਸਤਿਗੁਰੂ ਜੀ ਪਰਵਾਰ ਸਮੇਤ ਲੰਘਣ ਤਦੋਂ ਤੁਸੀਂ ਉਹਨਾਂ ਉੱਪਰ ਹਮਲਾ ਕਰ ਦੇਣਾ। ਗੁਰੂ ਸਾਹਿਬ ਨਿਕਲ ਕੇ ਨਾ ਜਾਵੇ। ਘੇਰਨਾ ਵੀ ਤਦੋਂ ਅਨੰਦਪੁਰ ਦੀਆਂ ਕੰਧਾਂ ਤੋਂ ਰਤਾ ਦੂਰ ਚਲੇ ਜਾਣ। ਇਹ ਦੁਸ਼ਮਣਾਂ ਦੇ ਮਨ ਵੀ ਅਵਸਥਾ ਸੀ।

*ਰੁੱਤ—੫.*

# ੧. ਤੁਰਕਾਂ ਦੀ ਪਹਿਲੀ ਬੇਈਮਾਨੀ

ਤੁਰਕ ਬੇਈਮਾਨ ਸਨ। ਇਹ ਸਤਿਗੁਰੂ ਜੀ ਦਾ ਪੂਰਨ ਵਿਸ਼ਵਾਸ ਸੀ। ਤੁਰਕਾਂ ਨੂੰ ਦੇਖਣ ਵਾਸਤੇ ਮਾਤਾ ਜੀ ਤੇ ਹੋਰ ਸਿੱਖਾਂ ਨੂੰ ਇਹ ਦੱਸਣ ਵਾਸਤੇ ਕਿ ਤੁਰਕ ਬੇਈਮਾਨ ਹਨ, ਸਾਹਿਬਾਂ ਨੇ ਨਵਾਂ ਕੌਤਕ ਰਚਿਆ। ਉਹ ਕੌਤਕ ਇਹ ਸੀ ਕਿ ਸਾਹਿਬਾਂ ਨੇ ੨੦ ਖੱਚਰਾਂ ਤਿਆਰ ਕੀਤੀਆਂ, ਉਨ੍ਹਾਂ ਖੱਚਰਾਂ ਉਤੇ ਛੱਟਾਂ ਲੱਦੀਆਂ ਉਨ੍ਹਾਂ ਛੱਟਾਂ ਵਿਚ ਟੁੱਟੀਆਂ ਜੁੱਤੀਆਂ, ਲਿੱਦ, ਗੋਹੇ, ਪਾਟੇ ਲੀੜੇ ਆਦਿਕ ਭਰੇ ਸਨ। ਥੋੜ੍ਹੇ ਜਿਹੇ ਸਿੰਘ ਨਾਲ ਦਿੱਤੇ, ਰਾਤ ਦੇ ੧੦ ਕੁ ਵਜੇ ਸਾਹਿਬਾਂ ਕਿਲ੍ਹੇ ਦਾ ਬੂਹਾ ਖੁਲ੍ਹਾ ਕੇ ਖੱਚਰਾਂ ਨੂੰ ਬਾਹਰ ਕੱਢ ਦਿੱਤਾ।

ਜਦੋਂ ਖੱਚਰਾਂ ਅਨੰਦਪੁਰ ਤੋਂ ਅੱਧ ਕੁ ਮੀਲ ਦੂਰ ਗਈਆਂ ਤਾਂ ਤੁਰਕਾਂ ਨੇ ਆਪਣੇ ਮਾਲਕਾਂ ਦੇ ਹੁਕਮ ਅਨੁਸਾਰ ਉਨ੍ਹਾਂ ਤੇ ਹਮਲਾ ਕਰ ਦਿੱਤਾ। ਸਿੰਘ ਪਿਛੇ ਨੱਠ ਆਏ ਜਿਵੇਂ ਉਨ੍ਹਾਂ ਨੂੰ ਗੁਰੂ ਜੀ ਦਾ ਹੁਕਮ ਸੀ। ਉਹ ਦੁਸ਼ਮਣ ਦੇ ਹੱਥ ਨਾ ਆ ਸਕੇ ਸਹੀ ਸਲਾਮਤ ਕਿਲ੍ਹੇ ਵਿਚ ਪੁਜ ਗਏ। ਉਨ੍ਹਾਂ ਸਾਰੀ ਹੀ ਵਾਰਤਾ ਗੁਰੂ ਜੀ ਨੂੰ ਸੁਣਾ ਦਿੱਤੀ। ਸਾਹਿਬ ਸੁਣਕੇ ਮੁਸਕਰਾਏ।

ਦੂਸਰੇ ਪਾਸੇ ਤੁਰਕ ਸਿਪਾਹੀ ਖਚਰਾਂ ਨੂੰ ਘੇਰ ਕੇ ਆਪਣੇ ਅਫਸਰਾਂ ਕੋਲ ਲੈ ਗਏ। ਅਫਸਰਾਂ ਦੇ ਹੁਕਮ ਨਾਲ ਜਦੋਂ 'ਮਾਲੇ ਗਨੀਮਤ' (ਲੁੱਟ ਦਾ ਮਾਲ) ਨੂੰ ਖੋਲ੍ਹ ਕੇ ਦੇਖਿਆ ਤਾਂ ਬਹੁਤ ਸ਼ਰਮਿੰਦੇ ਹੋਏ ਉਹਨਾਂ ਨੂੰ ਧਰਤੀ ਵੇਹਲ ਨਹੀਂ ਸੀ ਦੇਂਦੀ। ਉਹ ਹੈਰਾਨ ਸਨ ਕਿ ਇਹ ਕਰਮ ਐਸਾ ਕਿਉਂ ਕੀਤਾ ? ਇਸ ਮਾਮਲੇ ਦੀ ਖਬਰ ਵਜ਼ੀਰ ਖਾਂ ਤੇ ਜ਼ਬਰਦਸਤ ਖਾਂ ਨੂੰ ਵੀ ਮਿਲ ਗਈ। ਇਹ ਸੁਣ ਕੇ ਉਹ ਵੀ ਘਬਰਾ ਗਏ। ਉਹਨਾਂ ਅਨੁਭਵ ਕੀਤਾ ਕਿ ਉਹਨਾਂ ਗਲਤ ਕੀਤਾ ਹੈ ਇਸ ਲਈ ਉਹ ਘਬਰਾ ਗਏ। ਉਹਨਾਂ ਮੁੜਕੇ ਏਲਚੀਆਂ ਨੂੰ ਸੱਦਿਆ ਤੇ ਗੁਰੂ ਜੀ ਵੱਲ ਘਲਿਆ ਕਿ ਉਹ ਚਿੰਤਾ ਨਾ ਕਰਨ ਜੋ ਘਟਨਾ ਰਾਤ ਹੋਈ ਹੈ ਉਹ ਮੁੜ ਨਹੀਂ ਹੋਵੇਗੀ। ਜਿਨ੍ਹਾਂ ਸਿਪਾਹੀਆਂ ਐਸੀ ਹਰਕਤ ਕੀਤੀ ਹੈ ਉਹਨਾਂ ਨੂੰ ਸਜ਼ਾ ਦਿੱਤੀ ਗਈ ਹੈ। ਹੁਣ ਤੁਸੀਂ ਬੇਸ਼ਕ ਆਜ਼ਾਦੀ ਨਾਲ ਅਨੰਦਪੁਰ ਨੂੰ ਛੱਡੋ ਤੁਹਾਨੂੰ ਕੋਈ ਕੁਝ ਵੀ ਨਹੀਂ ਆਖੇਗਾ। ਏਲਚੀਆਂ ਨੇ ਇਸੇ ਤਰ੍ਹਾਂ ਹੀ ਜਾ ਆਖਿਆ ਕਿਉਂਕਿ ਹਾਲਾਤ ਐਸੇ ਬਣ ਚੁੱਕੇ ਸਨ ਕਿ ਸਤਿਗੁਰੂ ਜੀ ਨੂੰ ਅਨੰਦਪੁਰ ਜ਼ਰੂਰ

ਹੀ ਛੱਡਣਾ ਪੈਣਾ ਸੀ, ਇਸ ਵਾਸਤੇ ਉਹਨਾਂ ਨੇ ਤੁਰਕਾਂ ਦੀਆਂ ਗੱਲਾਂ ਦਾ ਕੋਈ ਖਿਆਲ ਨਾ ਕੀਤਾ।

## ੨. ਅਨੰਦਪੁਰ ਨੂੰ ਛੱਡਣਾ

ਕਈ ਦਿਹਾੜੇ ਸੰਸਾਰ ਦੇ ਇਤਿਹਾਸ ਵਿਚ ਬਹੁਤ ਚੰਦਰੇ ਹਨ। ਉਹਨਾਂ ਚੰਦਰੇ ਦਿਹਾੜਿਆਂ ਨੇ ਅਨੇਕਾਂ ਮਹਾਂ ਪੁਰਖਾਂ, ਰਾਜਿਆਂ ਤੇ ਧਰਮੀ ਬੰਦਿਆਂ ਨੂੰ ਵਖਤ ਪਾਏ ਹਨ। ਇਸੇ ਤਰ੍ਹਾਂ ਦਾ ਚੰਦਰਾ ਦਿਹਾੜਾ ੧੫ ਮਘਰ ਸੰ: ੧੭੬੧ ਬਿਕ੍ਰਮੀ ਮੁਤਾਬਕ ੧੭੦੪ ਈਸਵੀ ਦਾ ਸਿੱਖ ਇਤਿਹਾਸ ਵਿਚ ਵੀ ਆਇਆ ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਖਾਂ, ਪੁੱਤਰਾਂ, ਮਹਿਲਾਂ ਤੇ ਦਾਸ ਦਾਸੀਆਂ ਸਮੇਤ ਅਨੰਦਪੁਰ ਛੱਡਣਾ ਪਿਆ, ਉਹ ਵੀ ਰਾਤ ਦੇ ਹਨੇਰੇ ਵਿਚ। ਜਦੋਂ ਚਾਰ ਚੁਫੇਰੇ ਵੈਰੀ ਹੀ ਵੈਰੀ ਸੀ, ਕੁਦਰਤ, ਬਨਾਸਪਤੀ, ਜਲ ਵਾਯੂ ਆਦਿਕ ਸਭ ਦੁਸ਼ਮਣ ਬਣ ਚੁੱਕੇ ਸਨ।

ਮਾਤਾ ਗੁਜਰੀ ਜੀ ਦੇ ਕਹਿਣ ਤੇ ਸਤਿਗੁਰੂ ਜੀ ਨੇ ਅਨੰਦਪੁਰ ਛੱਡਣ ਦਾ ਫੈਸਲਾ ਕਰ ਲਿਆ। ਉਸ ਵੇਲੇ ਹੁਕਮ ਦਿੱਤਾ—'ਤੰਬੂ ਕਨਾਤਾਂ, ਪੋਥੀਆਂ, ਭਾਂਡਿਆਂ ਅਤੇ ਜ਼ਰੂਰੀ ਲੀੜਿਆਂ ਤੋਂ ਬਿਨਾਂ ਬਾਕੀ ਸਾਰਾ ਸਾਮਾਨ ਦਰਿਆ ਤੇ ਅੱਗ ਦੀ ਭੇਟਾ ਕਰ ਦੇਵੋ। ਕੋਈ ਵਸਤੂ ਦੁਸ਼ਮਣਾਂ ਦੇ ਹੱਥ ਨਹੀਂ ਆਉਣ ਦੇਣੀ। ਜਿਹੜਾ ਲੜਾਈ ਦਾ ਸਾਮਾਨ, ਬਰੂਦ, ਬੰਦੂਕਾਂ ਤੋਪਾਂ ਤਲਵਾਰਾਂ ਅਤੇ ਬਰਛੀਆਂ ਨੇਜ਼ੇ ਆਦਿਕ ਹਨ ਉਹ ਖੱਚਰਾਂ ਉਤੇ ਲੱਦਵਾ ਲਵੋ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਾਰਾ ਦਿਨ ਤਿਆਰੀ ਹੁੰਦੀ ਰਹੀ ਤੇ ਸਾਮਾਨ ਸੰਭਾਲੀਦਾ ਰਿਹਾ। ਇਸੇ ਤਰ੍ਹਾਂ ਅੱਧੀ ਰਾਤ ਤੋਂ ਵੱਧ ਟੱਪ ਗਈ। ਉਸ ਵੇਲੇ ਪਹਿਲਾ ਜੱਥਾ ਤੁਰਨ ਨੂੰ ਤਿਆਰ ਹੋਇਆ। ਸਤਿਗੁਰੂ ਜੀ ਨੇ ਅਰਦਾਸਾ ਸੋਧਿਆ ਤੇ ਗੱਡਿਆਂ ਉਤੇ ਸਾਮਾਨ, ਰਥਾਂ ਉਤੇ ਮਾਈਆਂ, ਡੋਲਿਆਂ ਵਿਚ ਮਹਿਲ ਬੈਠਾ ਕੇ ਪਹਿਲਾ ਜੱਥਾ ਤੋਰਿਆ। ਇਸ ਜਥੇ ਦੇ ਨਾਲ ਭਾਈ ਧਰਮ ਸਿੰਘ, ਭਾਈ ਮੋਹਕਮ ਸਿੰਘ, ਭਾਈ ਈਸ਼ਰ ਸਿੰਘ, ਭਾਈ ਮਿਲਖਾ ਸਿੰਘ, ਭਾਈ ਮਨੀ ਸਿੰਘ, ਭਾਈ ਜਵਾਹਰ ਸਿੰਘ ਦੇ ਭਾਈ ਬਘੇਲ ਸਿੰਘ ਸੂਰਮੇ ਤਿਆਰ ਕੀਤੇ। ਇਹ ਸਭ ਸਿੰਘ ਤਕੜੇ ਦਲੇਰ ਸਨ ਤੇ ਦੁਸ਼ਮਣ ਦਾ ਕਾਲ ਸਨ। ਇਕ ਇਕ ਸਿੰਘ ਸਵਾ ਸਵਾ ਲੱਖ ਨਾਲ ਲੜਨ ਵਾਲਾ ਸੀ। ਸਤਿਗੁਰੂ ਜੀ ਦੇ ਚਰਨਾਂ ਉੱਪਰ ਪੂਰਾ ਭਰੋਸਾ ਰੱਖਦੇ ਸਨ। ਇਨ੍ਹਾਂ ਦੇ ਨਾਲ ੨੦੦

ਸਿੰਘ ਸਨ। ਭਾਈ ਸ਼ਾਮ ਸਿੰਘ ਨੂੰ ਦੋ ਹੁਕਮਨਾਮੇ ਲਿਖ ਕੇ ਦਿੱਤੇ ਕਿ ਉਹ ਰਾਜਾ ਸਿਰਮੌਰ (ਨਾਹਨ) ਪਾਸ ਜਾਵੇ ਤੇ ਪਾਉਂਟੇ ਰਹਿਣ ਦਾ ਪ੍ਰਬੰਧ ਕੀਤਾ ਜਾਵੇ। ਸਤਿਗੁਰੂ ਜੀ ਵੀ ਪਿੱਛੇ ਆਉਂਦੇ ਹਨ ਅਤੇ ਸਾਰਾ ਵਹੀਰ ਵੀ ਆਵੇਗਾ।

ਇਸ ਤਰ੍ਹਾਂ ਪੱਕੀਆਂ ਕਰਕੇ ਸਤਿਗੁਰੂ ਜੀ ਨੇ ਸਾਰਿਆਂ ਨੂੰ ਮਿਲਕੇ ਆਪ ਵਿਦਾ ਕੀਤਾ। ਜੇਹੜਾ ਵੀ ਕਿਲ੍ਹੇ ਵਿਚੋਂ ਨਿਕਲਦਾ ਸੀ ਉਸਦੇ ਨੈਣ ਸੱਜਲ ਹੁੰਦੇ ਸਨ। ਅਨੰਦਪੁਰੀ ਦਾ ਵਿਛੋੜਾ ਉਨ੍ਹਾਂ ਨੂੰ ਤੰਗ ਕਰ ਰਿਹਾ ਸੀ ਪਰ ਮਜਬੂਰਨ ਪਵਿੱਤਰ ਨਗਰੀ ਨੂੰ ਛੱਡਣਾ ਪਿਆ। ਭਾਣੇ ਨੂੰ ਮੰਨਣਾ ਹੀ ਪੈਂਦਾ ਹੈ। ਵੱਡੇ ਵੱਡੇ ਸ਼ਹਿਰ ਅਰ ਮਹਿਲ ਰਾਜਿਆਂ ਨੂੰ ਛੱਡਣੇ ਪਏ। ਕਈ ਵਾਰ ਦੇਸ਼ ਵੀ ਛੱਡਣੇ ਪੈਂਦੇ ਹਨ। ਭਾਵੇਂ ਹਰ ਇਕ ਨੂੰ ਹੌਂਸਲਾ ਦਿੱਤਾ ਜਾਂਦਾ ਸੀ ਕਿ ਮੁੜ ਜਲਦੀ ਹੀ ਅਨੰਦਪੁਰ ਆਉਣਾ ਹੋਵੇਗਾ। ਕੋਈ ਚਿੰਤਾ ਕਰਨ ਦੀ ਲੋੜ ਨਹੀਂ।

ਵੱਡਾ ਵਹੀਰ ਸਤਿਗੁਰੂ ਜੀ ਨਾਲ ਸੀ, ਸਾਹਿਬ ਪਹਿਲਾਂ ਪੈਦਲ ਚੱਲ ਕੇ ਉਸ ਅਸਥਾਨ ਤੇ ਪੁੱਜੇ ਜਿਥੇ ਗੁਰੂ ਤੇਗ ਬਹਾਦਰ ਜੀ ਦੇ ਸੀਸ ਦੀ ਸਮਾਧ ਸੀ। ਉਹ ਪਵਿੱਤਰ ਅਸਥਾਨ ਪਰ ਪ੍ਰਸ਼ਾਦ ਕਰਾਇਆ ਪ੍ਰਕਰਮਾਂ ਲਈਆਂ ਅਰਦਾਸਾਂ ਕੀਤੀਆਂ।

ਜਦੋਂ ਸਤਿਗੁਰੂ ਜੀ ਅਰਦਾਸ ਕਰ ਰਹੇ ਸਨ ਤਦੋਂ ਸਾਰੇ ਸਿੰਘ ਵੈਰਾਗ ਨਾਲ ਨੈਣਾਂ 'ਚੋਂ ਜਲ ਵਗਾਈ ਜਾਂਦੇ ਸਨ। ਸਾਹਿਬਾਂ ਦੇ ਨਾਲ ਵੱਡੇ ਸਾਹਿਬਜ਼ਾਦੇ ਤੇ ਪੰਜ ਸੌ ਤੋਂ ਉੱਪਰ ਲੜਾਕੇ ਜਵਾਨ ਸਨ। ਸਭ ਸਾਥ ਲੈਕਰ ਨੀਲੇ ਘੋੜੇ ਉੱਪਰ ਸਵਾਰ ਹੋਏ ਰਣਜੀਤ ਨਗਾਰੇ ਪਰ ਚੋਟ ਲੱਗੀ। ਐਸੇ ਜੋਸ਼ ਨਾਲ ਚੋਟਾਂ ਲੱਗੀਆਂ ਕਿ ਸਾਰਾ ਵਾਯੂ ਮੰਡਲ ਬੱਦਲ ਦੇ ਵਾਂਗ ਗੂੰਜਣ ਲੱਗ ਗਿਆ। ਵੈਰੀਆਂ ਦੇ ਦਿਲ ਹਿੱਲ ਗਏ। ਜੇਹੜੇ ਸੁੱਤੇ ਸਨ ਉਹ ਜਾਗ ਪਏ। ਗੁਰੂ ਜੀ ਅਨੰਦਪੁਰ ਤੋਂ ਤੁਰੇ।

ਜਦੋਂ ਕਿਲ੍ਹਾ ਅਨੰਦਗੜ੍ਹ ਤੋਂ ਤਿਆਰੇ ਕੀਤੇ ਤਾਂ ਸਿੱਧੇ ਕੀਰਤਪੁਰ ਵੱਲ ਜਾਣ ਲੱਗੇ। ਵੱਡੇ ਸਾਹਿਬਜ਼ਾਦੇ ਮੁੜ ਮੁੜ ਕੇ ਪਿੱਛੇ ਨੂੰ ਵੇਖਦੇ ਸਨ। ਉਨ੍ਹਾਂ ਦੇ ਵੇਖਣ ਤੇ ਸਿੰਘਾਂ ਨੇ ਸਵਾਲ ਕੀਤਾ—'ਬਾਬਾ ਜੀ! ਕੀ ਦੇਖਦੇ ਹੋ?'

ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਉੱਤਰ ਦਿੱਤਾ—'ਦੇਖਦਾ ਹਾਂ ਉਸ ਪਵਿੱਤਰ ਧਰਤੀ ਵੱਲ ਜਿੱਥੇ ਪਲੇ ਖੇਡੇ ਤੇ ਜਵਾਨ ਹੋਏ ਹਾਂ। ਜੋ ਪੁਰੀ ਕਦੀ ਸੱਚ ਮੁਚ ਅਨੰਦ ਦੀ ਪੁਰੀ ਸੀ। ਅੱਜ ਕੱਲ ਦੇ ਪਰੇਰੇ ਹੋਏ ਉਸੇ ਤਰ੍ਹਾਂ ਛੱਡ ਰਹੇ ਹਾਂ

ਜਿਵੇਂ ਕਦੀ ਅਯੁੱਧਿਆ ਪੁਰੀ ਨੂੰ ਰਾਮ ਲੱਛਮਣ ਨੇ ਛੱਡਿਆ ਸੀ, ਉਹ ਤਾਂ ਬਾਰਾਂ ਸਾਲ ਪਿਛੋਂ ਵਾਪਸ ਅਯੁੱਧਿਆ ਨਗਰੀ ਆ ਗਏ ਸਨ ਪਰ ਅਸਾਂ ਮੁੜ ਨਹੀਂ ਆਉਣਾ। ਵਿਧਾਤਾ ਦੀ ਇਹੋ ਇੱਛਾ ਹੈ। ਇਸ ਵਾਸਤੇ ਅਸੀਂ ਵੇਖਦੇ ਹਾਂ ਕਿ ਰੱਜ ਕੇ ਵੇਖ ਲਈਏ। ਦੇਖਣ ਦੀ ਇੱਛਾ ਵਿਚ ਕੋਈ ਕਮੀ ਨਾ ਰਹਿ ਜਾਵੇ। ਇਹ ਕਿਲ੍ਹੇ, ਇਹ ਬਾਗ, ਇਹ ਅਟਾਰੀਆਂ ਤੇ ਸੰਗਤ ਨਾਲ ਮੁੜ ਮੇਲ ਨਹੀਂ ਹੋਣਾ।'

ਇਹ ਸੁਣ ਕੇ ਭਾਈ ਚੰਦਾ ਸਿੰਘ ਨੇ ਉੱਤਰ ਦਿੱਤਾ—'ਬਾਬਾ ਜੀ! ਐਸੇ ਬਚਨ ਨਾ ਕਰੋ। ਛੇਤੀ ਹੀ ਮੁੜ ਕੇ ਇੱਥੇ ਆਵਾਂਗੇ। ਇਹ ਅਸਥਾਨ ਅਸਾਂ ਕੋਲ ਹੀ ਰਹੇਗਾ। ਥੋੜ੍ਹੇ ਚਿਰ ਨੂੰ ਆ ਜਾਵਾਂਗੇ। ਕਾਲ ਦਾ ਚੱਕਰ ਹੈ। ਇਹ ਚੱਲਦਾ ਜਾਵੇਗਾ। ਅਸ਼ੁਭ ਤੋਂ ਸ਼ੁਭ ਹੋ ਜਾਵੇਗਾ।'

ਭਾਈ ਚੰਦਾ ਸਿੰਘ ਨੇ ਇਹ ਬਚਨ ਆਖਣ ਨੂੰ ਤਾਂ ਆਖ ਦਿੱਤੇ ਪਰ ਹਿਰਦਾ ਉਸ ਦਾ ਭੈ ਤੇ ਹੈਰਾਨੀ ਨਾਲ ਥਰਥਰਾ ਰਿਹਾ ਸੀ ਤੇ ਅੰਦਰੋਂ ਸੱਚੀ ਅਵਾਜ਼ ਨਿਕਲ ਰਹੀ ਸੀ—'ਜਿਹੜੇ ਅੱਜ ਜਾ ਰਹੇ ਹਨ ਉਨ੍ਹਾਂ ਮੁੜ ਕੇ ਇਥੇ ਨਹੀਂ ਆਉਣਾ ਇਹ ਨਗਰੀ ਦਰਸ਼ਨਾਂ ਨੂੰ ਤਰਸਦੀ ਹੋਈ ਵਿਯੋਗ ਦੇ ਗਮ ਨਾਲ ਵੈਰਾਗਣ ਹੋ ਰੋਂਦੀ ਰਹੇਗੀ।'

ਸਿੰਘਾਂ ਤੇ ਸਤਿਗੁਰਾਂ ਨੂੰ ਮੁਸਲਮਾਨਾਂ ਉਤੇ ਪੂਰਾ ਭਰੋਸਾ ਨਹੀਂ ਸੀ, ਸਾਰੇ ਸੋਚਦੇ ਸਨ ਕਿ ਪਤਾ ਨਹੀਂ ਕਿਹੜੇ ਸਮੇਂ ਤੇ ਕਿਸ ਅਸਥਾਨ ਉਤੇ ਤੁਰਕਾਂ ਨੇ ਉਹਨਾਂ ਪਰ ਹਮਲਾ ਕਰ ਦੇਣਾ ਹੈ। ਇਸ ਵਾਸਤੇ ਸਾਰੇ ਚੌਕੰਨੇ ਅਰ ਹੁਸ਼ਿਆਰ ਸਨ। ਅਸਤਰ ਸ਼ਸਤਰ ਸਭ ਸੰਭਾਲਕੇ ਤਿਆਰ ਸਨ। ਘੋੜਿਆਂ ਦੀਆਂ ਵਾਗਾਂ ਨੂੰ ਘੁਟ ਕੇ ਫੜਿਆ ਹੋਇਆ ਸੀ। ਪੈਦਲ ਤੁਰਨ ਵਾਲਿਆਂ ਨੇ ਤਲੀ ਪਰ ਸਿਰ ਰਖੇ ਹੋਏ ਸਨ। ਉਹ ਦੁਸ਼ਮਣ ਨਾਲ ਲੋਹਾ ਲੈ ਕੇ ਸ਼ਹੀਦੀਆਂ ਪ੍ਰਾਪਤ ਕਰਨ ਵਿਚ ਪ੍ਰਸੰਨਤਾ ਸਮਝਦੇ ਸਨ ਪਰ ਵੈਰੀ ਨੇ ਦਿਨ ਦੇ ਚੜ੍ਹਾ ਤੋਂ ਪਹਿਲਾਂ ਹਮਲਾ ਨਹੀਂ ਸੀ ਕਰਨਾ, ਕਿਉਂਕਿ ਵੈਰੀ ਹਨੇਰੇ ਵਿਚ ਲੜ ਨਹੀਂ ਸਕਦੇ ਸਨ। ਉਹ ਅਮੀਰ ਫੌਜੀ ਸਨ।

ਦਰਿਆ ਦਾ ਕਿਨਾਰਾ ਆ ਗਿਆ, ਉਸ ਵੇਲੇ 'ਆਸਾ ਦੀ ਵਾਰ' ਲਾਉਣ ਦਾ ਸਮਾਂ ਹੋ ਗਿਆ। ਸਾਹਿਬਾਂ ਦੇ ਹੁਕਮ ਨਾਲ ਧੌਂਸੇ ਉਤੇ ਚੋਟ ਲੱਗੀ। ਸਾਰੇ ਸਿੰਘ ਇਕ ਦਮ ਖਲੋ ਗਏ। ਉਹਨਾਂ ਨੂੰ ਹੁਕਮ ਹੋਇਆ ਕਿ ਹਰੇ ਭਰੇ ਘਾਹ

ਉਤੇ ਬੈਠ ਜਾਵੋ। ਬਿਰਤੀਆਂ ਜੋੜ ਲਵੋ ਤੇ ਅਕਾਲ ਪੁਰਖ ਦਾ ਜੱਸ ਸੁਣੋ ਤੇ ਗਾਓ। ਰਾਗੀਆਂ ਰਬਾਬੀਆਂ ਨੂੰ ਹੁਕਮ ਹੋਇਆ ਕਿ ਉਹ 'ਆਸਾ ਦੀ ਵਾਰ' ਦਾ ਕੀਰਤਨ ਕਰਨ। ਉਸ ਸਮੇਂ ਹੁਕਮ ਮੰਨਿਆ ਗਿਆ। 'ਆਸਾ ਦੀ ਵਾਰ' ਦਾ ਕੀਰਤਨ ਆਰੰਭ ਹੋ ਗਿਆ। ਕਈਆਂ ਥੋੜੇ ਮਨ ਵਾਲਿਆਂ ਨੇ ਇਤਰਾਜ਼ ਕੀਤਾ ਕਿ ਦੁਸ਼ਮਣ ਨੇੜੇ ਆਉਣ ਵਾਲਾ ਹੈ, ਦਰਿਆ ਸੁਤਲਜ ਤੇ ਸਰਸਾ ਨਦੀ ਨੂੰ ਛੇਤੀ ਤੋਂ ਛੇਤੀ ਪਾਰ ਕਰ ਜਾਣਾ ਚਾਹੀਦਾ ਹੈ ਪਰ ਉਨ੍ਹਾਂ ਦੀ ਗੱਲ ਵੱਲ ਕਿਸੇ ਨੇ ਧਿਆਨ ਨਾ ਦਿੱਤਾ। ਸੁਰਤਾਂ ਜੁੜੀਆਂ ਹੋਈਆਂ ਸਨ। ਅਕਾਲ ਪੁਰਖ ਉਤੇ ਭਰੋਸਾ ਸੀ ਕਿ ਉਹ ਦਾਤਾ ਆਪੇ ਰਖਿਆ ਕਰੇਗਾ। ਤਕਰੀਬਨ ਦੋ ਘੰਟੇ ਕੀਰਤਨ ਹੁੰਦਾ ਰਿਹਾ। ਕੀਰਤਨ ਦੇ ਭੋਗ ਪਿਛੋਂ ਅਰਦਾਸ ਹੋਈ ਤੇ ਅਗੇ ਕੂਚ ਕਰਨ ਦਾ ਹੁਕਮ ਹੋਇਆ, ਉਸ ਵੇਲੇ ਸਾਰਿਆਂ ਦੇ ਚੇਹਰਿਆਂ ਉਤੇ ਨਿਰਾਲਾ ਹੀ ਨੂਰ ਸੀ, ਨਿਰਭੈਤਾ ਨਾਲ ਦਿਲ ਉਛਲ ਰਹੇ ਸਨ।

## ੩. ਤੁਰਕਾਂ ਨਾਲ ਭਿਆਨਕ ਯੁੱਧ

ਸਤਿਗੁਰੂ ਜੀ ਦੇ ਬਚਨ ਸੱਚੇ ਹੋਏ। ਤੁਰਕ ਤੇ ਹਿੰਦੂ ਰਾਜੇ ਕੁਰਾਨ ਤੇ ਗਊ ਦੀ ਸੁਗੰਧ (ਸੌਂਹ) ਨੂੰ ਭੁੱਲ ਗਏ। ਅਕ੍ਰਿਤਘਣ ਪਾਪੀ ਲੋਕ ਭੁੱਲ ਗਏ ਕਿ ਖੁਦਾ ਜਾਂ ਭਗਵਾਨ ਵੀ ਹੈ। ਧੋਖੇ ਨਾਲ ਗੁਰੂ ਜੀ ਦੀ ਸ਼ਕਤੀ ਨੂੰ ਨਸ਼ਟ ਕਰਨ ਵਾਸਤੇ ਆ ਪੁੱਜੇ। ਦੂਰੋਂ ਹੀ ਧੂੜ ਧੁੰਮਦੀ ਆਉਂਦੀ ਦਿਸੀ, ਲਾਲਕਾਰੇ ਤੇ ਨਗਾਰੇ ਸੁਣਾਈ ਦੇਣ ਲੱਗ ਪਏ ਸਨ। 'ਮਾਰੋ! ਫੜ ਲਵੋ, ਕੋਈ ਨੱਸੇ ਨਾ! ਅੱਲਾ ਹੂ ਅਕਬਰ! ਜੈ ਦੇਵਾ' ਆਦਿਕ ਨਾਹਰੇ ਸਨ। ਇਹ ਨਾਹਰੇ ਜਦੋਂ ਮਾਤਾ ਗੁਜਰੀ ਜੀ ਨੇ ਸੁਣੇ ਤਾਂ ਕੁਝ ਘਬਰਾਏ। ਸਿੰਘ ਲੜਨ ਵਾਸਤੇ ਤਿਆਰ ਹੋ ਪਏ। ਜਾਨ ਉਤੇ ਖੇਡਣ ਦਾ ਫੈਸਲਾ ਤਾਂ ਪਹਿਲਾਂ ਹੀ ਕਰ ਚੁੱਕੇ ਸਨ ਫਿਰ ਭੈ ਕਿਸ ਗੱਲ ਦਾ? ਉਹ ਭੈ ਰਹਿਤ ਹੋ ਕੇ ਦੁਸ਼ਮਣ ਨੂੰ ਰੋਕਣ ਵਾਸਤੇ ਡਟ ਗਏ।

ਸਰਸਾ ਦੇ ਨੇੜੇ ਦੋਹਾਂ ਦਲਾਂ ਦਾ ਮੁਕਾਬਲਾ ਹੋ ਪਿਆ। ਤੁਰਕ ਸੈਨਾ ਦੇ ਸਿਪਾਹੀ ਤਾਂ ਕੁਝ ਨਾ ਕੁਝ ਖਾ ਕੇ ਆਏ ਸਨ ਪਰ ਸਿੰਘਾਂ ਨੂੰ ਜਲ ਪਾਣੀ ਪੀਣ ਦਾ ਭੀ ਸਮਾਂ ਪ੍ਰਾਪਤ ਨਹੀਂ ਹੋਇਆ। ਗੁਰੂ ਕਾ ਲੰਗਰ ਤਿਆਰ ਹੀ ਨਹੀਂ ਸੀ ਹੋਇਆ, ਸਿੰਘ ਮਸਤਾਨੇ ਹੀ ਲੜਨ ਲੱਗ ਪਏ। ਕਟਾ ਵੱਢ ਸ਼ੁਰੂ ਹੋ ਗਈ। ਹਰ ਕੋਈ ਜੀਵਨ ਦੀ ਆਸ ਛੱਡ ਕੇ ਲੜਨ ਲੱਗਾ। ਸਿੰਘ ਪੱਬਾਂ ਭਾਰ ਹੋ ਹੋ ਕੇ ਵੈਰੀ ਉਤੇ

ਵਾਰ ਕਰਦੇ ਹਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਭਾਈ ਉਦੈ ਸਿੰਘ ਵਰਗੇ ਸੂਰਮੇ ਤੁਰਕਾਂ ਦਾ ਮੂੰਹ ਦੂਜੇ ਪਾਸੇ ਕਰੀ ਜਾਂਦੇ ਸਨ।

ਸਿੰਘ ਬਹੁਤ ਕਸੂਤੇ ਫਸੇ ਸਨ। ਇਕ ਪਾਸੇ ਸਰਸਾ ਨਦੀ ਮਗਰਮੱਛ ਵਾਂਗ ਮੂੰਹ ਅੱਡੀ ਬੜ੍ਹਕਾਂ ਮਾਰ ਰਹੀ ਸੀ। ਉਸ ਦੀ ਭਿਅੰਕਰਤਾ ਨੂੰ ਦੇਖ ਕੇ ਕਲੇਜੇ ਨੂੰ ਹੌਲ ਪੈਂਦੇ ਸਨ। ਪਰੰਪਰਾ ਤੋਂ ਇਹ ਵੀ ਕਥਾ ਚਲੀ ਆਉਂਦੀ ਹੈ ਕਿ ਸਰਸਾ ਨਦੀ ਜਦੋਂ ਚੜ੍ਹੀ ਹੋਵੇ ਇਹ ਆਪਣੇ ਵਿਚ ਦੀ ਕਿਸੇ ਨੂੰ ਲੰਘਣ ਨਹੀਂ ਦੇਂਦੀ। ਇਸ ਨੇ ਹਜ਼ਾਰਾਂ ਨੂੰ ਰੋੜ੍ਹਿਆ ਹੈ। ਵੱਡੇ ਵੱਡੇ ਫਨੇ ਖਾਂ ਤਾਰੂ ਵੀ ਇਸ ਨੇ ਰੋੜ੍ਹ ਲਏ, ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਪਹਾੜੀਏ, ਮੁਸਲਮਾਨ ਤੇ ਹੋਰ ਲੋਕ ਗੁਰੂ ਘਰ ਦੇ ਦੁਸ਼ਮਣ ਬਣ ਗਏ ਸਨ, ਤਿਵੇਂ ਕੁਦਰਤ ਦੀ ਬੇਟੀ ਸਰਸਾ ਵੀ ਗੁਰੂ ਪਰਵਾਰ ਨਾਲ ਦੁਸ਼ਮਣੀ ਕਰਨ ਤੇ ਤੁਰ ਪਈ ਸੀ। ਉਹ ਉਡੀਕ ਰਹੀ ਸੀ ਕਿ ਕਦੋਂ ਹਨੇਰਾ ਹੋਵੇ ਤੇ ਕਦੋਂ ਉਹ ਸਿੰਘਾਂ ਨੂੰ ਹੜੱਪ ਕਰੇ।

ਦੂਸਰੇ ਪਾਸੇ ਵੈਰੀ ਦਲ ਸੀ। ਉਹ ਘੇਰਾ ਪਾ ਕੇ ਸਤਿਗੁਰੂ ਜੀ ਨੂੰ ਫੜਨਾ ਚਾਹੁੰਦੇ ਸਨ। ਵਾਹਿਗੁਰੂ ਸ਼ਾਇਦ ਇਮਤਿਹਾਨ ਲੈ ਰਿਹਾ ਸੀ, ਸ਼ਾਇਦ ਉਹਨਾਂ ਦੇ ਹਿਰਦੇ ਨੂੰ ਪਰਖ ਰਿਹਾ ਸੀ, ਬਿਪਤਾ ਹੀ ਬਿਪਤਾ ਖੜੀ ਕਰੀ ਜਾਂਦਾ ਸੀ ਲੜਾਈ ਬਹੁਤ ਭਿਆਨਕ ਹੁੰਦੀ ਰਹੀ। ਕਈ ਖਾਨ ਜ਼ਖਮੀ ਹੋਏ ਤੇ ਮਰੇ। ਸਿੰਘਾਂ ਨੇ ਵੀ ਭੁਖੇ ਸ਼ੇਰਾਂ ਵਾਂਗ ਬਹੁਤ ਕਰੜੀ ਲੜਾਈ ਲੜੀ, ਲੋਥ ਤੇ ਲੋਥ ਚੜ੍ਹਾ ਦਿੱਤੀ ਸਾਰਾ ਦਿਨ ਲੜਾਈ ਹੁੰਦੀ ਰਹੀ। ਵਹੀਰ ਤੇ ਗੁਰੂ ਜੀ ਦਾ ਪ੍ਰਵਾਰ ਸਰਸਾ ਕਿਨਾਰੇ ਇਕ ਪਾਸੇ ਬੈਠਾ ਭਿਆਨਕ ਯੁੱਧ ਨੂੰ ਦੇਖਦਾ ਰਿਹਾ। ਗੁਰੂ ਕਾ ਲੰਗਰ ਤਿਆਰ ਕੀਤਾ ਕਿ ਕੀ ਪਤਾ ਲੜਾਈ ਦਾ ਪਾਸਾ ਕਿੱਧਰ ਪਲਟੇ। ਕੀ ਪਤਾ ਵਹੀਰ ਨੂੰ ਲੜਾਈ ਲੜਨੀ ਪੈ ਜਾਵੇ ਪਰ ਲੜਾਈ ਵਹੀਰ ਤੋਂ ਦੂਰ ਰਹੀ। ਸਿੰਘ ਪੱਥਰ ਦੀ ਕੰਧ ਵਾਂਗ ਦੁਸ਼ਮਣ ਨੂੰ ਰੋਕੀ ਖਲੋਤੇ ਰਹੇ। ਉਨ੍ਹਾਂ ਨੇ ਦੁਸ਼ਮਣ ਨੂੰ ਪਿਛੇ ਧਕਿਆ ਅਗੇ ਨਹੀਂ ਆਉਣ ਦਿੱਤਾ। ਇਸ ਹਾਲਤ ਵਿਚ ਸਾਰਾ ਦਿਨ ਹੀ ਲੜਾਈ ਹੁੰਦੀ ਰਹੀ। ਸੂਰਜ ਭਗਵਾਨ ਲੜਾਈ ਨੂੰ ਦੇਖ ਕੇ ਥੱਕ ਗਿਆ ਤੇ ਪੱਛਮ ਵਿਚ ਜਾ ਲੁੱਕਿਆ। ਹਨੇਰੇ ਦੀ ਕਾਲੀ ਚਾਦਰ ਨੇ ਸਾਰਿਆਂ ਦੇ ਹੱਥ ਫੜ ਲਏ। ਲੜਾਈ ਰੁਕ ਗਈ, ਦੁਸ਼ਮਣ ਰਤਾ ਪਿਛੇ ਹਟ ਗਿਆ ਤੇ ਸਤਿਗੁਰੂ ਜੀ ਥੋੜ੍ਹੇ ਬਚੇ ਸਿੰਘਾਂ ਸਮੇਤ ਸਰਸਾ ਦੇ ਕਿਨਾਰੇ ਵਹੀਰ ਕੋਲ ਆ ਗਏ।

# ੪. ਸਰਸਾ ਨਦੀ ਦੀ ਕਠੋਰਤਾ

ਇਕ ਸਿਆਲ ਦੇ ਦਿਨ, ਦੂਸਰਾ ਪਹਾੜੀ ਇਲਾਕਾ, ਤੀਸਰਾ ਮੀਂਹ ਹਨੇਰੇ ਦਾ ਜ਼ੋਰ, ਚੌਥੀ ਹਨੇਰੀ ਰਾਤ ਅਤੇ ਪੰਜਵੇਂ ਅਗੇ ਪਿਛੇ ਦੁਸ਼ਮਣ, ਇਨ੍ਹਾਂ ਹਲਾਤਾਂ ਵਿਚ ਸਤਿਗੁਰੂ ਜੀ ਸਰਸਾ ਕਿਨਾਰੇ ਖਲੋਤੇ ਹੋਏ ਕੁਝ ਸੋਚਣ ਲੱਗੇ। ਥੋੜਾ ਚਿਰ ਸੋਚਣ ਪਿਛੋਂ ਆਪ ਨੇ ਹੁਕਮ ਦਿੱਤਾ, 'ਅਕਾਲ ਪੁਰਖ ਦਾ ਹੁਕਮ ਐਸਾ ਹੀ ਹੈ ਸਰਸਾ ਵਿਚ ਠਿਲ੍ਹ ਜਾਵੋ। ਗੱਡੇ, ਪਾਲਕੀਆਂ, ਤੰਬੂ ਤੇ ਹੋਰ ਸਾਮਾਨ ਸਾਰਾ ਸਰਸਾ ਦੀ ਭੇਟ ਹੋ ਜਾਣਾ ਹੈ। ਚਿੰਤਾ ਨਾ ਕਰਨੀ ਅਕਾਲ ਪੁਰਖ ਦਾ ਇਹੋ ਹੁਕਮ ਹੈ। ਉਸ ਦੀਆਂ ਦਿੱਤੀਆਂ ਵਸਤੂਆਂ ਉਹਦੇ ਖਜਾਨੇ ਪਾ ਜਾਣੀਆਂ ਹਨ।' ਇਹ ਆਖਣ ਦੀ ਢਿੱਲ ਸੀ ਕਿ ਸਾਰੀ ਵਹੀਰ ਨੇ ਸਤਿਗੁਰੂ ਜੀ ਦਾ ਨਾਮ ਲੈ ਨਦੀ ਵਿਚ ਪੈਰ ਰੱਖ ਦਿੱਤੇ, ਉਸੇ ਤਰ੍ਹਾਂ ਸਿਦਕ ਨਾਲ ਜਿਵੇਂ ਕੱਚੇ ਘੜੇ ਨੂੰ ਦੇਖ ਜਾਚ ਕੇ ਸੋਹਣੀ ਨੇ ਝਨਾਂ ਵਿਚ ਤਾਰੀ ਲਾਈ ਸੀ। ਪਤਾ ਸੀ ਕਿ ਮਰ ਜਾਣਾ ਹੈ, ਪਰ ਮੌਤ ਕੋਲੋਂ ਨਹੀਂ ਸੀ ਡਰੀ, ਕਿਉਂਕਿ ਪਿਆਰੇ ਨਾਲ ਪਿਆਰ ਨਿਭਾਉਣ ਦਾ ਸਵਾਲ ਸੀ। ਤਿਵੇਂ ਸਤਿਗੁਰੂ ਜੀ ਦੇ ਸਿੱਖ ਸੇਵਕ ਅਤੇ ਘਰ ਦੇ ਜੀਅ ਉਨ੍ਹਾਂ ਦੇ ਹੁਕਮਾਂ ਤੋਂ ਬਲਿਹਾਰੇ ਜਾਂਦੇ ਸਨ। ਉਹ ਆਗਿਆ ਦਾ ਪਾਲਣ ਕਰਦੇ ਹੋਏ ਸਵਰਗ ਨੂੰ ਜਾਣਾ ਚੰਗਾ ਸਮਝਦੇ ਸਨ। ਘੋੜਿਆਂ ਉਤੇ ਜੋ ਸਵਾਰ ਸਨ, ਉਨ੍ਹਾਂ ਨੇ ਘੋੜੇ ਠੇਲ੍ਹ ਦਿੱਤੇ ਜੋ ਪੈਦਲ ਸਨ ਉਹ ਪੈਦਲ ਹੀ ਠਿਲ੍ਹੇ ਤੇ ਤੁਰਨ ਲੱਗ ਪਏ ਸਨ, ਜਿਨ੍ਹਾਂ ਨੂੰ ਤਰਨਾ ਨਹੀਂ ਸੀ ਆਉਂਦਾ ਉਹ ਪੈਰ ਰੱਖਦੇ ਸਾਰ ਹੀ ਰੁੜ੍ਹਨ ਲੱਗ ਪਏ। ਸਤਿਗੁਰੂ ਜੀ ਆਪ ਇਕ ਪਾਸੇ ਸਨ ਤੇ ਉਹਨਾਂ ਦੇ ਨਾਲ ਉਨ੍ਹਾਂ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਜੁਝਾਰ ਸਿੰਘ ਜੀ ਸਨ। ਪਿਛੇ ਕੁਝ ਸਿੰਘ, ਸਤਿਗੁਰੂ ਜੀ ਦਾ ਪ੍ਰਵਾਰ ਦੂਜੇ ਪਾਸੇ ਸੀ ਉਨ੍ਹਾਂ ਦੀ ਸਹਾਇਤਾ ਭਾਈ ਮਨੀ ਸਿੰਘ ਜੀ ਤੇ ਹੋਰ ਸਿੱਖ ਕਰ ਰਹੇ ਸਨ।

ਬਿਰਧ ਮਾਤਾ ਗੁਜਰੀ ਜੀ ਵੀ ਅਤੇ ਛੋਟੇ ਸਾਹਿਬਜ਼ਾਦੇ ਰੁੜ੍ਹਦੇ ਇਕ ਪਾਸੇ ਹੋ ਗਏ, ਉਨ੍ਹਾਂ ਦੇ ਨਾਲ ਗੰਗੂ ਬ੍ਰਾਹਮਣ ਤੇ ਹੋਰ ਥੋਹੜੇ ਜਿਹੇ ਸਿੱਖ ਸਨ। ਖੱਚਰਾਂ ਤਕੜੀਆਂ ਹੋਣ ਤੇ ਪਾਰ ਲੰਘਣ ਵਿਚ ਕਾਮਯਾਬ ਹੋਈਆਂ, ਪਰ ਬਹੁਤ ਦੂਰ ਜਾ ਕੇ। ਸਰਸਾ ਨੇ ਵੀਰਾਂ ਨਾਲੋਂ ਵੀਰ ਵਿਛੋੜੇ ਦਿੱਤੇ, ਮਾਂ ਪੁੱਤਰ ਦਾ ਮੁੱਲ ਨਾ ਰਹਿਣ ਦਿੱਤਾ, ਬਾਪ ਤੇ ਪੁੱਤਰ ਦੂਰ ਦੂਰ ਹੋ ਗਏ। ਇਸਤਰੀ ਤੇ ਭਰਤਾ ਇਕੱਠੇ ਨਾ

ਰਹੇ, ਗੁਰੂ ਜੀ ਕਿਧਰੇ ਤੇ ਸਿੱਖ ਕਿਧਰੇ ਤੁਰ ਪਏ। ਹਨੇਰੇ ਨੇ ਕਿਸੇ ਨੂੰ ਪਛਾਣੇ ਜਾਣ ਨਾ ਦਿੱਤਾ ਤੇ ਹਨੇਰੀ ਝੱਖੜ ਦੇ ਭਾਰੀ ਅਵਾਜ਼ੇ ਨੇ ਕਿਸੇ ਨੂੰ ਮਾਰਿਆ ਹੋਇਆ ਬੋਲ ਸੁਣਨ ਨਾ ਦਿੱਤਾ। ਡੁੱਬਦੇ ਪ੍ਰਾਣੀਆਂ ਦੇ ਕਿਸੇ ਤਰਲੇ ਨਾ ਸੁਣੇ ਰੁੜ੍ਹ ਗਏ, ਡੁੱਬ ਗਏ, ਤਰ ਗਏ। ਕਿਸੇ ਨੂੰ ਕੋਈ ਪਤਾ ਨਹੀਂ ਸੀ, ਕੌਣ ਕੋਈ ਤੇ ਕਿਹੜੇ ਕਿਹੜੇ ਕਿਥੇ ਹਨ ? ਇਉਂ ਸਾਰੇ ਵਿਛੜ ਗਏ।

ਸਰਸਾ ਨਦੀ ਦੇ ਅਗਲੇ ਪਾਰ ਜਦ ਪਹੁੰਚੇ ਉਨ੍ਹਾਂ ਦੀ ਗਿਣਤੀ ਬਹੁਤ ਹੀ ਘੱਟ ਸੀ, ਐਨੀ ਥੋੜੀ ਕਿ ਉਂਗਲਾਂ ਤੇ ਗਿਣੀ ਜਾਣ ਜੋਗੀ। ਮਾਤਾ ਸੁੰਦਰੀ ਜੀ ਤੇ ਸਾਹਿਬ ਕੌਰ ਜੀ ਇਕ ਪਾਸੇ ਹਨੇਰੇ ਵਿਚ ਤੁਰੇ। ਭਾਈ ਮਨੀ ਸਿੰਘ ਜੀ ਉਨ੍ਹਾਂ ਦੇ ਨਾਲ ਸਨ। ਉਹ ਤਾਂ ਰੋਪੜੋਂ ਹੇਠਾਂ ਹੇਠਾਂ ਪਹਾੜਾਂ ਦੇ ਪੈਰਾਂ ਵਿਚ ਦੀ ਦਿੱਲੀ ਨੂੰ ਤੁਰ ਪਏ। ਪਾਲਕੀਆਂ ਰੁੜ੍ਹ ਚੁੱਕੀਆਂ ਸਨ, ਘੋੜਿਆਂ ਦੀ ਸਵਾਰੀ ਕਰੀ। ਘੋੜਿਆਂ ਦੀ ਸਵਾਰੀ ਉਤੇ ਭਾਵੇਂ ਦਿੱਲੀ ਤੱਕ ਜਾਂਦਿਆਂ ਹੋਇਆਂ ਬਹੁਤ ਤਕਲੀਫ ਹੋਣੀ ਸੀ ਪਰ ਭਾਣੇ ਨੂੰ ਮੰਨਣਾ ਹੀ ਸਭ ਨੇ ਚੰਗਾ ਜਾਤਾ।

ਦੂਸਰੇ ਹੱਥ ਸਤਿਗੁਰੂ ਜੀ ਸਰਸਾ ਤੋਂ ਅਗੇ ਤੁਰੇ, ਉਹਨਾਂ ਦੇ ਸਾਥ ਦੋ ਸਾਹਿਬਜ਼ਾਦੇ, ਪੰਜ ਪਿਆਰੇ ਅਤੇ ੪੫ ਕੁ ਹੋਰ ਸਿੰਘ ਸਨ। ਪੰਜ ਸੌ ਜਵਾਨਾਂ ਵਿਚੋਂ ਸਿਰਫ ੫੦ ਦੀ ਗਿਣਤੀ ਰਹਿ ਗਈ। ਬਾਕੀ ਸਾਰੇ ਸ਼ਹੀਦ ਹੋ ਗਏ ਪਰ ਸਤਿਗੁਰਾਂ ਦੇ ਵੈਸ਼ਾਲ ਹਿਰਦੇ ਉਤੇ ਕਿਸੇ ਤਰ੍ਹਾਂ ਦੀ ਕਮਜ਼ੋਰੀ ਨਾ ਆਈ ਚਿਹਰੇ ਪਰ ਨੂਰ ਪਹਿਲੇ ਦੀ ਤਰ੍ਹਾਂ ਹੀ ਸੀ। ਨਿਰਭੈਤਾ ਨਾਲ ਅਗੇ ਨੂੰ ਵਧਦੇ ਗਏ। ਜਿੰਨੇ ਹੋ ਏਨੇ ਹੀ ਚੋਖੇ ਹਨ। ਸਿੰਘਾਂ ਵੱਲ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ ਸੀ। ਵਾਹੋ ਦਾਹੀ ਰੋਪੜ ਵੱਲ ਤੁਰੀ ਗਏ ਸਨ।

ਸਰਸਾ ਦੇ ਕਿਨਾਰੇ ਤੇ ਹੀ ਸਭ ਨਾਲੋਂ ਵਿਛੜ ਗਏ। ਮਾਤਾ ਗੁਜਰੀ ਜੀ (ਸਤਿਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ) ਤੇ ਉਨ੍ਹਾਂ ਦੇ ਨਾਲ ਸਨ ਦੋ ਮਾਸੂਮ ਪੋਤੇ ਬਾਬਾ ਫਤਹ ਸਿੰਘ ਜੀ ਤੇ ਜੋਰਾਵਰ ਸਿੰਘ ਜੀ, ਖੱਚਰਾਂ ਉਤੇ ਸਵਾਰ ਇਕ ਖੱਚਰ ਉਤੇ ਖੁਰਜੀ ਵਿਚ ਮੋਹਰਾਂ ਤੇ ਚਾਂਦੀ ਦੇ ਰੁਪਏ ਸਨ। ਉਨ੍ਹਾਂ ਦੇ ਨਾਲ ਕੋਈ ਸਿੰਘ ਨਹੀਂ ਰਿਹਾ, ਸਗੋਂ ਇਕ ਸੇਵਕ ਗੰਗੂ ਜਾਤ ਦਾ ਬ੍ਰਾਹਮਣ ਰਹਿ ਗਿਆ ਸੀ। ਰਾਤ ਦੇ ਹਨੇਰੇ ਵਿਚ ਇਕੱਲੀ ਮਾਤਾ ਜੀ ਨੂੰ ਉਸ ਹੌਂਸਲਾ ਦਿੱਤਾ—'ਮਾਤਾ ਜੀ ! ਕੋਈ ਚਿੰਤਾ ਨਾ ਕਰੋ ਮੇਰਾ ਪਿੰਡ ਇਥੋਂ ਨੇੜੇ ਹੈ। ਉਥੇ ਚੱਲ ਰਹਿੰਦੇ ਹਾਂ ਜਦ ਅਮਨ ਹੋ ਜਾਵੇਗਾ ਤਾਂ ਸਤਿਗੁਰੂ ਜੀ ਦਾ ਪਤਾ ਕਰ ਕੇ ਉਹਨਾਂ ਦੇ ਕੋਲ

ਪੁੱਜ ਜਾਵਾਂਗੇ।'

ਮਾਤਾ ਜੀ ਨੇ ਕੁਝ ਬਚਨ ਨਾ ਕੀਤਾ। ਬਚਨ ਕਰ ਵੀ ਕੀ ਸਕਦੇ ਸਨ। ਉਸ ਸਮੇਂ ਪੱਤਾ ਪੱਤਾ ਤਾਂ ਵੈਰੀ ਸੀ। ਡਰ, ਭੁਲੇਖਾ, ਮੌਤ ਅਤੇ ਹਨੇਰਾ ਤਾਂ ਪੈਰ ਪੈਰ ਤੇ ਮਗਰਮੱਛ ਵਾਂਗੂ ਮੂੰਹ ਅੱਡੀ ਖਲੋਤਾ ਸੀ। ਉਹ ਤਾਂ ਪੋਤਰਿਆਂ ਦੀ ਸੁੱਖ ਮੰਗਦੀ ਸੀ। ਪੋਤਰਿਆਂ ਨਾਲ ਹੀ ਜਿਊਂਦੀ ਸੀ ਪੋਤਰੇ ਉਹਦੀ ਜਿੰਦ ਜਾਨ ਸਨ। ਫਿਰ ਇਹ ਵੀ ਮਾਤਾ ਜੀ ਨੂੰ ਚਿੰਤਾ ਸੀ ਕਿ ਪਿਆਰਾ ਸਪੁੱਤਰ ਕਿਧਰ ਗਿਆ। ਕੀ ਦੋਵੇਂ ਵੱਡੇ ਪੋਤਰੇ ਉਨ੍ਹਾਂ ਨਾਲ ਹਨ ਜਾਂ ਵੱਖਰੇ। ਦੋਹਾਂ ਨੂੰਹਾਂ ਦਾ ਕੋਈ ਪਤਾ ਨਹੀਂ ਲੱਗਦਾ। ਉਹ ਕਿਧਰ ਗਈਆਂ ? ਕਿਥੇ ਜਾਣਗੀਆਂ ? ਕੈਸੇ ਭਾਣੇ ਵਰਤੇ।

## ੫. ਸਤਿਗੁਰੂ ਜੀ ਦਾ ਚਮਕੌਰ ਪੁੱਜਣਾ

ਸਤਿਗੁਰੂ ਜੀ ਦਾ ਪ੍ਰਵਾਰ ਨਿਖੜ ਗਿਆ, ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਨਾਲ ਗੰਗਾ ਰਾਮ (ਗੰਗੂ) ਦੇ ਨਾਲ ਉਹਦੇ ਪਿੰਡ ਖੇੜੀ ਵੱਲ ਚਲੇ ਗਏ। ਦੋਵੇਂ ਮਹਿਲ ਮਰਦਾਵੇਂ ਭੇਸ ਕਰਕੇ ਭਾਈ ਮਨੀ ਸਿੰਘ ਤੇ ਜਵਾਹਰ ਸਿੰਘ ਜੀ ਨਾਲ ਦਿੱਲੀ ਨੂੰ ਤੁਰ ਗਏ ਅਤੇ ਸਤਿਗੁਰੂ ਜੀ ਮੁਠੀ ਭਰ ਸਿੰਘਾਂ ਅਤੇ ਆਪਣੇ ਪੁੱਤਰਾਂ ਨਾਲ ਸਿੱਧੇ ਰੋਪੜ ਵੱਲ ਨੂੰ ਵਧੇ। ਜਿਹੜੇ ਬਾਕੀ ਦੇ ਸਿੱਖ ਬਚੇ, ਕੁਝ ਸ਼ਹੀਦ ਹੋ ਗਏ ਕੁਝ ਜਿਧਰ ਕਿਸੇ ਦੇ ਸਿੰਗ ਅੜੇ ਉਧਰ ਹੀ ਚਲੇ ਗਏ। ਕੁਝ ਮੁਗਲਾਂ ਦੇ ਹੱਥ ਵੀ ਆਏ ਜਿਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ। ਕਈ ਦੇਵੀਆਂ ਵੀ ਤੁਰਕਾਂ ਦੇ ਹੱਥ ਆ ਗਈਆਂ।

ਸਰਸਾ ਨਦੀ ਪਾਰ ਹੋਣ ਤੇ ਖਤਰਾ ਟਲਿਆ ਨਹੀਂ ਸਗੋਂ ਪਾਤਸ਼ਾਹ ਤੇ ਵਜ਼ੀਰ ਖਾਂ ਸਰਹੰਦ ਦੇ ਹੁਕਮ ਨਾਲ ਰੋਪੜ ਤੇ ਹੋਰ ਥਾਵਾਂ ਤੇ ਮੁਸਲਮਾਨ ਜਗੀਰਦਾਰ ਆਪਣੀਆਂ ਫੌਜਾਂ ਲੈ ਕੇ ਅਗੋਂ ਆ ਪਏ ਸਨ। ਹੋਰ ਬਾਦਸ਼ਾਹੀ ਫੌਜ ਵੀ ਦਿੱਲੀ ਤੋਂ ਆਈ। ਸਰਸਾ ਤੇ ਸਰਹੰਦ ਦੇ ਵਿਚਾਲੇ ਦੁਸ਼ਮਣ ਦਲ ਟਿੱਡੀ ਦਲ ਵਾਂਗ ਛਾਏ ਹੋਏ ਸਨ। ਪੈਰ ਪੈਰ ਤੇ ਖਤਰਾ ਸੀ ਜਦੋਂ ਸਤਿਗੁਰੂ ਜੀ ਅਗੇ ਵਧੇ ਤਾਂ ਪਤਾ ਲੱਗਾ ਇਸ ਇਲਾਕੇ ਵਿਚੋਂ ਬਚ ਕੇ ਨਿਕਲਣਾ ਔਖਾ ਹੈ। ਸਿਰਫ ਪੰਜਾਹ, ਸੌ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਖਿਲਰੀ ਫੌਜ ਨਾਲ ਕਿਵੇਂ ਮੁਕਾਬਲਾ ਕਰ ਸਕਦੇ ਹਨ। ਇਹ ਤਾਂ ਪਲੋ ਪਲੀ ਨੂੰ ਇਕ ਲੜਾਈ ਵਿਚ ਹੀ ਸ਼ਹੀਦ ਹੋ ਜਾਣਗੇ।

ਉਹ ਸਮਾਂ ਬਹੁਤ ਖਤਰੇ ਵਾਲਾ ਸੀ, ਐਸੇ ਸਮੇਂ ਜੇ ਸਤਿਗੁਰੂ ਜੀ ਦੀ ਥਾਂ ਕੋਈ ਹੋਰ ਫੌਜੀ ਜਰਨੈਲ ਹੁੰਦਾ ਤਾਂ ਜ਼ਰੂਰ ਹੀ ਦੁਸ਼ਮਣ ਅਗੇ ਹਥਿਆਰ ਸੁੱਟ ਦਿੰਦਾ। ਜਿਵੇਂ ਕਿ ਸੰਸਾਰ ਦਾ ਇਤਿਹਾਸ ਦਸ ਰਿਹਾ ਹੈ ਕਿ ਵੱਡੇ ਵੱਡੇ ਪਾਤਸ਼ਾਹਾਂ, ਜਰਨੈਲਾਂ ਤੇ ਵਜ਼ੀਰਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਕੋਲ ਹੁੰਦਿਆਂ ਹੋਇਆਂ ਵੀ ਦੁਸ਼ਮਣ ਅਗੇ ਹਥਿਆਰ ਸੁੱਟ ਦਿੱਤੇ, ਪਰ ਧੰਨ ਸਤਿਗੁਰੂ ਜੀ ਹਨ ਜਿਨ੍ਹਾਂ ਨੇ ਆਪਣੀ ਇਕੱਲੀ ਜਾਨ ਦੇਖ ਕੇ ਵੀ ਦਿਲ ਨਹੀਂ ਛੱਡਿਆ ਅਤੇ ਚੜ੍ਹਦੀਆਂ ਕਲਾਂ ਵਿਚ ਰਹੇ। ਚਿੰਤਾ ਫਿਕਰ ਵਾਲੀ ਕੋਈ ਗੱਲ ਨਾ ਹੋਈ, ਨੀਲੇ ਤੇ ਅਸਵਾਰ ਹੋ ਕੇ ਅਗੇ ਵਧੀ ਗਏ ਨਾ ਕੋਈ ਬਾਜ ਰਿਹਾ, ਨਾ ਪ੍ਰਸਾਦੀ ਹਾਥੀ, ਨਾ ਛਤਰ (ਚੌਰ) ਤੇ ਨਾ ਰਣਜੀਤ ਨਗਾਰਾ ਉਹ ਗ੍ਰੰਥਾਂ ਸਮੇਤ ਸਰਸਾ ਨਦੀ ਵਿਚ ਰਹਿ ਗਏ। ਸਰਸਾ ਨੇ ਸਭ ਨੂੰ ਸਮੇਟ ਲਿਆ।

'ਮਹਾਰਾਜ! ਅਗੇ ਤਾਂ ਤੁਰਕ ਸੈਨਾ ਬੇਅੰਤ ਹੈ ਹੁਣ ਕਿਧਰ ਨੂੰ ਮੁੜਿਆ ਜਾਵੇ, ਕੀ ਹੁਕਮ ਹੈ ?' ਇਕ ਸਿੰਘ ਨੇ ਪੁਛਿਆ।

'ਬਸ ਸਿੱਧੇ ਰੋਪੜ ਨੂੰ ਚਲੋ, ਉਸ ਤੋਂ ਅਗੇ ਮਾਲਵੇ ਨੂੰ ਜਾਣਾ ਹੋਵੇਗਾ। ਜੇ ਦੁਸ਼ਮਣ ਬਹੁਤਾ ਹੀ ਆਕੜਿਆ ਫਾਕੜਿਆ ਤਾਂ ਰਾਹ ਵਿਚ ਕੋਈ ਆੜ ਵਾਲੀ ਥਾਂ ਵੇਖ ਕੇ ਉਸ ਨਾਲ ਦੋ ਹੱਥ ਕੀਤੇ ਜਾਣਗੇ। ਰਤਾ ਲਿਹਾਜ਼ ਨਹੀਂ ਕਰਨਾ ਦੁਸ਼ਮਣ ਦਾ, ਦੁਸ਼ਮਣ ਬੇਈਮਾਨ ਹੈ। ਧੋਖਾ ਕਰ ਰਿਹਾ ਹੈ। ਮੁਗਲ ਰਾਜ ਦਾ ਅੰਤ ਹੋਣ ਵਾਲਾ ਹੈ। ਝੂਠ ਦਾ ਸੂਰਜ ਅਸਤ ਹੋ ਜਾਵੇਗਾ, ਸੱਚ ਚੰਦਰਮਾ ਬਣਕੇ ਚਮਕੇਗਾ, ਇਕ ਦਿਨ ਇਸੇ ਬਾਹਰੇ ਵਿਚ ਖਾਲਸਈ ਰਾਜ ਹੋਵੇਗਾ, ਜ਼ਰੂਰ ਹੋਵੇਗਾ, ਅਕਾਲ ਪੁਰਖ ਦੇ ਭਾਣੇ ਨੂੰ ਮੰਨੀ ਜਾਣਾ ਅਸਾਡਾ ਧਰਮ ਹੈ। ਅਕਾਲ ਪੁਰਖ ਜੋ ਕਰਦਾ ਹੈ ਸੋ ਠੀਕ ਕਰਦਾ ਹੈ, ਚਲੋ ਅਗੇ ਵਧੀ ਚਲੋ।' ਸਤਿਗੁਰੂ ਜੀ ਦਾ ਹੁਕਮ ਸੀ।

ਗੁਰੂ ਜੀ ਦੀ ਜਥੇਦਾਰੀ ਹੇਠਾਂ ਜੱਥਾ ਅਗੇ ਨੂੰ ਤੁਰ ਪਿਆ। ਰੋਪੜ ਦੇ ਨੇੜੇ ਪੁਜੇ ਤਾਂ ਵੈਰੀਆਂ ਨੂੰ ਪਤਾ ਲੱਗ ਗਿਆ ਕਿ ਗੁਰੂ ਜੀ ਆ ਪੁੱਜੇ ਹਨ। ਰੋਪੜ ਦੇ ਪੂਰਬ ਦੱਖਣ ਵੱਲ ਇਕ ਆਵੇ ਦੇ ਲਾਗੇ ਥੋੜ੍ਹਾ ਜਿਹਾ ਟਾਕਰਾ ਹੋਇਆ, ਉਸ ਟਾਕਰੇ ਵਿਚ ਕੁਝ ਸਿੰਘ ਸ਼ਹੀਦ ਹੋ ਗਏ। ਉਹਨਾਂ ਦੀ ਸ਼ਹੀਦੀ ਨੇ ਦੁਸ਼ਮਣ ਨੂੰ ਐਸਾ ਪਿਛੇ ਮੋੜਿਆ ਕਿ ਉਹ ਅਗੇ ਵੱਧਣ ਜੋਗਾ ਨਾ ਰਿਹਾ। ਦੁਸ਼ਮਣ ਦੂਰ ਜਾ ਖਲੋਤਾ ਸਾਹਿਬਾਂ ਨੂੰ ਅਗੇ ਚੱਲਣ ਦਾ ਸਮਾਂ ਮਿਲ ਗਿਆ। ਤਕਰੀਬਨ ਸੱਤ

ਮੀਲ ਪੰਧ ਕਰਨ ਪਿਛੋਂ ਗੁਰੂ ਜੀ ਚਮਕੌਰ ਨਾਮ ਦੇ ਨਗਰ ਵਿਚ ਪੁੱਜੇ ਉਸ ਵੇਲੇ ਸ਼ਾਮਾਂ ਪੈ ਚੁੱਕੀਆਂ ਸਨ। ਜੰਗਲ ਵਿਚਾਲੇ ਪਿੰਡਾਂ ਨੂੰ ਹਨੇਰੇ ਨੇ ਘੇਰ ਲਿਆ ਸੀ, ਲੋਕ ਸ਼ਾਹੀ ਫੌਜਾਂ ਨੂੰ ਦੇਖ ਸੁਣ ਕੇ ਘਾਬਰੇ ਹੋਏ ਸਨ।

ਗੁਰੂ ਜੀ ਨੇ ਇਕ ਕੱਚੀ ਗੜ੍ਹੀ (ਹਵੇਲੀ) ਨੂੰ ਦੇਖਿਆ ਜੋ ਕਿਲ੍ਹੇ ਦਾ ਕੰਮ ਦੇ ਸਕਦੀ ਸੀ। ਜਿਸ ਵਿਚ ਬੈਠਕੇ ਵੈਰੀ ਨਾਲ ਦੋ ਹੱਥ ਵੀ ਕੀਤੇ ਜਾ ਸਕਦੇ ਸਨ ਤੇ ਘੜੀ ਪਲ ਆਰਾਮ ਵੀ ਕੀਤਾ ਜਾ ਸਕਦਾ ਸੀ। ਚਾਰ ਦਿਨ ਹੋ ਗਏ ਸਨ, ਸਾਹਿਬ ਸੁੱਤੇ ਨਹੀਂ ਸਨ। ਪੰਧ ਕਰਦਿਆਂ ਤੇ ਲੜਾਈਆਂ ਲੜਦਿਆਂ ਨੂੰ ਵੀ ਚੋਖਾ ਚਿਰ ਬਤੀਤ ਹੋ ਗਿਆ ਸੀ। ਗੁਰੂ ਸਾਹਿਬ ਨੇ ਭਾਈ ਦਇਆ ਸਿੰਘ ਜੀ ਨੂੰ ਭੇਜਿਆ ਕਿ ਉਹ ਜਾ ਕੇ ਹਵੇਲੀ ਦੇ ਮਾਲਕ ਨੂੰ ਪੁਛੇ ਕਿ ਉਹ ਰਾਤ ਕੱਟ ਲੈਣ ਦੇਵੇ ਪਰ ਉਹ ਤੁਰਕਾਂ ਕੋਲੋਂ ਡਰਿਆ ਕਰਦਾ ਸੀ। ਉਸਨੇ ਸਤਿਗੁਰੂ ਜੀ ਦਾ ਨਾਮ ਸੁਣ ਕੇ ਇਕ ਦਮ ਨਾਂਹ ਕਰ ਦਿੱਤੀ। ਨਿਰੀ ਨਾਂਹ ਹੀ ਨਾ ਕੀਤੀ ਸਗੋਂ ਚੰਦਰੇ ਮੂੰਹੋ ਵੱਧ ਘੱਟ ਗੱਲਾਂ ਕਰ ਦਿੱਤੀਆਂ। ਉਸ ਨੇ ਕਿਹਾ, 'ਇਕ ਬਾਦਸ਼ਾਹ ਦੇ ਬਾਗੀ ਨੂੰ ਪਨਾਹ ਦੇ ਕੇ ਮੈਂ ਆਪਣਾ ਬਾਲ ਬੱਚਾ ਘਾਣੀ ਪਿੜਵਾਉਣਾ ਹੈ। ਚਲੇ ਜਾਓ ਪਿੰਡ ਵਿਚੋਂ, ਇਥੇ ਨਾ ਰਹੋ, ਅਮਨ ਵੱਸਦੇ ਪਿੰਡ ਨੂੰ ਕਿਉਂ ਉਜਾੜਦੇ ਹੋ?'

ਭਾਈ ਦਇਆ ਸਿੰਘ ਜੀ ਨੇ ਉਸ ਨੂੰ ਬਹੁਤ ਸਮਝਾਇਆ ਪਰ ਉਹ ਨਾ ਮੰਨਿਆਂ, ਉਸ ਹਵੇਲੀ ਦਾ ਇਕ ਹੋਰ ਹਿੱਸੇਦਾਰ ਸੀ ਭਾਈ ਗਰੀਬੂ, ਉਸ ਗਰੀਬੂ ਨੇ ਭਾਈ ਦਇਆ ਸਿੰਘ ਨੂੰ ਕਿਹਾ—'ਮੈਂ ਹਵੇਲੀ ਦਾ ਮਾਲਕ ਹਾਂ, ਪਰ ਇਹ ਮੇਰਾ ਭਰਾ ਮੈਨੂੰ ਹਵੇਲੀ ਵਿਚ ਨਹੀਂ ਰਹਿਣ ਦੇਂਦਾ ਇਸ ਕਰਕੇ ਤੁਸੀਂ ਮੇਰੇ ਕਹਿਣ ਤੇ ਹਵੇਲੀ ਤੇ ਕਬਜ਼ਾ ਕਰ ਲਵੋ। ਜਿਵੇਂ ਜੀ ਚਾਹੇ ਵਰਤੋ।'

ਸਤਿਗੁਰਾਂ ਨੇ ਗਰੀਬੂ ਨੂੰ ਵਰ ਦੇ ਕੇ ਨਿਹਾਲ ਕੀਤਾ ਤੇ ਹਵੇਲੀ ਤੇ ਕਬਜ਼ਾ ਕਰ ਲਿਆ। ਚੌਧਰੀ ਨੂੰ ਹਵੇਲੀ ਵਿਚੋਂ ਬਾਹਰ ਕੱਢ ਦਿੱਤਾ। ਜਿਹੜਾ ਚੌਧਰੀ ਦਾ ਆਟਾ ਦਾਲ ਪਿਆ ਸੀ ਉਸ ਨਾਲ ਲੰਗਰ ਤਿਆਰ ਕੀਤਾ। ਕੁਝ ਸਿੰਘ ਲੰਗਰ ਤਿਆਰ ਕਰਦੇ ਰਹੇ ਤੇ ਬਾਕੀ ਦੇ ਮੋਰਚੇਬੰਦੀ ਨੂੰ ਸੋਚਦੇ ਰਹੇ। ਸਤਿਗੁਰੂ ਜੀ ਨੇ ਸਾਹਿਬਜ਼ਾਦਿਆਂ ਸਮੇਤ ਆਰਾਮ ਕੀਤਾ।

# ੬. ਚਮਕੌਰ ਨੂੰ ਘੇਰਾ ਤੇ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਦੁਸ਼ਮਣ ਨੂੰ ਠੰਡਾ ਨਹੀਂ ਸੀ ਕੱਢਦਾ, ਉਹ ਅਨੰਦਪੁਰ ਤੋਂ ਹੀ ਗੁਰੂ ਜੀ ਪਿਛੇ ਧਾਈ ਕਰਕੇ ਆਇਆ। ਦੁਸ਼ਮਣ ਦਾ ਆਉਣਾ ਇਸ ਤਰ੍ਹਾਂ ਦਾ ਸੀ ਜਿਵੇਂ ਦਰਿਆ ਵਿਚ ਹੜ੍ਹ ਆਉਂਦਾ ਹੈ ਤੇ ਆਪਣਿਆਂ ਪਰਾਇਆਂ ਨੂੰ ਰੋੜ੍ਹੀ ਜਾਂਦਾ ਹੈ। ਅਕ੍ਰਿਤਘਣ ਹਿੰਦੂ ਰਾਜੇ ਤਾਂ ਪਿਛੇ ਹਟ ਗਏ। ਉਨ੍ਹਾਂ ਮੂਰਖਾਂ ਘਿਉ ਦੇ ਦੀਵੇ ਬਾਲੇ ਕਿ ਗੁਰੂ ਜੀ ਅਨੰਦਪੁਰੋਂ ਨਿਕਲ ਗਏ ਹਨ ਤੇ ਹੋ ਸਕਦਾ ਹੈ ਫੜੇ ਵੀ ਜਾਣ ਪਰ ਉਨ੍ਹਾਂ ਇਹ ਨਾ ਸਮਝਿਆ ਕਿ ਗੁਰੂ ਜੀ ਨੂੰ ਅਨੰਦਪੁਰੋਂ ਕੱਢਕੇ ਅਸਾਂ ਆਪਣੀਆਂ ਜੜ੍ਹਾਂ ਆਪ ਪੁਟੀਆਂ ਹਨ। ਗੁਲਾਮੀ ਦੇ ਸੰਗਲਾਂ ਨੂੰ ਪੱਕਿਆਂ ਕੀਤਾ ਹੈ। ਉਨ੍ਹਾਂ ਦੇ ਰਹਿਣ ਪਿਛੋਂ ਜਿੰਨੀ ਮੁਗਲ ਫੌਜ ਅਨੰਦਪੁਰ ਦੇ ਚੌਗਿਰਦੇ ਸੀ ਉਹ ਸਾਰੀ ਰੋਪੜ ਨੂੰ ਆ ਗਈ। ਅਗੋਂ ਰੋਪੜ ਦੇ ਪਠਾਣ ਤੇ ਹੋਰ ਮੁਸਲਮਾਨ ਪੈ ਗਏ। ਜਿਨ੍ਹਾਂ ਵਿਚ ਨਾਮੀ ਸਰਦਾਰ ਇਹ ਸਨ—ਨਾਹਰ ਖਾਂ, ਹੈਬਤ ਖਾਂ, ਇਸਮਾਈਲ ਖਾਂ, ਉਸਮਾਨ ਖਾਂ, ਸੁਲਤਾਨ ਖਾਂ, ਖਵਾਜਾ ਖਿਜਰ ਖਾਂ, ਜਹਾਨ ਖਾਂ, ਨਜੀਬ ਖਾਂ, ਮੀਆਂ ਖਾਂ, ਦਿਲਾਵਰ ਖਾਂ, ਸੈਦ ਖਾਂ, ਜ਼ਬਰਦਸਤ ਖਾਂ, ਵਜ਼ੀਰ ਖਾਂ, ਗੁਲਬੇਗ ਖਾਂ। ਇਨ੍ਹਾਂ ਸਾਰਿਆਂ ਨੇ ਆ ਚਮਕੌਰ ਨੂੰ ਘੇਰਾ ਪਾਇਆ ਉਨ੍ਹਾਂ ਦਾ ਖਿਆਲ ਸੀ ਕਿ ਗੁਰੂ ਜੀ ਪਾਸ ਤਕੜੀ ਫੌਜ ਹੈ ਉਹ ਜ਼ਰੂਰ ਟਾਕਰਾ ਕਰਨਗੇ। ਇਹ ਵੀ ਹੋ ਸਕਦਾ ਹੈ ਕਿ ਹੁਣ ਗੁਰੂ ਜੀ ਕਰਾਮਾਤ ਤੋਂ ਸਹਾਇਤਾ ਪ੍ਰਾਪਤ ਕਰਨ। ਇਸ ਕਾਰਣ ਉਹ ਗੁਰੂ ਜੀ ਦੇ ਗਲ ਨਾ ਪਏ। ਕੱਚੀ ਗੜ੍ਹੀ ਉਤੇ ਰਾਤ ਹਮਲਾ ਕਰਨ ਦਾ ਹੌਂਸਲਾ ਨਾ ਪਿਆ। ਉਹ ਦੂਰ ਦੂਰ ਬੈਠੇ ਰਹੇ। ਗੁਰੂ ਜੀ ਨੇ ਅੱਠ ਅੱਠ ਸਿੰਘ ਰਾਤ ਨੂੰ ਗੜ੍ਹੀ ਦੀਆਂ ਚੌਹਾਂ ਨੁਕਰਾਂ ਵਿਚ ਖੜੇ ਕਰ ਛੱਡੇ। ਸਿਦਕੀ ਸਿੱਖ, ਜਿਨ੍ਹਾਂ ਨੂੰ ਨਾ ਭੁੱਖ ਨਾ ਥਕੇਵਾਂ ਤੇ ਨਾ ਹੀ ਮੌਤ ਚੇਤੇ ਸੀ, ਉਹ ਸਿਰਫ ਇਹੋ ਖਿਆਲ ਕਰ ਰਹੇ ਸਨ ਕਿ ਉਨ੍ਹਾਂ ਨੇ ਗੁਰੂ ਜੀ ਦੀ ਜਾਨ ਦੀ ਰੱਖਿਆ ਕਰਨੀ ਹੈ ਅਤੇ ਰੱਖਿਆ ਵੀ ਉਸ ਹਾਲਤ ਵਿਚ ਜਦੋਂ ਕਿ ਉਨ੍ਹਾਂ ਪਾਸ ਇਕ ਤਲਵਾਰ ਤੇ ਢਾਲ ਤੋਂ ਬਿਨਾਂ ਹੋਰ ਕੋਈ ਹਥਿਆਰ ਨਹੀਂ ਸੀ। ਥੋੜਾ ਬਹੁਤਾ ਸਾਮਾਨ, ਬੰਦੂਕ ਬਾਰੂਦ ਦਾ ਸੀ ਪਰ ਉਹ ਵੀ ਪਾਣੀ ਨਾਲ ਭਿੱਜ ਕੇ ਸਿੱਲਾ ਹੋ ਚੁੱਕਾ ਸੀ। ਤੀਰਾਂ ਦੇ ਥੋੜ੍ਹੇ ਜਹੇ ਬੰਡਲ ਸਨ। ਉਨ੍ਹਾਂ ਤੋਂ ਹੀ ਸਹਾਇਤਾ ਲਈ ਜਾਣੀ ਸੀ। ਗੁਰੂ ਜੀ ਦੇ ਤੀਰਾਂ ਵਿਚ ਇਹ ਵਡਿਆਈ ਸੀ ਕਿ ਉਹ ਦੁਸ਼ਮਣ ਦਾ ਸੀਨਾ ਚੀਰ ਕੇ

ਮੁੜ ਸਤਿਗੁਰੂ ਜੀ ਦੇ ਪਾਸ ਆ ਜਾਂਦੇ ਸਨ ।

ਅਗਲਾ ਦਿਨ ਚੜ੍ਹਿਆ । ਸੂਰਜ ਦੀ ਰੋਸ਼ਨੀ ਵਿਚ ਪਤਾ ਲੱਗਾ ਕਿ ਦੂਰ ਤੱਕ ਚੌਗਿਰਦੇ ਵੈਰੀ ਹੀ ਵੈਰੀ ਸੀ । ਕਾਨਿਆਂ ਤੇ ਸਰਕੜਿਆਂ ਵਿਚਾਲੇ ਦੂਰ ਤੱਕ ਤੰਬੂ ਲੱਗ ਗਏ ਸਨ । ਮੋਰਚੇ ਲਾਈ ਤੁਰਕ ਬੈਠੇ ਹੋਏ ਆਪਣੇ ਸਰਦਾਰਾਂ ਦੇ ਹੁਕਮਾਂ ਦੀ ਉਡੀਕ ਕਰ ਰਹੇ ਸਨ । ਪੰਧ ਕਰਕੇ ਥੱਕੇ ਹੋਏ ਤੁਰਕ ਸਰਦਾਰ ਰਾਤ ਨੂੰ ਸ਼ਰਾਬਾਂ ਪੀ ਕੇ ਮਸਤ ਹੋ ਰਹੇ ਸਨ । ਉਹਨਾਂ ਨੂੰ ਤੜਕੇ ਦਿਨ ਚੜ੍ਹੇ ਹੋਸ਼ ਆਈ । ਜਦੋਂ ਸੁਰਤ ਕੀਤੀ ਤਾਂ ਪੁਛਿਆ—'ਗੁਰੂ ਕਿਤੇ ਨੱਸ ਤਾਂ ਨਹੀਂ ਗਿਆ ?'

'ਨਹੀਂ ਸਰਕਾਰ ! ਅਜੇ ਹਵੇਲੀ ਵਿਚ ਹੀ ਹਨ ।' ਰਾਖਿਆਂ ਦਾ ਉੱਤਰ ਸੀ।

'ਬਸ ਫਿਰ ਠੀਕ ਹੈ ਹਵੇਲੀ ਉਤੇ ਹਮਲਾ ਕਰੋ । ਦੇਖਣਾ, ਗੁਰੂ ਨੱਸ ਨਾ ਜਾਵੇ, ਉਸਨੂੰ ਜੀਊਂਦਿਆਂ ਫੜਕੇ ਦਿੱਲੀ ਬਾਦਸ਼ਾਹ ਪਾਸ ਖੜਨਾ ਹੈ ਤਾਂ ਕਿ ਇਨਾਮ ਪ੍ਰਾਪਤ ਕੀਤਾ ਜਾਵੇ । ਜੇ ਉਹ ਕਤਲ ਵੀ ਕੀਤਾ ਜਾਵੇ ਤਾਂ ਉਹਦਾ ਧੜ ਤੇ ਸਿਰ ਨਹੀਂ ਗੁੰਮ ਹੋਣ ਦੇਣਾ । ਸਿੱਖ ਬੜੇ ਚਲਾਕ ਹਨ । ਗੁਰੂ ਵੀ ਖੁਦ ਕਰਾਮਾਤੀ ਹੈ । ਹੁਸ਼ਿਆਰੀ ਨਾਲ ਸਾਰੇ ਸਾਰੇ ਕੰਮ ਕਰਨ ਦੀ ਲੋੜ ਹੈ ।'

ਆਖਰ ਸਰਦਾਰਾਂ ਨੇ ਫੌਜ ਨੂੰ ਟੋਲਿਆਂ ਵਿਚ ਵੰਡਿਆ ਤੇ ਉਨ੍ਹਾਂ ਟੋਲਿਆਂ ਵਿਚੋਂ ਇਕ ਟੋਲੇ ਨੂੰ ਹੁਕਮ ਦਿੱਤਾ ਕਿ ਉਹ ਗੜ੍ਹੀ ਉਤੇ ਪਹਿਲਾਂ ਹਮਲਾ ਕਰੇ। ਉਹ ਤੁਰਕ ਨੌਜਵਾਨਾਂ ਦਾ ਟੋਲਾ ਕੋਈ ਬਹੁਤਾ ਦਿਲ ਨਾਲ ਅਗੇ ਨਹੀਂ ਸੀ ਵਧਿਆ ਉਹ ਭੈ-ਭੀਤ ਸੀ । ਉਹਦੇ ਸਾਰੇ ਮੈਂਬਰਾਂ ਨੂੰ ਇਉਂ ਪ੍ਰਤੀਤ ਹੋਇਆ ਕਿ ਜਿਵੇਂ ਉਹ ਸੱਚਮੁਚ ਕਾਲ ਦੇ ਮੂੰਹ ਵਿਚ ਪੈਣ ਵਾਸਤੇ ਜਾ ਰਹੇ ਹਨ । ਉਹਨਾਂ ਵਿਚੋਂ ਇਕ ਵੀ ਜਿਊਂਦਾ ਨਹੀਂ ਮੁੜੇਗਾ ਉਹ ਹੁਣ ਵੀ ਮਰੇ ਤੇ ਪਲੋ ਪਲੀ ਨੂੰ ਵੀ ਮਰੇ। ਉਹ ਦੁਨੀਆਂ ਦੀਆਂ ਵਸਤੂਆਂ ਵੱਲ ਨਹੀਂ ਦੇਖਣਗੇ ਤੇ ਨਾ ਹੀ ਘਰ ਦੇ ਜੀਆਂ ਨੂੰ ਮਿਲਣਗੇ । ਕੁਝ ਕੁ ਤਾਂ ਇਸ ਵਿਚਾਰ ਨਾਲ ਦਿਲ ਛੱਡ ਕੇ ਪਿਛੇ ਹੀ ਰਹਿ ਗਏ ਤੇ ਲੁੱਕ ਗਏ । ਉਹਨਾਂ ਨੂੰ ਲੜਾਈ ਲੜਨ ਦਾ ਹੌਂਸਲਾ ਨਾ ਪਿਆ ।

ਟਿੱਡੀ ਦਲ ਜਾਂ ਮਖੀਰ ਜਿਵੇਂ ਕਿਸੇ ਤੇ ਹਮਲਾ ਕਰਦਾ ਹੈ ਤਿਵੇਂ ਤੁਰਕਾਂ ਦਾ ਟੋਲਾ ਚਮਕੌਰ ਦੀ ਕੱਚੀ ਗੜ੍ਹੀ ਵੱਲ ਵਧਿਆ । ਉਹ ਸਾਰੇ 'ਯਾ ਅਲੀ' ਦੇ ਨਾਅਰੇ ਲਾਉਂਦੇ ਸਨ । ਉਹਨਾਂ ਨਾਹਰਿਆਂ ਨਾਲ ਅਸਮਾਨ ਗੂੰਜ ਉਠਿਆ । ਨਗਰ ਦੇ ਵਸਨੀਕ ਆਪੋ ਆਪਣੇ ਕੋਠਿਆਂ ਵਿਚ ਵੜ ਗਏ ਤੇ ਬੂਹੇ ਬੰਦ ਕਰ ਲਏ।

ਸਿੰਘਾਂ ਨੇ ਤੁਰਕਾਂ ਦਾ ਟਿੱਡੀ ਦਲ ਆਉਂਦਾ ਦੇਖਿਆ ਉਸ ਵਕਤ ਗੁਰੂ ਜੀ ਤੇ ਪੰਜ ਪਿਆਰੇ 'ਚੰਡੀ ਦੀ ਵਾਰ' ਦਾ ਪਾਠ ਕਰ ਚੁੱਕੇ ਸਨ। ਅਕਾਲ ਪੁਰਖ ਅਗੇ ਅਰਦਾਸ ਕੀਤੀ ਜਾ ਚੁੱਕੀ ਸੀ। ਨਿੱਤਨੇਮ ਤੋਂ ਵਿਹਲੇ ਹੋ ਕੇ ਸਤਿਗੁਰੂ ਜੀ ਨੇ ਹੁਕਮ ਕੀਤਾ—'ਸਿੰਘੋ! ਇਕ ਇਕ ਸਿੰਘ ਅਜੇ ਵੀ ਸਵਾ-ਸਵਾ ਲੱਖ ਨਾਲ ਲੜ ਕੇ ਦਿਖਾ ਦੇਵੋ ਤੀਰਾਂ ਦੀ ਬਰਖਾ ਕਰੋ। ਤੁਸਾਂ ਦੇ ਤੀਰਾਂ ਵਿਚ ਬੇਅੰਤ ਬਲ ਹੋਵੇਗਾ। ਇਕ ਇਕ ਤੀਰ ਕਈਆਂ ਕਈਆਂ ਤੁਰਕਾਂ ਦੀਆਂ ਛਾਤੀਆਂ ਵਿੰਨ੍ਹਣਗੇ।'

ਬਸ ਫਿਰ ਕੀ ਸੀ ਭਾਈ ਆਲਮ ਸਿੰਘ, ਮਾਨ ਸਿੰਘ, ਧਰਮ ਸਿੰਘ, ਮੋਹਕਮ ਸਿੰਘ ਤੇ ਦਇਆ ਸਿੰਘ ਜੀ ਮੋਰਚਿਆਂ ਵਿਚ ਬੈਠ ਗਏ। ਤੀਰਾਂ ਦੇ ਬੰਡਲ ਕੋਲ ਰੱਖ ਲਏ, ਕਮਾਨਾਂ ਨੂੰ ਟਣਕਾ ਕੇ ਦੇਖ ਲਿਆ। ਜਿਉਂ ਹੀ ਵੈਰੀ ਮਾਰ ਦੇ ਹੇਠਾਂ ਆਇਆ ਤਾਂ ਤੀਰਾਂ ਦੀ ਵਰਖਾ ਕਰਨੀ ਆਰੰਭ ਕਰ ਦਿੱਤੀ। ਮੀਂਹ ਦੀ ਵਾਛੜ ਵਾਂਗ ਤੀਰਾਂ ਦੀ ਵਰਖਾ ਹੋਈ। ਐਸੀ ਵਰਖਾ ਜਿਹੜੀ ਦੁਸ਼ਮਣ ਝੱਲ ਨਾ ਸਕਿਆ ਤੇ ਪਲਾਂ ਵਿਚ ਦੀ ਲੋਥ ਤੇ ਲੋਥ ਚੜ੍ਹ ਗਈ ਦੁਸ਼ਮਣਾਂ ਦੇ ਤੀਰ ਤੇ ਬੰਦੂਕਾਂ ਦੀਆਂ ਗੋਲੀਆਂ ਕੰਮ ਨਹੀਂ ਸਨ ਦੇਂਦੀਆਂ, ਸਿੰਘ ਕੰਧਾਂ ਦੀ ਆੜ ਵਿਚ ਸਨ, ਉਨ੍ਹਾਂ ਨੂੰ ਨਾ ਗੋਲੀ ਮਾਰ ਕਰਦੀ ਸੀ ਤੇ ਨਾ ਤੀਰ। ਉਹ ਬਹੁਤ ਸੁਰੱਖਿਅਕ ਥਾਂ ਤੇ ਬੈਠੇ ਸਨ। ਲੜਾਈ ਹੁੰਦੀ ਰਹੀ ਓਨਾਂ ਚਿਰ ਲੜਾਈ ਹੋਈ ਜਿੰਨਾਂ ਚਿਰ ਵੈਰੀਆਂ ਦਾ ਉਹ ਟੋਲਾ ਸਾਰਾ ਨਹੀਂ ਮਾਰਿਆ ਗਿਆ।

ਜਦੋਂ ਮੁਗਲ ਸਰਦਾਰਾਂ ਨੇ ਐਸੀ ਮਾਰ ਪੈਂਦੀ ਦੇਖੀ ਤਾਂ ਉਹ ਬਹੁਤ ਹੀ ਹੈਰਾਨ ਹੋਏ। ਉਹ ਆਪੋ ਵਿਚ ਦੀ ਗੱਲਾਂ ਕਰਨ ਲੱਗੇ ਕਿ ਆਖਰ ਮਾਮਲਾ ਕੀ ਹੈ? ਇਕ ਦੂਸਰੇ ਦੇ ਦੱਸਣ ਤੇ ਉਨ੍ਹਾਂ ਨੂੰ ਭਰੋਸਾ ਹੋ ਗਿਆ ਕਿ ਜ਼ਰੂਰ ਰਾਤੋ ਰਾਤ ਬਾਹਰੋਂ ਸਿੱਖ ਆ ਪੁਜੇ ਹਨ। ਰਾਤ ਦੇ ਪਹਿਲੇ ਹਿੱਸੇ ਤਾਂ ਪੰਜਾਹ ਤੋਂ ਵੱਧ ਨਹੀਂ ਸਨ। ਇਉਂ ਵਿਚਾਰਾਂ ਸੁਣ ਕੇ ਉਹ ਘਬਰਾ ਗਏ ਪਰ ਉਹਨਾਂ ਨੇ ਫੈਸਲਾ ਇਹੋ ਕੀਤਾ ਕਿ ਲੜਾਈ ਲੜੀ ਜਾਵੇ ਕਦੀ ਤਾਂ ਜ਼ਰੂਰ ਅਗੇ ਵੱਧਣ ਵਿਚ ਸਫਲਤਾ ਪ੍ਰਾਪਤ ਹੋਵੇਗੀ।

ਦੂਜੇ ਪਾਸੇ ਗੁਰੂ ਜੀ ਨੇ ਫੈਸਲਾ ਕੀਤਾ ਕਿ ਇਥੇ ਅੰਤਮ ਲੜਾਈ ਲੜੀ ਜਾਵੇਗੀ। ਬੇਸ਼ਕ ਸ਼ਹੀਦੀ ਪ੍ਰਾਪਤ ਹੋ ਜਾਵੇ। ਤੁਰਕ ਦਲਾਂ ਦੇ ਦਲ ਭੇਜੀ ਗਏ ਤੇ ਸਿੰਘ ਰੋਕੀ ਗਏ। ਆਖਰ ਇਹ ਨੌਬਤ ਪਹੁੰਚੀ ਕਿ ਤੀਰ ਮੁੱਕ ਗਏ। ਤੀਰਾਂ

ਦੇ ਮੁੱਕਣ ਪਿਛੋਂ ਇਕੋ ਵਸੀਲਾ ਸੀ ਕਿ ਹਵੇਲੀ ਦੀ ਛੱਤ ਤੋਂ ਉੱਤਰ ਕੇ ਖੁੱਲ੍ਹੇ ਮੈਦਾਨ ਵਿਚ ਜਾ ਕੇ ਤਲਵਾਰ ਨਾਲ ਲੜਾਈ ਲੜੀ ਜਾਵੇ। ਇਹ ਵੀ ਠੀਕ ਹੈ ਕਿ ਦੁਸ਼ਮਣ ਐਨੇ ਹਨ ਕਿ ਤਲਵਾਰ ਨਾਲ ਯੁੱਧ ਕੀਤਿਆਂ ਦੁਸਮਣਾਂ ਦਾ ਅੰਤ ਨਹੀਂ ਹੋ ਸਕਦਾ। ਆਖਰ ਖੁੱਲ੍ਹੇ ਮੈਦਾਨ ਵਿਚ ਲੜਨ ਦਾ ਫੈਸਲਾ ਹੋ ਗਿਆ।

ਪਹਿਲਾ ਜੱਥਾ ਬਾਬਾ ਅਜੀਤ ਸਿੰਘ ਜੀ (ਵੱਡੇ ਸਾਹਿਬਜ਼ਾਦੇ) ਦੀ ਕਮਾਂਡ ਹੇਠ ਹਵੇਲੀ ਵਿਚੋਂ ਨਿਕਲਿਆ। ਅਗੇ ਦੁਸ਼ਮਣਾਂ ਦਾ ਦਲ ਭਾਰੀ ਸੀ। ਜੱਥਾ ਜਾ ਕੇ ਤਲਵਾਰ ਨਾਲ ਯੁੱਧ ਕਰਨ ਲੱਗਾ। ਉਪਰੋਂ ਗੁਰੂ ਜੀ ਬੀਰ ਆਸਣ ਹੋ ਕੇ ਤੀਰ ਛੱਡੀ ਜਾਂਦੇ ਸਨ। ਉਨ੍ਹਾਂ ਦੇ ਤੀਰਾਂ ਨਾਲ ਚੋਣਵੇਂ ਮੁਸਲਮਾਨ ਸਰਦਾਰ ਮਰਦੇ ਜਾਂਦੇ ਸਨ। ਇਸ ਤਰ੍ਹਾਂ ਦੋ ਘੰਟੇ ਯੁੱਧ ਹੁੰਦਾ ਰਿਹਾ। ਸੈਂਕੜੇ ਤੁਰਕਾਂ ਦੇ ਸਿਰ ਧੜ ਨਾਲੋਂ ਵੱਖਰੇ ਹੋ ਕੇ ਧਰਤੀ ਉਤੇ ਰੁਲਣ ਲੱਗੇ ਸਨ ਸੈਂਕੜੇ ਅੰਗ ਹੀਨ ਹੋ ਕੇ ਏਧਰ ਓਧਰ ਘਾਬਰੇ ਫਿਰਦੇ ਸਨ। ਕਈ ਜੀਉਂਦੇ ਹੀ ਸਿੰਘਾਂ ਦੇ ਪੈਰਾਂ ਹੇਠ ਆ ਕੇ ਕੁਚਲੇ ਜਾ ਰਹੇ ਸਨ। ਸਾਹਿਬਜ਼ਾਦਾ ਜੀ ਨੇ ਸੈਂਕੜੇ ਮੁਗਲ ਝਟਕਾਏ ਪਰ ਆਪ ਜ਼ਖਮੀ ਹੋ ਗਏ। ਅਨੇਕਾਂ ਤੀਰਾਂ ਤੇ ਤਲਵਾਰਾਂ ਦੇ ਫੱਟ ਲਗੇ ਪਰ ਦਿਲ ਨਾ ਛਡਿਆ। ਉਹ ਅਡੋਲ ਲੜਦੇ ਰਹੇ। ਤਰੇਹ ਲੱਗੀ ਸੀ, ਪਾਣੀ ਪੀਣ ਵਾਸਤੇ ਵੀ ਲੜਨੋਂ ਨਾ ਰੁਕੇ ਨਾ ਰੁਕ ਸਕਦੇ ਹਨ। ਕਰਤਾਰ ਦਾ ਭਾਣਾ, ਵੀਰਾਂ, ਮਾਤਾਵਾਂ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੋਂ ਬਿਨਾਂ ਬ੍ਰਹਮ ਲੋਕ ਪੁਜਣ ਦਾ ਸਮਾਂ ਆ ਪੁਜਿਆ। ਦੇਵਤੇ ਪੁਸ਼ਪ ਵਿਮਾਨ ਲੈ ਕੇ ਆਏ ਦੁਸ਼ਮਣ ਨਾਲ ਲੜਦਾ ਹੋਇਆ ਨਿਰਭੈ ਯੋਧਾ ਮੈਦਾਨੇ-ਜੰਗ ਵਿਚ ਡਿੱਗ ਪਿਆ। ਧਰਤੀ ਤੇ ਡਿੱਗਣ ਸਾਰ ਆਤਮਾ ਪੰਜ ਭੂਤਕ ਸਰੀਰ ਨੂੰ ਤਿਆਗ ਕੇ ਦੇਵਤਿਆਂ ਦੇ ਲਿਆਂਦੇ ਹੋਏ ਪੁਸ਼ਪ ਵਿਮਾਨ ਵਿਚ ਬੈਠ ਗਈ ਤੇ ਪਲਾਂ ਵਿਚ ਹੀ ਬ੍ਰਹਮ ਲੋਕ ਵਿਚ ਜਾ ਪੁਜੀ।

ਗੜ੍ਹੀ ਦੇ ਮੋਰਚੇ ਉਤੋਂ ਸਤਿਗੁਰੂ ਜੀ ਨੇ ਦੇਖ ਲਿਆ ਕਿ ਉਹਨਾਂ ਦਾ ਵੱਡਾ ਲਾਲ ਉਹਨਾਂ ਕੋਲੋਂ ਦੂਰ ਚਲਿਆ ਗਿਆ ਹੈ। ਉਸ ਸਮੇਂ ਸਤਿਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿ ਅਕਾਲ ਪੁਰਖ ਨੇ ਆਪਣੀ ਅਮਾਨਤ ਆਪ ਹੀ ਛੇਤੀ ਵਾਪਸ ਲੈ ਲਈ ਹੈ। ਸਾਹਿਬਜ਼ਾਦਾ ਮੁੱਖ ਉੱਜਲ ਤੇ ਜੱਸ ਨਾਲ ਵਾਪਸ ਗਿਆ ਹੈ।

ਛੋਟੇ ਵੀਰ ਜੁਝਾਰ ਸਿੰਘ ਜੀ ਨੇ ਜਦੋਂ ਸੁਣਿਆ ਕਿ ਉਹਨਾਂ ਦਾ ਵੱਡਾ ਵੀਰ

ਸ਼ਹੀਦ ਹੋ ਗਿਆ ਤਾਂ ਉਹ ਸਤਿਗੁਰੂ ਜੀ ਕੋਲ ਪੁਜੇ ਤੇ ਨਿੱਕੇ ਨਿੱਕੇ ਹੱਥਾਂ ਨੂੰ ਜੋੜ ਕੇ ਫਤਹ ਬੁਲਾ ਕੇ ਬੇਨਤੀ ਕੀਤੀ—'ਹੇ ਪਿਤਾ ਜੀ ! ਮੈਂ ਵੀ ਵੱਡੇ ਵੀਰ ਜੀ ਵਾਂਗ ਵੈਰੀਆਂ ਨਾਲ ਦੋ ਹੱਥ ਕਰਨਾ ਚਾਹੁੰਦਾ ਹਾਂ। ਮੈਨੂੰ ਵੀ ਯੁੱਧ ਕਰਨ ਦੀ ਆਗਿਆ ਬਖਸ਼ੋ।'

ਆਪਣੇ ਬੇਟੇ ਦੇ ਪਾਸੋਂ ਇਹ ਸ਼ਬਦ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਉਸੇ ਵੇਲੇ ਪਿਆਰ ਦਿੱਤਾ, ਮੱਥਾ ਚੁੰਮਿਆ ਤੇ ਸ਼ਹੀਦੀ ਗਾਨਾ ਹੱਥੀਂ ਬੰਨ੍ਹਕੇ ਤੋਰਿਆ। ਪੁੱਤਰ ਨੂੰ ਜੰਗ ਵੱਲ ਤੋਰਨ ਲੱਗਿਆਂ ਰਤਾ ਝਿਜਕ ਨਹੀਂ ਹੋਈ। ਮਨ ਦੇ ਉਤੇ ਕੋਈ ਮਾੜਾ ਅਸਰ ਨਹੀਂ ਪਿਆ, ਪ੍ਰਸੰਨਤਾ ਦੀ ਰੰਗੀਨੀ ਮਨ ਤੇ ਨੈਣਾਂ ਉਤੇ ਰਹੀ। ਛੇ ਸਿੰਘਾਂ ਦੇ ਜਥੇ ਦਾ ਜਥੇਦਾਰ ਬਣਕੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਯੁੱਧ ਭੂਮੀ ਵੱਲ ਤੁਰ ਪਏ। ਉਸ ਵੇਲੇ ਬਾਹੀਂ ਵਿਚ ਵੈਸ਼ਾਲ ਬਲ ਆ ਗਿਆ। ਸਾਹਿਬਜ਼ਾਦੇ ਦੀ ਆਯੂ ਛੋਟੀ ਤੇ ਕੱਦ ਵੀ ਛੋਟਾ ਸੀ ਪਰ ਦੁਸ਼ਮਣ ਨੂੰ ਆਪ ਬਹੁਤ ਵਰਾਟ ਕੱਦ ਵਾਲੇ ਦਿਸਣ ਲੱਗੇ। ਐਸਾ ਯੁੱਧ ਕਿਸੇ ਨੇ ਨਹੀਂ ਸੀ ਦੇਖਿਆ ਅਤੇ ਨਾ ਹੀ ਇਤਿਹਾਸ ਵਿਚ ਐਸਾ ਪਾਤਰ ਆਇਆ ਹੈ। ਵੈਰੀ ਦੇ ਦਲਾਂ ਦੇ ਦਲ ਹਨੇਰੀ ਵਾਂਗ ਅਗੇ ਵੱਧਦੇ ਗਏ, ਬਾਬਾ ਜੁਝਾਰ ਸਿੰਘ ਜੀ ਉਹਨਾਂ ਨੂੰ ਪਿਛੇ ਕਰੀ ਗਏ ਜਿਸ ਉਤੇ ਵਾਰ ਹੁੰਦਾ ਉਹੋ ਹੀ ਥਾਂ ਰਹਿੰਦਾ ਇਸ ਤਰ੍ਹਾਂ ਕੋਈ ਘੰਟਾ ਭਰ ਲੜਾਈ ਹੁੰਦੀ ਰਹੀ।

ਬਾਬਾ ਜੀ ਆਯੂ ਵਿਚ ਛੋਟੇ ਸਨ, ਇਕ ਘੰਟੇ ਦੇ ਘੋਰ ਯੁੱਧ ਪਿਛੋਂ ਆਪ ਨੂੰ ਬਹੁਤ ਪਿਆਸ ਲੱਗੀ। ਮੈਦਾਨੇ-ਜੰਗ ਵਿਚ ਪਾਣੀ ਪਿਲਾਉਣ ਵਾਲਾ ਕੋਈ ਸੇਵਾਦਾਰ ਨਹੀਂ ਸੀ, ਜੇਹੜੇ ਭਾਈ ਘਨੱਈਆ ਜੀ ਵਰਗੇ ਸੇਵਾਦਾਰ ਸਨ ਸਭ ਸ਼ਹੀਦ ਹੋ ਚੁੱਕੇ ਸਨ। ਪਾਣੀ ਪੀਣ ਵਾਸਤੇ ਬਾਬਾ ਜੀ ਵਾਪਸ ਗੜ੍ਹੀ ਵਿਚ ਆ ਗਏ। ਉਹਨਾਂ ਨੂੰ ਆਇਆ ਦੇਖ ਕੇ ਸਤਿਗੁਰੂ ਜੀ ਨੇ ਕ੍ਰੋਧ ਨਾਲ ਪੁੱਛਿਆ—'ਬੇਟਾ ! ਕਿਉਂ ਆਇਐਂ ?'

'ਮੈਨੂੰ ਪਿਆਸ ਲੱਗੀ ਹੈ ਪਿਤਾ ਜੀ ਪਾਣੀ ਪਿਲਾ ਦਿਓ, ਫੇਰ ਵੈਰੀ ਨਾਲ ਚਾਰ ਹੱਥ ਕਰਾਂਗਾ। ਵੈਰੀ ਦਾ ਮੈਨੂੰ ਭੈ ਨਹੀਂ।' ਬਾਬਾ ਜੁਝਾਰ ਸਿੰਘ ਜੀ ਨੇ ਉੱਤਰ ਦਿੱਤਾ।

'ਬੇਟਾ ! ਤੇਰੇ ਵਾਸਤੇ ਪਾਣੀ ਅਸਾਂ ਕੋਲ ਨਹੀਂ। ਤੇਰੇ ਵਾਸਤੇ ਪਾਣੀ ਦਾ ਕੌਲ ਹੱਥ ਵਿਚ ਲਈ ਵੱਡਾ ਵੀਰ ਅਜੀਤ ਸਿੰਘ ਖਲੋਤਾ ਹੈ। ਉਹਦੇ ਕੋਲ ਜਾ ਕੇ

ਉਹਦੇ ਦਿੱਤੇ ਪਾਣੀ ਨਾਲ ਪਿਆਸ ਬੁਝਾ* । ਛੇਤੀ ਕਰ, ਦੁਸ਼ਮਣ ਗੜ੍ਹੀ ਵੱਲ ਵੱਧ ਰਿਹਾ ਹੈ । ਔਹ ਦੇਖੋ ਕਿੰਨੀ ਵੈਸ਼ਾਲ ਦੇਹ ਵਾਲਾ ਤੁਰਕ ਲਲਕਾਰਦਾ ਤੇ ਉਛਲਦਾ ਹੋਇਆ ਤੇਰੇ ਨਾਲ ਯੁੱਧ ਕਰਨ ਵਾਸਤੇ ਆ ਰਿਹਾ ਹੈ। ਉਸ ਦਾ ਮੂੰਹ ਭੰਨ, ਬੇਟਾ ! ਤੇਰੇ ਬਾਬਾ ਜੀ ਵੀ ਤੈਨੂੰ ਉਡੀਕ ਰਹੇ ਹਨ । ਉਹਨਾਂ ਨੂੰ ਛੇਤੀ ਜਾ ਕੇ ਮਿਲ ।'

ਇਉਂ ਬਚਨ ਕਰਕੇ ਗੁਰੂ ਜੀ ਨੇ ਆਪਣੇ ਲਾਡਲੇ ਪੁੱਤਰ ਨੂੰ ਤ੍ਰਿਹਾਇਆ ਹੀ ਤੋਰਿਆ। ਧੰਨ ਧੰਨ ਸਤਿਗੁਰੂ ਜੀ ! ਜ਼ਰਾ ਬਲਿਹਾਰੇ ਜਾਵੋ ਐਸੀ ਮਹਾਨ ਆਤਮਾ ਵਾਲੇ ਸੁੱਚੇ ਪਾਤਸ਼ਾਹ ਤੋਂ । ਇਕ ਪੁੱਤਰ ਸ਼ਹੀਦ ਹੋ ਗਿਆ, ਦੂਸਰੇ ਨੂੰ ਸ਼ਹੀਦੀ ਵਾਸਤੇ ਤੋਰ ਰਹੇ ਹਨ ਤੇ ਬਾਕੀ ਦੋਂਹ ਦਾ ਪਤਾ ਹੀ ਨਹੀਂ ਉਹ ਕਿੱਥੇ ਹਨ । ਨਾ ਘਰ ਰਿਹਾ, ਨਾ ਕੋਲ ਪਰਵਾਰ, ਨਾ ਸਿੱਖ, ਥੋਹੜੇ ਜਿਹੇ ਸਿੱਖਾਂ ਨਾਲ ਵੈਰੀਆਂ ਦੇ ਘੇਰੇ ਵਿਚ ਹਨ ਫਿਰ ਭੀ ਨਿਰਭੈ, ਪ੍ਰਸੰਨ ਚਿੱਤ ਅਤੇ ਅਡੋਲ ਹਨ। ਚੇਹਰੇ ਉਤੇ ਖੇੜਾ ਤੇ ਨੂਰ ਪਹਿਲੇ ਦੀ ਤਰ੍ਹਾਂ ਹੈ।

ਬਾਬਾ ਜੁਝਾਰ ਸਿੰਘ ਜੀ ਉਨ੍ਹਾਂ ਪੈਰੀਂ ਪਿਛੇ ਮੁੜ ਪਏ । ਆਪ ਮੈਦਾਨੇ-ਜੰਗ ਵਿਚ ਪੁੱਜੇ । ਜਦੋਂ ਜੰਗ ਵਿਚ ਅਪੜੇ ਤਾਂ ਅਗੇ ਵੈਰੀ ਭੁੱਖੇ ਸ਼ੇਰਾਂ ਵਾਂਗ ਬੜ੍ਹਕਾਂ ਮਾਰ ਰਹੇ ਸੀ । ਬਾਬਾ ਜੀ ਨੇ ਜਾਂਦਿਆਂ ਹੀ 'ਸਤਿ ਸ੍ਰੀ ਅਕਾਲ' ਦਾ ਨਾਹਰਾ ਲਾਇਆ। ਉਸ ਨਾਹਰੇ ਨੂੰ ਸੁਣ ਕੇ ਦੁਸ਼ਮਣ ਅਗੇ ਵਧਿਆ । ਲੜਾਈ ਹੋਣੀ ਸ਼ੁਰੂ ਹੋਈ, ਬਹੁਤ ਭਿਆਨਕ ਕਟਾ ਵੱਢ ਹੋਈ । ਉਸ ਕਟਾ ਵੱਢ ਵਿਚ ਬਾਬਾ ਜੀ ਸ਼ਹੀਦ ਹੋ ਗਏ । ਜ਼ਖਮੀ ਹੋਏ ਹੋਏ ਵੀ ਲੜਦੇ ਰਹੇ । ਆਖਰ ਦੁਸ਼ਮਣ ਦਾ ਵਾਰ ਖਾਲੀ ਨਾ ਗਿਆ । ਆਪ ਵੀ ਸ਼ਹੀਦੀ ਜਾਮ ਪੀ ਗਏ, ਪੁੱਜ ਗਏ ਆਪਣੇ ਵੱਡੇ ਵੀਰ ਕੋਲ ਜਿਹੜਾ ਰਾਹ ਵਿਚ ਖਲੋਤਾ ਹੋਇਆ ਉਡੀਕ ਕਰ ਰਿਹਾ ਸੀ, ਪੁਸ਼ਪ ਵਿਮਾਨ ਤੇ ਅਸਵਾਰ ਹੋ ਕੇ ਬੈਕੁੰਠ ਧਾਮ ਵਿਚ ਜਾ ਪੁੱਜੇ ।

ਇਉਂ ਦੋਹਾਂ ਸਤਿਗੁਰੂ ਸਪੁੱਤਰਾਂ ਨੇ ਧਰਮ, ਸੁਤੰਤਰਤਾ ਅਤੇ ਪੰਥ ਦੀ ਸ਼ਾਨ ਨੂੰ ਕਾਇਮ ਰੱਖਣ ਵਾਸਤੇ ਸ਼ਹੀਦੀ ਪ੍ਰਾਪਤ ਕੀਤੀ । ਅੱਜ ਉਹਨਾਂ ਦੀ ਅਮਰ ਯਾਦ ਗੁਰਦੁਆਰਾ ਚਮਕੌਰ ਸਾਹਿਬ ਕਾਇਮ ਹੈ। ਲੱਖਾਂ ਯਾਤਰੂ ਹਰ ਸਾਲ ਯਾਤਰਾ

---

* *ਇਹ ਪਾਣੀ ਮੰਗਣ ਵਾਲੀ ਕਹਾਣੀ ਇਕ ਝੂਠੀ ਤੇ ਬੇਬੁਨਿਆਦ ਹੈ। ਜਾਪਦਾ ਹੈ ਲਿਖਾਰੀ ਨੇ ਸਿੱਖਾਂ ਨੂੰ ਕੇਵਲ ਵੈਰਾਗ ਅਰ ਜੋਸ਼ ਦੇਣ ਲਈ ਹੀ ਇਸ ਗੱਲ ਨੂੰ ਪ੍ਰਗਟ ਕੀਤਾ ਹੈ। ਕਿਉਂ ਜੋ ਇਹ ਕਦ ਹੋ ਸਕਦਾ ਹੈ ਕਿ ਜੋ ਰਣ ਮੰਡੇ ਵਿਚ ਹੀ ਆਪਣੇ ਪਿਤਾ ਪਾਸੋਂ ਸ਼ਹੀਦੀ ਪ੍ਰਾਪਤ ਕਰਨ ਲਈ ਆਗਿਆ ਮੰਗਦਾ ਹੋਵੇ ਤੇ ਫਿਰ ਵਾਪਸ ਆ ਜਾਵੇ।*

ਕਰਨ ਜਾਂਦੇ ਹਨ। ਰਾਤ ਨੂੰ ਦੋ ਜੋਤਾਂ ਅਕਾਸ਼ ਵਿਚ ਘੁੰਮਦੀਆਂ ਹਨ। ਗੁਰਦੁਆਰੇ ਦੀ ਪਰਕਰਮਾ ਕਰਕੇ ਅਲੋਪ ਹੋ ਜਾਂਦੀਆਂ ਹਨ। ਇਹ ਸਿਲਸਲਾ ਸਦੀਆਂ ਤੋਂ ਹੁਣ ਤਕ ਜਾਰੀ ਹੈ। ਉਨੀ ਤੋਂ ਤੇਈ ਦਸੰਬਰ ਤੱਕ ਹਰ ਸਾਲ ਬੜਾ ਭਾਰੀ ਮੇਲਾ ਲੱਗਦਾ ਹੈ। ਸ਼ਹੀਦਾਂ ਦੀ ਯਾਦਗਾਰ ਬੜੀ ਧੂਮ ਧਾਮ ਨਾਲ ਮਨਾਈ ਜਾਂਦੀ ਹੈ।

# ੭. ਸਤਿਗੁਰੂ ਜੀ ਨੇ ਚਮਕੌਰ ਨੂੰ ਛੱਡਣਾ ਤੇ ਖਾਲਸੇ ਨੂੰ ਗੁਰਿਆਈ ਬਖਸ਼ਣੀ

ਲੜਾਈ ਨਹੀਂ ਰੁਕੀ, ਵੈਰੀ ਦੇ ਦਲ ਅਗੇ ਵੱਧਦੇ ਹੀ ਆਏ। ਉਨ੍ਹਾਂ ਵਿਚ ਵਾਧਾ ਹੁੰਦਾ ਗਿਆ। ਦੂਸਰੇ ਪਾਸੇ ਸਿੰਘ ਸ਼ਹੀਦ ਹੁੰਦੇ ਗਏ। ਉਨ੍ਹਾਂ ਦੀ ਗਿਣਤੀ ਬਹੁਤ ਘੱਟ ਰਹਿ ਗਈ। ਉਹ ਸਿਰਫ ਅੱਠ ਰਹਿ ਗਏ ਤੇ ਨਾਵੇਂ ਸਤਿਗੁਰੂ ਜੀ ਆਪ, ਸਤਿਗੁਰੂ ਜੀ ਮੋਰਚੇ ਵਿਚ ਬੈਠੇ ਤੀਰ ਛੱਡੀ ਜਾਂਦੇ ਸਨ। ਉਹਨਾਂ ਪਾਸ ਮਸਾਂ ਸੌ ਕੁ ਤੀਰ ਬਾਕੀ ਰਹਿ ਗਏ ਸਨ। ਸਤਿਗੁਰੂ ਸਮੇਤ ਨੌਂ ਸਿੰਘ ਪਰ ਵੈਰੀ ਲੱਖ ਤੋਂ ਉਪਰ, ਤੋਪ ਬੰਦੂਕ ਤੇ ਹੋਰ ਹਥਿਆਰ ਨਾ ਰਹੇ। ਐਸੀ ਹਾਲਤ ਵਿਚ ਜੰਗ ਲੜਨੀ ਅਸੰਭਵ ਸੀ। ਉਧਰੋਂ ਉਤੋਂ ਰਾਤ ਪੈ ਗਈ। ਰਾਤ ਵੀ ਮਹਾਂ ਭਿਆਨਕ ਕਾਲੀ, ਕਾਲੀ ਦੇਵੀ ਦੀ ਭੈਣ ਜਿਸ ਕੋਲੋਂ ਹਰ ਇਕ ਨੂੰ ਡਰ ਆਉਂਦਾ ਸੀ।

ਇਸ ਸਮੇਂ ਨੂੰ ਅਨੁਭਵ ਕਰਕੇ ਸਿੰਘਾਂ ਨੇ ਇਕੱਠ ਕੀਤਾ। ਉਸ ਇਕੱਠ ਵਿਚ ਗੁਰਮਤਾ ਸੋਧਿਆ ਕਿ ਸਤਿਗੁਰਾਂ ਨੂੰ ਚਮਕੌਰ ਗੜ੍ਹੀ ਛੱਡਕੇ ਅਗੇ ਨਿਕਲ ਜਾਣਾ ਚਾਹੀਦਾ ਹੈ। ਹੁਣ ਦੁਸ਼ਮਣ ਕੋਲੋਂ ਬਚਣਾ ਔਖਾ ਹੈ। ਵੈਰੀ ਦੇ ਦਲਾਂ ਦੀ ਗਿਣਤੀ ਸਾਵਣ ਦੀਆਂ ਘਟਾਂ ਵਾਂਗ ਛਾ ਰਹੀ ਹੈ। ਅੱਠ ਨੌ ਪ੍ਰਾਣੀ ਕਿੰਨਾਂ ਕੁ ਚਿਰ ਯੁੱਧ ਕਰ ਸਕਦੇ ਹਨ ? ਜੇ ਸਤਿਗੁਰੂ ਜੀ ਅਮਰ ਰਹੇ ਤਾਂ ਅਸਾਂ ਜਿਹੇ ਹੋਰ ਸਿੱਖ ਸਾਜ ਲੈਣਗੇ।

ਇਉਂ ਵਿਚਾਰਾਂ ਕਰਕੇ ਸਾਰੇ ਸਿੰਘ ਗੁਰੂ ਜੀ ਪਾਸ ਆ ਪੁਜੇ। ਸਮਾਂ ਬੜਾ ਭਿਆਨਕ ਸੀ ਲੜਾਈ ਹੋ ਰਹੀ ਸੀ। ਉਸ ਸਮੇਂ ਦੁਸ਼ਮਣਾਂ ਦੇ ਦਲ ਅਗੇ ਵੱਧ ਰਹੇ ਸਨ। ਫਿਰ ਵੀ ਭਾਈ ਸੰਤ ਸਿੰਘ ਜੀ ਨੇ ਦੋਵੇਂ ਹੱਥ ਜੋੜ ਕੇ ਅਰਜ਼ ਕੀਤੀ— 'ਮਹਾਰਾਜ ! ਅਸਾਂ ਸਾਰਿਆਂ ਦੀ ਸਲਾਹ ਹੈ ਕਿ ਆਪ ਇਸ ਕੱਚੀ ਗੜ੍ਹੀ ਵਿਚੋਂ

ਨਿਕਲ ਜਾਵੋ । ਦੁਸ਼ਮਣ ਦਾ ਜ਼ੋਰ ਵੱਧ ਗਿਆ ਹੈ । ਹੁਣ ਕੋਈ ਸੂਰਤ ਨਹੀਂ ਰਹੀ ਜੋ ਅਸੀਂ ਬੱਚ ਸਕੀਏ।'

ਅਸੀਂ ਮੋਰਚੇ ਕਾਇਮ ਰੱਖਦੇ ਹਾਂ ਤੁਸੀਂ ਰਾਤ ਹਨੇਰੇ ਵਿਚ ਨਿਕਲ ਜਾਵੋ ।

ਸਿੰਘਾਂ ਦੇ ਬਚਨ ਸੁਣਕੇ ਗੁਰੂ ਜੀ ਮੁਸਰਾਏ ਤੇ ਕਹਿਣ ਲੱਗੇ—'ਸਿੰਘੋ ! ਤੁਸਾਂ ਨੂੰ ਇਸ ਹਾਲਾਤ ਵਿਚ ਛੱਡਕੇ (ਗੁਰੂ) ਗੋਬਿੰਦ ਸਿੰਘ ਨਹੀਂ ਜਾ ਸਕਦਾ । ਤੁਸਾਂ ਦੇ ਨਾਲ ਹੀ ਸ਼ਹੀਦ ਹੋਵੇਗਾ । ਔਹ ਦੇਖੋ, ਵੈਰੀ ਅਗੇ ਵੱਧ ਰਿਹਾ ਹੈ । ਉਸ ਦੇ ਰੋਕਣ ਦਾ ਯਤਨ ਕਰੋ । ਐਸੇ ਢਹਿੰਦੀਆਂ ਕਲਾਂ ਵਾਲੇ ਵਿਚਾਰਾਂ ਵਿਚ ਨਾ ਪਵੋ, ਜਾਓ ਆਪੋ ਆਪਣੇ ਮੋਰਚਿਆਂ ਵਿਚ।'

ਸਤਿਗੁਰੂ ਜੀ, ਇਹ ਨਹੀਂ ਹੋ ਸਕਦਾ। ਆਪ ਦਾ ਬਚਨ ਹੈ ਕਿ ਸੰਗਤ ਗੁਰੂ ਨਾਲੋਂ ਵੱਡੀ ਹੈ ਤੁਸਾਂ ਖਾਲਸੇ ਨੂੰ ਬਹੁਤ ਵਰ ਦਿੱਤੇ ਹਨ । ਪੰਜ ਤੇ ਪੰਜਾਂ ਤੋਂ ਵੱਧ ਸਿੰਘ ਸੰਗਤ ਜਾਂ ਪੰਥ ਖਾਲਸਾ ਦਾ ਰੂਪ ਬਣ ਜਾਂਦੇ ਹਨ । ਇਸ ਵਾਸਤੇ ਅਸੀਂ ਪੰਥ ਦੇ ਰੂਪ ਵਿਚ ਵੀ ਆਗਿਆ ਕਰਦੇ ਹਾਂ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਇਸ ਗੜ੍ਹੀ ਵਿਚੋਂ ਨਿਕਲ ਜਾਣ, ਕਿਉਂਕਿ ਜੇ ਗੁਰੂ ਜੀ ਅਮਰ ਰਹਿਣਗੇ ਤਾਂ ਜ਼ਰੂਰ ਹੋਰ ਸਿੰਘਾਂ ਦੀ ਸਾਜਨਾ ਕਰਕੇ ਪੰਥ ਨੂੰ ਵਧਾਉਣ ਵਿਚ ਸਹਾਈ ਹੋਣਗੇ। ਆਪ ਨੂੰ ਜਾਣਾ ਪਵੇਗਾ, ਨੀਤੀ ਤੋਂ ਕੰਮ ਲੈਣਾ ਮਾੜੀ ਗੱਲ ਨਹੀਂ, ਨਾ ਕਾਇਰਤਾ ਹੈ।

ਭਾਈ ਸੰਤ ਸਿੰਘ ਜੀ ਦੇ ਐਸੇ ਬਚਨਾਂ ਨੂੰ ਸੁਣਕੇ ਸਾਹਿਬ ਮੁਸਕਰਾ ਪਏ । ਨਿਰਾਲੀ ਹੀ ਮੁਸਕਰਾਹਟ ਵਿਚ ਗੁਰੂ ਜੀ ਨੇ ਬਚਨ ਕੀਤੇ, ਅਸੀਂ ਐਸੇ ਹੀ ਵਿਚਾਰ ਸੁਣਨਾ ਚਾਹੁੰਦੇ ਸਾਂ। ਚਿੱਤ ਤਾਂ ਨਹੀਂ ਕਰਦਾ ਕਿ ਤੁਸਾਂ ਦਾ ਸਾਥ ਛੱਡ ਕੇ ਜਾਈਏ ਪਰ ਭਾਣਾ ਅਕਾਲ ਪੁਰਖ ਦਾ, 'ਪੰਥ ਗੁਰੂ ਹੈ ਤੇ ਗੁਰੂ ਪੰਥ ਹੈ' । ਅਸੀਂ ਅੱਜ ਗੁਰਿਆਈ ਪੰਥ ਨੂੰ ਬਖਸ਼ਦੇ ਹਾਂ । ਅਗੇ ਤੋਂ ਇਕ ਪੁਰਖੀ ਗੁਰੂ ਨਹੀਂ ਹੋਵੇਗਾ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸੰਗਤ ਹੀ ਪੰਥ ਹੈ ਤੇ ਸੰਗਤ ਹੀ ਪੰਜਾਂ ਵਿਚ ਹੈ । ਹਰ ਕਾਰਜ ਪੰਜ ਪਿਆਰਿਆਂ ਦੇ ਗੁਰਮਤੇ ਨਾਲ ਕਰਨਾ ਹੋਵੇਗਾ। ਪੰਜਾਂ ਵਿਚ ਪਰਮੇਸ਼ਰ ਤੇ ਸਤਿਗੁਰੂ ਨਾਨਕ ਦੇਵ ਜੀ ਦੀ ਸ਼ਕਤੀ ਦਾ ਵਾਸਾ ਹੋਵੇਗਾ। ਪਰਚਾ ਗਰੰਥ ਦਾ ਦੀਦਾਰ ਖਾਲਸੇ ਦਾ ਤੇ ਪੂਜਾ ਅਕਾਲ ਪੁਰਖ ਦੀ, ਬਸ ਇਹੋ ਇਸ਼ਟ ਹੈ ਤੇ ਸੇਵਾ, ਧਰਮ ਕਿਰਤ ਤੇ ਪਿਆਰ ਇਹ ਉਪਾਸਨਾ ਹੈ । ਜਦੋਂ ਤੱਕ ਖਾਲਸਾ ਪੰਥ ਇਉਂ ਧਾਰਮਕ ਜੀਵਨ ਬਤੀਤ ਕਰੇਗਾ । ਓਨਾਂ ਚਿਰ ਉਹ ਚੜ੍ਹਦੀਆਂ ਕਲਾਂ ਵਿਚ ਰਹੇਗਾ। ਅਸੀਂ ਪੰਥ ਦੇ ਹੁਕਮ ਨੂੰ ਨਮਸਕਾਰ

ਕਰਦੇ ਹੋਏ ਅੱਜ ਇਸ ਸ਼ਹੀਦਾਂ ਦੀ ਗੜ੍ਹੀ ਨੂੰ ਤਿਆਗਦੇ ਹਾਂ। ਨਾਲ ਹੀ ਅੱਜ ਤੋਂ ਗੁਰੂ ਪਦਵੀ ਵੀ ਖਾਲਸੇ ਨੂੰ ਦੇ ਜਾਂਦੇ ਹਾਂ।

ਭਾਈ ਦਇਆ ਸਿੰਘ—'ਨਹੀਂ ਮਹਾਰਾਜ! ਗੁਰਿਆਈ ਅਜੇ ਆਪਣੇ ਕੋਲ ਰਖੋ, ਆਪ ਹੀ ਗੁਰੂ ਰਹੋ। ਖਾਲਸਾ ਫੇਰ ਵੀ ਆਪ ਦਾ ਸੇਵਕ ਤੇ ਸਪੁੱਤਰ ਹੈ। ਸੇਵਾ ਕਰੀ ਜਾਵੇਗਾ। ਆਪ ਇਥੋਂ ਜਾਓ, ਅਕਾਲ ਪੁਰਖ ਸਹਾਇਤਾ ਕਰੇ।'

ਸਤਿਗੁਰੂ ਜੀ—'ਭਾਈ ਦਇਆ ਸਿੰਘ ਜੀ, ਜੋ ਭਾਣਾ ਵਰਤ ਰਿਹਾ ਹੈ ਸਭ ਅਕਾਲ ਪੁਰਖ ਦੀ ਇੱਛਾ ਨਾਲ ਹੀ ਵਰਤ ਰਿਹਾ ਹੈ। ਜੋ ਅਸੀਂ ਆਖਦੇ ਜਾਂ ਕਰਦੇ ਹਾਂ ਉਸ ਨੂੰ ਤੁਸੀਂ ਮੰਨੋ, ਜਦ ਅਸੀਂ ਤੁਰਕਾਂ ਦੇ ਬਚਨਾਂ ਨੂੰ ਪ੍ਰਵਾਨ ਕਰਦੇ ਹਾਂ। ਹੁਣ ਕੁਝ ਸਮਾਂ ਤੀਰਾਂ ਦੀ ਬਰਖਾ ਕਰੋ ਤਾਂ ਕਿ ਦੁਸ਼ਮਣ ਦੂਰ ਹਟ ਜਾਵੇ ਤੇ ਮੁੜ ਬਾਕੀ ਵਿਚਾਰਾਂ ਕੀਤੀਆਂ ਜਾਣਗੀਆਂ।'

ਸਤਿਗੁਰੂ ਨੇ ਪੰਥ ਦਾ ਹੁਕਮ ਮੰਨਿਆ ਤੇ ਪੰਥ ਨੇ ਗੁਰੂ ਜੀ ਦਾ। ਕੁਝ ਚਿਰ ਤੀਰ ਤੇ ਗੋਲੀ ਦੀ ਵਰਖਾ ਹੁੰਦੀ ਰਹੀ, ਜਦੋਂ ਦੇਖਿਆ ਕਿ ਦੁਸ਼ਮਣ ਦੂਰ ਹਟ ਗਿਆ ਹੈ ਤਦੋਂ ਸਤਿਗੁਰੂ ਮੋਰਚੇ ਵਿਚੋਂ ਉਠੇ। ਇਕ ਵਾਰ ਚਾਰ ਚੁਫੇਰੇ ਤੇ ਅਸਮਾਨ ਵੱਲ ਹਨੇਰੇ ਵਿਚ ਹੀ ਤੱਕਿਆ। ਉਹ ਤੱਕਣੀ ਦੇ ਭੇਤ ਦਾ ਕਿਸੇ ਨੂੰ ਪਤਾ ਨਹੀਂ ਸੀ ਉਸ ਦੇ ਪਿਛੋਂ ਸਾਹਿਬਾਂ ਨੇ ਸੀਸ ਤੋਂ ਕਲਗੀ ਉਤਾਰੀ ਤੇ ਸੁਨਹਿਰੀ ਚੋਗਾ ਉਤਾਰਿਆ। ਆਪਣੀ ਹੱਥੀਂ ਭਾਈ ਸੰਤ ਸਿੰਘ ਜੀ ਦੇ ਸੀਸ ਉਤੇ ਬੰਨ੍ਹੀ। ਉਨ੍ਹਾਂ ਨੂੰ ਚੋਗਾ ਪੁਵਾ ਦਿੱਤਾ ਤੇ ਆਪਣੇ ਤੀਰ ਉਹਨਾਂ ਦੇ ਹਵਾਲੇ ਕਰ ਦਿੱਤੇ, ਕਿਉਂਕਿ ਉਹਨਾਂ ਦਾ ਹੁਲੀਆ ਰੂਪ ਤੇ (ਕੱਦ) ਸਤਿਗੁਰੂ ਜੀ ਦੇ ਹੁਲੀਏ ਨਾਲ ਮਿਲਦਾ ਜੁਲਦਾ ਸੀ। ਉਸ ਦੇ ਪਿਛੋਂ ਪੰਜਾਂ ਪਿਆਰਿਆਂ ਨੂੰ ਬੈਠਾ ਕੇ ਸਾਹਿਬਾਂ ਨੇ ਆਪ ਪਰਕਰਮਾਂ ਲਈਆਂ ਤੇ ਗੁਰਿਆਈ ਪੰਥ ਨੂੰ ਬਖਸ਼ ਕੇ 'ਗੁਰੂ ਪੰਥ' ਦਾ ਵਰ ਦੇ ਦਿੱਤਾ।

ਜਦੋਂ ਸਾਰੀ ਮਰਯਾਦਾ ਪੂਰੀ ਹੋ ਗਈ ਤਾਂ ਸਾਹਿਬਾਂ ਨੇ ਅਕਾਲ ਪੁਰਖ ਅਗੇ ਅਰਦਾਸ ਕੀਤੀ। ਅਰਦਾਸ ਕਰਨ ਪਿਛੋਂ ਭਾਈ ਸੰਤ ਸਿੰਘ ਜੀ ਨੂੰ ਸੰਬੋਧਨ ਕਰਕੇ ਬਚਨ ਕੀਤਾ—'ਤੁਸੀਂ ਇਥੇ ਬੈਠੇ ਦੁਸ਼ਮਣਾਂ ਵੱਲ ਤੀਰ ਚਲਾਈ ਜਾਵੋ ਜਦੋਂ ਦੁਸ਼ਮਣ ਆਵੇ ਤਾਂ ਸ਼ਹੀਦ ਬੇਸ਼ਕ ਹੋ ਜਾਣਾ ਪਰ ਜੀਉਂਦੇ ਜੀ ਦੁਸ਼ਮਣ ਦੇ ਹੱਥ ਨਾ ਆਉਣਾ। ਨਾ ਕੁਝ ਬੋਲਣਾ ਤੇ ਨਾ ਕੁਝ ਸੁਣਨਾ। ਸਿਰਫ ਤਿੰਨ ਸਿੰਘ ਅਸਾਂ ਨਾਲ ਚੱਲਣ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ।

ਭਾਈ ਜੀਵਨ ਸਿੰਘ ਮਜ਼ਹਬੀ ਤੇ ਕਾਠਾ ਸਿੰਘ ਜੀ ਰਵਿਦਾਸੀਏ ਦੋਵੇਂ ਨਗਾਰੇ ਨੂੰ ਵਜਾਈ ਜਾਣ ਤੇ ਠਾਹ ਠੂਹ ਹੁੰਦੀ ਰਹੇ। ਅਸੀਂ ਹਨੇਰੇ ਵਿਚ ਜਾਂਦੇ ਹਾਂ। ਤੁਸਾਂ ਸਾਰਿਆਂ ਨੇ ਸ਼ਹੀਦ ਹੋਣਾ ਹੈ। ਤੁਸਾਂ ਦਾ ਵਾਸਾ ਬੈਕੁੰਠ ਵਿਚ ਹੋਵੇਗਾ।

ਇਉਂ ਬਚਨ ਕਰਕੇ ਗੁਰੂ ਜੀ ਗੜ੍ਹੀ ਛੱਡਣ ਵਾਸਤੇ ਤਿਆਰ ਹੋਏ। ਆਪ ਦੇ ਨਾਲ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਵੀ ਤਿਆਰ ਹੋਏ ਜਿਵੇਂ ਕਿ ਪਹਿਲਾਂ ਬਚਨ ਕੀਤਾ ਗਿਆ ਸੀ। ਤਿੰਨਾਂ ਹੀ ਸਿੰਘਾਂ ਦੇ ਪਾਸ ਸ਼ਸਤਰ ਸਨ। ਕਲਗੀਆਂ ਵਾਲਾ ਪਿਤਾ, ਜੋ ਕਦੀ ਹਜ਼ਾਰਾਂ ਦੀ ਗਿਣਤੀ ਵਾਲੇ ਲਸ਼ਕਰ ਦੇ ਨਾਲ ਕਿਲ੍ਹਿਆਂ ਤੇ ਰਾਜ ਭਵਨਾਂ ਵਿਚੋਂ ਬਾਹਰ ਜਾਇਆ ਕਰਦੇ ਸਨ, ਅੱਜ ਚਮਕੌਰ ਦੀ ਗੜ੍ਹੀ ਵਿਚੋਂ ਸਿਰਫ ਤਿੰਨਾਂ ਸਾਥੀਆਂ ਦੇ ਨਾਲ ਬਾਹਰ ਨਿਕਲੇ। ਘੋੜਾ ਕੋਲ ਨਹੀਂ ਨਾ ਕਲਗੀ ਤੇ ਨਾ ਛਤਰ ਅਰ ਅੱਜ ਅਗੋਂ ਰਾਤ ਵੀ ਮਹਾਂ ਭਿਆਨਕ ਕਾਲੀ ਸੀ। ਸਾਹਿਬਾਂ ਦੇ ਦਿਲ ਤੇ ਨਾ ਦੁਸ਼ਮਣ ਦਾ ਭੈ ਸੀ ਨਾ ਵਿਛੜੇ ਪਰਵਾਰ ਦੀ ਚਿੰਤਾ, ਚੇਹਰੇ ਪਰ ਮੁਸਕਰਾਹਟ ਅਤੇ ਹਿਰਦੇ ਵਿਚ ਅਕਾਲ ਪੁਰਖ ਦੀ ਯਾਦ ਸੀ। ਆਪ ਜਿਸ ਵੇਲੇ ਗੜ੍ਹੀ ਤੋਂ ਬਾਹਰ ਨਿਕਲੇ ਉਸੇ ਵੇਲੇ ਭਾਈ ਜੀਵਨ ਸਿੰਘ ਤੇ ਕਾਠਾ ਸਿੰਘ ਨੇ ਨਗਾਰੇ ਤੇ ਚੋਟ ਲੱਗਾ ਦਿੱਤੀ। ਨਗਾਰੇ ਦੀ ਚੋਟ ਦੇ ਨਾਲ ਹੀ ਸ਼ਬਦ ਆਏ 'ਫੜ ਲਓ ਹਿੰਦੂਆਂ ਦਾ ਪੀਰ, ਸਿੱਖਾਂ ਦਾ ਗੁਰੂ ਅਤੇ ਬਾਦਸ਼ਾਹ ਦਾ ਬਾਗੀ ਨੱਸਿਆ ਜਾ ਰਿਹਾ ਜੇ। ਇਹ ਅਵਾਜ਼ ਇਕ ਤੋਂ ਕਈ ਰੂਪ ਹੋ ਕੇ ਪ੍ਰਗਟ ਹੋਈ ਅਤੇ ਇਸ ਅਵਾਜ਼ ਨਾਲ ਹਨੇਰੇ ਦੇ ਵਿਚ ਸਾਰਾ ਮੈਦਾਨਿ-ਜੰਗ ਗੂੰਜ ਉਠਿਆ।

ਸਤਿਗੁਰੂ ਜੀ ਦੱਖਣ ਦਿਸ਼ਾ ਵੱਲ ਨਿਰਭੈਤਾ ਨਾਲ ਵਧੀ ਗਏ ਅਤੇ ਦੁਸ਼ਮਣ—'ਫੜ ਲੌ, ਔਹ ਜਾਂਦਾ ਜੇ, ਆਹ ਗਿਆ' ਆਖ ਕੇ ਆਪੋ ਵਿਚ ਦੀ ਹੀ ਆਖ ਕੇ ਮਰਨ ਲੱਗੇ। ਕਈਆਂ ਮੁਸਲਮਾਨਾਂ ਨੇ ਆਪਣੇ ਸਾਥੀਆਂ ਨੂੰ ਸਿੱਖ ਸਮਝਕੇ ਮਾਰ ਦਿੱਤਾ। ਅਕਾਲ ਪੁਰਖ ਨੇ ਐਸਾ ਭਾਣਾ ਵਰਤਾਇਆ ਕਿ ਤੁਰਕਾਂ ਦੀ ਮਤ ਮਾਰੀ ਗਈ। ਉਹ ਪਾਗਲਾਂ ਵਾਂਗ ਆਪੋ ਵਿਚ ਦੀ ਲੜਨ ਲੱਗੇ, ਜਗਦੀਆਂ ਮਸਾਲਾਂ ਆਪਣੇ ਆਪ ਬੁਝ ਗਈਆਂ। ਸੁਕੇ ਅੰਬਰ ਹੀ ਕਾਲੀ ਬੋਲੀ ਹਨੇਰੀ ਆਈ, ਉਸ ਹਨੇਰੀ ਦੇ ਨਾਲ ਤੁਰਕਾਂ ਦੇ ਤੰਬੂ ਪੁੱਟੇ ਗਏ ਪਰ ਸਤਿਗੁਰੂ ਜੀ ਦੇ ਨੇੜੇ ਕੋਈ ਤੁਰਕ ਨਾ ਆਇਆ। ਸਤਿਗੁਰੂ ਜੀ ਦੁਸ਼ਮਣਾਂ ਦੀਆਂ ਸਫਾਂ ਚੀਰਦੇ ਹੋਏ ਮੈਦਾਨੇ-ਜੰਗ ਤੋਂ ਬਾਹਰ ਹੋ ਗਏ। ਦੂਸਰੇ ਪਾਸੇ ਮੁਸਲਮਾਨਾਂ ਦਾ ਇਕ

ਟੋਲਾ ਚਮਕੌਰ ਦੀ ਗੜ੍ਹੀ ਵੱਲ ਵਧਿਆ ਅਤੇ ਮਸਾਲਾਂ ਬਾਲ ਕੇ ਮਲੋ ਮਲੀ ਗੜ੍ਹੀ ਤੇ ਚੜ੍ਹ ਗਿਆ। ਦੁਸ਼ਮਣਾਂ ਦਾ ਖਿਆਲ ਸੀ ਕਿ ਹਿੰਦ ਦਾ ਪੀਰ ਗੜ੍ਹੀ ਵਿਚ ਹੀ ਹੋਵੇਗਾ ਪਰ ਉਥੇ ਸਿਰਫ ਪੰਜ ਸਿੰਘ ਸਨ। ਤੁਰਕਾਂ ਨੇ ਭਾਈ ਸੰਤ ਸਿੰਘ ਜੀ ਨੂੰ ਗੁਰੂ ਸਮਝ ਕੇ ਉਸਦਾ ਸਿਰ ਕੱਟ ਲਿਆ ਤੇ ਬਾਕੀ ਦੇ ਸਿੰਘ ਸ਼ਹੀਦ ਹੋ ਗਏ। ਤੁਰਕ ਭਾਈ ਸੰਤ ਸਿੰਘ ਜੀ ਦਾ ਸੀਸ ਲੈ ਕੇ ਜ਼ਬਰਦਸਤ ਖਾਂ ਕੋਲ ਗਏ ਅਤੇ ਖੁਸ਼ੀ ਦੇ ਨਾਅਰੇ ਲਾਏ ਕਿ ਹਿੰਦ ਦੇ ਪੀਰ ਦਾ ਸੀਸ ਉਹਨਾਂ ਦੇ ਕਬਜੇ ਆ ਗਿਆ ਹੈ ਅਤੇ ਉਹ ਬਾਦਸ਼ਾਹ ਪਾਸੋਂ ਇਨਾਮ ਪ੍ਰਾਪਤ ਕਰਨਗੇ ਪਰ ਜਦੋਂ ਸਵੇਰੇ ਵਜ਼ੀਰ ਖਾਂ ਸਰਹੰਦ ਨੇ ਉਸ ਸੀਸ ਨੂੰ ਦੇਖਿਆ ਤਾਂ ਸਾਰੇ ਤੁਰਕਾਂ ਨੂੰ ਨਿਰਾਸਤਾ ਹੋਈ ਕਿਉਂਕਿ ਉਸ ਨੇ ਕਿਹਾ ਸੀ ਕਿ ਇਹ ਸਿਰ ਹਿੰਦ ਦੇ ਪੀਰ 'ਗੁਰੂ ਗੋਬਿੰਦ ਸਿੰਘ ਜੀ' ਦਾ ਨਹੀਂ ਅਤੇ ਰਾਤ ਦੇ ਹਨੇਰੇ ਵਿਚ ਹਿੰਦ ਦਾ ਪੀਰ ਆਪਣੀ ਚਲਾਕੀ ਨਾਲ ਮੈਦਾਨਿ-ਜੰਗ ਵਿਚੋਂ ਨਿਕਲ ਗਿਆ ਹੈ ਇਸ ਵਾਸਤੇ ਚਾਰੇ ਪਾਸੇ ਫੌਜਾਂ ਭੇਜ ਕੇ ਪਿੱਛਾ ਕਰੋ।

## ੮. ਸਤਿਗੁਰੂ ਜੀ ਮਾਛੀਵਾੜੇ ਦੇ ਜੰਗਲਾਂ ਵਿਚ

ਚਮਕੌਰ ਦੀ ਗੜ੍ਹੀ ਤੋਂ ਨਿਕਲ ਕੇ ਸਤਿਗੁਰੂ ਜੀ ਮੈਦਾਨਿ-ਜੰਗ ਤੋਂ ਬਾਹਰ ਨਹੀਂ ਸਨ ਹੋਏ ਕਿ ਹਨੇਰੇ ਵਿਚ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਜੀ ਸਤਿਗੁਰਾਂ ਨਾਲੋਂ ਵਿਛੜ ਗਏ। ਸਤਿਗੁਰੂ ਜੀ ਇਕੱਲੇ ਹੀ ਰਹਿ ਗਏ। ਪੈਰੀਂ ਜੋੜਾ ਵੀ ਨਾ ਰਿਹਾ। ਉਹ ਚਮਕੌਰ ਦੇ ਮੈਦਾਨੇ-ਜੰਗ ਵਿਚ ਸਿਪਾਹੀਆਂ ਦੀਆਂ ਲੋਥਾਂ ਨਾਲ ਹੀ ਅੜ ਕੇ ਪੈਰ ਦਾ ਇਕ ਛਿੱਤਰ ਪਿਛੇ ਰਹਿ ਗਿਆ। ਦੂਸਰਾ ਛਿੱਤਰ ਸਾਹਿਬਾਂ ਨੇ ਮੁੜਕੇ ਆਪ ਸੁਟ ਦਿਤਾ। ਰਾਤ ਦਾ ਸਮਾਂ, ਅਣਡਿੱਠੀ, ਲੰਮੇਰੀ ਜੂਹ, ਜੂਹ ਦੇ ਵਿਚ ਮੁੱਢ, ਕੰਡੇ, ਝਾੜੀਆਂ ਦੀਆਂ ਮੋਹੜੀਆਂ ਅਤੇ ਹੋਰ ਕਈ ਤਰ੍ਹਾਂ ਦੀਆਂ ਬਲਾਵਾਂ ਸਨ, ਪਰ ਧੰਨ ਹਨ ਮੇਰੇ ਸਤਿਗੁਰੂ ਜੀ ਜੋ ਕਿਸੇ ਗੱਲੋਂ ਨਾ ਘਬਰਾਏ ਤੇ ਨਾ ਡਰੇ, ਉਹ ਅਗੇ ਵਧੀ ਗਏ। ਉਨ੍ਹਾਂ ਨੇ ਸਾਥੀਆਂ ਦਾ ਵਿਛੋੜਾ ਭੀ ਅਨੁਭਵ ਨਾ ਕੀਤਾ। ਇਕੋ ਸਾਥੀ ਅਕਾਲ ਪੁਰਖ ਨੂੰ ਸਮਝਿਆ ਸੀ। ਉਸ ਦਾ ਆਸਰਾ ਸੀ। ਆਹ! ਅਕਾਲ ਪੁਰਖ ਦੇ ਰੰਗ! ਤਿੰਨਾਂ ਦਿਨਾਂ ਵਿਚ ਐਸੀ ਖੇਡ ਵਰਤਾਈ ਕਿ ਸਤਿਗੁਰੂ ਜੀ ਇਕੱਲੇ ਰਹਿ ਗਏ। ਅਸਲ ਗੱਲ ਤਾਂ ਇਹ ਸੀ ਕਿ ਉਨ੍ਹਾਂ ਆਪਣੇ ਵਾਹਿਗੁਰੂ ਅਕਾਲ ਪੁਰਖ ਦਾ ਹੁਕਮ

ਮੰਨਣਾ ਸੀ ਉਹ ਇਨ੍ਹਾਂ ਔਕੜਾਂ ਤੇ ਤਕਲੀਫਾਂ ਨੂੰ ਕੀ ਸਮਝਦੇ ਸਨ। ਉਹ ਤਾਂ ਆਪਣੇ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੇ ਸੀ ਕਿ ਅਜੇਹੇ ਔਖੇ ਤੇ ਕਠਿਨ ਸਮੇਂ ਵੀ ਮੇਰਾ ਸਿੱਖ ਕਦੇ ਦਿਲਗੀਰ ਨਾ ਹੋਵੇ ਸਗੋਂ ਚੜ੍ਹਦੀਆਂ ਕਲਾ ਵਿਚ ਰਹੇ।

ਚੱਲਦੇ ਚੱਲਦੇ ਸਾਹਿਬ ਕਿੜੀ ਪਿੰਡ ਵਿਚ ਪੁਜੇ। ਉਸ ਵੇਲੇ ਦਿਨ ਚੜ੍ਹ ਚੁੱਕਿਆ ਸੀ। ਸੂਰਜ ਭਗਵਾਨ ਆਪਣੀ ਪੂਰੀ ਤੇਜੀ ਨਾਲ ਪ੍ਰਗਟ ਹੋਇਆ ਸੀ, ਉਸ ਨੇ ਹਨੇਰੇ, ਨੀਂਦ ਤੇ ਆਲਸ ਦਾ ਅੰਤ ਕਰ ਦਿੱਤਾ ਸੀ। ਕਿੜੀ ਪਿੰਡ ਦੀਆਂ ਸਵਾਣੀਆਂ ਕੰਮ ਧੰਦੇ ਲੱਗ ਚੁੱਕੀਆਂ ਸਨ ਤੇ ਕਿਸਾਨ ਵੀ ਖੇਤਾਂ ਨੂੰ ਤੁਰੇ ਜਾਂਦੇ ਸਨ। ਸਤਿਗੁਰੂ ਜੀ ਦਾ ਮੇਲ ਪਿੰਡੋਂ ਬਾਹਰ ਅਲਫੂ ਤੇ ਗਾਮੂ ਗੁਜਰਾਂ ਨਾਲ ਹੋਇਆ।

ਉਸ ਵੇਲੇ ਸ਼ਾਹੀ ਢੰਡੋਰਾ ਪਿੱਟਿਆ ਗਿਆ ਸੀ ਕਿ ਜਿਸ ਪਿੰਡ ਵੀ ਹਿੰਦੂ ਪੀਰ (ਸਤਿਗੁਰੂ ਗੋਬਿੰਦ ਸਿੰਘ ਜੀ) ਆਉਣ ਪਿੰਡ ਵਾਲੇ ਉਹਨਾਂ ਨੂੰ ਜ਼ਰੂਰ ਫੜ ਲੈਣ। ਉਹਨਾਂ ਗੁਜਰਾਂ ਦਾ ਕਾਲ ਨੇੜੇ ਆ ਪੁਜਾ ਸੀ ਉਹਨਾਂ ਨੇ ਸਤਿਗੁਰੂ ਜੀ ਨੂੰ ਦੇਖ ਕੇ ਰੌਲਾ ਪਾਉਣ ਦਾ ਯਤਨ ਕੀਤਾ—'ਓਇ ਦੌੜੋ! ਹਿੰਦੂ ਪੀਰ ਜਾ ਰਿਹਾ ਜੇ। ਆਓ ਫੜੀਏ।'

ਸਾਹਿਬਾਂ ਨੇ ਦੋਹਾਂ ਮੂਰਖਾਂ ਨੂੰ ਸੋਨੇ ਦੀਆਂ ਮੋਹਰਾਂ ਦਾ ਲਾਲਚ ਦੇਣ ਦਾ ਯਤਨ ਕੀਤਾ ਪਰ ਉਹ ਨਾ ਮੰਨੇ। ਆਖਰ ਸਾਹਿਬਾਂ ਨੇ ਉਹਨਾਂ ਨੂੰ ਝਟਕਾਉਣਾ ਹੀ ਚੰਗਾ ਸਮਝਿਆ। ਉਸ ਵੇਲੇ ਸਤਿਗੁਰੂ ਜੀ ਨੇ ਤਲਵਾਰ ਦੀ ਸਹਾਇਤਾ ਲਈ। ਚੰਡੀ ਨੇ ਅਲਫੂ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਗਾਮੂ ਨੱਸਣ ਲੱਗਾ, ਉਸਨੂੰ ਵੀ ਸਾਹਿਬਾਂ ਨੇ ਨੱਸਣ ਨਾ ਦਿੱਤਾ। ਉਹ ਉਹਨਾਂ ਦੋਹਾਂ ਨੂੰ ਝਟਕਾ ਕੇ ਤੁਰੇ। ਕੋਹ ਅਗੇ ਨਿਕਲ ਗਏ ਤਾਂ ਬਹਿਲੋ ਤੇ ਲਵਪੁਰ ਪਿੰਡ ਦੀ ਸਾਂਝੀ ਜੂਹ ਆ ਗਈ। ਸਾਹਿਬਾਂ ਨੇ ਦੂਰੋਂ ਤਕਿਆ ਕਿ ਤੁਰਕ ਫਿਰ ਰਹੇ ਹਨ। ਇਕ ਛੋਟੇ ਜਿਹੇ ਬਾਲਕ ਨੂੰ ਪੁਛਿਆ ਕਿ 'ਪਿੰਡ ਦੇ ਲਾਗੇ ਭੀੜ ਕਿਉਂ ਹੈ?' ਮਾਸੂਮ ਬਾਲਕ ਨੇ ਸੱਚ ਦੱਸ ਦਿੱਤਾ ਕਿ ਸਰਕਾਰੀ ਆਦਮੀ 'ਹਿੰਦੂ ਪੀਰ' ਨੂੰ ਲੱਭਦੇ ਫਿਰਦੇ ਹਨ। ਉਥੇ ਵੀ ਖਤਰਾ ਜਾਣ ਕੇ ਸਤਿਗੁਰੂ ਜੀ ਇਕ ਪਾਸੇ ਜੰਗਲ ਵੱਲ ਹੋ ਗਏ। ਉਹ ਜੰਗਲ ਪਿੰਡਾਂ ਤੋਂ ਦੂਰ ਸੀ। ਜੰਗਲ ਦੇ ਬਿਲ ਉਤੇ ਪੁਜ ਕੇ ਇਕ ਜੰਡ ਹੇਠਾਂ ਜਾ ਬੈਠੇ।

ਜੰਡ ਹੇਠਾਂ ਦੁਸ਼ਮਣ ਦਾ ਡਰ ਨਹੀਂ ਸੀ ਪਰ ਭੁੱਖ ਤੰਗ ਕਰਨ ਲੱਗੀ। ਕਈ ਚਿਰ ਤੋਂ ਅੰਨ ਮੂੰਹ ਨਾ ਪਾਇਆ ਸੀ। ਯੁੱਧ ਤੇ ਲੰਮੇਰਾ ਪੰਧ ਕਰਦੇ ਰਹੇ। ਪੇਟ

ਖਾਲੀ ਹੋਣ ਤੇ ਭੁੱਖ ਕਲੇਜਾ ਚੱਟਣ ਲੱਗੀ। ਥਕੇਵੇਂ ਨੇ ਹੱਡ ਹੱਡ ਚੂਰ ਕਰ ਦਿੱਤਾ ਸੀ। ਸਾਹਿਬਾਂ ਨੇ ਕਦੀ ਨੰਗੀ ਚਰਨੀਂ ਪੰਧ ਨਹੀਂ ਸੀ ਕੀਤਾ। ਗੁਲਾਬ ਦੀਆਂ ਪੱਤੀਆਂ ਵਰਗੇ ਕੋਮਲ ਚਰਨ, ਕੰਡਿਆਂ, ਰੋੜਾਂ, ਠੀਕਰੀਆਂ ਤੇ ਮੁੱਢਾਂ ਨਾਲ ਜ਼ਖਮੀ ਹੋ ਚੁੱਕੇ ਸਨ। ਪੈਰਾਂ ਦੀਆਂ ਤਲੀਆਂ ਵਿਚ ਛਾਲੇ ਹੀ ਛਾਲੇ ਪੈ ਗਏ ਸਨ। ਕਈਆਂ ਥਾਵਾਂ ਤੋਂ ਲਹੂ ਵੀ ਵੱਗਦਾ ਸੀ। ਕੋਈ ਸੰਗੀ ਸਾਥੀ ਨਹੀਂ ਸੀ। ਪੱਟੀਆਂ ਬੰਨ੍ਹਣ ਵਾਸਤੇ ਵਾਧੂ ਕੋਈ ਲੀੜਾ ਨਹੀਂ ਸੀ। ਵਸੋਂ ਵੱਲ ਜਾ ਨਹੀਂ ਸਨ ਸਕਦੇ, ਐਸੀ ਦਸ਼ਾ ਵਿਚ ਸਤਿਗੁਰੂ ਜੀ ਘਬਰਾਏ ਨਹੀਂ ਆਪ ਚੜ੍ਹਦੀ ਕਲਾ ਵਿਚ ਰਹੇ।

ਭੁੱਖ ਨੂੰ ਦੂਰ ਕਰਨ ਬਦਲੇ ਸਤਿਗੁਰੂ ਜੀ ਨੇ ਅੱਕਾਂ ਦੇ [1]ਲੌਂਗ ਤੇ ਅੱਕਾਂ ਦੀਆਂ ਕਰੂਮਲੀਆਂ ਛੱਕ ਲਈਆਂ। ਇਹਨਾਂ ਜ਼ਹਿਰੀਲੀਆਂ ਚੀਜ਼ਾਂ ਨੇ ਇਕ ਦਮ ਅਮਲ ਕੀਤਾ। ਉਸ ਅਮਲ ਦੇ ਅਸਰ ਨਾਲ ਨੀਂਦ ਆਉਣ ਲੱਗੀ ਪਰ ਸੌਣਾ ਕਿਥੇ ? ਨਾ ਮੰਜਾ ਨਾ ਬਿਸਤਰਾ ਤੇ ਨਾ ਕੋਈ ਸੁੱਤਿਆਂ ਦੀ ਰਾਖੀ ਕਰਨ ਵਾਲਾ। ਫਿਰ ਵੀ ਦੋਂਹ ਜਹਾਨਾਂ ਦੇ ਮਾਲਕ ਕਲਗੀਆਂ ਵਾਲੇ ਪਿਤਾ ਅਕਾਲ ਪੁਰਖ ਉਤੇ ਭਰੋਸਾ ਰੱਖਕੇ ਲੰਮੇ ਪੈਣ ਲੱਗੇ। ਕੱਚੀ ਮਿੱਟੀ ਦੀਆਂ ਢੀਮਾਂ ਦਾ ਸਿਰਹਾਣਾ ਬਣਾਇਆ। ਕ੍ਰਿਪਾਨ (ਤਲਵਾਰ) ਸਿਰਹਾਣੇ ਰੱਖਕੇ ਸਾਹਿਬ ਲੇਟ ਗਏ। ਸਿਆਲ ਦੇ ਦਿਨ ਸਨ, ਜੰਡ ਹੇਠਾਂ ਲੇਟਿਆਂ ਨੂੰ ਨੀਂਦ ਆ ਗਈ। ਉਸ ਸਮੇਂ ਅਕਾਲ ਪੁਰਖ ਨੇ ਆਪਣੇ ਸੇਵਕਾਂ ਨੂੰ ਭੇਜਿਆ ਕਿ ਉਹ ਮਾਤ ਲੋਕ ਆਕੇ ਅਨੰਦਪੁਰ ਦੇ ਵਾਸੀ ਤੇ ਪਿਆਰੇ ਪ੍ਰੀਤਮ ਦੀ ਰਾਖੀ ਕਰਨ। ਸੁੱਤੇ ਪਿਆਂ ਦਿਨ ਢਲ ਗਿਆ। ਜਾਗ ਆਈ, ਉਠ ਕੇ ਬੈਠ ਗਏ। ਅਕਾਲ ਪੁਰਖ ਦਾ ਧੰਨਵਾਦ ਕੀਤਾ, ਇਕ ਵਾਰ ਰੀਝ ਨਾਲ ਜੱਸ ਕੀਤਾ, ਬਾਣੀ ਦਾ ਪਾਠ ਕਰਕੇ ਸਰੀਰ ਨੂੰ ਤਕੜਿਆਂ ਕਰਨ ਦਾ ਯਤਨ ਕੀਤਾ। ਉਸ ਜੰਡੋਰੇ ਵੱਲ ਤੱਕਿਆ, ਨਿਰਾ ਤੱਕਿਆ ਹੀ ਨਹੀਂ ਸਗੋਂ ਉਸਨੂੰ ਨਿਹਾਲ ਕਰ ਦਿੱਤਾ—'ਅਸਾਂ ਨੂੰ ਆਰਾਮ ਦੇਣ ਵਾਲੇ ਜੰਡੋਰੇ ਤੂੰ ਅਮਰ ਰਹੇਂ[2]।'

---

*੧. ਇਸ ਘਟਨਾ ਬਾਰੇ ਗਿਆਨੀ ਗਿਆਨ ਸਿੰਘ ਨੇ ਬਹੁਤ ਗਲਤ ਬਿਆਨੀ ਕੀਤੀ ਹੈ। ਆਪ ਲਿਖਦੇ ਹਨ—'ਅਫੀਮ ਦੀ ਡੱਬੀ ਭਾਈ ਮਾਨ ਸਿੰਘ ਪਾਸ ਰਹਿ ਗਈ। ਉਹ ਤਿੰਨੇ ਸਿੰਘ ਵਿਛੜ ਗਏ ਸੀ, ਇਸ ਕਰਕੇ ਅਮਲ ਦੀ ਤੋਟ ਹੋਈ ਤੇ ਅੱਕ ਤੇ ਲੌਂਗ ਤੇ ਅੱਕ ਦਾ ਦੁੱਧ ਛਕ ਕੇ ਵਕਤ ਪੂਰਾ ਕੀਤਾ।'*

*(ਤਵਾਰੀਖ ਗੁਰੂ ਖਾਲਸਾ, ਪੰਨਾ ੧੯੬੩)*

*੨. ਇਸ ਸਥਾਨ ਤੇ 'ਜੰਡ ਸਾਹਿਬ' ਗੁਰਦੁਆਰਾ ਹੈ। ਨਾਲ ਜ਼ਮੀਨ ਚੋਖੀ ਹੈ ਤੇ ਉਸ ਦਿਨ ਤੋਂ ਪੂਜੀਂਦਾ ਹੈ।*

ਜੰਡ ਨੂੰ ਵਰ ਦੇ ਕੇ ਸਾਹਿਬ ਅਗੇ ਤੁਰਨ ਲੱਗੇ। ਜਿਉਂ ਹੀ ਚਰਨ ਧਰਤੀ ਉਤੇ ਰੱਖਿਆ ਤਿਉਂ ਹੀ ਪਤਾ ਲੱਗਾ ਕਿ ਚਰਨ ਤਾਂ ਧਰਤੀ ਨਾਲ ਲਾਉਣੇ ਕਠਿਨ ਹਨ, ਕਿਉਂਕਿ ਰਤਾ ਆਰਾਮ ਕਰਨ ਨਾਲ ਠੰਢੇ ਹੋ ਕੇ ਛਾਲੇ ਬਹੁਤੇ ਦੁੱਖਣ ਲੱਗ ਪਏ ਹਨ। ਆਤਮਾ ਤਕੜੀ ਹੋਣ ਕਰਕੇ ਹੌਂਸਲੇ ਨਾਲ ਤੁਰੇ। ਹੌਲੀ ਹੌਲੀ ਜੰਗਲ ਵਿਚੋਂ ਨਿਕਲੇ ਸ਼ਾਮਾਂ ਪੈਣ ਤੱਕ ਮਸਾਂ ਦੋ ਕੋਹ ਹੀ ਪੰਧ ਕੀਤਾ। ਕਿਧਰ ਨੂੰ ਜਾਣਾ ਹੈ ? ਇਹ ਕੋਈ ਪਤਾ ਨਹੀਂ। ਬਸ ਇੰਨਾਂ ਪਤਾ ਸੀ ਕਿ ਕਿਤੇ ਨਾ ਕਿਤੇ ਦੂਰ ਜਾਣਾ ਹੈ ਜਿਧਰ ਅਕਾਲ ਪੁਰਖ ਲੈ ਜਾਵੇ।

ਬੇਰੀਆਂ ਦਾ ਝੁੰਡ ਆ ਗਿਆ, ਤੁਰਿਆ ਜਾਂਦਾ ਨਹੀਂ ਸੀ, ਭੁੱਖ ਲੱਗੀ ਹੋਈ ਸੀ। ਆਸਰਾ ਜਾਂ ਤਲਵਾਰ ਦਾ ਸੀ ਤੇ ਜਾਂ ਅਕਾਲ ਪੁਰਖ ਦਾ। ਉਸ ਬੇਰੀਆਂ ਦੀਆਂ ਝੰਗੀਆਂ ਨੂੰ ਦੇਖ ਕੇ ਸਾਹਿਬਾਂ ਨੇ ਵਿਚਾਰ ਕੀਤਾ ਕਿ ਚੰਗਾ ਹੋਵੇ ਕਿ ਇਥੇ ਰਤਾ ਅਟਕ ਜਾਈਏ। ਜੇ ਲੋੜ ਪਵੇ ਤਾਂ ਰਾਤ ਕੱਟਣ ਨੂੰ ਇਹ ਥਾਂ ਬਹੁਤ ਚੰਗੀ ਹੈ। ਇਹਨਾਂ ਝਾੜਾਂ ਵਿਚ ਰਾਤ ਨੂੰ ਆਦਮ ਜ਼ਾਤ ਤਾਂ ਆਉਣ ਹੀ ਨਹੀਂ ਲੱਗੀ। ਇਹ ਤਾਂ ਭੂਤਾਂ ਪ੍ਰੇਤਾਂ ਦੇ ਵਾਸੇ ਵਾਲਾ ਅਸਥਾਨ ਹੈ ਪਰ ਸਤਿਗੁਰੂ ਜੀ ਨੂੰ ਭੂਤ ਪ੍ਰੇਤ ਕੁਝ ਕਹਿ ਨਹੀਂ ਸਨ ਸਕਦੇ। ਉਹਨਾਂ ਨੇ ਉਥੇ ਹੀ ਰਹਿਣ ਦਾ ਫੈਸਲਾ ਕਰ ਲਿਆ। ਬੇਰੀਆਂ ਦੇ ਝਾੜ ਵਿਚ ਦਾਖਲ ਹੋ ਗਏ। ਬੇਰ ਬਹੁਤ ਸਨ, ਪੱਕੇ ਤੇ ਕੱਚੇ ਸਨ। ਉਹਨਾਂ ਬੇਰਾਂ ਨੂੰ ਤੋੜ ਤੋੜ ਕੇ ਛਕਣ ਲੱਗੇ ਜਿਵੇਂ ਕਦੀ ਸ੍ਰੀ ਰਾਮ ਚੰਦਰ ਜੀ ਨੇ ਭੀਲਣੀ ਦੇ ਹੱਥੋਂ ਬੇਰ ਖਾਧੇ ਸਨ। ਬੇਰਾਂ ਨੂੰ ਰੱਜ ਕੇ ਖਾਧਾ।

ਬੇਰ ਖਾਂਦਿਆਂ ਨੂੰ ਰਾਤ ਪੈ ਗਈ, ਤਾਰੇ ਨਿਕਲ ਆਏ, ਉਜਾੜ ਬੀਆਬਾਨ ਥਾਂ ਸ਼ਾਂ ਸ਼ਾਂ ਕਰਨ ਲੱਗੀ। ਉਜਾੜ ਦੇ ਵਾਸੀ ਕੀੜੇ ਮਕੌੜੇ ਤੇ ਹੋਰ ਜਾਨਵਰ ਭਾਂਤ ਭਾਂਤ ਦੀਆਂ ਬੋਲੀਆਂ ਬੋਲਣ ਲੱਗੇ। ਸਾਹਿਬ ਵੀ ਘਾਹ ਉਤੇ ਇਕ ਬੇਰੀ ਹੇਠਾਂ ਧਰਤੀ ਦਾ ਆਸਣ ਕਰਕੇ ਬਿਰਾਜਮਾਨ ਹੋ ਗਏ। ਇਕੱਲੇ ਰਾਤ ਕੱਟ ਰਹੇ ਸਨ। ਉਸ ਸਮੇਂ ਵੀ ਪਰਵਾਰ ਚੇਤੇ ਨਹੀਂ ਆਇਆ। ਸਗੋਂ ਅਕਾਲ ਪੁਰਖ ਚੇਤੇ ਆਇਆ। ਉਸ ਵੇਲੇ ਅਕਾਲ ਪੁਰਖ ਦੀ ਉਸਤਤ ਕਰਨ ਲੱਗੇ।

ਉਸਤਤ ਕਰਨ ਸਮੇਂ ਸਾਹਿਬਾਂ ਨੇ ਇਹ ਸ਼ਬਦ ਉਚਾਰਨ ਕੀਤਾ—

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥ ਤੁਧੁ ਬਿਨੁ ਰੋਗੁ*
*ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥ ਸੂਲ ਸੁਰਾਹੀ*
*ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ ॥ ਯਾਰੜੇ ਦਾ ਸਾਨੂੰ*

*ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ ॥੧॥੬॥ (ਪਾਤਿਸ਼ਾਹੀ ਦਸਵੀਂ)*

ਇਸੇ ਤਰ੍ਹਾਂ ਅਕਾਲ ਪੁਰਖ ਦੀ ਮਹਿਮਾ ਕਰਦਿਆਂ ਹੋਇਆਂ ਰਾਤ ਦਾ ਚੋਖਾ ਹਿੱਸਾ ਬੀਤ ਗਿਆ। ਤਾਰਿਆਂ ਨੂੰ ਦੇਖ ਕੇ ਕਿਆਸ ਕੀਤਾ ਕਿ ਕਿੰਨੀ ਕੁ ਰਾਤ ਰਹਿੰਦੀ ਹੈ। ਉਸ ਵੇਲੇ ਸਾਹਿਬਾਂ ਨੇ ਸੋਚਿਆ, ਹੁਣ ਇਥੋਂ ਚੱਲਣਾ ਚਾਹੀਦਾ ਹੈ। ਦੂਰ ਮਾਲਵੇ ਨੂੰ ਨਿਕਲ ਚੱਲੀਏ। ਉੱਧਰ ਜ਼ਰੂਰ ਸਿੱਖ ਸੇਵਕ ਹਨ। ਕੋਈ ਹੋਰ ਪ੍ਰੋਗਰਾਮ ਬਣਾਵਾਂਗੇ। ਉਨ੍ਹਾਂ ਨੂੰ ਉਪਦੇਸ਼ ਰਾਹੀਂ ਪ੍ਰੇਰ ਕੇ ਇਕੱਠਿਆਂ ਕਰਾਂਗੇ ਤੇ ਇਕ ਵਾਰ ਫਿਰ ਫੌਜ ਤਿਆਰ ਕਰਾਂਗੇ। ਧਨ, ਘਰ ਤੇ ਸਾਥੀ ਜਾਣ ਨਾਲ ਕਿਸੇ ਪੁਰਸ਼ ਜਾਂ ਉਸਦੇ ਵਿਚਾਰਾਂ ਦਾ ਅੰਤ ਨਹੀਂ ਹੁੰਦਾ ਜੇ ਉਹ ਆਪ ਦ੍ਰਿੜ੍ਹ ਵਿਸ਼ਵਾਸੀ ਤੇ ਉਚੇ ਵਿਚਾਰਾਂ ਵਾਲਾ ਹਿੰਮਤੀ ਹੋਵੇ। ਸਿੱਖੀ ਵਿਚ ਮਰਜੀਊੜਿਆਂ ਦਾ ਘਾਟਾ ਨਹੀਂ। ਇਉਂ ਭਵਿੱਖਤ ਬਾਰੇ ਸੋਚਕੇ ਉਠੇ। ਤਾਰਿਆਂ ਦੀ ਛਾਵੇਂ ਮਾਲਵੇ ਨੂੰ ਜਾਣ ਦਾ ਫੈਸਲਾ ਕੀਤਾ। ਮਾਲਵਾ ਨੇੜੇ ਨਹੀਂ ਸੀ। ਲੰਮਾ ਪੰਧ ਪੈਰੀਂ ਕਰਨਾ ਸੀ। ਪੈਰਾਂ ਵਿਚ ਛਾਲੇ ਸਨ। ਫਿਰ ਜੋੜਾ ਮਿਲਣ ਦਾ ਕੋਈ ਸਾਧਨ ਪ੍ਰਤੀਤ ਨਹੀਂ ਸੀ ਹੁੰਦਾ।

ਸਾਹਿਬਾਂ ਨੇ ਬੇਰੀਆਂ ਦੇ ਝਾੜ ਨੂੰ ਛੱਡਿਆ। (ਇਥੇ ਗੁਰਦੁਆਰਾ ਝਾੜ ਸਾਹਿਬ ਹੈ) ਚੱਲਦੇ ਚੱਲਦੇ ਤਿੰਨ ਕੋਹ ਤੁਰ ਆਏ, ਤਿੰਨ ਕੋਹ ਪੰਧ ਕਰਨ ਦੇ ਨਾਲ ਹੀ ਦਿਨ ਵੀ ਚੜ੍ਹ ਪਿਆ ਅਤੇ ਇਕ ਵੱਡਾ ਪਿੰਡ ਮਾਛੀਵਾੜਾ ਆ ਗਿਆ। ਇਹ ਪਿੰਡ ਉਸ ਵੇਲੇ ਇਕ ਤਕੜਾ ਕਸਬਾ ਸੀ। ਸ਼ਹਿਰ ਦੇ ਵਾਂਗ ਇਸ ਦੇ ਮਕਾਨ ਪੱਕੇ ਤੇ ਚੌਗਿਰਦੇ ਬਾਗ ਸਨ। ਸਤਿਗੁਰੂ ਜੀ ਇਕ ਬਾਗ ਵਿਚ ਜਾ ਬਿਰਾਜੇ, ਇਸ ਖਿਆਲ ਨਾਲ ਕਿ ਕੋਈ ਦੇਖ ਨਾ ਲਵੇ, ਨਾਲੇ ਪਤਾ ਕਰ ਲਵਾਂਗੇ ਕਿ ਇਥੋਂ ਦੇ ਲੋਕ ਕਿਸ ਤਰ੍ਹਾਂ ਦੇ ਹਨ, ਕੀ ਤੁਰਕ ਸੈਨਾ ਇਥੇ ਹੈ ਜਾਂ ਨਹੀਂ। ਕਈ ਰੁਕਾਵਟਾਂ ਕਾਰਨ ਸਾਹਿਬ ਇਸ ਤੋਂ ਵੱਧ ਪੰਧ ਕਰ ਵੀ ਨਹੀਂ ਸਨ ਸਕਦੇ।

## ੯. ਸਤਿਗੁਰੂ ਜੀ ਦਾ ਸਿੰਘਾਂ ਨਾਲ ਮੇਲ

ਚਮਕੌਰ ਦੀ ਗੜ੍ਹੀ ਛੱਡਣ ਸਮੇਂ ਸਤਿਗੁਰੂ ਜੀ ਦੇ ਨਾਲ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਜੀ ਸਨ, ਗੜ੍ਹੀ ਤੋਂ ਦੋ ਕੁ ਫਰਲਾਂਗ ਤੱਕ ਤਾਂ ਇਕੱਠੇ ਤੁਰੇ ਆਏ ਪਰ ਅਗੋਂ ਆ ਕੇ ਗੁਰੂ ਜੀ ਨਾਲੋਂ ਵਿਛੜ ਗਏ,

ਵਿਛੋੜੇ ਦਾ ਕਾਰਣ ਇਕ ਹਨੇਰਾ, ਦੂਸਰਾ ਹਨੇਰੀ ਦਾ ਆਉਣਾ, ਤੀਸਰਾ ਅਣਡਿਠੇ ਰਸਤੇ ਅਤੇ ਚੌਥਾ ਵੈਰੀ ਨਾਲ ਮੁਕਾਬਲਾ ਕਰਨਾ। ਸਤਿਗੁਰੂ ਜੀ ਦੁਸ਼ਮਣਾਂ ਨਾਲ ਲੜਦੇ ਲੜਦੇ ਇਕ ਪਾਸੇ ਚਲੇ ਗਏ ਸਨ ਤੇ ਤਿੰਨ ਸਿੰਘ ਦੂਸਰੇ ਪਾਸੇ ਨੂੰ ਤੁਰ ਗਏ ਸਨ। ਭਾਵੇਂ ਦੋਹਾਂ ਦੇ ਵਿਚਾਲੇ ਫਾਸਲਾ ਕੋਈ ਬਹੁਤਾ ਨਹੀਂ ਸੀ ਫਿਰ ਵੀ ਇਕ ਦੂਸਰੇ ਨੂੰ ਨਾ ਦੇਖ ਸਕੇ ਤੇ ਨਾ ਮਿਲ ਸਕੇ। ਜਦੋਂ ਦਿਨ ਚੜ੍ਹਿਆ ਤਾਂ ਭਾਈ ਦਇਆ ਸਿੰਘ ਤੇ ਹੋਰਾਂ ਨੇ ਸਤਿਗੁਰਾਂ ਨੂੰ ਲੱਭਣ ਦਾ ਬਹੁਤ ਯਤਨ ਕੀਤਾ ਪਰ ਸਤਿਗੁਰੂ ਜੀ ਕਿਤੇ ਨਾ ਮਿਲੇ ਉਹਨਾਂ ਨੇ ਭੇਸ ਬਦਲ ਲਿਆ ਹੋਇਆ ਸੀ, ਉਹ ਬਿਲਕੁਲ ਪਠਾਣ ਲੱਗਦੇ ਸਨ ਤੇ ਕੋਈ ਸ਼ੱਕ ਨਹੀਂ ਸੀ ਕਰ ਸਕਦਾ ਕਿ ਉਹ ਮੁਸਲਮਾਨ ਨਹੀਂ ਹਨ। ਸਾਰਾ ਦਿਨ ਲੱਭਦੇ ਲੱਭਦੇ ਅਗੇ ਨਿਕਲ ਗਏ। ਰਾਤ ਉਹਨਾਂ ਵੀ ਮਾਛੀਵਾੜੇ ਦੇ ਜੰਗਲਾਂ ਵਿਚ ਕੱਟੀ ਸਵੇਰ ਹੋਈ ਤਾਂ ਉਹ ਵੀ ਮਾਛੀਵਾੜੇ ਵਿਚ ਜਾ ਪੁੱਜੇ।

ਭਾਈ ਮਾਨ ਸਿੰਘ ਜੀ ਨੇ ਸ਼ਹਿਰ ਵਿਚ ਵੜਕੇ ਪਤਾ ਕੀਤਾ ਕਿ ਤੁਰਕਾਂ ਦਾ ਕੀ ਹਾਲ ਹੈ। ਉਸਨੂੰ ਇਹ ਭਰੋਸਾ ਹੋ ਗਿਆ ਕਿ ਸ਼ਾਹੀ ਫੌਜਾਂ ਚਮਕੌਰ ਤੋਂ ਚੱਲ ਕੇ ਅਗੇ ਨਿਕਲ ਆਈਆਂ ਹਨ ਤੇ ਸਤਿਗੁਰੂ ਜੀ ਦੀ ਭਾਲ ਹੋ ਰਹੀ ਹੈ। ਪਿੰਡਾਂ ਦੇ ਚੌਧਰੀਆਂ, ਕਾਜ਼ੀਆਂ ਤੇ ਮੁਲਾਣਿਆਂ ਆਦਿਕ ਨੂੰ ਸਰਕਾਰੀ ਹੁਕਮ ਮਿਲ ਚੁੱਕੇ ਸਨ ਕਿ ਜਿਵੇਂ ਸਤਿਗੁਰੂ ਜੀ ਮਿਲਣ ਉਹਨਾਂ ਨੂੰ ਗ੍ਰਿਫਤਾਰ ਕਰੋ ਜਾਂ ਕਰਾਇਆ ਜਾਵੇ। ਜੋ ਇਹ ਕਰੇਗਾ ਉਸਨੂੰ ਬਾਦਸ਼ਾਹੀ ਇਨਾਮ ਮਿਲੇਗਾ। ਜੋ ਸਤਿਗੁਰੂ ਜੀ ਨੂੰ ਪਨਾਹ ਦੇਵੇਗਾ ਉਸਦਾ ਬੱਚਾ ਬੱਚਾ ਘਾਣੀ ਵਿਚ ਪੀੜਿਆ ਜਾਵੇਗਾ। ਇਹ ਸੁਣ ਕੇ ਲੋਕ ਬਹੁਤ ਡਰ ਗਏ ਸਨ। ਉਹਨਾਂ ਸਿੱਖਾਂ ਹਿੰਦੂਆਂ ਨੂੰ ਬਹੁਤ ਘਬਰਾਹਟ ਸੀ ਜਿਹੜੇ ਸਤਿਗੁਰੂ ਜੀ ਦੇ ਸੇਵਕ ਸਨ। ਡਰ ਰਹਿੰਦਾ ਸੀ ਕਿ ਐਵੇਂ ਹੀ ਨਾ ਕੋਈ ਆਖ ਦੇਵੇ ਕਿ ਇਸ ਦੇ ਪਾਸ ਸਤਿਗੁਰੂ ਜੀ ਆਏ ਹਨ।

ਭਾਈ ਮਾਨ ਸਿੰਘ ਜੀ ਨੇ ਭਾਈ ਦਇਆ ਸਿੰਘ ਜੀ ਪਾਸ ਪੁੱਜ ਕੇ ਸਾਰੇ ਗੁਪਤ ਭੇਤ ਦੱਸ ਦਿੱਤੇ, ਇਹ ਵੀ ਦੱਸਿਆ ਕਿ ਭਾਈ ਗੁਲਾਬਾ ਜੋ ਸਤਿਗੁਰਾਂ ਦਾ ਮਸੰਦ ਹੈ, ਉਹਨੂੰ ਵੀ ਖਬਰਾਂ ਕਰ ਦਿੱਤੀਆਂ ਹਨ ਕਿ ਤੇਰੇ ਸ਼ਹਿਰ ਦੇ ਨੇੜੇ ਤੇੜੇ ਸਤਿਗੁਰੂ ਜੀ ਹਨ, ਭਾਲ ਕਰ। ਭਾਈ ਗੁਲਾਬਾ ਭੀ ਸਤਿਗੁਰੂ ਜੀ ਦੀ ਭਾਲ ਕਰਨ ਵਿਚ ਰੁਝ ਗਿਆ।

'ਸਤਿਗੁਰੂ ਜੀ ਕਿਸੇ ਬਾਗ ਜੰਗਲ ਵਿਚ ਹੋਣਗੇ' ਸਿੰਘਾਂ ਦੇ ਹਿਰਦਿਆਂ ਦੀ

ਇਹ ਅਵਾਜ਼ ਸੀ, ਉਹ ਝਟਪਟ ਉਠ ਕੇ ਸਤਿਗੁਰੂ ਜੀ ਨੂੰ ਲੱਭਣ ਤੁਰ ਪਏ। ਸਬੱਬ ਨਾਲ ਉਸੇ ਬਾਗ ਵਿਚ ਆ ਪੁੱਜੇ ਜਿਥੇ ਗੁਰੂ ਜੀ ਸੁੱਤੇ ਪਏ ਸਨ। ਪਹਿਲਾਂ ਤਿੰਨਾਂ ਨੇ ਨਮਸ਼ਕਾਰ ਕੀਤਾ, ਨਮਸ਼ਕਾਰ ਕਰਕੇ ਹੌਲੀ ਹੌਲੀ ਚਰਨ ਕਵਲਾਂ ਨੂੰ ਦਬਾਣਾ ਆਰੰਭ ਕੀਤਾ। ਚਰਨਾਂ ਦੇ ਦਬਾਣ ਨਾਲ ਪਿਆਰ ਦੀ ਤਾਰ ਰਾਹੀਂ ਸਾਹਿਬਾਂ ਦੀ ਨੀਂਦ ਖੁਲ੍ਹੀ ਫਿਰ ਸਤਿਗੁਰੂ ਜੀ ਨੇ ਨੇਤਰਾਂ ਨੂੰ ਖੋਹਲ ਕੇ ਦੇਖਿਆ ਬੜੇ ਪ੍ਰਸੰਨ ਹੋਏ, ਜਦੋਂ ਉਨ੍ਹਾਂ ਨੇ ਤੱਕਿਆ ਕਿ ਉਨ੍ਹਾਂ ਦੇ ਸੇਵਕ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਚਰਨ ਦਬਾ ਰਹੇ ਹਨ ਤੇ ਭਾਈ ਮਾਨ ਸਿੰਘ ਜੀ ਲਾਗੇ ਬੈਠੇ ਹਨ। ਸੰਖੇਪਤਾ ਵਿਚ ਹਾਲ ਪੁੱਛਣ ਪਿਛੋਂ ਗੁਰੂ ਜੀ ਨੇ ਬਚਨ ਕੀਤਾ—'ਇਧਰ ਤੁਰਕਾਂ ਦਾ ਕੀ ਹਾਲ ਹੈ ?'

ਭਾਈ ਦਇਆ ਸਿੰਘ ਨੇ ਅਗੋਂ ਉੱਤਰ ਦਿੱਤਾ, 'ਇਥੇ ਇਸ ਤਰ੍ਹਾਂ ਲੇਟਣਾ ਜਾਂ ਰਹਿਣਾ ਖਤਰੇ ਤੋਂ ਖਾਲੀ ਨਹੀਂ। ਇਸ ਪਿੰਡ ਦੇ ਚੌਧਰੀਆਂ ਨੂੰ ਹੁਕਮ ਮਿਲ ਚੁੱਕਿਆ ਹੈ ਕਿ ਉਹ ਆਪ ਨੂੰ ਗ੍ਰਿਫਤਾਰ ਕਰਨ। ਇਸ ਵਾਸਤੇ ਇਥੋਂ ਕਿਤੇ ਹੋਰ ਥਾਂ ਜਾਣਾ ਯੋਗ ਹੈ।'

'ਪੈਰ ਨਹੀਂ ਤੁਰਦੇ।' ਸਤਿਗੁਰੂ ਜੀ ਨੇ ਫੁਰਮਾਇਆ।

'ਮੈਂ ਚੁੱਕ ਲੈਂਦਾ ਹਾਂ।' ਭਾਈ ਮਾਨ ਸਿੰਘ ਨੇ ਬੇਨਤੀ ਕੀਤੀ।

ਭਾਈ ਮਾਨ ਸਿੰਘ ਨੇ ਗੁਰੂ ਜੀ ਨੂੰ ਮੌਰਾਂ ਤੇ ਚੁੱਕ ਲਿਆ ਤੇ ਇਕ ਨਵੇਕਲੀ ਥਾਂ ਤੇ ਖੂਹ ਸੀ, ਉਸ ਖੂਹ ਉਤੇ ਲੈ ਆਂਦਾ। ਸਤਿਗੁਰੂ ਜੀ ਨੂੰ ਇਸ਼ਨਾਨ ਕੀਤਿਆਂ ਬਹੁਤ ਸਮਾਂ ਹੋ ਗਿਆ ਸੀ। ਖੂਹ ਦਾ ਨਿਰਮਲ ਜਲ ਦੇਖ ਸਾਹਿਬਾਂ ਨੇ ਇੱਛਾ ਕੀਤੀ ਕਿ ਇਸ਼ਨਾਨ ਕਰਾਇਆ ਜਾਵੇ। ਸਿੰਘਾਂ ਨੇ ਉਸੇ ਵੇਲੇ ਆਗਿਆ ਦਾ ਪਾਲਣ ਕੀਤਾ, ਸਤਿਗੁਰੂ ਜੀ ਨੂੰ ਇਸ਼ਨਾਨ ਕਰਾਇਆ ਤੇ ਉਸ ਖੂਹ ਉਤੇ ਹੀ ਡੇਰਾ ਲਾ ਦਿੱਤਾ।

## ੧੦. ਭਾਈ ਗੁਲਾਬੇ ਦਾ ਪ੍ਰਸੰਗ

ਮਾਛੀਵਾੜੇ ਸ਼ਹਿਰ ਦਾ ਰਹਿਣ ਵਾਲਾ ਭਾਈ ਗੁਲਾਬਾ ਮਸੰਦ ਸੀ, ਇਹ ਦੋ ਭਰਾ ਸਨ ਤੇ ਮਸੰਦੀ ਇਨ੍ਹਾਂ ਪਾਸ ਪੁਰਾਣੀ ਤੁਰੀ ਆਉਂਦੀ ਸੀ। ਸਿੱਖੀ ਦਾ ਪ੍ਰਚਾਰ ਕਰਦੇ ਸਨ ਤੇ ਗੁਰੂ ਘਰ ਦੇ ਵੀ ਪ੍ਰੇਮੀ ਸਨ। ਭਾਈ ਮਾਨ ਸਿੰਘ ਦੇ ਪਾਸੋਂ ਇਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਉਹਦੇ ਸ਼ਹਿਰ ਦੇ ਨੇੜੇ ਆਏ ਹਨ। ਅਨੰਦਪੁਰ ਦੇ

ਛੱਡਣ, ਸਰਸਾ ਦੇ ਯੁੱਧ, ਪ੍ਰਵਾਰ ਦੇ ਵਿਛੜਨ ਤੇ ਚਮਕੌਰ ਵਿਚ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦਾ ਪਤਾ ਉਨ੍ਹਾਂ ਨੂੰ ਲੱਗ ਗਿਆ। ਤਬਾਹੀ ਦਾ ਇਤਿਹਾਸ ਸੁਣ ਕੇ ਉਹ ਬਹੁਤ ਉਦਾਸ ਹੋਏ ਸਨ। ਉਹ ਗੁਰੂ ਜੀ ਦੀ ਭਾਲ ਕਰਦੇ ਹੋਏ ਉਸੇ ਖੂਹ ਆ ਪੁੱਜੇ ਜਿਥੇ ਸਤਿਗੁਰੂ ਜੀ ਸਨ। ਸਤਿਗੁਰੂ ਜੀ ਨੂੰ ਨਮਸ਼ਕਾਰ ਕਰਕੇ ਤੇ ਸਤਿਗੁਰੂ ਜੀ ਦੇ ਹਾਲ ਨੂੰ ਦੇਖ ਕੇ ਉਹ ਮਾਤ ਲੋਕ ਦੇ ਬੰਦੇ ਬਹੁਤ ਵੈਰਾਗੀ ਹੋਏ। ਧਾਹੀਂ ਮਾਰ ਕੇ ਰੋਣ ਲੱਗ ਪਏ। ਗੁਰੂ ਜੀ ਨੇ ਧੀਰਜ ਦਿੱਤੀ, ਉਪਦੇਸ਼ ਰਾਹੀਂ ਮਨ ਉਤੋਂ ਅਗਿਆਨਤਾ ਦੇ ਪੜਦੇ ਨੂੰ ਦੂਰ ਕੀਤਾ।

ਭਾਈ ਗੁਲਾਬੇ ਨੇ ਘਰੋਂ ਪ੍ਰਸ਼ਾਦਿ ਤਿਆਰ ਕਰਵਾ ਕੇ ਲਿਆਂਦਾ। ਸਾਰਿਆਂ ਨੂੰ ਛਕਾਇਆ ਤੇ ਜਦੋਂ ਰਾਤ ਪਈ ਤਾਂ ਸਤਿਗੁਰਾਂ ਨੂੰ ਸਿੰਘਾਂ ਸਮੇਤ ਘਰ ਲੈ ਗਿਆ। ਘਰ ਲਿਆਕੇ ਸੇਵਾ ਕਰਨ ਲੱਗਾ।

ਭਾਈ ਗੁਲਾਬੇ ਦੇ ਗਵਾਂਢੀ ਚੰਗੇ ਪੁਰਸ਼ ਨਹੀਂ ਸਨ। ਇਕ ਕਾਜ਼ੀ ਸੀ ਤੇ ਦੂਜਾ ਬ੍ਰਾਹਮਣ। ਦੋਵੇਂ ਹੀ ਸਰਕਾਰੀ ਆਦਮੀ ਸਨ। ਉਹ ਮੁਗਲ ਹਕੂਮਤ ਦੇ ਪੱਕੇ ਸੇਵਕਾਂ ਵਿਚੋਂ ਸਨ। ਗੁਲਾਬੇ ਦਾ ਵਿਚਾਰ ਸੀ ਕਿ ਉਹ ਗੁਰੂ ਜੀ ਦੇ ਆਉਣ ਦਾ ਸ਼ਹਿਰ ਵਿਚ ਕਿਸੇ ਨੂੰ ਪਤਾ ਨਾ ਲੱਗਣ ਦੇਵੇ, ਖਾਸ ਕਰ ਕੇ ਆਪਣੇ ਗੁਆਂਢੀਆਂ ਨੂੰ ਤਾਂ ਉੱਕਾ ਹੀ ਨਾ ਦੱਸੇ ਕਿ ਕੋਈ ਘਰ ਆਇਆ ਹੈ ਜਾਂ ਨਹੀਂ। ਉਹ ਮੁਗਲ ਸਰਕਾਰ ਦੇ ਹੁਕਮਾਂ ਤੋਂ ਡਰਦਾ ਸੀ। ਇਕ ਪਾਸੇ ਸਤਿਗੁਰੂ ਜੀ ਨਾਲ ਪਰੇਮ ਸੀ ਤੇ ਦੂਸਰੇ ਪਾਸੇ ਸਰਕਾਰ ਦਾ ਡਰ ਸੀ। ਉਹ ਅਸਚਰਜ ਹੀ ਗੋਰਖ ਧੰਦੇ ਵਿਚ ਫਸ ਗਿਆ ਸੀ।

ਸਤਿਗੁਰੂ ਜੀ ਉਸਦੇ ਮਨ ਦੀ ਹਾਲਤ ਨੂੰ ਸਮਝ ਗਏ ਸਨ ਉਹ ਸਰਬ ਕਲਾ ਸੰਪੂਰਨ ਗੁਰੂ ਜੀ ਨੇ ਅਨੁਭਵ ਕੀਤਾ ਕਿ ਸਿੱਖ ਦਾ ਮਨ ਡੋਲੇ ਖਾਂਦਾ ਹੈ ਜੀਵਨ ਨੂੰ ਪਿਆਰਾ ਸਮਝਦਾ ਹੈ, ਉਨ੍ਹਾਂ ਨੇ ਗੁਲਾਬੇ ਨੂੰ ਹੌਂਸਲਾ ਦਿੱਤਾ, 'ਸਿੱਖਾ! ਸਤਿਗੁਰੂ ਨਾਨਕ ਦੇਵ ਜੀ ਦੇ ਚਰਨ ਕੰਵਲਾਂ ਦਾ ਧਿਆਨ ਧਰ। ਅਕਾਲ ਪੁਰਖ ਭਲਾ ਕਰੇਗਾ। ਅਸਾਂ ਦੇ ਤੇਰੇ ਘਰ ਰਹਿਣ ਬਦਲੇ ਰਾਜ ਦਰਬਾਰੋਂ ਤੈਨੂੰ ਕੋਈ ਡੰਨ ਨਹੀਂ ਮਿਲੇਗਾ। ਚਿੰਤਾ ਨੂੰ ਛੱਡ। ਅਕਾਲ ਪੁਰਖ ਦੇ ਭਾਣੇ ਨਾਲ ਸਭ ਕੁਝ ਹੋ ਰਿਹਾ ਹੈ।' ਪਰ ਭਾਈ ਗੁਲਾਬੇ ਨੂੰ ਧੀਰਜ ਨਾ ਆਈ ਰੇਤ ਦੀ ਕੰਧ ਵਾਂਗ ਉਸ ਦਾ ਮਨ ਬੈਠਦਾ ਹੀ ਗਿਆ। ਸਤਿਗੁਰੂ ਜੀ ਨੇ ਉਸ ਨੂੰ ਕੋਈ ਕੌੜਾ ਬਚਨ ਨਹੀਂ ਕਿਹਾ। ਨਾ ਵਰ ਸਰਾਪ ਦਿੱਤਾ। ਉਸ ਦੇ ਨਾਲ ਹੋਰ ਬਚਨ ਕਰਦੇ ਰਹੇ। ਆਖਰ

ਸਾਹਿਬਾਂ ਨੇ ਫੈਸਲਾ ਕਰ ਲਿਆ ਕਿ ਉਹ ਭਾਈ ਗੁਲਾਬੇ ਦੇ ਘਰੋਂ ਚਲੇ ਜਾਣਗੇ। ਆਪਣੇ ਬਦਲੇ ਉਸ ਨੂੰ ਬਿਪਤਾ ਵਿਚ ਨਹੀਂ ਸੁੱਟਣਗੇ।

*'ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥'*

*(ਅੰਗ ੬੩੪)*

# ੧੧. ਮਾਈ ਗੁਰਦੇਈ ਦਾ ਪ੍ਰਸੰਗ

ਮਾਛੀਵਾੜੇ ਵਿਚ ਇਕ ਮਾਈ ਗੁਰਦੇਈ ਰਹਿੰਦੀ ਸੀ, ਉਹ ਬਹੁਤ ਹੀ ਪਰੇਮਣ ਮਾਈ ਸੀ। ਉਮਰ ਵਡੇਰੀ ਹੋ ਗਈ ਸੀ, ਉਹਦੀ ਰੀਝ ਸੀ ਕਿ ਉਹ ਗੁਰੂ ਜੀ ਦੇ ਦਰਸ਼ਨ ਕਰੇ ਕਈਆਂ ਕਾਰਣਾਂ ਦੇ ਕਾਰਣ ਉਹ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਨਹੀਂ ਸੀ ਜਾ ਸਕੀ। ਉਹਦੇ ਭਾਗ ਜਾਗ ਪਏ, ਸਤਿਗੁਰੂ ਜੀ ਆਪ ਉਹਦੇ ਪਿੰਡ ਵਿਚ ਜਾ ਪੁੱਜੇ। ਅਕਾਲ ਪੁਰਖ ਨੇ ਉਸ ਦੀਆਂ ਮਨੋ ਕਾਮਨਾ ਪੂਰੀਆਂ ਕਰਨੀਆਂ ਸਨ ਸੋ ਕਰ ਦਿੱਤੀਆਂ। ਉਹ ਸਬੱਬ ਨਾਲ ਭਾਈ ਗੁਲਾਬੇ ਦੇ ਘਰ ਆ ਗਈ। ਆਈ ਵੀ ਇਹੋ ਪੁੱਛਣ ਸੀ ਕਿ ਉਸ ਨੇ ਭੈੜੀਆਂ ਖਬਰਾਂ ਸੁਣੀਆਂ ਸਨ ਕੀ ਉਹ ਠੀਕ ਹਨ ਕਿ ਪਿਆਰੇ ਸਤਿਗੁਰੂ ਜੀ ਨੇ ਅਨੰਦਪੁਰ ਨੂੰ ਛੱਡ ਦਿੱਤਾ ਹੈ ਪਰ ਜਦੋਂ ਘਰ ਪੁੱਜੀ ਤਾਂ ਅਗੇ ਮਹਾਰਾਜ ਜੀ ਬਿਰਾਜਮਾਨ ਸਨ। ਦਰਸ਼ਨ ਕਰਕੇ ਨਿਹਾਲ ਹੋ ਗਈ, ਚਰਨਾਂ ਉੱਪਰ ਮੱਥਾ ਟੇਕ ਕੇ ਚਰਨ ਧੂੜ ਅੱਖਾਂ ਨੂੰ ਲਾਈ, ਉਨ੍ਹਾਂ ਅੱਖਾਂ ਨੂੰ ਜੇਹੜੀਆਂ ਗੁਰੂ ਜੀ ਦੇ ਦਰਸ਼ਨਾਂ ਨੂੰ ਤਰਸਦੀਆਂ ਸਨ, ਜਿਨ੍ਹਾਂ ਦੇ ਦੀਦਾਰੇ ਨਹੀਂ ਸਨ ਹੁੰਦੇ, ਕਿੰਨਾਂ ਚਿਰ ਚਰਨਾਂ ਨੂੰ ਫੜ ਕੇ ਬੈਠੀ ਰਹੀ।

ਰੱਜ ਕੇ ਦਰਸ਼ਨ ਕਰਨ ਪਿਛੋਂ ਘਰ ਨੂੰ ਮੁੜ ਗਈ। ਜਾਂਦੀ ਹੋਈ ਏਨੀ ਪੱਕੀ ਜ਼ਰੂਰ ਕਰ ਗਈ ਕਿ 'ਸੱਚੇ ਪਾਤਿਸ਼ਾਹ, ਕਿਤੇ ਜਾਇਓ ਨਾ, ਮੈਂ ਹੁਣੇ ਆਈ। ਮੈਂ ਸੇਵਾ ਕਰਨੀ ਹੈ, ਮੇਰੀ ਸੇਵਾ ਪਰਵਾਨ ਕਰਨੀ ਮੈਂ ਗਰੀਬਣੀ ਨਿਆਸਰਾ ਭਵਜਲ ਵਿਚ ਗੋਤੇ ਖਾਣ ਵਾਲੀ ਦੁਖੀਆ, ਮੇਰੇ ਤੇ ਦਇਆ ਕਰਕੇ ਮੈਨੂੰ ਤਾਰਨਾ। ਹੇ ਦੀਨ ਦਇਆਲ! ਹੇ ਦਾਤਾਰ! ਮੈਂ ਆਈ।'

ਮਾਈ ਗੁਰਦੇਈ ਭਾਈ ਗੁਲਾਬੇ ਦੇ ਘਰੋਂ ਨਿਕਲ ਕੇ ਨੱਸੀ ਗਈ, ਖ਼ੁਸ਼ੀ ਨਾਲ ਉਹਦੇ ਬੁਢੇਪੇ ਦੇ ਅੰਗਾਂ ਵਿਚ ਚੌਗੁਣਾਂ ਬਲ ਆ ਚੁੱਕਿਆ ਸੀ। ਉਹ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋ ਚੁੱਕੀ ਸੀ। ਉਹ ਘਰ ਪੁੱਜੀ, ਹੱਥੀਂ ਕੱਤਿਆ

ਤੇ ਆਪ ਉਣਾਇਆ ਧੁਵਾਇਆ ਹੋਇਆ ਖੱਦਰ ਕੋਠੀ ਵਿਚੋਂ ਕੱਢਿਆ ਉਸ ਖੱਦਰ ਉਤੇ ਇਕ ਗੁੜ ਦੀ ਰੋੜੀ ਤੇ ਇਕ ਰੁਪਈਆ ਰੱਖ ਕੇ ਮੁੜ ਸਤਿਗੁਰੂ ਜੀ ਪਾਸ ਪੁਜ ਗਈ। ਖੱਦਰ ਅਗੇ ਰੱਖ ਕੇ ਮੱਥਾ ਟੇਕਿਆ ਤੇ ਇਹ ਬੇਨਤੀ ਕੀਤੀ—'ਦੀਨ ਦੁਨੀਆਂ ਦੇ ਮਾਲਕ, ਮੇਰਾ ਜਨਮ ਮਰਨ ਸਵਾਰ ਦਿਓ, ਮੈਨੂੰ ਕਾਲ ਦਾ ਭੈ ਸਤਾ ਰਿਹਾ ਹੈ। ਇਹ ਜਨਮ ਮਰਨ ਦਾ ਚੱਕਰ ਕਦੋਂ ਟੁੱਟੇਗਾ ਮੇਰੀ ਇਹੋ ਇੱਛਾ ਹੈ।'

ਸਤਿਗੁਰੂ ਜੀ ਦਇਆ ਦੇ ਘਰ ਵਿਚ ਆਏ, ਮਾਈ ਦਾ ਖੱਦਰ ਚੁੱਕ ਲਿਆ। ਉਸ ਖੱਦਰ ਨੂੰ ਹੱਥਾਂ ਉਤੇ ਤੋਲਦੇ ਹੋਏ ਮਾਈ ਨੂੰ ਪੁੱਛਣ ਲੱਗੇ—'ਇਹ ਕਿੰਨੇ ਗਜ਼ ਹੈ ?'

'ਪੂਰੀ ਤਾਣੀ, ਪਾਤਿਸ਼ਾਹ।'

'ਹੱਛਾ ! ਜਿਵੇਂ ਇਹ ਅਸਾਡੇ ਪੜਦੇ ਕੱਜੇਗਾ ਤਿਵੇਂ ਤੇਰੇ ਪੜਦੇ ਕੱਜੇ ਜਾਣਗੇ। ਤੂੰ ਨਿਹਾਲ ਹੋਈ ਮਾਤਾ। ਅਕਾਲ ਪੁਰਖ ਤੈਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇਗਾ, ਕੋਈ ਚਿੰਤਾ ਨਾ ਕਰ।' 'ਸਤਿਨਾਮ ਵਾਹਿਗੁਰੂ' ਦਾ ਜਾਪ ਕਰ।

ਇਹ ਵਰ ਲੈ ਕੇ ਮਾਤਾ ਗੁਰਦੇਈ ਪ੍ਰਸੰਨ ਹੋ ਗਈ। ਸਾਹਿਬਾਂ ਦੇ ਚਰਨਾਂ ਉੱਪਰ ਮੱਥਾ ਟੇਕਕੇ ਆਪਣੇ ਘਰ ਨੂੰ ਚਲੀ ਗਈ। ਭਾਈ ਗੁਲਾਬੇ ਦੇ ਸਮਝਾਉਣ ਤੇ ਉਸ ਨੇ ਹੋਰ ਕਿਸੇ ਨੂੰ ਨਾ ਦਸਿਆ ਕਿ ਸਤਿਗੁਰੂ ਜੀ ਆਏ ਹਨ ਤੇ ਉਹ ਦਰਸ਼ਨ ਕਰ ਆਈ ਹੈ।

# ੧੨. ਗਨੀ ਖਾਂ ਤੇ ਨਬੀ ਖਾਂ ਦਾ ਪ੍ਰੇਮ

ਮਜ਼ਹਬੀ ਤੁਅੱਸਬ ਦਾ ਜਿਸ ਪੁਰਖ ਨੂੰ ਤਾਪ ਚੜ੍ਹ ਜਾਵੇ ਉਹ ਮਨੁੱਖ ਨਹੀਂ ਰਹਿੰਦਾ। ਇਨਸਾਨੀਅਤ ਦੇ ਗੁਣ ਉਹਦੇ ਅੰਦਰੋਂ ਦੂਰ ਹੋ ਜਾਂਦੇ ਹਨ। ਪਰ ਹਜ਼ਾਰਾਂ ਵਿਚੋਂ ਐਸੇ ਵੀ ਹਨ ਜੋ ਇਨਸਾਨ ਰਹਿੰਦੇ ਹਨ। ਐਸੇ ਨੇਕ ਪੁਰਸ਼ਾਂ ਵਿਚੋਂ ਦੋ ਰੁਹੇਲੇ ਪਠਾਣ ਗਨੀ ਖਾਂ ਤੇ ਨਬੀ ਖਾਂ ਸਨ। ਉਹ ਕਦੀ ਸਤਿਗੁਰੂ ਜੀ ਪਾਸ ਆਇਆ ਕਰਦੇ ਸਨ। ਘੋੜਿਆਂ ਦੇ ਸੁਦਾਗਰ ਸਨ ਤੇ ਸਤਿਗੁਰੂ ਜੀ ਨੂੰ ਘੋੜੇ ਦਿਆ ਕਰਦੇ ਸਨ।

ਦੇਵਨੇਤ ਨਾਲ ਉਹ ਉਸ ਦਿਨ ਮਾਛੀਵਾੜੇ ਵਿਚ ਆਏ ਹੋਏ ਸਨ। ਉਨ੍ਹਾਂ ਨੇ ਅਨੰਦਪੁਰ ਵਿਚ ਹੋ ਬੀਤੀਆਂ ਘਟਨਾਵਾਂ ਨੂੰ ਸੁਣ ਲਿਆ ਹੋਇਆ ਸੀ, ਅਚਾਨਕ

ਉਨ੍ਹਾਂ ਨੂੰ ਸੂਹ ਮਿਲੀ ਕਿ ਗੁਰੂ ਜੀ ਭਾਈ ਗੁਲਾਬੇ ਦੇ ਘਰ ਆਏ ਹੋਏ ਹਨ। ਉਹ ਸੁਣਦੇ ਸਾਰ ਗੁਲਾਬੇ ਦੇ ਘਰ ਪਹੁੰਚੇ। ਅਗੇ ਸੱਚਮੁਚ ਸਤਿਗੁਰੂ ਜੀ ਬਿਰਾਜਮਾਨ ਸਨ। ਇਹ ਵੇਖ ਕੇ ਉਨ੍ਹਾਂ ਨੂੰ ਪ੍ਰਸੰਨਤਾ ਵੀ ਹੋਈ ਤੇ ਉਦਾਸੀ ਵੀ, ਪ੍ਰਸੰਨਤਾ ਇਸ ਕਰਕੇ ਕਿ ਉਹਨਾਂ ਨੂੰ ਦਰਸ਼ਨ ਹੋ ਗਏ ਅਤੇ ਉਦਾਸੀ ਇਸ ਗੱਲ ਦੀ ਕਿ ਸ਼ਾਹੀ ਪ੍ਰਤਾਪ ਸਾਰਾ ਨਸ਼ਟ ਹੋ ਗਿਆ। ਜਿਥੇ ਤਖਤ ਤਾਜ (ਕਲਗੀ) ਸੈਨਾ ਸੇਵਕ, ਪ੍ਰਵਾਰ, ਹਾਥੀ, ਘੋੜੇ, ਗੁਰੂ ਕੇ ਲੰਗਰ, ਮੇਲੇ ਤੇ ਰੌਣਕਾਂ ਸਭ ਚਲੀਆਂ ਗਈਆਂ। ਉਥੇ ਇਕ ਸਾਧਾਰਣ ਫਕੀਰਾਂ ਦੀ ਹਾਲਤ ਵਿਚ ਦਾਤਾਰ ਬੈਠੇ ਸਨ। ਉਨ੍ਹਾਂ ਦੀਆਂ ਅੱਖਾਂ ਵਿਚ ਜਲ ਭਰ ਆਇਆ, ਉਹ ਕਿੰਨਾ ਚਿਰ ਚਰਨਾਂ ਉੱਪਰ ਮੱਥਾ ਟੇਕਦੇ ਰਹੇ।

ਗੁਰੂ ਜੀ ਨੇ ਚਰਨਾਂ ਤੋਂ ਉਠਾਇਆ, ਪ੍ਰੇਮ ਨਾਲ ਗਲ ਲਾਇਆ ਤੇ ਬਚਨ ਕੀਤਾ—'ਪੁਰਸ਼ੋ! ਹੌਂਸਲਾ ਕਰੋ। ਜੋ ਕੁਝ ਜਗਤ ਵਿਚ ਹੁੰਦਾ ਹੈ ਉਹ ਅਕਾਲ ਪੁਰਖ ਦੇ ਹੁਕਮ ਨਾਲ ਹੁੰਦਾ ਹੈ। ਬੀਤੀ ਤੇ ਚਿੰਤਾ ਨਹੀਂ ਕਰਨੀ ਚਾਹੀਦੀ। ਤੁਸਾਂ ਦਾ ਗੁਰੂ ਨਾਲ ਪ੍ਰੇਮ ਤੁਸਾਂ ਨੂੰ ਨਿਹਾਲ ਕਰੇ।'

ਇਸ ਦੇ ਪਿਛੋਂ ਸਾਧਾਰਣ ਗੱਲਾਂ ਹੁੰਦੀਆਂ ਰਹੀਆਂ। ਆਖਰ ਸਤਿਗੁਰੂ ਜੀ ਨੇ ਬਚਨ ਕੀਤਾ—'ਪ੍ਰੇਮੀਓ! ਅਸਾਂ ਅੱਜ ਇਥੋਂ ਜਾਣਾ ਹੈ। ਜਾਣ ਵਾਸਤੇ ਕੋਈ ਵਸੀਲਾ ਸੋਚਣਾ ਚਾਹੀਦਾ ਹੈ। ਸ਼ਾਹੀ ਫੌਜ ਸਾਰੇ ਬਾਹਰੇ ਵਿਚ ਖਿਲਰ ਗਈ ਹੈ।'

ਗਨੀ ਖਾਂ—'ਸੱਚੇ ਪਾਤਿਸ਼ਾਹ! ਇਹ ਤਾਂ ਠੀਕ ਹੈ ਕਿ ਸ਼ਾਹੀ ਫੌਜ ਦੇ ਸਿਪਾਹੀ ਚੱਪਾ ਚੱਪਾ ਧਰਤੀ ਤੇ ਖਲੋਤੇ ਹਨ। ਘਰ ਘਰ ਲੱਭਦੇ ਫਿਰਦੇ ਹਨ। ਜੀ ਜੀ ਨੂੰ ਪੁੱਛਿਆ ਜਾ ਰਿਹਾ ਹੈ, ਤਲਾਸ਼ੀਆਂ ਹੋ ਰਹੀਆਂ ਹਨ। ਇਸ ਹਾਲਤ ਵਿਚ ਅਗੇ ਜਾਣਾ ਔਖਾ ਹੈ ਪਰ ਬੰਦਾ ਇਕ ਸਲਾਹ ਦੇਂਦਾ ਹੈ ਜੇ ਪਰਵਾਨ ਕਰੋ ਤਾਂ ਠੀਕ ਹੈ।'

ਸਤਿਗੁਰੂ ਜੀ—'ਕੈਸੀ ਸਲਾਹ ਹੈ?'

ਗਨੀ ਖਾਂ—'ਦੀਨ ਦੁਨੀ ਦੇ ਮਾਲਕ! ਨਾਚੀਜ਼ ਜਿਹੇ ਬੰਦੇ ਦੀ ਬੇਨਤੀ ਹੈ ਕਿ ਮੁਸਲਮਾਨ ਫਕੀਰਾਂ ਵਰਗਾ ਲਿਬਾਸ ਬਣਾਇਆ ਜਾਵੇ। ਨੀਲਾ ਰੰਗ ਚੰਗਾ ਹੈ। ਅਸੀਂ ਆਪ ਨੂੰ 'ਉੱਚ ਦਾ ਪੀਰ' ਪ੍ਰਗਟ ਕਰਕੇ ਪਾਲਕੀ ਵਿਚ ਬਿਠਾ ਕੇ ਚੁੱਕ ਕੇ ਮਾਲਵੇ ਨੂੰ ਜਾਂ ਜਿਧਰ ਆਖੋ ਉਧਰੇ ਹੀ ਲੈ ਚਲਦੇ ਹਾਂ। ਇਸ ਨਾਲੋਂ ਹੋਰ ਚੰਗਾ ਢੰਗ ਕੋਈ ਨਹੀਂ। ਅਗੇ ਜੋ ਖੁਦਾ ਦੀ ਇੱਛਾ ਹੋਵੇਗੀ ਸੋਈ ਹੋਵੇਗਾ।

ਅਸੀਂ ਦੋਵੇਂ ਭਰਾ ਆਪ ਦੀ ਸੇਵਾ ਕਰਕੇ ਜਨਮ ਸਫਲਾ ਕਰਨਾ ਚਾਹੁੰਦੇ ਹਾਂ। ਜੇ ਸੇਵਾ ਕਰਦਿਆਂ ਹੋਇਆਂ ਮਰਨਾ ਵੀ ਪਵੇ ਤਾਂ ਵੀ ਮਰਨ ਤੋਂ ਨਹੀਂ ਝਿਜਕਾਂਗੇ ਬਸ ਹੁਕਮ ਕਰੋ।'

ਭਾਈ ਦਇਆ ਸਿੰਘ ਤੇ ਧਰਮ ਸਿੰਘ ਜੀ ਵੀ ਇਕ ਜ਼ਬਾਨ ਛੇਤੀ ਨਾਲ ਬੋਲ ਪਏ—'ਇਹ ਵਿਉਂਤ ਚੰਗੀ ਹੈ। ਇਹੋ ਕੁਝ ਕਰੋ, ਹੇ ਦਾਤਾ! ਇਸ ਵਿਚ ਕੋਈ ਹਰਜ ਨਹੀਂ, ਨੀਤੀ ਤੋਂ ਕੰਮ ਲੈਣਾ ਅਧਰਮ ਨਹੀਂ ਧੋਖਾ ਨਹੀਂ।'

ਗੁਰੂ ਜੀ ਸੋਚਣ ਲੱਗ ਪਏ। ਉਸ ਸੋਚ ਸਮੇਂ ਸ਼ਾਇਦ ਆਪ ਨੇ ਪ੍ਰਭੂ ਪ੍ਰਮਾਤਮਾ ਪਾਸੋਂ ਆਗਿਆ ਮੰਗੀ। ਉਨ੍ਹਾਂ ਪਾਸੋਂ ਸਲਾਹ ਲਈ। ਥੋੜਾ ਚਿਰ ਸੋਚਣ ਪਿਛੋਂ ਬਚਨ ਕੀਤਾ—'ਹੱਛਾ! ਇਉਂ ਹੀ ਕੀਤਾ ਜਾਵੇ। ਮਾਈ ਗੁਰਦੇਈ ਨੇ ਖੱਦਰ ਦਿੱਤਾ। ਇਸ ਖੱਦਰ ਨੂੰ ਨੀਲਾ ਰੰਗਿਆ ਜਾਵੇ। ਜਿਸ ਤਰ੍ਹਾਂ ਦਾ ਚੋਲਾ ਸਵਾਉਣਾ ਚਾਹੁੰਦੇ ਸੋ ਸਵਾ ਲਵੋ। ਭਾਈ ਗੁਲਾਬਾ ਇਸ ਸੇਵਾ ਨੂੰ ਕਰੇ ਤੇ ਕੱਲ ਚਲੇ ਜਾਣਾ ਹੈ। ਭਾਈ ਗੁਲਾਬਾ ਵੀ ਕੁਝ ਘਬਰਾ ਰਿਹਾ ਹੈ। ਇਸ ਦੀ ਆਤਮਾ ਨੂੰ ਦੁਖੀ ਨਹੀਂ ਕਰਨਾ ਚਾਹੀਦਾ। ਕਾਜ਼ੀ ਤੇ ਬ੍ਰਾਹਮਣ ਗਵਾਂਢੀ ਵੀ ਸੋਚ ਰਹੇ ਹਨ ਕਿ ਉਹ ਅਸਾਂ ਨੂੰ ਗ੍ਰਿਫਤਾਰ ਕਰਵਾ ਕੇ ਇਨਾਮ ਪ੍ਰਾਪਤ ਕਰਨ। ਉਨ੍ਹਾਂ ਦੀ ਨੀਤ ਭੈੜੀ ਹੋ ਗਈ ਹੈ।'

ਉਸ ਵੇਲੇ ਗੁਲਾਬੇ ਨੂੰ ਸੱਦਿਆ ਉਸਨੇ ਕੱਪੜੇ ਨੂੰ ਰੰਗਾਇਆ ਤੇ ਉਹਦੇ ਘਰ ਵਾਲੀ ਨੇ ਦਰਜਣਾਂ ਨੂੰ ਸੱਦ ਕੇ ਜਿਵੇਂ ਦਸਿਆ ਗਿਆ ਸੀ ਤਿਵੇਂ ਚੋਲੇ ਸਵਾ ਦਿੱਤੇ। ਇਹ ਸਾਰਾ ਕੰਮ ਹੋ ਗਿਆ ਤਾਂ ਰਾਤ ਨੂੰ ਸਫਰ ਕਰਨ ਦੀ ਥਾਂ ਦਿਨੇ ਸੁਵਖਤੇ ਹੀ ਇਕ ਪਾਲਕੀ ਵਿਚ ਸਤਿਗੁਰੂ ਜੀ ਨੂੰ ਬੈਠਾਇਆ ਗਿਆ। ਗਨੀ ਖਾਂ ਤੇ ਨਬੀ ਖਾਂ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਜੀ ਨੇ ਪਾਲਕੀ ਨੂੰ ਉਠਾਇਆ ਤੇ ਭਾਈ ਦਇਆ ਸਿੰਘ ਜੀ ਸੇਵਕ ਬਣ ਗਏ। 'ਉੱਚ ਦਾ ਪੀਰ' ਬਣਾ ਕੇ ਸਤਿਗੁਰੂ ਜੀ ਨੂੰ ਲੈ ਤੁਰੇ।

ਮਾਛੀਵਾੜੇ ਦੇ ਬਾਹਰ ਸਰਕਾਰੀ ਆਦਮੀਆਂ ਨੇ ਪੁਛਿਆ—'ਪਾਲਕੀ ਵਿਚ ਕੌਣ ਹੈ?'

'ਪੀਰ ਸਾਹਿਬ!' ਗਨੀ ਖਾਂ ਨੇ ਉੱਤਰ ਦਿੱਤਾ। ਸ਼ਾਹੀ ਫੌਜ ਦੇ ਆਦਮੀਆਂ ਨੇ ਸਲਾਮ ਕੀਤੀ ਤੇ ਰਾਹ ਦੇ ਦਿੱਤਾ। ਇਸੇ ਤਰ੍ਹਾਂ ਤੁਰੇ ਗਏ ਤਾਂ ਇਕ ਥਾਂ ਮੁਗਲ ਫੌਜਦਾਰ ਕੁਝ ਕਰੜੇ ਸੁਭਾਅ ਦਾ ਸੀ। ਉਸ ਨੂੰ ਸ਼ੱਕ ਪਿਆ ਕਿ ਹੋ ਸਕਦਾ ਹੈ

ਕਿ ਸਤਿਗੁਰੂ ਜੀ ਹੀ ਭੇਸ ਬਦਲ ਕੇ ਜਾ ਰਿਹਾ ਹੋਵੇ। ਉਸ ਨੇ ਪਾਲਕੀ ਰੋਕ ਲਈ ਤੇ ਸਵਾਲ ਕਰਨੇ ਸ਼ੁਰੂ ਕੀਤੇ। ਗਨੀ ਖਾਂ ਤੇ ਨਬੀ ਖਾਂ, ਕਿਉਂਕਿ ਨਸਲੀ ਤੇ ਜਨਮ ਕਰਕੇ ਮੁਸਲਮਾਨ ਸਨ ਤੇ ਰਹਿਣੀ ਬਹਿਣੀ, ਬੋਲ ਚਾਲ ਸਭ ਕੁਝ ਅਸਲ ਹੋਣ ਕਰਕੇ ਜਦੋਂ ਉਹ ਗੱਲ ਕਰਦੇ ਤੇ ਉਹਨਾਂ ਦੇ ਸਵਾਲਾਂ ਦੇ ਪੂਰੇ ਉੱਤਰ ਦੇਂਦੇ ਸਨ ਤਾਂ ਅਫਸਰ ਨੂੰ ਕੁਝ ਤਸੱਲੀ ਹੁੰਦੀ ਸੀ ਕਿ ਸ਼ਾਇਦ ਉਹ 'ਉੱਚ ਦੇ ਪੀਰ' ਸੱਚਮੁਚ ਹੀ ਮੁਸਲਮਾਨ ਹੋਣ। ਫਿਰ ਵੀ ਉਸ ਨੇ ਤਸੱਲੀ ਕਰਨ ਬਦਲੇ ਇਹ ਸਲਾਹ ਕੀਤੀ ਤੇ ਪੀਰਾਂ ਦੀ ਰੋਟੀ ਵਰਜੀ। ਗਨੀ ਖਾਂ ਬਹੁਤ ਹੁਸ਼ਿਆਰ ਸੀ ਉਸ ਨੇ ਕਿਹਾ—'ਜਹਾਂ ਪਨਾਹ! ਪੀਰ ਜੀ ਦਾ ਰੋਜ਼ਾ ਹੈ, ਕਿਉਂਕਿ ਆਪ ਨੇ ਹੁਣੇ ਹੀ ਚਿਲੀਹਾ ਕੱਟਿਆ ਹੈ ਤੇ ਅਜੇ ਅੰਨ ਜਲ ਬਹੁਤਾ ਨਹੀਂ ਛਕਦੇ। ਆਪ ਨੂੰ ਸ਼ੱਕ ਨਹੀਂ ਕਰਨਾ ਚਾਹੀਦਾ।' ਇਸੇ ਤਰ੍ਹਾਂ ਬਹੁਤ ਚਿਰ ਬਹਿਸ ਹੁੰਦੀ ਰਹੀ।

ਆਖਰ ਫੌਜਦਾਰ ਨੇ ਇਕ ਕਾਜ਼ੀ ਨੂੰ ਸੱਦਿਆ ਜੋ ਸਤਿਗੁਰੂ ਜੀ ਦਾ ਚੰਗੀ ਤਰ੍ਹਾਂ ਜਾਣੂ ਸੀ। ਉਹ ਕਾਜ਼ੀ, ਮਜ਼ਹਬੀ ਜੋਸ਼ ਤੋਂ ਰਹਿਤ ਇਨਸਾਨ ਸੀ। ਉਸ ਨੇ ਆਉਂਦਿਆਂ ਹੀ ਸਤਿਗੁਰੂ ਜੀ ਨੂੰ ਸਿਆਣ ਲਿਆ। ਸਿਆਣ ਕੇ ਸਲਾਮ ਆਖੀ, ਪਰ ਫੌਜਦਾਰ ਨੂੰ ਪਤਾ ਨਾ ਲੱਗਣ ਦਿੱਤਾ। ਰੱਜ ਕੇ ਦਰਸ਼ਨ ਕੀਤੇ, ਨਿਹਾਲ ਹੋਇਆ ਤਾਂ ਉਸ ਨੇ ਫੌਜਦਾਰ ਨੂੰ ਕਿਹਾ—'ਸ਼ੱਕ ਕਰਨ ਦੀ ਲੋੜ ਨਹੀਂ। ਇਹ ਉੱਚ ਦੇ ਪੀਰ ਦੀਨ ਦੁਨੀਆਂ ਦੇ ਮਾਲਕ ਹਨ। ਐਸੇ ਖ਼ੁਦਾ ਦੇ ਪਿਆਰਿਆਂ ਉਤੇ ਸ਼ੱਕ ਕਰਨਾ ਚੰਗਾ ਨਹੀਂ। ਜਾਣ ਦਿਓ ਖ਼ੁਦਾ ਮੇਹਰ ਰਖੇ।'

ਅੰਤਰਜਾਮੀ ਸਤਿਗੁਰੂ ਜੀ ਸਾਰੇ ਭੇਤ ਨੂੰ ਜਾਣ ਗਏ ਕਿ ਕਾਜ਼ੀ ਹੋਰੀਂ ਉਹਨਾਂ ਦੇ ਬਦਲੇ ਝੂਠ ਬੋਲ ਰਹੇ ਹਨ। ਸਾਹਿਬਾਂ ਨੇ ਜ਼ਬਾਨੋਂ ਕੁਝ ਕਹਿਣ ਬਿਨਾਂ ਹੀ ਉਸ ਦਾ ਧੰਨਵਾਦ ਕੀਤਾ। ਉਸ ਨੂੰ ਨਿਹਾਲ ਕੀਤਾ ਤੇ ਜਨਮ ਮਰਨ ਦਾ ਬੰਧਨ ਕੱਟ ਦਿੱਤਾ।

ਕਾਜ਼ੀ ਦੇ ਆਖਣ ਨੂੰ ਫੌਜਦਾਰ ਨੇ ਸੱਚ ਮੰਨ ਲਿਆ ਤੇ ਪਾਲਕੀ ਨੂੰ ਅਗੇ ਜਾਣ ਦੀ ਖੁਲ੍ਹ ਦਿੱਤੀ। ਉਸ ਖਤਰੇ ਦੇ ਟਲਣ ਪਿਛੋਂ ਇਕ ਛੋਟਾ ਜਿਹਾ ਜੱਥਾ ਅਗੇ ਅਗੇ ਤੁਰਿਆ ਗਿਆ। ਪੂਰੀ ਮੰਜ਼ਲ ਕਰਨ ਪਿਛੋਂ ਹੇਹਰ ਪਿੰਡ ਜੋ ਜ਼ਿਲਾ ਲੁਧਿਆਣਾ ਵਿਚ ਹੈ ਉਥੇ ਪੁੱਜ ਗਏ।

# ੧੩. ਆਪਣੇ ਪਰਾਏ ਤੇ ਪਰਾਏ ਆਪਣੇ

ਹੇਹੜ ਪਿੰਡ ਪੁੱਜ ਕੇ ਸਤਿਗੁਰੂ ਜੀ ਬਹੁਤ ਸਾਰੇ ਸ਼ਾਹੀ ਫੌਜੀ ਖਤਰੇ ਤੋਂ ਦੂਰ ਹੋ ਗਏ ਪਰ ਬਿਲਕੁਲ ਖਤਰਾ ਦੂਰ ਨਹੀਂ ਸੀ ਹੋਇਆ, ਉਸੇ ਪਿੰਡ ਵਿਚ ਮਹੰਤ ਕ੍ਰਿਪਾਲ ਦਾਸ ਰਹਿੰਦਾ ਸੀ। ਇਹ ਕਦੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਆਇਆ ਸੀ ਤੇ ਭੰਗਾਣੀ ਦੇ ਯੁੱਧ ਵਿਚ ਇਸ ਨੇ ਬਹੁਤ ਬਹਾਦਰੀ ਦਿਖਾਈ ਸੀ, ਪੰਜ ਕੁ ਸਾਲ ਅਨੰਦਪੁਰ ਰਹਿ ਕੇ ਆਪਣੇ ਪਿੰਡ ਆ ਗਿਆ ਸੀ। ਫਿਰ ਕਦੀ ਕਦਾਈਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਜਾਇਆ ਕਰਦਾ ਸੀ।

ਦੇਵਨੇਤ ਨਾਲ ਜਦ ਗੁਰੂ ਜੀ ਪਿੰਡ ਦੇ ਲਾਗੇ ਪੁੱਜੇ ਤਾਂ ਬਾਲ ਤੇ ਇਸਤਰੀਆਂ ਦਰਸ਼ਨਾਂ ਵਾਸਤੇ ਆਣ ਇਕੱਠੇ ਹੋਏ। ਉਸ ਇਕੱਠ ਨੂੰ ਵੇਖ ਕੇ ਮਹੰਤ ਕ੍ਰਿਪਾਲ ਦਾਸ ਵੀ ਨੇੜੇ ਆ ਪੁੱਜੇ। ਉਸ ਨੇ ਭਾਈ ਦਇਆ ਸਿੰਘ ਤੇ ਗੁਰੂ ਜੀ ਨੂੰ ਪਛਾਣ ਲਿਆ। ਅਗੇ ਹੋ ਕੇ ਨਮਸਕਾਰ ਕੀਤੀ, ਸੁੱਖ ਸਾਂਦ ਪੁੱਛਣ ਪਿਛੋਂ ਉਸ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ—'ਪ੍ਰਭੂ! ਇਥੇ ਆਰਾਮ ਕਰੋ ਕੁਝ ਸੇਵਾ ਕਰ ਲਵਾਂ।'

ਸਾਹਿਬਾਂ ਨੇ ਬੇਨਤੀ ਨੂੰ ਪ੍ਰਵਾਨ ਕਰ ਲਿਆ। ਮਹੰਤ ਕ੍ਰਿਪਾਲ ਦਾਸ ਦੇ ਡੇਰੇ ਸਾਹਿਬ ਜਾ ਉਤਰੇ। ਉਥੇ ਪੁੱਜ ਕੇ ਸਾਹਿਬਾਂ ਨੇ ਇਕ ਹੁਕਮਨਾਮਾ ਦੇ ਕੇ ਗਨੀ ਖਾਂ ਤੇ ਨਬੀ ਖਾਂ ਨੂੰ ਵਿਦਾ ਕੀਤਾ। ਭਾਵੇਂ ਉਹ ਅਜੇ ਜਾਣਾ ਨਹੀਂ ਸਨ ਚਾਹੁੰਦੇ, ਫਿਰ ਵੀ ਉਹਨਾਂ ਨੂੰ ਭੇਜ ਦਿੱਤਾ ਕਿ ਉਹ ਹੁਣ ਜਾ ਕੇ ਆਪਣਾ ਕੰਮ ਧੰਦਾ ਕਰਨ।

ਉਨ੍ਹਾਂ ਨੂੰ ਵਿਦਾ ਕਰ ਦਿੱਤਾ ਮਹੰਤ ਕ੍ਰਿਪਾਲ ਦਾਸ ਕੋਲ ਰਹਿਣ ਲੱਗੇ ਦੋ ਦਿਨ ਬੀਤੇ ਤਾਂ ਮਹੰਤ ਕ੍ਰਿਪਾਲ ਦਾਸ ਬਾਦਸ਼ਾਹੀ ਹੁਕਮ ਕੋਲੋਂ ਡਰ ਗਿਆ। ਉਹ ਸੋਚਣ ਲੱਗਾ, ਮੈਂ ਬਹੁਤ ਭੁੱਲ ਕੀਤੀ, ਪਿੰਡ ਦੇ ਚੌਧਰੀਆਂ ਨੂੰ ਜਦੋਂ ਪਤਾ ਲੱਗ ਗਿਆ, ਤਦੋਂ ਉਹਨਾਂ ਨੇ ਸਰਕਾਰ ਦੇ ਆਦਮੀਆਂ ਨੂੰ ਪਤਾ ਦੇਣਾ ਹੈ। ਸਰਕਾਰੀ ਆਦਮੀ ਆਉਣਗੇ ਤੇ ਮੈਨੂੰ ਵੀ ਫੜ ਲੈਣਗੇ। ਬਾਲ ਬੱਚੇ ਸਮੇਤ ਕਤਲ ਕੀਤਾ ਜਾਵਾਂਗਾ। ਘਰ ਘਾਟ ਸਾੜ ਦੇਣਗੇ। ਮੈਂ ਕੀ ਖੱਟਣਾ ਹੈ। ਕਿਉਂ ਨਾ ਸਤਿਗੁਰਾਂ ਨੂੰ ਜਵਾਬ ਦੇ ਦੇਵਾਂ ਤੇ ਅਗੇ ਤੋਰ ਦੇਵਾਂ।

ਇਉਂ ਮਨ ਹੀ ਮਨ ਵਿਚ ਵਿਚਾਰਾਂ ਕਰਕੇ ਉਹ ਸਤਿਗੁਰੂ ਜੀ ਦੇ ਪਾਸ ਜਾ ਬੈਠਾ। ਦੁਸ਼ਮਣ ਦੀ ਸ਼ਕਤੀ ਦੀ ਉਸਤਤ ਕਰਨ ਲੱਗਾ ਤੇ ਗੱਲੀਂ ਗੱਲੀਂ ਕਹਿਣ ਲੱਗਾ ਕਿ ਹੋ ਸਕਦਾ ਹੈ ਕਿ ਤੁਰਕ ਆ ਕੇ ਸਤਿਗੁਰੂ ਜੀ ਨੂੰ ਗ੍ਰਿਫਤਾਰ ਕਰ

ਲੈਣ। ਖਤਰਾ ਹੀ ਖਤਰਾ ਹੈ। ਸਤਿਗੁਰੂ ਜੀ ਉਸ ਦੇ ਕਮਜ਼ੋਰ ਮਨ ਦੀ ਨਿਰਬਲ ਅਵਸਥਾ ਨੂੰ ਜਾਣ ਗਏ। ਉਹਨਾਂ ਨੇ ਬਚਨ ਕੀਤਾ, 'ਕ੍ਰਿਪਾਲ ਦਾਸਾ! ਅਸੀਂ ਆਪ ਹੀ ਅਗੇ ਚਲੇ ਹਾਂ ਚਿੰਤਾ ਨਾ ਕਰ। ਖੁਸ਼ ਰਹੋ। ਤੇਰੀ ਜਾਨ, ਤੇਰੇ ਪਰਵਾਰ ਦੀ ਜਾਨ ਤੇ ਤੇਰਾ ਘਰ ਘਾਟ ਸਭ ਬਚਿਆ ਰਹੇ। ਅਸੀਂ ਤੇਰੇ ਦੁਸ਼ਮਣ ਨਹੀਂ, ਅਕਾਲ ਪੁਰਖ ਅਸਾਂ ਦਾ ਰਾਖਾ ਹੈ। ਜੋ ਉਸ ਦੀ ਇੱਛਾ ਹੈ ਸੋਈ ਹੋਵੇਗਾ। ਅਸੀਂ ਕਿਸੇ ਹੋਰ ਥਾਂ ਜਾ ਸਿਰ ਲੁਕਾਉਂਦੇ ਹਾਂ। ਤੁਸੀਂ ਤੁਰਕਾਂ ਦੇ ਯਾਰ ਹੋ।'

ਐਸੇ ਬਚਨਾਂ ਨੂੰ ਸੁਣਕੇ ਮਹੰਤ ਕ੍ਰਿਪਾਲ ਦਾਸ ਸ਼ਰਮਿੰਦਾ ਨਹੀਂ ਹੋਇਆ। ਉਹ ਰਤਾ ਚੁੱਪ ਹੀ ਕੀਤਾ ਰਿਹਾ। ਉਸ ਦੀ ਮੱਤ ਮਾਰੀ ਜਾ ਚੁੱਕੀ ਸੀ। ਉਹ ਸਵਾਰਥ ਬਦਲੇ ਆਪਣੇ ਆਪ ਨੂੰ ਨਰਕਾਂ ਦਾ ਭਾਗੀ ਬਣਾ ਰਿਹਾ ਸੀ। ਉਹ ਅਭਾਗਾ ਹਠ ਤੇ ਰਿਹਾ ਉਸਨੇ ਸਤਿਗੁਰੂ ਜੀ ਪਾਸੋਂ ਖਿਮਾਂ ਨਹੀਂ ਮੰਗੀ ਉਹ ਸਤਿਗੁਰੂ ਜੀ ਦੇ ਕੋਲੋਂ ਉਠ ਕੇ ਤੁਰ ਗਿਆ।

ਮਹੰਤ ਕ੍ਰਿਪਾਲ ਦਾਸ ਦੀ ਅਗਿਆਨਤਾ ਤੇ ਖੁਦਗਰਜ਼ੀ ਨੂੰ ਦੇਖਕੇ ਭਾਈ ਦਇਆ ਸਿੰਘ ਦੀ ਤਾਂ ਇੱਛਾ ਹੋਈ ਕਿ ਉਸ ਨੂੰ ਝਟਕਾ ਹੀ ਦਿੱਤਾ ਜਾਵੇ। ਇਕ ਸਿੱਖ ਹੋ ਕੇ ਐਸਾ ਅਕ੍ਰਿਤਘਣ ਹੋਵੇ ਕਿ ਆਪਣੇ ਸਤਿਗੁਰੂ ਜੀ ਨੂੰ ਘਰ ਵਿਚ ਨਿਵਾਸ ਨਾ ਕਰਨ ਦੇਵੇ, ਐਸੇ ਪੁਰਸ਼ ਨੂੰ ਦੁਨੀਆਂ ਵਿਚ ਜੀਊਣ ਦਾ ਕੋਈ ਹੱਕ ਨਹੀਂ ਪਰ ਸਮਾਂ ਆਗਿਆ ਨਹੀਂ ਸੀ ਦੇਂਦਾ ਕਿਸੇ ਤਰ੍ਹਾਂ ਦੇ ਝਗੜੇ ਨੂੰ ਸਹੇੜਿਆ ਜਾਵੇ। ਹੇਹੜੋਂ ਤੁਰਕੇ ਸਤਿਗੁਰੂ ਜੀ 'ਜੱਟਪੁਰੇ' ਪੁੱਜੇ।

ਜੱਟਪੁਰੇ ਵਿਚ ਇਕ ਰਜਿਆ ਪੁਜਿਆ ਜਟ ਮੁਸਲਮਾਨ ਰਾਏ ਕੱਲਾ ਸੀ ਉਹ ਗੁਰੂ ਘਰ ਦਾ ਸ਼ਰਧਾਲੂ ਸੀ। ਸਤਿਗੁਰੂ ਜੀ ਉਸ ਦੇ ਖੂਹ ਉਤੇ ਜਾ ਬਿਰਾਜੇ ਸਬੱਬ ਨਾਲ ਉਹ ਖੂਹ ਉਤੇ ਸੀ। ਜਿਸ ਸਮੇਂ ਉਸਨੂੰ ਪਤਾ ਲੱਗਾ ਕਿ ਅਨੰਦਪੁਰ ਦਾ ਮਾਲਕ ਉਹਦੇ ਘਰ ਆਇਆ ਹੈ ਤਾਂ ਉਸ ਨੇ ਬਹੁਤ ਖੁਸ਼ੀ ਮਨਾਈ ਉਹ ਨੱਠਾ ਨੱਠਾ ਪਿੰਡ ਗਿਆ। ਪਿੰਡੋਂ ਬਰਤਨ ਲਿਆਇਆ ਤੇ ਮੱਝਾਂ ਚੋ ਕੇ ਉਸ ਨੇ ਸਤਿਗੁਰੂ ਜੀ ਨੂੰ ਦੁੱਧ ਪਿਲਾਉਣ ਦੇ ਪਿਛੋਂ ਸਾਰੀ ਵਾਰਤਾ ਸੁਣੀ। ਭਾਈ ਦਇਆ ਸਿੰਘ ਜੀ ਨੇ ਅਨੰਦਪੁਰ ਦੇ ਛੱਡਣ ਦਾ ਸਾਰਾ ਹਾਲ ਸੁਣਾ ਦਿੱਤਾ।

ਦੁੱਖ ਭਰੀ ਕਥਾ ਨੂੰ ਸੁਣ ਕੇ ਰਾਇ ਕੱਲੇ ਦੀਆਂ ਅੱਖਾਂ ਵਿਚ ਜਲ ਆ ਗਿਆ ਉਸਨੇ ਤੁਰਕਾਂ ਨੂੰ ਬਹੁਤ ਬੁਰਾ ਭਲਾ ਕਿਹਾ। ਹੱਥ ਜੋੜ ਕੇ ਅਰਜ਼ ਕੀਤੀ, 'ਦਾਤਾ! ਇਹ ਠੀਕ ਹੈ ਮੈਂ ਮੁਸਲਮਾਨ ਹਾਂ ਪਰ ਮੇਰੇ ਉਤੇ ਭਰੋਸਾ ਕਰੋ ਮੈਂ ਆਪ ਦਾ ਸੇਵਕ

ਹਾਂ, ਮੈਨੂੰ ਕਿਸੇ ਦਾ ਡਰ ਨਹੀਂ । ਆਪ ਮੇਰੇ ਪਾਸ ਰਹੋ ਮੈਂ ਸੇਵਾ ਕਰਾਂਗਾ । ਹੋਰ ਵੀ ਜੋ ਸੇਵਾ ਦਸੋ ਮੈਂ ਕਰਨ ਨੂੰ ਤਿਆਰ ਹਾਂ । ਮੇਰੇ ਧੰਨ ਭਾਗ ਜੋ ਮੈਨੂੰ ਆਪ ਦੇ ਦਰਸ਼ਨ ਹੋ ਗਏ । ਮੈਂ ਅਪਰਾਧੀ ਹਾਂ । ਸੇਵਾ ਕਰਕੇ ਮੇਰਾ ਭਲਾ ਹੋ ਜਾਵੇ। ਦੋਜ਼ਕ ਦੀ ਅੱਗ ਦਾ ਭੈ ਲੱਗਦਾ ਹੈ ।'

ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ, ਉਹਨਾਂ ਨੇ ਬਚਨ ਕੀਤਾ, 'ਹੱਛਾ! ਅਸੀਂ ਤੇਰੇ ਪਾਸ ਰਹਾਂਗੇ । ਇਕ ਕੰਮ ਹੈ, ਜੋ ਤੁਸੀ ਜ਼ਰੂਰ ਕਰਵਾਓ ਉਹ ਕੰਮ ਇਹ ਹੈ ਕਿ ਅਸਾਂ ਸੁਣਿਆ ਹੈ ਕਿ ਮਾਤਾ ਜੀ (ਮਾਤਾ ਗੁਜਰੀ ਜੀ) ਅਤੇ ਛੋਟੇ ਦੋਵੇਂ ਲਾਲ ਸਰਹੰਦ ਦੇ ਨਵਾਬ ਦੇ ਹੱਥ ਆ ਗਏ ਹਨ । ਉਹਨਾਂ ਨਾਲ ਕੀ ਬੀਤੀ ਹੈ ? ਉਹ ਕਿਸ ਹਾਲਤ ਵਿਚ ਹਨ ? ਇਹ ਪਤਾ ਮੰਗਵਾਕੇ ਦੇਵੋ ।'

ਰਾਏ ਕੱਲੇ ਨੇ ਉਸੇ ਵੇਲੇ 'ਮਾਹੀ' ਨਾਮ ਦੇ ਇਕ ਆਦਮੀ ਨੂੰ ਸੱਦਿਆ । ਮਾਹੀ ਬਹੁਤ ਤੇਜ ਘੋੜ ਸਵਾਰ ਤੇ ਹੁਸ਼ਿਆਰ ਆਦਮੀ ਸੀ । ਉਹ ਗੁਰੂ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਸਰਹੰਦ ਨੂੰ ਚਲਿਆ ਗਿਆ ਤੇ ਦੂਸਰੇ ਦਿਨ ਆ ਗਿਆ । ਉਸ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦਾ ਹਾਲ ਸਤਿਗੁਰੂ ਜੀ ਨੂੰ ਆ ਸੁਣਾਇਆ ।

## ੧੪. ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਜਿਵੇਂ ਪਿਛੇ ਦਸਿਆ ਗਿਆ ਹੈ ਕਿ ਸਰਸਾ ਦੇ ਪਾਰਲੇ ਕੰਢੇ ਲੱਗ ਕੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਬਾਕੀ ਦੇ ਪਰਵਾਰ ਨਾਲੋਂ ਵਿਛੜ ਗਏ ਸਨ ਤੇ ਉਹਨਾਂ ਦੇ ਨਾਲ ਰਸੋਈਆ ਗੰਗੂ ਬ੍ਰਾਹਮਣ ਸੀ । ਇਸ ਬ੍ਰਾਹਮਣ ਦਾ ਪਿੰਡ 'ਖੇੜੀ' ਰੋਪੜ ਦੇ ਇਲਾਕੇ ਵਿਚ ਸੀ।

ਗੰਗੂ ਦਾ ਮਨ ਬੇਈਮਾਨ ਹੋ ਗਿਆ । ਮਾਤਾ ਜੀ ਪਾਸ ਇਕ ਖੱਚਰ ਸੀ ਜਿਸ ਉਤੇ ਖੁਰਜੀ ਵਿਚ ਬਹੁਤ ਸਾਰੀਆਂ ਮੋਹਰਾਂ ਤੇ ਸੋਨੇ ਚਾਂਦੀ ਦੇ ਜ਼ੇਵਰ ਸਨ । ਉਸਦੀ ਨੀਤ ਹੋਈ ਕਿ ਉਹ ਸਾਰੇ ਧਨ ਪਦਾਰਥ ਨੂੰ ਠੱਗ ਲਵੇ । ਸਾਰੀ ਆਯੂ ਸੁਖ ਦੇ ਦਿਨ ਕੱਟੇਗਾ।

ਮਾਤਾ ਜੀ ਜਦੋਂ ਬਹੁਤ ਘਬਰਾਏ ਹੋਏ ਸਨ ਤਾਂ ਉਸ ਪਾਪੀ ਨੇ ਸਲਾਹ ਦਿੱਤੀ— 'ਮਾਤਾ ਜੀ, ਡਰਨ ਵਾਲੀ ਕੋਈ ਗੱਲ ਨਹੀਂ, ਮੇਰੇ ਨਾਲ ਮੇਰੇ ਪਿੰਡ ਚਲੋ, ਅਮਨ ਹੋਣ ਤੇ ਸਤਿਗੁਰੂ ਜੀ ਦੀ ਭਾਲ ਕਰਕੇ ਉਹਨਾਂ ਦੇ ਪਾਸ ਚਲੇ ਚਲਾਂਗੇ । ਉਤਨਾ

ਚਿਰ ਤੁਸਾਂ ਨੇ ਮੇਰੇ ਪਿੰਡ ਰਹਿਣਾ। ਉਥੇ ਕਿਸੇ ਨੂੰ ਪਤਾ ਨਹੀਂ ਲੱਗਣਾ। ਵੈਰੀ ਦਾ ਡਰ ਕੋਈ ਨਹੀਂ। ਮੈਂ ਤੁਸਾਂ ਦੀ ਸੇਵਾ ਕਰਾਂਗਾ ਮੈਂ ਬਹੁਤ ਚਿਰ ਤੁਸਾਂ ਦਾ ਨਿਮਕ ਖਾਧਾ ਹੈ। ਮੇਰੇ ਤੇ ਭਰੋਸਾ ਕਰੋ।'

ਉਸ ਦੇ ਐਸੇ ਮਿੱਠੇ ਬਚਨਾਂ ਨੂੰ ਸੱਚ ਜਾਣ ਕੇ ਮਾਤਾ ਜੀ ਪੋਤਰਿਆਂ ਨੂੰ ਨਾਲ ਲਈ ਖੇੜੀ ਵੱਲ ਤੁਰੀ ਗਏ। ਸਿਆਲਾਂ ਦੀ ਠਰੀ ਹੋਈ ਰਾਤ ਸੀ, ਮੀਂਹ ਤੇ ਝੱਖੜ ਵੀ ਆਪਣਾ ਬਲ ਦਿਖਾ ਰਿਹਾ ਸੀ। ਮਾਸੂਮ ਬੱਚੇ ਬਿਰਧ ਮਾਤਾ ਜੀ ਠੰਢ ਨਾਲ ਸੁੰਨ ਹੁੰਦੇ ਜਾਂਦੇ ਸਨ। ਵਾਹਿਗੁਰੂ ਤੋਂ ਬਿਨਾਂ ਉਹਨਾਂ ਦਾ ਕੋਈ ਆਸਰਾ ਨਹੀਂ ਸੀ। ਠੰਢ ਦੇ ਫਾਂਟੇ ਨੂੰ ਝੱਲਦੇ ਦਿਨ ਦੇ ਚੜ੍ਹਾ ਨਾਲ ਖੇੜੀ ਪੁਜ ਗਏ।

ਵੈਰੀ ਰੋਪੜ ਦੇ ਇਲਾਕੇ ਵਿਚ ਬਹੁਤ ਸੀ। ਇਸ ਕਰਕੇ ਗੰਗੂ ਨੇ ਮਾਤਾ ਜੀ ਤੇ ਬੱਚਿਆਂ ਨੂੰ ਇਕ ਕੋਠੜੀ ਵਿਚ ਬਿਠਾ ਦਿਤਾ ਤੇ ਬਾਹਰੋਂ ਬੂਹਾ ਮਾਰ ਦਿੱਤਾ ਤਾਂ ਕਿ ਕਿਸੇ ਪਿੰਡ ਵਾਲੇ ਨੂੰ ਵੀ ਉਹਨਾਂ ਦੇ ਆਉਣ ਦੀ ਸੂਹ ਨਾ ਲੱਗ ਜਾਵੇ। ਇਸ ਤਰ੍ਹਾਂ ਕੋਠੜੀ ਵਿਚ ਬੰਦ ਤਿੰਨ ਚਾਰ ਦਿਨ ਬਤੀਤ ਹੋ ਗਏ।

ਧਨ ਨੂੰ ਵੇਖਕੇ ਗੰਗੂ ਨੂੰ ਘੇਰਾਂ ਪੈ ਰਹੀਆਂ ਸਨ। ਉਹ ਛੇਤੀ ਤੋਂ ਛੇਤੀ ਧਨ ਵਾਲੀ ਛੱਟ ਨੂੰ ਚੁੱਕ ਕੇ ਪਾਸੇ ਕਰ ਦੇਣਾ ਚਾਹੁੰਦਾ ਸੀ ਪਰ ਉਸ ਦਾ ਦਾਅ ਨਹੀਂ ਸੀ ਲੱਗਦਾ ਕਿਉਂਕਿ ਮਾਤਾ ਜੀ ਜਾਗਦੇ ਰਹਿੰਦੇ ਸਨ। ਚਿੰਤਾ ਦੇ ਕਾਰਨ ਉਹਨਾਂ ਨੂੰ ਨੀਂਦ ਨਹੀਂ ਸੀ ਆਉਂਦੀ।

ਇਕ ਰਾਤ ਮੀਂਹ ਵਰ੍ਹ ਰਿਹਾ ਸੀ ਅੱਧੀ ਰਾਤ ਸਮੇਂ ਗੰਗੂ ਉਸ ਕਮਰੇ ਵਿਚ ਪੁੱਜਾ ਤੇ ਛੱਟ ਚੁੱਕ ਕੇ ਬਾਹਰ ਲੈ ਗਿਆ। ਮਾਤਾ ਜੀ ਹਨੇਰੇ ਵਿਚ ਜਾਣ ਗਏ ਕਿ ਧਨ ਦੀ ਛੱਟ ਨੂੰ ਗੰਗੂ ਪਾਪੀ ਚੁੱਕ ਕੇ ਲਿਜਾ ਰਿਹਾ ਹੈ ਪਰ ਉਹ ਕੁਝ ਕਹਿ ਨਾ ਸਕੇ। ਧਨ ਦੀ ਛੱਟ ਨੂੰ ਬਿਲੇ ਲਾ ਕੇ ਗੰਗੂ ਨੇ ਰੌਲਾ ਪਾਇਆ ਕਿ ਉਹਦੇ ਘਰ ਚੋਰ ਲੱਗੇ ਹਨ। ਮਾਤਾ ਜੀ ਨੇ ਉਸਨੂੰ ਕੋਲ ਸੱਦ ਕੇ ਕਿਹਾ—'ਚੋਰ ਤਾਂ ਕੋਈ ਆਇਆ ਨਹੀਂ ਤੈਨੂੰ ਅਸਾਂ ਦੇਖਿਆ ਸੀ ਕਿ ਤੂੰ ਛੱਟ ਨੂੰ ਚੁੱਕੀ ਜਾ ਰਿਹਾ ਹੈ। ਅਸਾਂ ਜਾਤਾ ਸ਼ਾਇਦ ਉਸ ਧਨ ਨੂੰ ਤੂੰ ਕਿਸੇ ਚੰਗੀ ਲੁਕਵੀਂ ਥਾਂ ਸਾਂਭਣ ਵਾਸਤੇ ਖੜਿਆ ਹੈ। ਰੌਲਾ ਪਾਣ ਦੀ ਲੋੜ ਨਹੀਂ ਜੇ ਤੈਨੂੰ ਧਨ ਦੀ ਲੋੜ ਹੈ ਤਾਂ ਅੱਧਾ ਧਨ ਮੰਗ ਕੇ ਹੀ ਲੈ ਲੈ, ਐਵੇਂ ਦੁਖੀਆਂ ਨੂੰ ਹੈਰਾਨ ਨਾ ਕਰ, ਅਸੀਂ ਤੈਨੂੰ ਚੋਰ ਨਹੀਂ ਬਣਾਉਂਦੇ। ਦਿਨਾਂ ਦਾ ਗੇੜ ਹੈ ਲੰਘ ਜਾਵੇਗਾ ਤੇ ਅਸਾਂ ਦੇ ਦਿਨ ਚੰਗੇ ਆ ਜਾਣਗੇ। ਅਕਾਲ ਪੁਰਖ ਦੀ ਕਿਰਪਾ ਨਾਲ ਧਨ ਪਦਾਰਥ ਦਾ ਘਾਟਾ ਨਹੀਂ।'

ਧਨ ਦੇ ਲਾਲਚ ਨੇ ਗੰਗੂ ਦੀ ਮੱਤ ਮਾਰ ਦਿੱਤੀ ਸੀ। ਉਹ ਇਕ ਕਿਸਮ ਦਾ ਪਾਗਲ ਹੋ ਗਿਆ ਸੀ। ਮਾਤਾ ਜੀ ਦੇ ਬਚਨਾਂ ਦਾ ਅਸਰ ਉਸ ਨੇ ਉਲਟਾ ਕਢਿਆ। ਸੱਚਾ ਹੋਣ ਬਦਲੇ ਬਹੁਤ ਰੌਲਾ ਪਾਇਆ ਤੇ ਗੁੱਸੇ ਨਾਲ ਬੋਲਿਆ 'ਨੇਕੀ ਦਾ ਫਲ ਇਹ ਹੈ ਕਿ ਚੋਰ ਬਣਾ ਰਹੇ ਹੋ। ਮੈਂ ਤੁਹਾਨੂੰ ਵੈਰੀਆਂ ਕੋਲੋਂ ਬਚਾ ਕੇ ਲਿਆਇਆ, ਠੰਢ ਵਿਚੋਂ ਮਰਿਆ। ਹੱਛਾ! ਮਾੜਾ ਕਰ ਰਹੇ ਹੋ। ਇਸ ਦਾ ਫਲ ਭੁਗਤਣਾ ਪਵੇਗਾ। ਮੈਂ ਅੱਜ ਹੀ.....।'

ਦੁਸ਼ਟ ਦੇ ਪਿਛਲੇ ਸ਼ਬਦਾਂ ਨੇ ਮਾਤਾ ਜੀ ਦੇ ਦਿਲ ਨੂੰ ਹਿਲਾ ਦਿੱਤਾ। ਉਹ ਅਗੇ ਹੀ ਚਿੰਤਾ ਤੇ ਭੈ ਨਾਲ ਘਬਰਾਈ ਹੋਈ ਸੀ, 'ਮੈਂ ਅੱਜ ਹੀ' ਸੁਣ ਕੇ ਉਹ ਕਿਆਸ ਕਰਨ ਲੱਗੀ ਕਿ 'ਕਿਤੇ ਅੱਜ ਹੀ ਉਹ ਵੈਰੀਆਂ ਨੂੰ ਨਾ ਦੱਸ ਦੇਵੇ ਜੇ ਵੈਰੀਆਂ ਨੂੰ ਪਤਾ ਲੱਗ ਗਿਆ ਤਾਂ ਮੇਰੇ ਮਾਸੂਮ ਪੋਤਰਿਆਂ ਦੀਆਂ ਜਾਨਾਂ ਖਤਰਿਆਂ ਤੋਂ ਖਾਲੀ ਨਹੀਂ ਰਹਿਣਗੀਆਂ। ਅਜੇ ਪੁੱਤਰ ਦਾ ਪਤਾ ਨਹੀਂ ਉਹ ਕਿਥੇ ਹੈ? ਦੋਂਹ ਪੋਤਰਿਆਂ ਬਾਰੇ ਕਿਸੇ ਕੁਝ ਨਹੀਂ ਦਸਿਆ, ਮੇਰੀਆਂ ਨੂੰਹਾਂ ਕਿਧਰ ਗਈਆਂ ਹਨ? ਇਹ ਵੀ ਕੋਈ ਨਹੀਂ ਦੱਸ ਸਕਦਾ। ਹੁਣ ਇਹ ਲੋਹੜਾ ਮਾਰ ਰਿਹਾ ਹੈ। ਕਾਲ ਚੱਕਰ ਕੈਸਾ ਹੈ ਆਪਣੇ ਵੀ ਵੈਰੀ ਬਣ ਰਹੇ ਹਨ। ਨਿਮਕ ਖਾਣ ਵਾਲੇ ਨਿਮਕ ਹਰਾਮ ਹੋ ਰਹੇ ਹਨ।' ਇਉਂ ਵਿਚਾਰਦੀ ਹੋਈ ਮਾਤਾ ਜੀ ਨੇ ਪ੍ਰਗਟ ਤੌਰ ਤੇ ਗੰਗੂ ਨੂੰ ਕਿਹਾ—'ਵੇ ਪੁੱਤਰਾ! ਇਸ ਗੱਲ ਨੂੰ ਇਥੇ ਹੀ ਠੱਪ ਦੇਹ, ਦੇਖੀਂ ਕਿਤੇ ਲੋਹੜਾ ਨਾ ਮਾਰੀਂ। ਮੈਂ ਬਹੁੜੀ ਕਰਦੀ ਹਾਂ। ਮੇਰੀਆਂ ਅੱਖੀਆਂ ਦੇ ਇਹ ਦੋ ਤਾਰੇ ਫੁੱਲਾਂ ਨਾਲੋਂ ਕੋਮਲ ਹਨ। ਜ਼ਾਲਮਾਂ ਤੇ ਜਲਾਦਾਂ ਦੀ ਕਰੋਧ ਦੀ ਅਗਨੀ ਦਾ ਸੇਕ ਸ਼ਾਇਦ ਨਾ ਝੱਲ ਸਕਣ। ਧਨ ਦੀ ਪ੍ਰਵਾਹ ਨਹੀਂ। ਧਨ ਪ੍ਰਾਪਤ ਹੋ ਸਕਦਾ ਹੈ। ਵਾਹਿਗੁਰੂ ਤੇਰਾ ਭਲਾ ਕਰੇਗਾ। ਨੇਕੀ ਦਾ ਫਲ ਨੇਕੀ ਮਿਲਦਾ ਹੈ। ਵਾਹਿਗੁਰੂ ਹਰ ਇਕ ਮਨੁੱਖ ਦੇ ਹਰ ਇਕ ਕਰਮ ਨੂੰ ਦੇਖਦਾ ਹੈ, ਸਤਿਗੁਰੂ ਨਾਨਕ ਜੀ ਦਾ ਵਾਸਤਾ ਹੈ ਦੇਖੀਂ ਕਿਸੇ ਨੂੰ ਅਸਾਂ ਦਾ ਇਥੇ ਹੋਣਾ ਨਾ ਦੱਸੀਂ।'

ਮਾਤਾ ਜੀ ਦੇ ਇਹਨਾਂ ਬਚਨਾਂ ਦਾ ਅਸਰ ਦੁਸ਼ਟ ਦੇ ਮਨ ਉਤੇ ਕੁਝ ਨਾ ਹੋਇਆ, ਉਹ ਆਪਣੀ ਜੜ੍ਹ ਪੁੱਟਣ ਵਾਸਤੇ ਤਿਆਰ ਹੋ ਪਿਆ। ਧਨ ਹਜ਼ਮ ਕਰਨ ਵਾਸਤੇ ਉਸ ਨੇ ਇਹ ਫੈਸਲਾ ਕੀਤਾ ਕਿ ਉਹ ਮੁਰੰਡੇ ਦੇ ਥਾਣੇ ਜਾ ਕੇ ਉਥੋਂ ਦੇ ਪਠਾਣਾਂ ਨੂੰ ਇਤਲਾਹ ਦੇ ਆਵੇਗਾ ਕਿ ਗੁਰੂ ਸਾਹਿਬ ਜੀ ਦੇ ਦੋ ਲਾਲ ਉਸ ਦੁਸ਼ਟ ਦੇ ਘਰ ਹਨ ਉਹ ਫੜਾ ਦੇਵੇਗਾ। ਬਸ ਧਨ ਦੀ ਛੱਟ ਉਹਦੇ ਕੋਲ

ਰਹਿ ਜਾਵੇਗੀ। ਡਰ ਕੀ ਹੈ, ਗੁਰੂ ਜੀ ਨੇ ਤਾਂ ਹੁਣ ਕਿਤੇ ਮਿਲਣਾ ਨਹੀਂ।

ਮੁਗਲਾਂ ਦਾ ਰਾਜ ਹੈ। ਮੁਗਲ ਮੇਰੀ ਸਹਾਇਤਾ ਕਰਨਗੇ। ਸਿੰਘਾਂ ਦਾ ਡਰ ਹੀ ਨਹੀਂ ਰਿਹਾ, ਕਿਉਂਕਿ ਸਿੰਘ ਰਹੇ ਹੀ ਨਹੀਂ।

ਬਸ ਇਉਂ ਦਲੀਲਾਂ ਕਰਦਾ ਹੋਇਆ ਅਕ੍ਰਿਤਘਣ ਬ੍ਰਾਹਮਣ ਮੁਸਲਮਾਨ ਚੌਧਰੀ ਦੇ ਪਾਸ ਆ ਪੁਜਿਆ। ਉਸਨੂੰ ਸਾਰੀ ਗੱਲ ਸਮਝਾ ਮੁਰੰਡੇ ਭੇਜਿਆ ਤੇ ਮੁਰੰਡੇ ਤੋਂ ਘੋੜ ਸਵਾਰ ਪੁੱਜੇ। ਉਨ੍ਹਾਂ ਨੇ ਉਸ ਮਕਾਨ ਨੂੰ ਘੇਰ ਲਿਆ, ਜਿਥੇ ਮਾਤਾ ਜੀ ਤੇ ਗੁਰੂ ਜੀ ਦੇ ਲਾਲ ਸਨ। ਮੁਰੰਡੇ ਦੇ ਪਠਾਣ ਚੜ੍ਹ ਕੇ ਆ ਪੁੱਜੇ। ਕੋਠੇ ਨੂੰ ਘੇਰਾ ਪਾ ਕੇ ਉਨ੍ਹਾਂ ਐਸਾ ਪ੍ਰਗਟ ਕੀਤਾ ਜਿਵੇਂ ਗੰਗੂ ਨੇ ਉਨ੍ਹਾਂ ਨੂੰ ਇਤਲਾਹ ਹੀ ਨਹੀਂ ਦਿੱਤੀ ਸਗੋਂ ਉਹ ਲੱਭਦੇ ਹੋਏ ਆਏ ਹਨ। ਗੰਗੂ ਬੁਰਾ ਜਿਹਾ ਮੂੰਹ ਬਣਾ ਕੇ ਮਾਤਾ ਜੀ ਪਾਸ ਗਿਆ ਤੇ ਕਹਿਣ ਲੱਗਾ—'ਮਾਤਾ ਜੀ! ਮੈਂ ਹੁਣ ਕੀ ਕਰਾਂ? ਤੁਰਕ ਫੌਜੀਆਂ ਨੇ ਮੇਰੇ ਘਰ ਨੂੰ ਘੇਰਾ ਪਾ ਲਿਆ ਹੈ, ਕਿਉਂਕਿ ਉਨ੍ਹਾਂ ਨੂੰ ਆਪ ਦੇ ਇਥੇ ਹੋਣ ਦਾ ਪਤਾ ਲੱਗ ਚੁੱਕਾ ਹੈ। ਮੈਂ ਹੁਣ ਕਿਸੇ ਤਰ੍ਹਾਂ ਵੀ ਤੁਸਾਂ ਦੀ ਸਹਾਇਤਾ ਨਹੀਂ ਕਰ ਸਕਦਾ। ਨਾ ਤੁਸਾਂ ਨੂੰ ਕਿਸੇ ਰਸਤੇ ਕਿਤੇ ਭੇਜ ਸਕਦਾ ਹਾਂ। ਹੁਣ ਤਾਂ ਦੁਸ਼ਮਣ ਦੇ ਹਵਾਲੇ ਹੋਣਾ ਪਵੇਗਾ। ਬਾਕੀ ਧਨ ਦਾ ਸ਼ੱਕ ਮੇਰੇ ਤੇ ਨਾ ਕਰਨਾ ਮੈਂ ਚੋਰੀ ਨਹੀਂ ਕੀਤੀ ਕੋਈ ਹੋਰ ਹੀ ਤੁਸਾਂ ਦਾ ਧਨ ਚੁਰਾ ਕੇ ਲੈ ਗਿਆ ਹੈ। ਉਠੋ ਤੇ ਤਿਆਰ ਹੋਵੋ ਮੇਰੇ ਘਰੋਂ ਨਿਕਲਣ ਵਾਸਤੇ, ਨਹੀਂ ਤੇ ਤੁਰਕਾਂ ਨੇ ਮੇਰਾ ਘਰ ਸਾੜ ਦੇਣਾ ਹੈ। ਆਪਣੇ ਅੰਤ ਦੇ ਨਾਲ ਮੇਰਾ ਅੰਤ ਨਾ ਕਰੋ। ਜਾਉ ਤੁਸਾਂ ਦਾ ਵਾਹਿਗੁਰੂ ਸ਼ਾਇਦ ਤੁਸਾਂ ਦੀ ਸਹਾਇਤਾ ਕਰੇ।

ਇਉਂ ਦੁਸ਼ਟ ਗੰਗੂ ਨੇ ਮਨੋ ਭਾਵਾਂ ਨੂੰ ਪ੍ਰਗਟ ਕੀਤਾ। ਦੁਸ਼ਟ ਦੀ ਮੱਤ ਮਾਰੀ ਗਈ ਸੀ। ਪਾਪ ਕਰਨ ਦੇ ਨਾਲ ਕੰਬਦਾ ਹੋਇਆ ਉਹਦਾ ਹਿਰਦਾ ਉਸੇ ਨੂੰ ਫਿਟਕਾਰਾਂ ਪਾ ਰਿਹਾ ਸੀ। ਉਹਦੇ ਕੋਲੋਂ ਗੱਲ ਸਿੱਧੀ ਨਹੀਂ ਸੀ ਹੁੰਦੀ। ਉਹ ਇਧਰ ਉਧਰ ਦੀਆਂ ਗੱਲਾਂ ਮਾਰਕੇ ਸੱਚੇ ਹੋਣ ਦਾ ਯਤਨ ਕਰਦਾ ਰਿਹਾ, ਪਰ ਉਸਦੀ ਝੂਠੀ ਬਕਵਾਸ ਸੁਣਕੇ ਮਾਤਾ ਜੀ ਨੂੰ ਬਹੁਤ ਕ੍ਰੋਧ ਆਇਆ। ਮਾਤਾ ਜੀ ਨੇ ਦਲੇਰੀ ਨਾਲ ਉਸਨੂੰ ਲਾਹਨਤਾਂ ਪਾਈਆਂ, 'ਦੁਸ਼ਟਾ! ਤੇਰੇ ਵਰਗੇ ਅਕ੍ਰਿਤਘਣ, ਪਾਪੀ ਤੇ ਦੇਸ਼ ਧਰੋਹੀ ਪਾਸੋਂ ਇਹੋ ਹੀ ਆਸ ਹੋ ਸਕਦੀ ਹੈ। ਤੂੰ ਮਾਸੂਮ ਬੱਚਿਆਂ ਤੇ ਤਰਸ ਨਹੀਂ ਕੀਤਾ ਤੇਰਾ ਸਤਿਆਨਾਸ ਹੋ ਜਾਵੇਗਾ। ਤੇਰਾ ਕੱਖ ਨਹੀਂ ਰਹਿਣਾ ਜੋ ਕੁਝ ਤੂੰ ਲੁਕਾਇਆ ਤੇ ਚੁਰਾਇਆ ਹੈ ਉਹ ਵੀ ਤੇਰੇ ਕੋਲ ਨਹੀਂ ਰਹਿਣਾ।

ਤੁਰਕ ਸਾਰਾ ਧਨ ਲੈ ਜਾਣਗੇ, ਤੇਰੀ ਕੁਲ ਨਾਸ ਹੋਵੇਗੀ। ਪਾਪੀਆ! ਗੁਰੂ ਅੰਸ ਨਾਲ ਧੱਕਾ ਤੇ ਧੋਖਾ ਕਰਕੇ ਤੂੰ ਕਦੀ ਸੁੱਖ ਨਹੀਂ ਪਾਉਣਾ। ਇਹ ਮਾਸੂਮ ਤਾਂ ਸ਼ਾਇਦ ਅਕਾਲ ਪੁਰਖ ਦੇ ਭਾਣੇ ਨੂੰ ਮੰਨਣ ਵਿਚ ਕਾਮਯਾਬ ਹੋ ਜਾਣਗੇ ਪਰ ਤੂੰ ਜ਼ਰੂਰ ਨਰਕਾਂ ਵਿਚ ਜਾ ਪਵੇਂਗਾ ਤੇਰੀ ਬਹੁਤ ਭੈੜੀ ਬਾਬ ਹੋਵੇਗੀ।'

ਇਉਂ ਮਾਤਾ ਜੀ ਗੰਗੂ ਨੂੰ ਲਾਹਨਤਾਂ ਪਾ ਹੀ ਰਹੇ ਸਨ ਕਿ ਤੁਰਕ ਆ ਪੁਜੇ। ਉਨ੍ਹਾਂ ਨੇ ਕਿਹਾ—'ਏ ਬੁਢੜੀਏ! ਇਨ੍ਹਾਂ ਬਾਲਾਂ ਸਮੇਤ ਕੋਠੇ ਤੋਂ ਬਾਹਰ ਆ। ਤੇਰੇ ਪਾਸ ਜੋ ਕੁਝ ਧਨ ਪਦਾਰਥ ਹੈ ਉਹ ਦੱਸ ਕਿੱਥੇ ਹੈ?'

ਅਕਾਲ ਪੁਰਖ ਨੇ ਗੰਗੂ ਦੀ ਮੌਤ ਪਹਿਲਾਂ ਹੀ ਲੈ ਆਂਦੀ। ਮਾਤਾ ਜੀ ਦੀ ਜ਼ਬਾਨੋਂ ਸਾਫ ਨਿਕਲ ਗਿਆ, ਇਹ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਪੁੱਤਰ ਹਨ, ਮੈਂ ਉਨ੍ਹਾਂ ਦੀ ਮਾਤਾ ਹਾਂ। ਅਸਾਂ ਕੋਲ ਜੋ ਧਨ ਪਦਾਰਥ ਸੀ ਉਹ ਇਸ ਗੰਗੂ ਨੇ ਲੁਕਾ ਕੇ ਰੱਖ ਲਿਆ ਹੈ। ਧਨ ਇਸ ਕੋਲੋਂ ਪੁੱਛ ਲਵੋ ਤੇ ਅਸੀਂ ਹਾਜ਼ਰ ਹਾਂ। ਅਸਾਂ ਨੂੰ ਜਿਥੇ ਇੱਛਾ ਹੈ ਲੈ ਚਲੋ, ਪਰ ਚੰਗਾ ਤਾਂ ਇਹ ਹੈ ਕਿ ਇਹਨਾਂ ਮਾਸੂਮ ਬੱਚਿਆਂ ਤੇ ਤਰਸ ਕਰੋ, ਕਿਉਂਕਿ ਕੋਈ ਧਰਮ ਆਗਿਆ ਨਹੀਂ ਦੇਂਦਾ ਕਿ ਇਸਤਰੀ ਤੇ ਮਾਸੂਮ ਬੱਚਿਆਂ ਉਤੇ ਜ਼ੁਲਮ ਕੀਤਾ ਜਾਵੇ, ਮਾਸੂਮ ਬੱਚੇ ਨਿਰਦੋਸ਼ ਹਨ। ਅੱਜ ਤੱਕ ਕਿਸੇ ਬਾਦਸ਼ਾਹ ਨੇ ਕਿਸੇ ਦੁਸ਼ਮਣ, ਬਾਗੀ ਜਾਂ ਮੁਖਾਲਫ ਦੇ ਮਾਸੂਮ ਬੱਚਿਆਂ ਉਤੇ ਜ਼ੁਲਮ ਨਹੀਂ ਕੀਤਾ।'

ਮਾਤਾ ਜੀ ਦੇ ਇਨ੍ਹਾਂ ਵਾਕਾਂ ਵੱਲ ਤੁਰਕਾਂ ਨੇ ਕੋਈ ਖਿਆਲ ਨਾ ਕੀਤਾ ਪਰ ਆਪਣੇ ਵਾਕਾਂ ਉਤੇ ਅਮਲ ਕੀਤਾ। ਉਸੇ ਵੇਲੇ ਗੰਗੂ ਨੂੰ ਵੀ ਧੌਣੋਂ ਫੜ ਲਿਆ ਤੇ ਕਿਹਾ—'ਕਾਫਰਾ! ਦੱਸ ਧਨ ਮਾਲ ਕਿਥੇ ਹੈ? ਕਿਉਂ ਲੁਕਾਇਆ ਹੈ? ਤੇਰਾ ਕੀ ਹੱਕ ਕਿਸੇ ਦਾ ਮਾਲ ਸਾਂਭੇਂ?' ਗੰਗੂ ਨੇ ਅਗੋਂ ਉਰਾ ਪਰਾ ਕੀਤਾ ਤਾਂ ਤੁਰਕਾਂ ਨੇ ਲੰਮਾ ਪਾ ਲਿਆ। ਖੂਬ ਤੌਣੀ ਲਾਈ। ਜਦੋਂ ਵਾਹਵਾ ਸੇਕ ਲੱਗਾ ਤਾਂ ਮੋਹਰਾਂ ਤੇ ਗਹਿਣਿਆਂ ਵਾਲੀ ਛੱਟ ਅੰਦਰੋਂ ਕੱਢ ਕੇ ਤੁਰਕਾਂ ਦੇ ਹਵਾਲੇ ਕੀਤੀ। ਰੋ ਰੋ ਸੱਟਾਂ ਨੂੰ ਅਨੁਭਵ ਕਰਨ ਲੱਗਾ। ਉਸ ਵੇਲੇ ਉਸ ਨੂੰ ਪਤਾ ਲੱਗਾ ਕਿ ਉਸ ਨੇ ਮਾੜਾ ਕੀਤਾ। ਕਿਸੇ ਲਈ ਖੂਹ ਪੁੱਟਣ ਵਾਲੇ ਵਾਸਤੇ ਖਾਤਾ ਤਿਆਰ ਹੁੰਦਾ ਹੈ, ਵਾਲੀ ਗੱਲ ਹੋਈ। ਜੋ ਸੱਚੇ ਪੁਰਸ਼ਾਂ ਨਾਲ ਧੋਖਾ ਕਰਦੇ ਹਨ, ਉਨ੍ਹਾਂ ਨਾਲ ਐਸਾ ਸਲੂਕ ਹੁੰਦਾ ਹੈ। ਮਾਰ ਖਾ ਕੇ ਤੇ ਧਨ ਗਵਾ ਕੇ ਦੁਸ਼ਟ ਮਾਤਾ ਜੀ ਦੇ ਸਾਹਮਣੇ ਅੱਖਾਂ ਉੱਚੀਆਂ ਨਹੀਂ ਸੀ ਕਰਦਾ। ਉਹਦੀ ਮਾਂ ਜਿਹੜੀ ਪਾਪ ਕਰਨ ਤੋਂ ਰੋਕਦੀ

ਸੀ, ਉਹ ਗ਼ਮ ਨਾਲ ਹੀ ਮਰ ਗਈ। ਦੁਸ਼ਟ ਗੰਗੂ ਇਕੱਲਾ ਰਹਿ ਗਿਆ।

ਮੁਰੰਡੇ ਦੇ ਪਠਾਣ ਗੰਗੂ, ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਫਤਹਿ ਸਿੰਘ ਤੇ ਬਾਬਾ ਜ਼ੋਰਾਵਰ ਸਿੰਘ ਜੀ ਨੂੰ ਗ੍ਰਿਫਤਾਰ ਕਰ ਕੇ ਸਰਹੰਦ ਨੂੰ ਲੈ ਤੁਰੇ। ਸਰਹੰਦ ਉਸ ਵੇਲੇ ਸੂਬੇਦਾਰ ਦੀ ਰਾਜਧਾਨੀ ਸੀ ਤੇ ਵਜ਼ੀਰ ਖਾਂ ਸੂਬੇਦਾਰ ਸੀ ਜਿਹੜਾ ਅਨੰਦਪੁਰ ਦੇ ਘੇਰੇ ਕਾਰਨ ਤਿੰਨ ਮਹੀਨੇ ਪਿਛੋਂ ਸਰਹੰਦ ਪੁਜਿਆ ਸੀ, ਸਤਿਗੁਰੂ ਜੀ ਦੇ ਨਿਕਲ ਜਾਣ ਤੇ ਬਹੁਤ ਉਦਾਸ ਸੀ।

ਦੂਸਰੇ ਦਿਨ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਸਰਹੰਦ ਪੁਚਾਇਆ ਗਿਆ। ਵਜ਼ੀਰ ਖਾਂ ਦੇ ਹੁਕਮ ਨਾਲ ਤਿੰਨਾਂ ਨੂੰ ਕਿਲ੍ਹੇ ਦੇ ਉਚੇ ਬੁਰਜ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਬੁਰਜ ਦਾ ਬੰਦੀਖਾਨਾ ਸਿਆਲ ਦੇ ਦਿਨਾਂ ਵਿਚ ਬਹੁਤ ਭਿਆਨਕ ਬੰਦੀ ਖਾਨਾ ਸੀ। ਉੱਚਾ ਹੋਣ ਕਰਕੇ ਬਾਰੀ ਰਾਹੀਂ ਠੰਢੀ ਹਵਾ ਪੈਂਦੀ ਸੀ। ਬਾਰੀਆਂ ਬੰਦ ਨਹੀਂ ਸਨ ਹੋ ਸਕਦੀਆਂ, ਹੇਠਾਂ ਫਰਸ਼ ਠੰਢਾ ਸੀ। ਉਪਰ ਲੀੜਾ ਕੋਈ ਨਹੀਂ ਸੀ। ਨਿੱਕੀਆਂ ਨਿੱਕੀਆਂ ਜਿੰਦਾਂ ਨਜ਼ਰਬੰਦ ਸਨ। ਮਾਤਾ ਗੁਜਰੀ ਜੀ ਦੀ ਆਯੂ ਵਡੇਰੀ ਸੀ। ਬੁਢੇਪੇ ਦੇ ਕਾਰਣ ਉਹਨਾਂ ਦੇ ਅੰਗ ਕਮਜ਼ੋਰ ਸਨ ਤੇ ਠੰਢ ਨੂੰ ਅਨੁਭਵ ਕਰਦੇ ਸਨ। ਉਸ ਸਮੇਂ ਮਾਤਾ ਜੀ ਅਕਾਲ ਪੁਰਖ ਦੀ ਅਰਾਧਣਾ ਕਰਨ ਲੱਗੇ। ਅਕਾਲ ਪੁਰਖ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ ਸੀ। ਬੰਦੀਖਾਨੇ ਵਿਚ ਰਾਤ ਦੇ ਹਨੇਰੇ 'ਚ ਬੈਠੇ ਹੋਏ ਮਾਤਾ ਜੀ ਕਈ ਤਰ੍ਹਾਂ ਦੇ ਖਿਆਲ ਵਿਚਾਰਦੇ ਰਹੇ। ਦੋਹਾਂ ਪੋਤਰਿਆਂ ਨੂੰ ਗੋਦ ਵਿਚ ਘੁੱਟ ਕੇ ਨਿਘਿਆਂ ਕਰਦੇ ਸਨ। ਗੁਰੂ ਤੇਗ ਬਹਾਦਰ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੱਕ ਦਾ ਸਾਰਾ ਸਮਾਂ ਉਹਨਾਂ ਦੇ ਨੈਣਾਂ ਅਗੋਂ ਦੀ ਇਕ ਫਿਲਮ ਦੀ ਤਰ੍ਹਾਂ ਲੰਘਿਆ। ਚੰਗੇ ਸਮੇਂ ਨੂੰ ਯਾਦ ਕਰਕੇ ਮਾਤਾ ਜੀ ਦੇ ਹਿਰਦੇ ਵਿਚੋਂ ਇਕ ਹੂਕ ਨਿਕਲੀ। ਸਾਰੀ ਰਾਤ ਜਾਗਦਿਆਂ ਹੋਇਆਂ ਬਤੀਤ ਹੋ ਗਈ। ਅੰਨ ਜਲ ਮੂੰਹ ਨਾ ਲਾਇਆ। ਠੰਢ ਦੇ ਨਾਲ ਸਰੀਰ ਦਾ ਅੰਗ ਅੰਗ ਠੰਢਾ ਹੋ ਗਿਆ।

ਸਵੇਰ ਹੋਈ, ਚੜ੍ਹਦੇ ਪਾਸਿਓਂ ਸੂਰਜ ਬਹੁਤ ਲਾਲ ਹੋ ਕੇ ਚੜ੍ਹਿਆ, ਕਿਡੇ ਦਿਨ ਤੱਕ ਉਸ ਨੇ ਰੋਸ਼ਨੀ ਸਾਫ ਨਾ ਦਿੱਤੀ, ਦੁਨੀਆਂ ਦੇ ਲੋਕਾਂ ਨੇ ਕਿਹਾ—'ਅੱਜ ਜ਼ਰੂਰ ਕੋਈ ਅਚਰਜ ਘਟਨਾ ਵਾਪਰੇਗੀ ਕਿਉਂਕਿ ਸੂਰਜ ਲਹੂ ਰੰਗਿਆ ਹੈ।'

ਜਦੋਂ ਰੋਟੀ ਦਾ ਵੇਲਾ ਹੋਇਆ ਤਾਂ ਪਿਆਦੇ ਆਏ। ਉਨ੍ਹਾਂ ਨੂੰ ਮਾਤਾ ਜੀ

ਨੇ ਪੁਛਿਆ—'ਤੁਸੀਂ ਕਿਵੇਂ ਆਏ ਹੋ ?'

ਪਿਆਦਿਆਂ ਨੇ ਅਗੋਂ ਉੱਤਰ ਦਿੱਤਾ—'ਅਸਾਂ ਨੂੰ ਨਵਾਬ ਵਜ਼ੀਰ ਖਾਂ ਨੇ ਭੇਜਿਆ ਹੈ ਉਹਦੀ ਕਚਹਿਰੀ ਲੱਗੀ ਹੈ ਸਾਰੇ ਦਰਬਾਰੀ ਆ ਗਏ ਹਨ। ਇਨ੍ਹਾਂ ਬੱਚਿਆਂ ਦਾ ਮੁਕੱਦਮਾ ਪੇਸ਼ ਹੋਵੇਗਾ, ਅਸੀਂ ਬੱਚਿਆਂ ਨੂੰ ਲੈਣ ਵਾਸਤੇ ਆਏ ਹਾਂ। ਹੇ ਮਾਤਾ! ਅਸੀਂ ਵੀ ਬਾਲ ਬੱਚਿਆਂ ਵਾਲੇ ਹਾਂ, ਪਰ ਕੀ ਕਰੀਏ, ਚੰਦਰੇ ਪੇਟ ਦੀ ਖਾਤਰ ਅਸਾਂ ਨੂੰ ਇਹ ਨੌਕਰੀ ਕਰਨੀ ਪੈਂਦੀ ਹੈ, ਅਸੀਂ ਸਮਝਦੇ ਹਾਂ ਕਿ ਹਿੰਦ ਦੇ ਪੀਰ ਦੇ ਮਾਸੂਮ ਬੱਚੇ ਹਨ।'

ਇਹ ਆਖਕੇ ਉਨ੍ਹਾਂ ਨੇ ਬੰਦੀਖਾਨੇ (ਬੁਰਜ) ਦਾ ਬੂਹਾ ਖੋਲ੍ਹ ਦਿੱਤਾ ਅਤੇ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ ਨੂੰ ਚੱਲਣ ਵਾਸਤੇ ਆਖਿਆ ਪਿਆਦਿਆਂ ਦੇ ਬੋਲ ਸੁਣਕੇ ਮਾਤਾ ਜੀ ਘਬਰਾ ਗਏ। ਉਨ੍ਹਾਂ ਦਾ ਸਿਰ ਚੱਕਰਾ ਗਿਆ, ਉਹ ਗਸ਼ ਖਾ ਕੇ ਫਰਸ਼ ਉਤੇ ਡਿੱਗ ਪਏ। ਪਿਆਦੇ ਦੋਹਾਂ ਸਾਹਿਬਜ਼ਾਦਿਆਂ ਨੂੰ ਬੁਰਜ ਵਿਚੋਂ ਲੈ ਤੁਰੇ। ਨੌਂ ਤੇ ਸੱਤ ਸਾਲ ਦੇ ਮਾਸੂਮ ਬੱਚੇ ਜ਼ਾਲਮ ਵਜ਼ੀਰ ਖਾਂ ਦੀ ਕਚਹਿਰੀ ਵਿਚ ਪੇਸ਼ ਹੋਣ ਵਾਸਤੇ ਆਏ।

ਜਦੋਂ ਸਾਹਿਬਜ਼ਾਦੇ ਕਚਹਿਰੀ ਵਿਚ ਪੁੱਜੇ ਤਾਂ ਕਚਹਿਰੀ ਬੰਦਿਆਂ ਨਾਲ ਭਰੀ ਹੋਈ ਸੀ। ਉਚੇ ਸਿੰਘਾਸਨ ਉਤੇ ਨਵਾਬ ਵਜ਼ੀਰ ਖਾਂ ਬੈਠਾ ਸੀ। ਸਾਹਿਬਜ਼ਾਦਿਆਂ ਨੇ ਕਚਹਿਰੀ ਵਿਚ ਪੈਰ ਰੱਖਦੇ ਸਾਰ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਗਜਾਈ। ਫਤਹਿ ਦੇ ਬੋਲ ਨਾਲ ਕਚਹਿਰੀ ਗੂੰਜ ਉਠੀ। ਉਸ ਗੂੰਜ ਦੇ ਪਿਛੋਂ ਸਾਰੀ ਕਚਹਿਰੀ ਵਿਚ ਮੌਤ ਵਰਗੀ ਚੁੱਪ ਛਾ ਗਈ। ਕਚਹਿਰੀ ਵਿਚ ਬੈਠੇ ਹੋਏ ਬੰਦੇ ਅੱਖਾਂ ਪਾੜ ਪਾੜ ਕੇ ਮਾਸੂਮ ਤੇ ਸੁੰਦਰ ਸਾਹਿਬਜ਼ਾਦਿਆਂ ਵੱਲ ਵੇਖਣ ਲੱਗੇ। ਉਨ੍ਹਾਂ ਦੇ ਚਿਹਰੇ ਦਾ ਨੂਰ ਝੱਲਿਆ ਨਹੀਂ ਸੀ ਜਾਂਦਾ, ਕਚਹਿਰੀ ਵਿਚ ਪ੍ਰਕਾਸ਼ ਹੋ ਗਿਆ ਤੇ ਉਸ ਪ੍ਰਕਾਸ਼ ਨਾਲ ਵਜ਼ੀਰ ਖਾਂ ਨਵਾਬ ਦੀਆਂ ਅੱਖਾਂ ਚੁੰਜਲਾ ਗਈਆਂ 'ਫਤਹਿ' ਦੇ ਬੋਲ ਨੇ ਉਸ ਦੇ ਤਨ ਮਨ ਨੂੰ ਅੱਗ ਲਾ ਦਿੱਤੀ। ਉਹ ਅਜੇ ਕ੍ਰੋਧ ਨਾਲ ਗਰਮ ਹੋ ਕੇ ਕੁਝ ਬੋਲਣ ਹੀ ਵਾਲਾ ਸੀ ਕਿ ਉਸ ਦਾ ਹਿੰਦੂ ਸਲਾਹਕਾਰ ਸੁੱਚਾ ਨੰਦ ਕਾਹਲੀ ਨਾਲ ਉਠ ਕੇ ਸਾਹਿਬਜ਼ਾਦਿਆਂ ਕੋਲ ਆਇਆ ਤੇ ਵੱਡੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਨੂੰ ਸੰਬੋਧਨ ਕਰਕੇ ਕਹਿਣ ਲੱਗਾ—'ਕਾਕਾ! ਇਹ ਅਸਥਾਨ ਮੁਗਲ ਸਮਰਾਟ ਬਾਦਸ਼ਾਹ ਔਰੰਗਜ਼ੇਬ ਦੇ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ ਹੈ। ਇਥੇ 'ਫਤਹਿ' ਬੁਲਾਉਣੀ ਮਨ੍ਹਾਂ ਹੈ।

ਇਥੇ 'ਸਲਾਮ' ਆਖੀਦਾ ਹੈ । ਇਸ ਕਰਕੇ ਨਵਾਬ ਸਾਹਿਬ ਨੂੰ ਸਲਾਮ ਕਰੋ।'

ਨੌਂ ਸਾਲ ਦੇ ਮਾਸੂਮ ਨੌਂ-ਨਿਹਾਲ ਬਾਬਾ ਜ਼ੋਰਾਵਰ ਸਿੰਘ ਜੀ ਨੇ ਮੁਸਕਰਾ ਕੇ ਉੱਤਰ ਦਿੱਤਾ—'ਦੀਵਾਨ ਜੀ! ਅਸੀਂ ਵਾਹਿਗੁਰੂ ਦੀ ਫਤਹਿ ਬੁਲਾਉਣ ਤੋਂ ਬਿਨਾਂ ਹੋਰ ਕੁਝ ਸਿਖੇ ਹੀ ਨਹੀਂ, ਅਕਾਲ ਪੁਰਖ ਦੀ ਪੂਜਾ ਅਤੇ ਵਾਹਿਗੁਰੂ ਦੀ ਫਤਹਿ ਅਸਾਂ ਦਾ ਇਸ਼ਟ ਹੈ।'

ਸੁੱਚਾ ਨੰਦ—'ਇਥੇ ਉਹੋ ਕੁਝ ਕਰਨਾ ਪਵੇਗਾ ਜੋ ਕੁਝ ਇਥੋਂ ਦਾ ਰਿਵਾਜ ਹੈ।'

ਬਾਬਾ ਜੋਰਾਵਰ ਸਿੰਘ ਜੀ—'ਅਸੀਂ ਉਹੋ ਕੁਝ ਕਰਨਾ ਜਾਣਦੇ ਹਾਂ ਜੋ ਕੁਝ ਅਸਾਂ ਨੂੰ ਸਿਖਾਇਆ ਹੈ । ਨਵੀਂ ਸਿਖਿਆ ਤੇ ਅਮਲ ਕਰ ਹੀ ਨਹੀਂ ਸਕਦੇ!' 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਬਾਬਾ ਜੀ ਨੇ ਸਗੋਂ ਜ਼ੋਰ ਨਾਲ ਮੁੜ ਫਤਹਿ ਬੁਲਾਈ ।

'ਸੂਲਾਂ ਜੰਮਦੀਆਂ ਦੇ ਮੂੰਹ ਤਿਖੇ ਹਨ' ਸੁੱਚਾ ਨੰਦ ਨੇ ਆਖਿਆ ਤੇ ਪਿਛੇ ਹਟ ਗਿਆ। ਉਸ ਦੇ ਇਸ਼ਾਰੇ ਦਾ ਮਤਲਬ ਨਵਾਬ ਸਮਝ ਗਿਆ। ਇਕ ਮਿੰਟ ਸੋਚਕੇ ਨਵਾਬ ਬੋਲਿਆ—'ਮੈਂ ਤਾਂ ਸਮਝਦਾ ਹਾਂ ਕਿ ਇਹ ਮਾਸੂਮ ਬੱਚੇ ਹਨ । ਇਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ, ਕਿਉਂਕਿ ਇਸਲਾਮ ਦੀ ਸ਼ਰ੍ਹਾ ਅਨੁਸਾਰ ਨਾਰੀ ਤੇ ਮਾਸੂਮ ਬੱਚੇ ਨੂੰ ਸਜਾ ਦੇਣੀ ਚੰਗੀ ਨਹੀਂ ਪਰ ਸੁੱਚਾ ਨੰਦ ਦੇ ਵਿਚਾਰ ਅਨੁਸਾਰ ਇਹ ਵੱਡੇ ਹੋਕੇ ਇਸਲਾਮ ਮੁਗਲ ਸਲਤਨਤ ਵਾਸਤੇ ਇਕ ਵੱਡਾ ਖਤਰਾ ਹੋ ਸਕਦੇ ਹਨ। ਇਨ੍ਹਾਂ ਨੂੰ ਰਿਹਾ ਵੀ ਨਹੀਂ ਕੀਤਾ ਜਾ ਸਕਦਾ । ਇਹ ਮਾਮਲਾ ਕਾਹਲ ਵਾਲਾ ਨਹੀਂ ਸੋਚਣ ਵਾਲਾ ਹੈ ।'

ਨਵਾਬ ਦੇ ਇਹ ਲਫਜ਼ ਸੁਣਕੇ ਕਾਜ਼ੀ ਚੁੱਪ ਨਾ ਕੀਤਾ ਰਿਹਾ। ਉਸਨੇ ਆਪਣੀ ਸਲਾਹ ਦੇਣੀ ਵੀ ਜ਼ਰੂਰੀ ਸਮਝੀ । ਉਸ ਨੇ ਉਸੇ ਵੇਲੇ ਕਿਹਾ 'ਜਹਾਂ ਪਨਾਹ! ਇਹ ਬਾਲਕ ਜੇ ਮੁਸਲਮਾਨ ਹੋ ਜਾਣ ਤਾਂ ਬਹੁਤ ਚੰਗਾ। ਹਿੰਦੂ ਪੀਰਜ਼ਾਦੇ ਹਨ। ਪੀਰਜ਼ਾਦੇ ਜੇ ਇਸਲਾਮ ਨੂੰ ਕਬੂਲ ਕਰ ਲੈਣ ਤਾਂ ਬਾਕੀ ਸਿੱਖ ਵੇਖੋ ਸਿੱਖੀ ਨੂੰ ਛੱਡ ਜਾਣਗੇ।'

ਨਵਾਬ ਵਜੀਰ ਖਾਂ—'ਗੱਲ ਤਾਂ ਚੰਗੀ ਹੈ ਮਨਾ ਵੇਖੋ ।'

ਨਵਾਬ ਤੇ ਕਾਜੀ ਦੀ ਅੱਖ ਰਲੀ ਵੇਖਕੇ ਕਚਹਿਰੀ ਵਿਚ ਜੇਹੜੇ ਨੇਕ ਇਨਸਾਨ ਬੈਠੇ ਸਨ ਉਹ ਬਹੁਤ ਘਬਰਾ ਗਏ। ਉਹਨਾਂ ਨੇ ਕਿਹਾ—'ਜਰੂਰ ਕੋਈ

ਨਾ ਕੋਈ ਭਿਆਨਕ ਘਟਨਾ ਵਾਪਰੇਗੀ, ਇਹ ਸੁੰਦਰ ਤੇ ਮਾਸੂਮ ਬੱਚੇ ਜੁਲਮ ਦੀ ਅੱਗ ਦਾ ਸੇਕ ਝੱਲਣ ਵਾਲੇ ਨਹੀਂ। ਕਾਜੀ ਤੇ ਨਵਾਬ ਦੇ ਮੇਲ ਤੋਂ ਚੰਗਾ ਨਤੀਜਾ ਨਹੀਂ ਨਿਕਲ ਸਕਦਾ।'

ਨਵਾਬ ਮਲੇਰ ਕੋਟਲਾ ਨੇ ਉੱਠਕੇ ਕਿਹਾ—'ਮੇਰੇ ਵਿਚਾਰ ਵਿਚ ਇਨ੍ਹਾਂ ਨਾਬਾਲਗ (ਮਾਸੂਮ) ਬੱਚਿਆਂ ਨੂੰ ਆਜਾਦ ਕਰ ਦੇਣਾ ਚਾਹੀਦਾ ਹੈ। ਨਾ ਕੋਈ ਸਜਾ ਦੇਣੀ ਚਾਹੀਦੀ ਹੈ ਤੇ ਨਾ ਮੁਸਲਮਾਨ ਬਣਨ ਵਾਸਤੇ ਪ੍ਰੇਰਨਾ ਕਰਨੀ ਚਾਹੀਦੀ ਹੈ, ਕਿਉਂਕਿ ਇਕ ਤਾਂ ਇਹਨਾਂ ਨੇ ਜੁਰਮ ਕੋਈ ਨਹੀਂ ਕੀਤਾ ਬਾਪ ਦਾ ਜੁਰਮ ਬੇਟੇ ਵੱਲ ਖਿੱਚ ਕੇ ਨਹੀਂ ਲਿਆਉਣਾ ਚਾਹੀਦਾ ਦੂਸਰਾ ਨਾਬਾਲਗ ਗੈਰ ਮੁਸਲਮ ਨੂੰ ਇਸਲਾਮ ਵਿਚ ਦਾਖਲ ਕਰਨਾ ਸ਼ਰ੍ਹਾ ਦੇ ਵਿਰੁੱਧ ਹੈ।

ਧਰਮੀ, ਨੇਕ ਤੇ ਚੰਗੇ ਇਨਸਾਨ ਦੀ ਗੱਲ ਸੁਣਨ ਵਾਲੇ ਨਵਾਬ ਦੇ ਕੰਨ ਨਹੀਂ ਸਨ ਰਹੇ। ਉਸਨੇ ਉਹਦੀਆਂ ਗੱਲਾਂ ਵੱਲ ਖਿਆਲ ਹੀ ਨਾ ਦਿੱਤਾ ਸਗੋਂ ਕਾਜ਼ੀ ਵੱਲ ਮੂੰਹ ਕਰਕੇ ਆਖਿਆ—'ਇਹ ਠੀਕ ਹੈ ਇਹ ਦੋਵੇਂ ਬਾਲਕ ਜ਼ਰੂਰ ਮੁਸਲਮਾਨ ਬਣਨੇ ਚਾਹੀਦੇ ਹਨ। ਇਹ ਮੁਸਲਮਾਨ ਬਣ ਗਏ ਤਾਂ ਇਸਲਾਮ ਵਿਚ ਬਹੁਤ ਵਾਧਾ ਹੋਵੇਗਾ। ਇਹ ਕਦੀ ਇਸਲਾਮ ਦਾ ਨਾਮ ਰੌਸ਼ਨ ਕਰਨਗੇ। ਇਨ੍ਹਾਂ ਨੂੰ ਮੁਸਲਮਾਨ ਹੋਣ ਦੀ ਪ੍ਰੇਰਨਾ ਕਰਨੀ ਚਾਹੀਦੀ ਹੈ। ਮੁਹੱਬਤ ਜਾਂ ਡਰ ਨਾਲ ਜਿਵੇਂ ਹੋਵੇ ਇਹਨਾਂ ਨੂੰ ਮਨਾਉਣਾ ਚਾਹੀਦਾ ਹੈ। ਬਾਦਸ਼ਾਹ ਸਲਾਮਤ ਵੀ ਬਹੁਤ ਪ੍ਰਸੰਨ ਹੋਣਗੇ। ਜਦੋਂ ਉਹ ਸੁਣਨਗੇ ਕਿ ਹਿੰਦ ਦੇ ਪੀਰ ਦੇ ਸਾਹਿਬਜ਼ਾਦੇ ਮੁਸਲਮਾਨ ਹੋ ਗਏ ਹਨ, ਅਰਬ ਤੱਕ ਅਸਾਂ ਦਾ ਨਾਮ ਮਸ਼ਹੂਰ ਹੋਵੇਗਾ। ਹਿੰਦੂਆਂ ਦੇ ਘਰੀਂ ਦੀਵੇ ਬੁਝ ਜਾਣਗੇ ਸਾਰੇ ਇਸਲਾਮ ਦਾ ਸਿੱਕਾ ਮੰਨਣਗੇ। ਇਹਨਾਂ ਨੂੰ ਪਾਸੇ ਲੈ ਜਾਹ ਤੇ ਮਨਾ ਸਮਝਾ, ਲਾਲਚ ਜਾਂ ਡਰ ਦੇਹ।'

ਕਾਜੀ—'ਬਹੁਤ ਹੱਛਾ ਹਜ਼ੂਰ, ਮੈਂ ਪੂਰੀ ਹਿੰਮਤ ਕਰਦਾ ਹਾਂ ਕਿ ਇਹ ਖੁਸ਼ੀ ਖੁਸ਼ੀ ਮੁਸਲਮਾਨ ਹੋਣਾ ਪਰਵਾਨ ਕਰ ਲੈਣ, ਚਲੋ ਜੇ ਨਾ ਹੀ ਮੰਨਣਗੇ ਤਾਂ ਕਤਲ ਕਰਵਾ ਦੇਵਾਂਗੇ। ਅਸਾਂ ਦਾ ਕੀ ਵਿਗੜਦਾ ਹੈ। ਪਹਿਲੇ ਤਾਂ ਆਸ ਹੈ ਕਿ ਮੰਨ ਜਾਣਗੇ।'

ਇਸ ਦੇ ਪਿਛੋਂ ਕਾਜ਼ੀ ਦੋਹਾਂ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਕਚਹਿਰੀ ਹਾਲ ਦੇ ਨਾਲ ਦੇ ਕਮਰੇ ਵਿਚ ਲੈ ਗਿਆ। ਉਹ ਕਮਰਾ ਬਹੁਤ ਕੀਮਤੀ ਸਾਮਾਨ ਨਾਲ ਸਜਾਇਆ ਹੋਇਆ ਸੀ। ਸਮਝੋ ਸਵਰਗ ਦਾ ਨੂਮਨਾ ਸੀ ਉਸ ਕਮਰੇ ਵਿਚ ਜਾ

ਕੇ ਕਾਜੀ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਆਸਣਾਂ ਉਤੇ ਬੈਠਣ ਵਾਸਤੇ ਕਿਹਾ। ਉਹ ਚੁੱਪ ਚਾਪ ਬੈਠ ਗਏ। ਉਹ ਨਾ ਘਬਰਾਏ ਤੇ ਨਾ ਡਰੇ। ਉਹ ਕਾਜ਼ੀ ਦੀਆਂ ਹਰਕਤਾਂ ਵੱਲ ਵੇਖਦੇ ਰਹੇ।

ਬੱਚਿਓ! ਤੁਸੀਂ ਅਜੇ ਬਾਲਕ ਹੋ, ਬਾਲਕ ਵੀ ਬਹੁਤ ਛੋਟੀ ਉਮਰ ਦੇ, ਪਰ ਇਉਂ ਜਾਪਦਾ ਹੈ ਕਿ ਸਿਆਣੇ ਮਾਂ ਬਾਪ ਦੀ ਔਲਾਦ ਸਿਆਣੀ ਹੁੰਦੀ ਹੈ ਮੈਂ ਤੁਸਾਂ ਨੂੰ ਅਕਲ ਵਲੋਂ ਸਿਆਣੇ ਸਮਝਦਾ ਹਾਂ। ਕਹਿੰਦਾ ਹਾਂ ਕਿ ਜੋ ਕੁਝ ਨਵਾਬ ਸਾਹਿਬ ਕਹਿੰਦੇ ਹਨ ਉਹੋ ਕੁਝ ਮੰਨ ਜਾਵੋ। ਮੰਨੋਗੇ ਤਾਂ ਬਹੁਤ ਲਾਭ ਹੋਣਗੇ, ਤੁਸਾਂ ਨੂੰ ਬੜੇ ਸੁੱਖ ਮਿਲਣਗੇ। ਮੁਸਲਮਾਨਾਂ ਨਵਾਬਾਂ ਦੀਆਂ ਲੜਕੀਆਂ ਨਾਲ ਤੁਸਾਂ ਦੇ ਵਿਆਹ ਕੀਤੇ ਜਾਣਗੇ ਅਤੇ ਤੁਸਾਂ ਨੂੰ ਜਾਗੀਰਾਂ ਮਿਲਣਗੀਆਂ। ਤੁਸੀਂ ਵੀ ਰਾਜ ਕਰੋਗੇ, ਫੌਜਾਂ ਸੇਵਕ ਸਭ ਕੁਝ ਹੋਣਗੇ, ਪਰ ਜੇ ਮੁਸਲਮਾਨ ਹੋਣਾ ਨਾ ਕਬੂਲ ਕੀਤਾ ਤਾਂ ਤੁਸਾਂ ਨੂੰ ਬਹੁਤ ਦੁੱਖ ਹੋਵੇਗਾ। ਗਰੀਬੀ ਦੀ ਹਾਲਤ ਵਿਚ ਮਾਰੇ ਮਾਰੇ ਫਿਰੋਗੇ। ਤੁਸਾਂ ਦੇ ਮਾਂ ਬਾਪ ਦਾ ਪਤਾ ਕੋਈ ਨਹੀਂ ਉਹ ਕਿਥੇ ਹਨ? ਜੇ ਜਿਊਂਦੇ ਹੋਏ ਤਾਂ ਬਾਦਸ਼ਾਹੀ ਹੁਕਮ ਨਾਲ ਉਹਨਾਂ ਨੂੰ ਕਤਲ ਕਰਵਾਇਆ ਜਾਣਾ ਹੈ। ਇਸ ਵਾਸਤੇ ਤੁਸੀਂ ਮੇਰੀ ਗੱਲ ਮੰਨੋ ਤੇ ਸਾਰੀ ਉਮਰ ਸੁੱਖ ਪ੍ਰਾਪਤ ਕਰੋ।'

ਕਾਜ਼ੀ ਦੀਆਂ ਇਹ ਗੱਲਾਂ ਸੁਣ ਕੇ ਵੱਡੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਮੁਸਕਰਾਏ ਜਿਵੇਂ ਕਿ ਬਹੁਤ ਸਿਆਣਾ ਆਦਮੀ ਮੁਸਕਰਾਉਂਦਾ ਹੈ। ਉਨ੍ਹਾਂ ਨੇ ਮੁਸਕਰਾਉਂਦਿਆਂ ਹੋਇਆਂ ਆਖਿਆ—'ਕਾਜ਼ੀ ਜੀ! ਬਹਿਸ ਕਰਨ, ਗੱਲਾਂ ਕਰਨ ਤੇ ਲਾਲਚ ਦੇਣ ਦੀ ਲੋੜ ਨਹੀਂ ਅਸੀਂ ਸਤਿਗੁਰੂ ਨਾਨਕ ਦੇਵ ਸਾਹਿਬ ਦੀ ਸਿਖੀ ਨਹੀਂ ਛੱਡ ਸਕਦੇ। ਮੌਤ ਦਾ, ਤੰਗੀ ਦਾ, ਸੱਟ ਦਾ ਅਸਾਂ ਨੂੰ ਡਰ ਕੋਈ ਨਹੀਂ। ਐਵੇਂ ਲੁਕ ਕੇ ਜਾਂ ਪਾਸ ਬੁਲਾ ਕੇ ਸਮਝਾਉਣ ਦੀ ਲੋੜ ਨਹੀਂ ਤੁਸੀਂ ਜਿਹੜੀ ਕਾਰਵਾਈ ਕਰਨੀ ਹੈ ਉਹ ਕਰੋ। ਅਸੀਂ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਬੇਟੇ ਤੇ ਸਤਿਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਹਾਂ। ਜਿਹੜੇ ਸਤਿਗੁਰੂ ਜੀ ਦਿੱਲੀ ਵਿਚ ਸ਼ਹੀਦ ਹੋਏ ਹਨ ਤੇ ਅਸੀਂ ਕਿਵੇਂ ਧਰਮ ਨੂੰ ਤਿਆਗ ਸਕਦੇ ਹਾਂ? ਰਤਾ ਸੋਚੋ! ਕੀ ਮੁਸਲਮਾਨ ਹੋ ਕੇ ਪਿਉ ਦਾਦੇ ਦੇ ਨਾਮ ਨੂੰ ਵੱਟਾ ਲਾਈਏ? ਕੀ ਇਸਤਰੀ, ਦੌਲਤ, ਜਗੀਰ, ਫੌਜ ਆਦਿਕ ਵਸਤੂਆਂ ਸਦਾ ਅਮਰ ਰਹਿੰਦੀਆਂ ਹਨ? ਕਾਜ਼ੀ ਜੀ! ਇਹਨਾਂ ਝੇੜਿਆਂ ਨੂੰ ਛੱਡੋ।'

ਇਹ ਬਚਨ ਸੁਣ ਕੇ ਕਾਜ਼ੀ ਦੇ ਤੌਰ ਫਿਰ ਗਏ। ਉਹਦਾ ਸਿਰ ਚੱਕਰਾ ਗਿਆ।

ਉਹ ਹੈਰਾਨ ਜਿਹਾ ਹੋਇਆ ਹੋਇਆ ਕਰੋਧ ਨਾਲ ਬੋਲਿਆ 'ਇਸ ਦਾ ਭਾਵ ਇਹ ਹੈ ਕਿ ਤੁਸਾਂ ਨੂੰ ਕਤਲ ਕਰ ਦਿੱਤਾ ਜਾਵੇ ?'

'ਬੇਸ਼ਕ ਕਤਲ ਕਰ ਦੇਵੋ। ਕਤਲ ਕਰਨ ਨਾਲ ਕੀ ਹੋ ਜਾਵੇਗਾ ?' ਬਾਬਾ ਜੋਰਾਵਰ ਸਿੰਘ ਜੀ ਦਾ ਦਲੇਰਾਨਾ ਉੱਤਰ ਸੀ।

ਕਾਜ਼ੀ ਨਿਰਾਸ਼ ਹੋ ਗਿਆ। ਉਹਦੇ ਮਨ ਦੀ ਗੱਲ ਨਾ ਹੋਈ ਉਸ ਨੂੰ ਮਾਸੂਮ ਬੱਚਿਆਂ ਕੋਲੋਂ ਹਾਰ ਖਾਣੀ ਪਈ। ਉਹ ਚੁੱਪ ਚਾਪ ਉਠ ਕੇ ਮੁੜ ਕਚਹਿਰੀ ਵਿਚ ਆ ਗਿਆ ਤੇ ਸਾਹਿਬਜ਼ਾਦੇ ਉਸ ਦੇ ਪਿਛੇ ਸਨ।

ਕਾਜ਼ੀ ਨੂੰ ਦੂਰੋਂ ਹੀ ਦੇਖ ਕੇ ਨਵਾਬ ਵਜੀਰ ਖਾਂ ਨੇ ਕਾਹਲੀ ਨਾਲ ਪੁੱਛਿਆ—'ਕਿਉਂ ਜੀ! ਮੰਨ ਗਏ।'

'ਨਹੀਂ ਜਹਾਂ ਪਨਾਹ! ਦੀਵਾਨ ਸੁੱਚਾ ਨੰਦ ਵਾਲੀ ਗੱਲ ਠੀਕ ਹੀ ਹੈ ਕਿ ਸੱਪਾਂ ਦੇ ਪੁੱਤ ਮਿੱਤ ਨਹੀਂ ਹੁੰਦੇ। ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਹਨ।' ਕਾਜ਼ੀ ਦਾ ਉੱਤਰ ਸੀ। ਨਵਾਬ ਹੈਰਾਨੀ ਨਾਲ ਪੁੱਛਣ ਲੱਗਾ—

'ਮਾਮਲਾ ਕੀ ਹੈ ? ਕੀ ਇਹ ਬੱਚੇ ਮੁਸਲਮਾਨ ਹੋਣਾ ਨਹੀਂ ਮੰਨੇ ?'

ਕਾਜ਼ੀ—'ਨਹੀਂ ਹਜ਼ੂਰ! ਨਾ ਇਹ ਮੰਨ ਸਕਦੇ ਹਨ।'

ਨਵਾਬ—'ਫਿਰ ਕੀ ਵਰਤਾਉ ਕੀਤਾ ਜਾਵੇ ?'

ਕਾਜੀ—'ਜੋ ਮੁਗਲੀਆ ਹਕੂਮਤ ਵਿਚ ਕਿਸੇ ਬਾਗੀ ਜਾਂ ਕਾਫਰ ਨਾਲ ਕਰਨ ਦਾ ਰਿਵਾਜ ਹੈ।'

ਨਵਾਬ—'ਮਤਲਬ ਕਤਲ।'

ਕਾਜ਼ੀ—'ਹਾਂ ਹਜੂਰ! ਸ਼ਰ੍ਹਾ ਇਹੋ ਆਖਦੀ ਹੈ।' 'ਕਤਲ' ਸ਼ਬਦ ਨੇ ਸਾਰੀ ਕਚਹਿਰੀ ਵਿਚ ਮੌਤ ਵਰਗੀ ਚੁੱਪ ਦਾ ਸੱਨਾਟਾ ਕਰ ਦਿੱਤਾ। ਸਾਰੇ ਹੀ ਅਹਿਲਕਾਰ ਇਕ ਦੂਸਰੇ ਵੱਲ ਵੇਖਣ ਲੱਗ ਪਏ। ਜਿਹੜੇ ਇਨਸਾਨ ਸਨ, ਜਿਨ੍ਹਾਂ ਦੇ ਹਿਰਦਿਆਂ ਵਿਚ ਮਾਸੂਮ ਬੱਚਿਆਂ ਵਾਸਤੇ ਪਿਆਰ ਤੇ ਦਰਦ ਸੀ। ਉਹ ਵੀ ਚੁੱਪ ਰਹੇ 'ਕਿਉਂਕਿ ਮੂੰਹ ਖੋਲ੍ਹਣ ਦਾ ਮਤਲਬ ਮੌਤ ਸੀ।' ਮੌਤ ਨੂੰ ਅਵਾਜ਼ ਮਾਰਨੀ ਸੀ। ਨਵਾਬ ਮਲੇਰ ਕੋਟਲੇ ਦੇ ਦਿਲ ਨੂੰ ਸੱਟ ਵੱਜੀ, ਉਸ ਨੇ ਕਿਹਾ—'ਨਵਾਬ ਸਾਹਿਬ! ਮਾਸੂਮ ਬੱਚਿਆਂ ਨੂੰ ਕਤਲ ਨਹੀਂ ਕਰਵਾਉਣਾ ਚਾਹੀਦਾ। ਮਾਸੂਮ ਖੁਦਾ ਦੀ ਆਤਮਾ ਹੁੰਦੇ ਹਨ। ਖੁਦਾ ਦੀ ਰੂਹ (ਆਤਮਾ) ਨੂੰ ਤੋੜਨ ਦਾ ਫਲ ਮਾੜਾ ਹੁੰਦਾ ਹੈ। ਖੁਦਾਈ ਕਹਿਰ ਨਾਜਲ ਹੋਣ ਦਾ ਖਤਰਾ ਹੈ ਇਹ ਨਾ ਕਰੋ। ਮੈਂ ਖੁਦਾ ਦਾ ਵਾਸਤਾ ਪਾਉਂਦਾ ਹਾਂ

ਮੇਰੀਆਂ ਗੱਲਾਂ ਭਾਵੇਂ ਤੁਸਾਂ ਨੂੰ ਕੌੜੀਆਂ ਲੱਗਣਗੀਆਂ ਪਰ ਹਨ ਪਤੇ ਦੀਆਂ। ਕਿਤੇ ਇਹ ਨਾ ਹੋਵੇ ਕਿ ਇਹਨਾਂ ਮਾਸੂਮਾਂ ਦਾ ਅੰਤ ਕਰਦੇ ਕਰਦੇ ਆਪਣਾ ਹੀ ਅੰਤ ਕਰਾ ਲਵੋ। ਛੋਟਾ ਮੂੰਹ ਵੱਡੀਆਂ ਗੱਲਾਂ ਇਸ ਕਰਕੇ ਕਰ ਰਿਹਾ ਹਾਂ ਕਿ ਤੁਸਾਂ ਨਾਲ ਸੱਚੀ ਹਮਦਰਦੀ ਤੇ ਮੁਹੱਬਤ ਹੈ। ਤੁਸੀਂ ਆਪਣੇ ਹੋ, ਆਪਣਿਆਂ ਨੂੰ ਕੁਰਾਹੇ ਜਾਣ ਤੋਂ ਰੋਕਣਾ ਹੀ ਬੰਦੇ ਦਾ ਸੱਚਾ ਮਜ਼ਹਬ ਹੈ ਕਈ ਵਾਰ ਬੰਦਾ ਰੌਸ਼ਨੀ ਦੇ ਹੁੰਦੇ ਸੁੰਦੇ ਵੀ ਕੁਝ ਦੇਖਦਾ ਨਹੀਂ। 'ਕਤਲ' ਸ਼ਬਦ ਨੇ ਸਾਰੇ ਦਰਬਾਰੀਆਂ ਦੇ ਸੀਨਿਆਂ ਨੂੰ ਸੁੰਨ ਕਰ ਦਿੱਤਾ ਹੈ। ਸਾਰਿਆਂ ਦੇ ਚਿਹਰੇ ਵੇਖੋ ਸਭ ਉੱਤਰ ਗਏ ਹਨ। ਇਨ੍ਹਾਂ ਮਾਸੂਮਾਂ ਨੇ ਤਾਂ ਕੋਈ ਗੁਨਾਹ ਨਹੀਂ ਕੀਤਾ। ਇਹ ਕਿਸੇ ਤਰ੍ਹਾਂ ਵੀ ਰਾਜ ਡੰਨ ਦੇ ਅਧਿਕਾਰੀ ਨਹੀਂ। ਸਮਝਣ ਵਾਲੀ ਗੱਲ ਹੈ, ਆਖਰ ਖੁਦਾ ਨੇ ਆਪ ਨੂੰ ਹਾਕਮ ਬਣਾਇਆ ਹੈ। ਨਿਆਏ ਕਰਨ ਵਾਸਤੇ ਤਖਤ ਉਤੇ ਬੈਠੇ ਹੋ ਮੈਂ ਵਾਰ ਵਾਰ ਆਖਦਾ ਹਾਂ ਕਿ ਇਨ੍ਹਾਂ ਮਾਸੂਮਾਂ ਨੂੰ ਅਜ਼ਾਦ ਕਰ ਦੇਵੋ।'

ਕਿਸੇ ਬੰਦੇ ਦੇ ਜਦੋਂ ਮਾੜੇ ਦਿਨ ਆਉਣ ਤਾਂ ਉਹਦੇ ਕਈ ਸਲਾਹਕਾਰ ਉਸਨੂੰ ਮਾੜੀਆਂ ਸਲਾਹਾਂ ਦੇਣ ਲੱਗ ਪੈਂਦੇ ਹਨ ਤੇ ਜਿਹੜੇ ਚੰਗੀਆਂ ਸਲਾਹਾਂ ਦੇਣ ਵਾਲੇ ਹੁੰਦੇ ਹਨ, ਉਨ੍ਹਾਂ ਨੂੰ ਉਹ ਮਾੜੇ ਤੇ ਵੈਰੀ ਸਮਝਦੇ ਹਨ। ਆਪਣੀ ਉਸ ਦੀ ਬੁਧੀ ਭ੍ਰਿਸ਼ਟ ਹੋ ਜਾਂਦੀ ਹੈ, ਇਹੋ ਹਾਲਤ ਵਜ਼ੀਰ ਖਾਂ ਨਾਲ ਹੋਈ। ਉਹ ਬਹੁਤ ਸਿਆਣਾ ਹਾਕਮ ਸੀ ਪਰ ਹੁਣ ਵਿਧਮਾਤਾ ਨੇ ਉਸ ਦੇ ਨਾਸ ਦਾ ਮੁੱਢ ਬੰਨ੍ਹਿਆਂ, ਨਵਾਬ ਮਲੇਰ ਕੋਟਲਾ ਨੇ ਉਸ ਨੂੰ ਨੇਕ ਸਲਾਹ ਦਿੱਤੀ ਪਰ ਉਸਨੇ ਕੱਖ ਧਿਆਨ ਨਾ ਦਿਤਾ। ਉਹ ਅਜੇ ਆਪ ਤਾਂ ਨਾ ਬੋਲਿਆ ਪਰ ਉਸਦਾ ਸਲਾਹਕਾਰ ਦੁਸ਼ਟ ਆਤਮਾ ਸੁੱਚਾ ਨੰਦ ਬੋਲ ਪਿਆ—'ਨਵਾਬ ਮਲੇਰ ਕੋਟਲਾ ਸਦਾ ਉਲਟੀ ਮਤ ਦੇਂਦੇ ਹਨ। ਇਹ ਇਸਲਾਮ ਦਾ ਵਫਾਦਾਰ ਸਿਪਾਹੀ ਨਹੀਂ। ਇਹਨਾਂ ਬੱਚਿਆਂ ਨੂੰ ਕਤਲ ਕਰਨਾ ਹੀ ਚੰਗਾ ਹੈ।'

ਸੁੱਚਾ ਨੰਦ ਦੇ ਕਹਿਣ ਦੀ ਢਿੱਲ ਹੀ ਸੀ ਕਿ ਕਾਜ਼ੀ, ਮੁਫਤੀ ਤੇ ਮੌਲਵੀ ਜਿਹੜੇ ਵੀ ਖੁਸ਼ਾਮਦੀ ਟੱਟੂ ਸਨ, ਉਹ ਇਕ ਦਮ ਬੋਲ ਉਠੇ—'ਤਰਸ ਨਹੀਂ ਕਰਨਾ ਚਾਹੀਦਾ। ਇਹ ਬਾਗੀ ਤੇ ਕਾਫਰ ਦੇ ਪੁੱਤਰ ਹਨ। ਕੁਫਰ ਦਾ ਪ੍ਰਚਾਰ ਬਹੁਤਾ ਕਰਦੇ ਹਨ।'

ਨਵਾਬ ਮਲੇਰ ਕੋਟਲਾ ਕਚਹਿਰੀ ਵਿਚੋਂ ਉਠ ਕੇ ਚਲਿਆ ਗਿਆ। ਉਹ ਮਾਸੂਮਾਂ ਦਾ ਖੂਨ ਹੁੰਦਾ ਨਹੀਂ ਦੇਖ ਸਕਦੇ ਸਨ। ਉਹ ਦਰਦ-ਦਿਲ ਤੇ ਖੁਦਾ ਦੇ

ਭੈ ਵਾਲੇ ਬੰਦੇ ਸਨ ।

ਕਚਹਿਰੀ ਨੇ ਪਾਸ ਕਰਵਾ ਲਿਆ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰਾਂ ਨੂੰ ਕਤਲ ਕੀਤਾ ਜਾਵੇ ਤੇ ਕਤਲ ਵੀ ਨਵੇਂ ਢੰਗ ਨਾਲ, ਉਹ ਢੰਗ ਇਹ ਪਾਸ ਹੋਇਆ ਕਿ ਪੱਕੀ ਕੰਧ ਵਿਚ ਜਿਊਂਦਿਆਂ ਨੂੰ ਚਿਣਿਆਂ ਜਾਵੇ । ਜੇ ਲੱਕ ਤੱਕ ਚਿਣਾਈ ਤੱਕ ਦੋਵੇਂ ਬੱਚੇ (ਸਾਹਿਬਜ਼ਾਦੇ) ਮੁਸਲਮਾਨ ਹੋਣਾ ਪ੍ਰਵਾਨ ਕਰ ਲੈਣ ਤਾਂ ਕੰਧ ਢਾਹ ਦਿੱਤੀ ਜਾਵੇਗੀ ਤੇ ਬਚਾ ਲਿਆ ਜਾਵੇਗਾ । ਜੇ ਨਾ ਮੰਨਣ ਤਾਂ ਏਸੇ ਤਰ੍ਹਾਂ ਜੀਵਨ ਦਾ ਅੰਤ ਕੀਤਾ ਜਾਵੇਗਾ । ਐਸੀ ਸਿਖਿਆ ਦਿੱਤੀ ਜਾਵੇਗੀ ਜੋ ਅਗੇ ਨੂੰ ਕੋਈ ਸਿੱਖ ਬਣਨ ਦਾ ਨਾਮ ਨਾ ਲਵੇ । ਜ਼ਾਲਮਾਂ ਨੇ ਨਿਰਦੋਸ਼ਿਆਂ ਨੂੰ ਮਲੋ ਮੱਲੀ ਦੋਸ਼ੀ ਬਣਾ ਲਿਆ । ਨਵਾਬ ਵਜ਼ੀਰ ਖਾਂ ਨੇ ਆਖ ਦਿੱਤਾ—'ਜਾਓ ! ਹੁਣੇ ਕੰਧ ਵਿਚ ਚਿਣੋ । ਬੁਰੀ ਮੌਤ ਮਾਰੋ, ਮੈਂ ਹੁਕਮ ਦੇਂਦਾ ਹਾਂ ।'

ਇਨ੍ਹਾਂ ਸ਼ਬਦਾਂ ਦੇ ਨਾਲ ਸਾਰੇ ਹਨੇਰਾ ਛਾ ਗਿਆ । ਕਈਆਂ ਦੇ ਦਿਲ ਡੋਲ ਗਏ । ਮਾਵਾਂ (ਬੱਚਿਆਂ ਵਾਲੀਆਂ ਨਾਰੀਆਂ) ਭਾਵੇਂ ਮੁਸਲਮਾਨੀਆਂ ਸਨ ਜਾਂ ਹਿੰਦਣੀਆਂ ਉਹ ਇਕ ਦਮ ਕਲੇਜਾ ਫੜ ਕੇ ਬੈਠ ਗਈਆਂ, ਕਿਸੇ ਚੁੱਲ੍ਹੇ ਅੱਗ ਨਾ ਬਾਲੀ । 'ਹਾਇ ! ਐਡਾ ਵੱਡਾ ਜ਼ੁਲਮ' ਹਰ ਹਿਰਦੇ ਦੀ ਅਵਾਜ਼ ਸੀ ।

ਇੱਟਾਂ ਪੱਕੀਆਂ ਆ ਗਈਆਂ, ਰਾਜ ਆਏ, ਗਾਰੇ ਵਾਲੇ ਮਜ਼ਦੂਰ ਆਏ ਤੇ ਆ ਖਲੋਤੇ ਇਸਲਾਮ ਦੇ ਕਾਜ਼ੀ ਜੋ ਖੁਦਾ ਦੀ ਸੇਵਾ ਕਰਦੇ ਹੋਏ ਖੁਦਾ ਦੇ ਕਲੇਜੇ ਨੂੰ ਹੀ ਪੈ ਗਏ ਸਨ । ਕੈਸਾ ਅਸਚਰਜ ਤੇ ਭਿਆਨਕ ਮਜ਼ਹਬੀ ਜੋਸ਼ ਹੈ ।

ਪੰਜ ਫੁੱਟ ਚੌੜੀ ਨੀਂਹ ਰੱਖਕੇ ਕੰਧ ਦਾ ਆਰੰਭ ਕੀਤਾ ਗਿਆ, ਜਦੋਂ ਧਰਤੀ ਨਾਲੋਂ ਫੁੱਟ ਕੁ ਉੱਚੀ ਆ ਗਈ ਤਾਂ ਕਾਜ਼ੀ ਨੇ ਆਖਿਆ—'ਸੁਣੋ ਬਾਲਕੋ ! ਕੀ ਤੁਸੀਂ ਮਰਨਾ ਚਾਹੁੰਦੇ ਹੋ ਜਾਂ ਮੁਸਲਮਾਨ ਹੋਣਾ ?'

ਦੋਵੇਂ ਸਾਹਿਬਜ਼ਾਦੇ ਇਕ ਜਬਾਬ—'ਮਰਨਾ ।'

ਕਾਜ਼ੀ—'ਜੇ ਮੁਸਲਮਾਨ ਬਣੋਗੇ ਤਾਂ ਬਹੁਤ ਹੀ ਖੁਸ਼ੀਆਂ ਪ੍ਰਾਪਤ ਹੋਣਗੀਆਂ । ਦੁਨੀਆਂ ਦੇ ਸੁੱਖ ਮਿਲਣਗੇ ।'

ਸਾਹਿਬਜ਼ਾਦੇ—'ਅਸੀਂ ਅਕਾਲ ਪੁਰਖ ਦਾਤੇ ਕੋਲੋਂ ਸੁੱਖਾਂ ਦੀ ਆਸ ਰੱਖਦੇ ਹਾਂ ਤੇਰੇ ਵਰਗੇ, ਕੁੱਤੇ, ਚੰਡਾਲ ਤੇ ਬੁੱਚੜ ਕੋਲੋਂ ਨਹੀਂ । ਅਸੀਂ ਅਕਾਲ ਪੁਰਖ ਨਾਲ ਚਿੱਤ ਜੋੜਨਾ ਹੈ, ਅਸਾਂ ਨੂੰ ਬਿਨ ਬੁਲਾਏ ਹੀ ਆਪਣਾ ਕੰਮ ਕਰੀ ਚਲੋ । ਐਵੇਂ ਨਾ ਸਤਾਓ ।'

ਇਉਂ ਕਾਜ਼ੀ ਨੂੰ ਕੜਕਵਾਂ ਉੱਤਰ ਦੇ ਕੇ ਦੋਵੇਂ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਨ ਲੱਗ ਪਏ। ਵਾਹਿਗੁਰੂ ਦਾ ਸਿਮਰਨ ਕਰਦੇ ਹੋਏ ਉਹ ਨੀਂਹ (ਕੰਧ) ਉਤੇ ਖਲੋਤੇ ਰਹੇ। ਉਹਨਾਂ ਨੇ ਨੈਣ ਮੁੰਦ ਲਏ, ਸ਼ਾਇਦ ਜ਼ਾਲਮਾਂ ਦੇ ਦਰਸ਼ਨ ਨਹੀਂ ਸਨ ਕਰਨਾ ਚਾਹੁੰਦੇ। ਰਾਜ ਠੋਕ ਠੋਕ ਕੇ ਇੱਟਾਂ ਲਾਉਣ ਲੱਗੇ। ਕੰਵਲਾਂ ਵਰਗੇ ਚਰਨ ਲੁੱਕ ਗਏ, ਕੰਧ ਗਿਟਿਆਂ ਤੋਂ ਉੱਪਰ ਆ ਗਈ, ਪੈਰਾਂ ਦੀਆਂ ਉਂਗਲਾਂ ਵੱਲ ਜਾਣੋਂ ਲਹੂ ਰੁਕ ਗਿਆ। ਇਸ ਰੋਕ ਨੂੰ ਦੇਖ ਕੇ ਵੀ ਘਬਰਾਏ ਨਹੀਂ 'ਸਤਿਨਾਮ ਵਾਹਿਗੁਰੂ' ਦਾ ਸਿਮਰਨ ਹੁੰਦਾ ਰਿਹਾ।

ਕੰਧ ਗੋਡਿਆਂ ਤੱਕ ਆਈ ਤਾਂ ਵਜ਼ੀਰ ਖਾਂ ਆਪ ਉਠਕੇ ਸਾਹਿਬਜ਼ਾਦਿਆਂ ਦੇ ਕੋਲ ਆਇਆ। ਉਸ ਨੇ ਆਖਿਆ—'ਕਿਉਂ ਮੁਫਤ ਵਿਚ ਜਾਨ ਦੇਂਦੇ ਹੋ, ਦੁਨੀਆਂ ਦੇ ਸੁੱਖ ਛੱਡ ਕੇ, ਦੁਨੀਆਂ ਤੋਂ ਨਾ ਜਾਵੋ।'

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਨੇ ਉੱਤਰ ਦਿੱਤਾ—'ਅਸੀਂ ਮਾਸੂਮ ਹਾਂ, ਦੁਨੀਆਂ ਦੇ ਸੁੱਖ ਨਾ ਦੇਖੇ ਤੇ ਨਾ ਦੇਖਣ ਦੀ ਇੱਛਾ ਹੈ। ਅਨਖਿੜੇ ਫੁਲ ਦੀ ਤਰ੍ਹਾਂ ਜਾ ਰਹੇ ਹਾਂ। ਹੇ ਦੁਸ਼ਟ! ਤੂੰ ਆਪਣੀ ਚਿੰਤਾ ਕਰ, ਤੇਰੀ ਮੌਤ ਦੇ ਦਿਨ ਨੇੜੇ ਆਏ ਹਨ। ਇਹ ਖਿਆਲ ਨਾ ਕਰ ਜੋ ਤੂੰ ਅਸਾਂ ਨੂੰ ਨੀਹਾਂ ਵਿਚ ਚਿਣ ਰਿਹਾ ਹੈਂ, ਸਗੋਂ ਸਰਹੰਦ ਸ਼ਹਿਰ ਦੀਆਂ ਨੀਹਾਂ ਖੋਖਲੀਆਂ ਕਰ ਰਿਹਾ ਹੈਂ। ਤੇਰੇ ਇਹ ਕਿਲ੍ਹੇ ਰਾਜ ਭਵਨ, ਸੁੰਦਰ ਬਾਜ਼ਾਰ ਤੇ ਬਾਗ, ਇਹ ਸਭ ਦੀਆਂ ਇੱਟਾਂ ਉਖੇੜੀਆਂ ਜਾਣਗੀਆਂ। ਇਸ ਸਰਹੰਦ ਦੀ ਇੱਟ ਇੱਟ ਕੀਤੀ ਜਾਵੇਗੀ। ਰਾਜ ਭਵਨ ਵਿਚ ਬੇਗਮਾਂ ਨਹੀਂ ਉਲੂ ਰਿਹਾ ਕਰਨਗੇ। ਦੁਨੀਆਂ ਦੇ ਸੁੱਖ ਤੇਰੇ ਖਤਮ ਹੋਣੇ ਹਨ, ਅਸਾਡੇ ਤੂੰ ਕੀ ਖਤਮ ਕਰਨੇ ਹਨ। ਅਸੀਂ ਤਾਂ ਤੇਰੇ ਜ਼ੁਲਮ ਨੂੰ ਖਤਮ ਕਰਨ ਲਈ ਦੂਸਰੀ ਵੇਰ ਮੁੜਕੇ ਜਨਮ ਧਾਰਕੇ ਆ ਜਾਵਾਂਗੇ। ਤੇਰੇ ਪਾਪ ਤੇਰਾ ਕਾਲ ਬਣਾਂਗੇ। ਤੂੰ ਅੰਨ੍ਹਾਂ ਤੇ ਬੋਲਾ ਹੈਂ। ਜਾਹ ਅਸੀਂ ਤੇਰੇ ਜਿਹੇ ਚੰਡਾਲ ਦੇ ਮੱਥੇ ਨਹੀਂ ਲੱਗਣਾ ਚਾਹੁੰਦੇ, ਸਨਮੁੱਖ ਨਾ ਹੋ।'

ਨਵਾਬ ਵਜ਼ੀਰ ਖਾਂ ਨੇ ਸੁਣਿਆਂ ਸੀ ਕਿ ਸਤਿਗੁਰੂ ਤੇਗ ਬਹਾਦਰ ਜੀ ਬਹੁਤ ਦਲੇਰੀ ਨਾਲ ਸ਼ਹੀਦ ਹੋਏ ਸਨ ਪਰ ਉਸੇ ਸਤਿਗੁਰੂ ਤੇਗ ਬਹਾਦਰ ਜੀ ਦੇ ਸਾਹਿਬਜ਼ਾਦਿਆਂ ਦਾ ਹੌਂਸਲਾ ਤੇ ਸਿੱਖੀ ਧਰਮ ਵਿਚ ਦ੍ਰਿੜ੍ਹ ਵਿਸ਼ਵਾਸ ਦੇਖ ਕੇ ਉਹ ਦੰਗ ਰਹਿ ਗਿਆ। ਉਹਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਉਹਦਾ ਹਿਰਦਾ ਕੰਬ ਗਿਆ। ਖੁਦਾ ਦੇ ਡੰਨ ਦਾ ਭੈ ਚਿੱਤ ਵਿਚ ਉਪਜਿਆ ਇਹਨਾਂ ਨੂੰ ਛੱਡ

ਦੇਣ ਦਾ ਵਿਚਾਰ ਆਇਆ ਪਰ ਇਸਲਾਮ ਦੇ ਰਾਖਿਆਂ ਕੋਲੋਂ ਡਰ ਗਿਆ। ਬਾਦਸ਼ਾਹ ਦੇ ਗੁੱਸੇ ਨੇ ਉਸਨੂੰ ਚੁੱਪ ਰਖਿਆ, ਉਹ ਕੰਧ ਦੇ ਲਾਗਿਓਂ ਚਲਿਆ ਗਿਆ, ਜਾਂਦਿਆਂ ਹੋਇਆਂ ਸਿਰਫ ਇਹ ਕਿਹਾ—'ਥੋੜੀ ਕੰਧ ਹੋਰ ਉੱਚੀ ਕਰਕੇ ਕਤਲ ਕਰ ਦੇਣੇ ।'

ਕੰਧ ਹੁੰਦੀ ਗਈ, ਕਾਜੀ ਮੌਲਵੀ ਤੇ ਹੋਰ ਪੱਥਰ ਦਿਲ ਮੁਸਲਮਾਨ ਲਾਗੇ ਖਲੋਤੇ ਤਮਾਸ਼ਾ ਦੇਖਦੇ ਰਹੇ । ਕੰਧ ਪੱਟਾਂ ਤੋਂ ਉੱਪਰ ਹੋ ਗਈ, ਲਹੂ ਰੁਕ ਗਿਆ ਪਰ ਸਾਹਿਬਜ਼ਾਦਿਆਂ ਦੇ ਨੈਣਾਂ ਵਿਚ ਅੱਥਰੂ ਵੀ ਨਹੀਂ ਆਏ, ਉਹ ਹੈਰਾਨ ਤੇ ਉਦਾਸ ਨਾ ਹੋਏ ਸਗੋਂ ਹੌਂਸਲੇ ਨਾਲ ਜਗਤ ਤਮਾਸ਼ਾ ਦੇਖਦੇ ਰਹੇ ਤੇ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਕਰਦੇ ਰਹੇ ।

ਉਸ ਸਮੇਂ ਸੂਰਜ ਉਤੇ ਗਹਿਰ ਆ ਗਈ । ਲਾਲ ਖ਼ੂਨ ਵਰਗੀ ਗਹਿਰ ਜਿਵੇਂ ਗ੍ਰਹਿਣ ਲੱਗਣ ਤੇ ਹੁੰਦੀ ਹੈ । ਸਰਹੰਦ ਦੇ ਚੌਗਿਰਦੇ ਸੋਗ ਵਰਤ ਗਿਆ ਐਸੀ ਹਾਲਤ ਵਿਚ ਬਨਾਸਪਤੀ, ਪਸ਼ੂ, ਪੰਛੀ ਤੇ ਮਨੁੱਖ ਗਮ ਦਾ ਸ਼ਿਕਾਰ ਹੋ ਗਏ । ਉਹ ਲਗੇ ਵਿਰਲਾਪ ਕਰਨ । ਆਖਰ ਜਾਲਮ ਨੇ ਬੁੱਚੜ ਨੂੰ ਹੁਕਮ ਦੇ ਹੀ ਦਿੱਤਾ—'ਸਿਰ ਕਲਮ ਕਰੋ । ਬਸ ਫਿਰ ਕਹਿਣ ਦੀ ਢਿੱਲ ਸੀ ਉਸੇ ਵੇਲੇ ਸਿਰ ਕਲਮ ਕੀਤੇ ਗਏ । ਸਿਰ ਕਲਮ (ਸੀਸ ਧੜ ਨਾਲੋਂ ਵੱਖਰੇ) ਕਰਨ ਦੀ ਢਿੱਲ ਸੀ ਕਿ ਕੰਧ ਪਾਟ ਗਈ । ਕੰਧ ਦੀ ਇੱਟ ਇੱਟ ਹੋ ਗਈ ਤੇ ਧੜ ਇਕ ਪਾਸੇ ਉਲਰ ਗਏ । ਦੋਹਾਂ ਵੀਰਾਂ ਦੇ ਧੜ ਇਕ ਦੂਸਰੇ ਦੇ ਉਤੇ ਡਿੱਗ ਕੇ ਕੁਦਰਤ ਨਾਲ ਆਪੇ ਜੁੜ ਗਏ । ਸਾਰੇ ਸ਼ਹਿਰ ਵਿਚ ਹਾਹਾਕਾਰ ਮੱਚ ਗਈ । ਨਵਾਬ ਮਲੇਰ ਕੋਟਲਾ ਜਿਹੇ ਨੇਕ-ਦਿਲ ਬੰਦਿਆਂ ਨੇ 'ਆਹ' ਦਾ ਨਾਹਰਾ ਮਾਰਿਆ ।

ਪਾਪੀਆਂ ਤੇ ਜ਼ਾਲਮਾਂ ਦੇ ਦਿਲ ਡੋਲ ਗਏ । ਉਹ ਵੀ ਘੜੀ ਪਲ ਵਾਸਤੇ ਹੈਰਾਨ ਤੇ ਧੜਕਦੇ ਹਿਰਦੇ ਨਾਲ ਡੌਰੇ ਭੌਰੇ ਜਿਹੇ ਹੋ ਕੇ ਖਲੋਤੇ ਰਹੇ । ਮਾਸੂਮ ਬੱਚਿਆਂ (ਪੋਤ੍ਰਿਆਂ) ਦੀ ਸ਼ਹੀਦੀ ਦੀ ਖਬਰ ਸੁਣਕੇ ਮਾਤਾ ਗੁਜਰੀ ਜੀ ਗਮ ਨਾਲ ਐਸੇ ਉਲਰੇ ਕਿ ਬੁਰਜ ਉਤੋਂ ਹੇਠਾਂ ਉਲਟ ਕੇ ਧਰਤੀ ਉਤੇ ਆ ਡਿੱਗੇ । ਡਿੱਗਣ ਦੇ ਨਾਲ ਹੀ ਉਹਨਾਂ ਦੇ ਪ੍ਰਾਣ ਹਵਾ ਹੋ ਗਏ ਤੇ ਸਵਰਗਾਂ ਨੂੰ ਪਧਾਰ ਗਏ, ਪੋਤ੍ਰਿਆਂ ਦੇ ਨਾਲ ਹੀ ਜਾ ਰਲੇ । ਤਿੰਨ ਮਹਾਨ ਆਤਮਾਵਾਂ ਜ਼ਾਲਮਾਂ ਦੇ ਕੁਕਰਮ ਤੇ ਜ਼ੁਲਮਾਂ ਦਾ ਚਿੱਠਾ ਲੈ ਕੇ ਪਾਰਬ੍ਰਹਮ ਕੋਲ ਪੁੱਜ ਗਈਆਂ । ਓਧਰ ਤੁਰਕਾਂ ਦੇ ਘਰੀਂ ਉਸੇ ਦਿਨ ਤੋਂ ਰੋਣਾ ਪਿੱਟਣਾ ਪੈ ਗਿਆ ਕਿ ਜ਼ਰੂਰ ਹਨੇਰ ਹੋਵੇਗਾ, ਇਹ ਮਾਸੂਮਾਂ ਦਾ

ਖੂਨ ਕਦੀ ਖਾਲੀ ਨਹੀਂ ਜਾ ਸਕਦਾ।

ਇਕ ਗੁਰਮੁਖ ਨੇ ਥਾਂ ਮੁੱਲ ਲੈ ਕੇ ਸਰੀਰਾਂ ਦਾ ਸਸਕਾਰ ਕੀਤਾ। ਅੱਜ ਉਸ ਅਸਥਾਨ ਤੇ ਜੋਤੀ ਸਰੂਪ ਗੁਰਦਵਾਰਾ ਹੈ। ਫਿਰ ਜੋ ਸਰਹੰਦ ਦੇ ਵਜ਼ੀਰ ਖਾਂ ਨਾਲ ਬੀਤੀ, ਉਸ ਦਾ ਹਾਲ ਬੰਦਾ ਸਿੰਘ ਬਹਾਦਰ ਦੇ ਹਾਲ ਵਿਚ ਪੜ੍ਹਨਾ।

## ੧੫. ਮਾਹੀ ਨੇ ਸਤਿਗੁਰੂ ਜੀ ਨੂੰ ਸ਼ਹੀਦਾਂ ਦੀ ਕਥਾ ਸੁਨਾਉਣੀ ਤੇ ਸਾਹਿਬਾਂ ਨੇ ਮੁਗਲਾਂ ਦੀ ਜੜ੍ਹ ਪੁੱਟਣ ਦਾ ਸਰਾਪ ਦੇਣਾ

ਰਾਏ ਕੱਲੇ ਦਾ ਆਦਮੀ ਮਾਹੀ ਸਰਹੰਦ ਪੁੱਜਾ, ਉਸਨੇ ਸਾਰਾ ਹਾਲ ਦੇਖਿਆ ਸੁਣਿਆ ਤੇ ਸਤਿਗੁਰੂ ਜੀ ਦੇ ਪਾਸ ਜਾ ਕੇ ਜਿਉਂ ਦਾ ਤਿਉਂ ਸੁਣਾ ਦਿੱਤਾ। ਜਦੋਂ ਮਾਹੀ ਨੇ ਹਾਲ ਸੁਣਾਇਆ ਤਦੋਂ ਸਤਿਗੁਰੂ ਜੀ ਰਾਏ ਕੱਲੇ ਦੇ ਨਾਲ ਉਹਦੇ ਖੂਹ ਉਤੇ ਇਕ ਖੇਤ ਵਿਚ ਬੈਠੇ ਸਨ। ਮਾਹੀ ਤਾਂ ਹਾਲ ਸੁਣਾਉਂਦਾ ਗਿਆ ਤੇ ਸਤਿਗੁਰੂ ਜੀ ਤੀਰ ਨਾਲ ਦਭ ਬੂਟਾ ਪੁੱਟਦੇ ਰਹੇ। ਉਸ ਬੂਟੇ ਨੂੰ ਪੁੱਟ ਕੇ ਹੱਥ ਵਿਚ ਫੜ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਵਾਹਿਗੁਰੂ ਦਾ ਲੱਖ ਲੱਖ ਸ਼ੁੱਕਰ ਹੈ ਜੋ ਆਪਣੀ ਅਮਾਨਤ ਉਸ ਨੇ ਵਾਪਸ ਲੈ ਲਈ ਹੈ। ਚਿੰਤਾ ਸੀ, ਬੇਟੇ ਕਿਧਰੇ ਧਰਮ ਤੋਂ ਨਾ ਡੋਲ ਜਾਣ, ਸੋ ਕੇਸਾਂ ਸਵਾਸਾਂ ਨਾਲ ਨਿਭਾ ਗਏ ਹਨ। ਹੁਣ ਅਸਾਂ ਨੂੰ ਕੋਈ ਚਿੰਤਾ ਨਹੀਂ। ਅਕਾਲ ਪੁਰਖ ਦਾ ਧੰਨਵਾਦ ਹੈ ਤੇ ਮੁਗਲ ਹਾਂ ਮੁਗਲ ਰਾਜ ਦੀ ਜੜ੍ਹ ਵੀ ਨਾਲ ਹੀ ਪੁੱਟੀ ਗਈ। ਇਹ ਮੁਗਲ ਜੋ ਅੱਜ ਐਨੇ ਹੰਕਾਰ ਵਿਚ ਪਾਪ ਜ਼ੁਲਮ ਕਰ ਰਹੇ ਹਨ। ਇਹ ਘਸਿਆਰੇ ਤੇ ਮੰਗਤੇ ਬਨਣਗੇ। ਇਸੇ ਭਾਰਤ ਭੂਮੀ ਵਿਚ ਮੇਰੇ ਸਿੱਖਾਂ ਦੇ ਘਰ ਉਸਾਰਿਆ ਕਰਨਗੇ। ਪਾਪ ਦਾ ਫਲ ਉਹਨਾਂ ਨੂੰ ਭੁਗਤਣਾ ਹੀ ਪੈਣਾ ਹੈ।'

ਇਹ ਸੁਣ ਕੇ ਰਾਏ ਕੱਲਾ ਭੈ-ਭੀਤ ਹੋ ਗਿਆ, ਕਿਉਂਕਿ ਉਹ ਹਿੰਦੂ ਤੋਂ ਮੁਸਲਮਾਨ ਬਣਿਆ ਸੀ ਉਸ ਨੇ ਬਚਨ ਕੀਤਾ—'ਮਹਾਰਾਜ! ਦਇਆ ਮੇਹਰ! ਸਾਰੇ ਤੁਰਕ ਤੇ ਮੁਗਲਾਂ ਨੇ ਤਾਂ ਜ਼ੁਲਮ ਨਹੀਂ ਕੀਤਾ। ਸਾਰਿਆਂ ਦੀ ਜੜ੍ਹ ਤਾਂ ਨਹੀਂ ਪੁੱਟੀ ਜਾਣੀ ਚਾਹੀਦੀ।' ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਜਾਤ, ਮਜ਼ਹਬ ਤੇ ਨਸਲ ਦੀ ਨਹੀਂ ਜੋ ਰਾਜ ਨਸ਼ੇ ਵਿਚ ਪਾਗਲ ਹੋ ਕੇ ਪਾਪ ਕਰ ਰਹੇ ਹਨ ਉਹ ਕਰਮਾਂ ਦਾ ਫਲ ਭੁਗਤਣਗੇ। ਤੂੰ ਚਿੰਤਾ ਨਾ ਕਰ ਵਾਹਿਗੁਰੂ

ਅਸੀਂ ਆਪ ਦੇ ਸਿੱਖ ਹਾਂ। ਅਸਾਂ ਦੇ ਸਾਥ ਜਰੂਰ ਨਗਰ ਚਲੋ।'

ਜਦੋਂ ਇਉਂ ਚਰਚਾ ਹੋ ਰਹੀ ਸੀ, ਤਦੋਂ ਬਹੁਤ ਸਾਰੇ ਹੋਰ ਵੀ ਨਗਰ ਵਾਸੀ ਉਥੇ ਆ ਪੁਜੇ। ਬਹੁਤਿਆਂ ਨੇ ਤਾਂ ਸਮਝਿਆ ਕੋਈ ਮੁਸਲਮਾਨ ਫਕੀਰ ਹੈ ਪਰ ਜਦੋਂ ਸਿੱਖ ਦੇਖੇ ਤਾਂ ਤਸੱਲੀ ਹੋਈ ਆਖਰ ਸਤਿਗੁਰੂ ਜੀ ਨੂੰ ਬਚਨ ਮੰਨਣਾ ਪਿਆ ਤੇ ਆਪ ਦੀਨੇ ਨਗਰ ਵੱਲ ਮੁੜੇ।

ਨਗਰ ਦੇ ਵਿਚ ਭਾਈ ਦੇਸੂ ਤਰਖਾਣ (ਰਾਮਗੜ੍ਹੀਆ) ਸਿੱਖ ਸੀ। ਉਸ ਨੇ ਚੁਬਾਰਾ ਲਿੰਬ ਪੋਚ ਕੇ ਰਖਿਆ ਹੋਇਆ ਸੀ। ਉਸ ਚੁਬਾਰੇ ਨੂੰ ਸਾਹਿਬਾਂ ਜਾ ਭਾਗ ਲਾਏ, ਉਥੇ ਉਤਾਰਾ ਹੋ ਗਿਆ। ਨਗਰ ਦੇ ਸਾਰੇ ਮਾਈ ਭਾਈ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਦਰਸ਼ਨ ਕਰਨ ਆਏ। ਰੱਜ ਕੇ ਦਰਸ਼ਨ ਕੀਤੇ ਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸਤਿਗੁਰੂ ਜੀ ਪਹਿਲੇ ਦੀ ਤਰ੍ਹਾਂ ਉਪਦੇਸ਼ ਕਰਨ ਲੱਗੇ। ਜੋ ਚੜ੍ਹਾਵਾ ਚੜ੍ਹਿਆ ਉਸ ਨਾਲ ਗੁਰੂ ਕਾ ਲੰਗਰ ਚੱਲਣ ਲੱਗਾ।

ਪਿੰਡ ਵਾਲਿਆਂ ਦੀ ਜ਼ਬਾਨੀ ਖਬਰਾਂ ਲਾਗੇ ਦੇ ਪਿੰਡਾਂ ਵਿਚ ਵੀ ਪਹੁੰਚ ਗਈਆਂ ਕਿ ਬਾਜਾਂ ਵਾਲਾ ਸਤਿਗੁਰੂ ਦੀਨੇ ਪਿੰਡ ਵਿਚ ਆਇਆ ਹੈ ਤੇ ਦੇਸੂ ਦੇ ਘਰ ਹੈ। ਲੋਕ ਹੁੰਮ ਹੁਮਾ ਕੇ ਦਰਸ਼ਨ ਕਰਨ ਆਉਣ ਲੱਗੇ। ਦਰਸ਼ਨ ਕਰ ਕਰਕੇ ਨਿਹਾਲ ਹੁੰਦੇ ਗਏ।

ਸਵੇਰੇ ਤੇ ਸ਼ਾਮ ਸਤਿਗੁਰੂ ਜੀ ਘੋੜੇ ਤੇ ਸਵਾਰ ਹੋ ਕੇ ਸੈਰ ਕਰਨ ਵੀ ਜਾਣ ਲਗ ਪਏ। ਸੰਗਤ ਵਿਚ ਬੈਠ ਕੇ ਉਪਦੇਸ਼ ਵੀ ਕਰਦੇ। ਦੀਨੇ ਵਿਚ ਸਾਹਿਬ ਬੇਫਿਕਰੀ ਨਾਲ ਰਹਿਣ ਲੱਗੇ।

## ੧੭. ਭਾਈ ਧਰਮ ਸਿੰਘ ਪਰਮ ਸਿੰਘ ਦਾ ਸਤਿਗੁਰਾਂ ਪਾਸ ਆਉਣਾ

ਭਾਈ ਰੂਪੇ ਦੀ ਸੰਤਾਨ ਵਿਚੋਂ ਭਾਈ ਧਰਮ ਸਿੰਘ ਤੇ ਪਰਮ ਸਿੰਘ ਸਨ। ਇਹ ਗੁਰੂ ਘਰ ਤੇ ਬਹੁਤ ਸ਼ਰਧਾ ਰੱਖਦੇ ਸਨ। ਇਨ੍ਹਾਂ ਨੇ ਜਦੋਂ ਸੁਣਿਆ ਕਿ ਗੁਰੂ ਜੀ ਦੀਨੇ ਹਨ ਤਾਂ ਦਰਸ਼ਨ ਵਾਸਤੇ ਤਿਆਰ ਹੋਏ। ਨੇੜੇ ਤੇੜੇ ਦੀਆਂ ਸੰਗਤਾਂ ਨੂੰ ਪ੍ਰੇਰਨਾ ਕਰਕੇ ਇਹਨਾਂ ਨੇ ਇਕੱਠਿਆਂ ਕੀਤਾ। ਬਹੁਤ ਸਾਰੀ ਸੰਗਤ ਬਣਾ ਕੇ ਢੋਲਕੀ ਛੈਣੇ ਤੇ ਚਿਮਟਾ ਲੈ ਕੇ ਗੁਰਬਾਣੀ ਵਿਚੋਂ ਜੋਟੀਆਂ ਦੇ ਸ਼ਬਦ ਪੜ੍ਹਦੇ

ਹੋਏ ਸਤਿਗੁਰੂ ਜੀ ਵੱਲ ਤੁਰੇ। ਰਾਹ ਵਿਚ ਜਿਸ ਨੇ ਵੀ ਦੇਖਿਆ ਜਾਂ ਸੁਣਿਆਂ ਉਹੋ ਹੀ ਉਹਨਾਂ ਦੇ ਨਾਲ ਰਲਦਾ ਗਿਆ। ਇਸ ਤਰ੍ਹਾਂ ਸੰਗਤ ਵਿਚ ਹੋਰ ਵੀ ਵਾਧਾ ਹੋ ਗਿਆ। ਦੀਨੇ ਦੇ ਲਾਗੇ ਪੁੱਜੇ ਤਾਂ ਦੀਨੇ ਵਾਸੀਆਂ ਨੂੰ ਪਤਾ ਲੱਗ ਗਿਆ ਕਿ ਸੰਗਤ ਬਾਹਰੋਂ ਆ ਰਹੀ ਹੈ। ਪਿੰਡ ਦੇ ਸਿਆਣੇ ਪੁਰਸ਼ ਜਿਹੜੇ ਸਤਿਗੁਰੂ ਜੀ ਪਾਸ ਬੈਠੇ ਸਨ ਉਹ ਉਠ ਕੇ ਅਗਲਵਾਂਢੀ ਪੁੱਜੇ ਤੇ ਉਨ੍ਹਾਂ ਨੂੰ ਪਿੰਡ ਲਿਆਏ। ਇਕ ਖੁਲ੍ਹੀ ਥਾਂ ਸਤਿਗੁਰੂ ਜੀ ਦਾ ਆਸਣ ਕੀਤਾ ਗਿਆ। ਸਤਿਗੁਰੂ ਜੀ ਦਾ ਸਭ ਨੇ ਰੱਜ ਕੇ ਦਰਸ਼ਨ ਕੀਤਾ।

ਭਾਈ ਧਰਮ ਸਿੰਘ ਦੇ ਪੁੱਛਣ ਤੇ ਜਦ ਭਾਈ ਦਇਆ ਸਿੰਘ ਜੀ ਨੇ ਸਾਰਾ ਇਤਿਹਾਸ ਸੁਣਾਇਆ ਤਾਂ ਭਾਈ ਧਰਮ ਸਿੰਘ ਤੇ ਪਰਮ ਸਿੰਘ ਜੀ ਤੇ ਹੋਰ ਸਿੰਘ ਧਾਹੀਂ ਮਾਰ ਕੇ ਰੋਣ ਲੱਗ ਪਏ। ਉਹਨਾਂ ਦਾ ਵੈਰਾਗ ਠੱਲ੍ਹਿਆ ਨਹੀਂ ਸੀ ਜਾਂਦਾ। ਸਤਿਗੁਰੂ ਜੀ ਉਹਨਾਂ ਨੂੰ ਸਮਝਾਉਣ ਲੱਗੇ ਪਰ ਉਹਨਾਂ ਨੂੰ ਧੀਰਜ ਨਹੀਂ ਸੀ ਆਉਂਦਾ, ਕਿਉਂਕਿ ਗੁਰੂ ਘਰ ਨਾਲ ਹਿੱਤ ਬਹੁਤ ਸੀ ਖਾਸ ਕਰਕੇ ਮਾਸੂਮ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਬਹੁਤ ਹੀ ਬੁਰਾ ਅਸਰ ਦਿਲਾਂ ਉਤੇ ਪਾਇਆ ਸੀ।

ਅੰਤ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ—'ਪ੍ਰੇਮੀ ਜਨੋ! ਚਿੰਤਾ ਛਡੋ, ਜਿਵੇਂ ਧਰਤੀ ਤੋਂ ਲਕੀਰ ਮਿਟ ਜਾਂਦੀ ਹੈ ਤੇ ਤੁਸਾਂ ਨੂੰ ਹਰਖ ਸੋਗ ਨਹੀਂ ਹੁੰਦਾ, ਤਿਵੇਂ ਸਾਹਿਬਜ਼ਾਦਿਆਂ ਦੇ ਜਾਣ ਦਾ ਅਸਾਂ ਨੂੰ ਅਫਸੋਸ ਨਹੀਂ ਕਿਉਂਕਿ ਆਤਮਾ ਅਮਰ ਰਹਿੰਦੀ ਹੈ। ਸਰੀਰ ਦੇ ਨਾਸ਼ ਹੋਣ ਨਾਲ ਨਾਸ਼ ਨਹੀਂ ਹੁੰਦੀ। ਇਸ ਵਾਸਤੇ ਤੁਸਾਂ ਨੂੰ ਕਿਸੇ ਤਰ੍ਹਾਂ ਦੀ ਚਿੰਤਾ ਨਹੀਂ ਕਰਨੀ ਚਾਹੀਦੀ, ਅਗੇ ਨੂੰ ਸੋਚਣਾ ਚਾਹੀਦਾ ਹੈ ਕਿ ਕਿਵੇਂ ਹੋਵੇ ਕਿਉਂਕਿ ਤੁਰਕ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਿੱਖੀ ਦਾ ਦੁਸ਼ਮਣ ਹੈ। ਉਹ ਅਸਾਂ ਦਾ ਪਿੱਛਾ ਕਰੀ ਆ ਰਿਹਾ ਹੈ। ਅਸੀਂ ਜੇ ਸ਼ਹੀਦੀ ਪਾ ਵੀ ਜਾਈਏ ਤਾਂ ਸਿੱਖੀ ਦਾ ਅੰਤ ਨਹੀਂ ਹੋਣਾ ਚਾਹੀਦਾ। ਤੁਸੀਂ ਸਾਰੇ ਸਿੱਖੀ ਨੂੰ ਜਿਉਂਦੇ ਰੱਖਣ ਵਾਲੇ ਹੋ ਜੋ ਵੀ ਮਾਂ ਦੇ ਪੇਟੋਂ ਜਨਮਿਆ ਹੈ, ਉਸ ਨੇ ਜ਼ਰੂਰ ਦੇਹ ਰੂਪ ਚੋਲਾ ਛੱਡਣਾ ਹੈ, ਜਿਸ ਤਰ੍ਹਾਂ ਸਰਪ ਕੁੰਜ ਛੱਡ ਜਾਂਦਾ ਹੈ।'

ਇਸ ਤਰ੍ਹਾਂ ਦੇ ਉਪਦੇਸ਼ਾਂ ਨੂੰ ਸੁਣਕੇ ਉਨ੍ਹਾਂ ਨੂੰ ਕੁਝ ਧੀਰਜ ਆਈ, ਫਿਰ ਹੋਰ ਬਚਨ ਕਰਨ ਪਿਛੋਂ ਜੋ ਵਸਤੂਆਂ ਸਤਿਗੁਰੂ ਵਾਸਤੇ ਲਿਆਂਦੀਆਂ ਸਨ, ਉਹ ਭੇਟਾ ਕੀਤੀਆਂ ਉਨ੍ਹਾਂ ਵਿਚ ਇਕ ਚਿੱਟਾ ਜੋੜਾ (ਉਦਾਲੇ ਪਾਉਣ ਵਾਲੇ ਲੀੜੇ) ਵੀ ਸੀ।

ਤਾਂ ਜਾਣਾ ਹੈ ਏਥੋਂ (ਮਾਤ ਲੋਕ) ਦੇ ਲੋਕਾਂ ਨੇ ਰੂਹ ਨੂੰ ਤਾਂ ਕਿਸੇ ਸੂਰਤ ਵਿਚ ਕੁਝ ਮਿਲਦਾ ਹੀ ਨਹੀਂ। ਸਿਆਣੇ ਬਿਆਣੇ ਹੋ ਕੇ ਐਸੇ ਭਰਮ ਵਿਚ ਕਿਉਂ ਫਸ ਗਏ ? ਕੀ ਇਹ ਕੁਝ ਕਰਨਾ ਤੁਸਾਂ ਵਾਸਤੇ ਯੋਗ ਹੈ ?'

ਪ੍ਰਿਥੀ ਚੰਦ ਦੀ ਉਲਾਦ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਤੋਂ ਬਹੁਤ ਦੂਰ ਜਾ ਚੁੱਕੀ ਸੀ, ਉਹ ਮੁੜ ਹਿੰਦੂ ਸਮਾਜ ਦੇ ਕਿਰਿਆ-ਕਰਮ ਵਿਚ ਜਾ ਫਸੀ ਸੀ, ਸਤਿਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਸਜਾਉਣ ਵਾਲੇ ਨਿਸ਼ਾਨੇ ਤੋਂ ਤਾਂ ਬਹੁਤ ਦੂਰ ਸੀ। ਵਿਰਸੇ ਵਿਚ ਮਿਲੀ ਈਰਖਾ ਦੇ ਕਾਰਨ ਉਹ ਸਤਿਗੁਰੂ ਜੀ ਨੂੰ ਮਿਲੇ ਹੀ ਨਹੀਂ।

ਭਾਈ ਕੌਲ ਨੇ ਸਰਾਧਾਂ ਦੀ ਸਮਸਿਆ ਉਤੇ ਚਰਚਾ ਕਰਨੀ ਆਰੰਭ ਦਿੱਤੀ। ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸਤਿਗੁਰੂ ਹਰਿ ਕ੍ਰਿਸ਼ਨ ਜੀ ਦੇ ਸਮੇਂ ਤੱਕ ਦੀਆਂ ਸੁਣੀਆਂ ਸੁਣਾਈਆਂ ਗੱਲਾਂ ਦੱਸ ਕੇ ਸਿੱਧ ਕਰਨ ਦਾ ਯਤਨ ਕੀਤਾ ਕਿ ਗੁਰੂ ਘਰ ਵਿਚ ਸਰਾਧ ਹੁੰਦੇ ਆਏ ਹਨ ਪਰ ਸਤਿਗੁਰੂ ਜੀ ਨੇ ਆਪਣੇ ਨਿਸ਼ਾਨੇ ਵੱਲ ਮੋੜ ਕੇ ਉਸ ਦੇ ਮਨ ਦੇ ਭਰਮ ਦੂਰ ਕੀਤੇ। ਜਦੋਂ ਸੋਢੀ ਕੌਲ ਨੇ ਇਹ ਸੁਣਿਆ ਕਿ ਸਾਹਿਬਾਂ ਨੇ ਲੜਾਈਆਂ ਲੜੀਆਂ ਹਨ ਤੇ ਚਾਰੇ ਸਾਹਿਬਜ਼ਾਦੇ ਵੀ ਸ਼ਹੀਦ ਕਰਾ ਲਏ ਹਨ ਤਾਂ ਉਸ ਦੇ ਦਿਲ ਨੂੰ ਬਹੁਤ ਸੱਟ ਲੱਗੀ, ਉਹ ਉਦਾਸ ਜੇਹਾ ਹੋ ਗਿਆ ਤੇ ਫਿਰ ਉਸਨੇ ਪੁੱਛਿਆ—'ਹੁਣ ਕਿਧਰ ਜਾ ਰਹੇ ਹੋ। ਜੀਵਨ ਦਾ ਕੀ ਨਿਸ਼ਾਨਾ ਹੈ ?'

'ਹੁਣ ਤੁਰਕਾਂ ਨਾਲ ਯੁੱਧ ਕਰਨਾ ਹੈ ਕਿਉਂਕਿ ਤੁਰਕ ਲਸ਼ਕਰ ਪਿਛੇ ਆ ਰਿਹਾ ਹੈ। ਕਪੂਰੇ ਨੇ ਕਿਲ੍ਹੇ ਵਿਚ ਥਾਂ ਦੇਣ ਤੋਂ ਨਾਂਹ ਕਰ ਦਿੱਤੀ ਸੀ ਹੁਣ ਕੋਈ ਹੋਰ ਥਾਂ ਲੱਭਦੇ ਹਾਂ ਜਿਥੇ ਤੁਰਕਾਂ ਨਾਲ ਟੱਕਰ ਲਈ ਜਾਵੇ। ਬਾਦਸ਼ਾਹ ਔਰੰਗਜ਼ੇਬ ਦੀ ਬਾਦਸ਼ਾਹੀ ਹੁਣ ਅੰਤਲੇ ਦਿਨਾਂ ਤੇ ਹੈ। ਉਹ ਛੇਤੀ ਹੀ ਖਤਮ ਹੋ ਜਾਵੇਗੀ। ਉਸ ਦਾ ਅੰਤ ਅਸਾਂ ਦੇ ਸਿੱਖ ਕਰਨਗੇ। ਝਾੜੀ ਝਾੜੀ ਖਾਲਸਾ ਗਰਜੇਗਾ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਸਾਰੀ ਪੰਜਾਬ ਦੀ ਧਰਤੀ ਗੂੰਜ ਉਠੇਗੀ।'

ਕੌਲ ਦੇ ਚਾਰੇ ਪੁੱਤਰ—ਸਤਾ ਨੰਦ, ਹਰੀ ਚੰਦ, ਅਮਰੀਕ, ਬਨਵਾਲੀ ਜਵਾਨ ਤੇ ਬਹਾਦਰ ਸਨ। ਵੱਡੇ ਦਾ ਪੁੱਤਰ (ਕੌਲ ਦਾ ਪੋਤਰਾ) ਅਭੈ ਚੰਦ ਵੀ ਹੋਣਹਾਰ ਤੇ ਬਹਾਦਰ ਸੀ। ਉਹਨਾਂ ਨੇ ਵੀ ਸਤਿਗੁਰੂ ਜੀ ਅੱਗੇ ਪ੍ਰਾਰਥਨਾ ਕੀਤੀ ਕਿ ਸਾਹਿਬ ਉਹਨਾਂ ਦੇ ਘਰ ਚੱਲਣ ਤੇ ਇਸ਼ਨਾਨ ਕਰਕੇ ਪ੍ਰਸ਼ਾਦ ਛਕਣ। ਸਤਿਗੁਰੂ ਜੀ ਨੇ

ਬੇਨਤੀ ਪ੍ਰਵਾਨ ਕਰ ਲਈ ਤੇ ਸੋਢੀ ਕੌਲ ਦੇ ਘਰ ਚਲੇ ਗਏ। ਜਦੋਂ ਸਤਿਗੁਰੂ ਜੀ ਇਸ਼ਨਾਨ ਕਰਨ ਲੱਗੇ ਤਾਂ ਭਾਈ ਕੌਲ ਸਤਿਗੁਰੂ ਜੀ ਵਾਸਤੇ ਚਿੱਟੇ ਕੱਪੜੇ ਲੈ ਆਇਆ। ਉਸ ਨੇ ਬੇਨਤੀ ਕੀਤੀ—'ਆਪ ਨੀਲੇ ਬਸਤਰ ਉਤਾਰ ਦੇਵੋ ਇਹ ਤੁਰਕੀ ਰੰਗ ਹੈ ਆਪ ਨੂੰ ਸ਼ੋਭਾ ਨਹੀਂ ਦੇਂਦੇ, ਇਹ ਚਿੱਟੇ ਵਸਤਰ ਪਹਿਨ ਲਵੋ, ਖਤਰੇ ਦਾ ਸਮਾਂ ਦੂਰ ਚਲਿਆ ਗਿਆ ਹੈ। ਇਸ ਮਾਲਵੇ ਦੀ ਧਰਤੀ ਵਿਚ ਤੁਰਕੀ ਫੌਜ ਨਾ ਪਹੁੰਚ ਸਕਦੀ ਹੈ ਤੇ ਨਾ ਲੜਾਈ ਕਰ ਸਕਦੀ ਹੈ ਕਿਉਂਕਿ ਇਧਰ ਪਾਣੀ ਘੱਟ ਹੈ। ਪ੍ਰਦੇਸੀਆਂ ਨੂੰ ਪਾਣੀ ਦੇ ਔੜਿਆਂ ਦਾ ਪਤਾ ਨਹੀਂ ਲੱਗਦਾ। ਉਹ ਤ੍ਰੇਹ ਨਾਲ ਹੀ ਮਰ ਜਾਂਦੇ ਹਨ। ਬਾਹਰੇ ਦੇ ਆਦਮੀ ਆਪ ਦੀ ਸਹਾਇਤਾ ਕਰਨਗੇ। ਮੈਂ ਆਪਣੇ ਸਿੱਖਾਂ ਸੇਵਕਾਂ ਨੂੰ ਵੀ ਕਹਾਂਗਾ ਕਿ ਉਹ ਵੀ ਤਨੋ ਮਨੋ ਧਨੋ ਆਪ ਦੀ ਸੇਵਾ ਕਰਨ।'

ਸਤਿਗੁਰੂ ਜੀ ਨੇ ਕੌਲ ਦੀ ਅਰਦਾਸ ਨੂੰ ਸਵੀਕਾਰ ਕੀਤਾ। ਨੀਲੇ ਬਸਤਰ ਉਤਾਰ ਦਿੱਤੇ ਤੇ ਚਿੱਟੇ ਪਹਿਨ ਲਏ ਬਸਤਰ ਪਹਿਨਕੇ ਬਾਹਰ ਆ ਕੇ ਬੈਠ ਗਏ ਅੱਗ ਬਾਲ ਲਈ। ਉਹਨਾਂ ਨੀਲੇ ਬਸਤਰ ਨੂੰ ਪਾੜ ਕੇ ਬਾਲਣਾ ਆਰੰਭ ਕੀਤਾ, ਹੌਲੀ ਹੌਲੀ ਸਾਰੇ ਦੇ ਸਾਰੇ ਸਾੜ ਦਿੱਤੇ। ਜਦੋਂ ਇਕ ਲੀਰ ਰਹਿ ਗਈ ਤਾਂ ਉਹ ਲੀਰ ਭਾਈ ਮਾਨ ਸਿੰਘ ਜੀ ਨੇ ਸਤਿਗੁਰਾਂ ਪਾਸੋਂ ਫੜ ਲਈ ਤੇ ਆਪਣੀ ਦਸਤਾਰ ਵਿਚ ਟੰਗ ਲਈ। ਉਹਨਾਂ ਨੂੰ ਬਹੁਤ ਸੋਹਣੀ ਲੱਗੀ। ਉਸ ਵੇਲੇ ਸਤਿਗੁਰੂ ਜੀ ਨੇ ਬਚਨ ਕੀਤਾ—'ਭਾਈ ਮਾਨ ਸਿੰਘ ਜੀ! ਇਹ ਨੀਲੀ ਲੀਰ ਤੁਸਾਂ ਨੂੰ ਚੰਗੀ ਲੱਗਦੀ ਹੈ। ਇਸ ਨੂੰ ਰਖੋ, ਇਸ ਬਾਣੇ ਵਾਲੀ ਆਪ ਦੀ ਸੰਪ੍ਰਦਾਇ ਚਲੇਗੀ ਜੋ ਨਿਹੰਗ ਅਖਵਾਏਗੀ ਪਰ ਇਕ ਗੱਲ ਜ਼ਰੂਰ ਹੈ ਕਿ ਨੀਲੇ ਬਾਣੇ ਵਾਲੇ ਨਿਹੰਗ ਸੰਨਿਆਸੀਆਂ ਦੀ ਤਰ੍ਹਾਂ ਤਿਆਗੀ ਹੋਣਗੇ ਗ੍ਰਿਹਸਤੀ ਬਣਕੇ ਨਿਹੰਗ ਸਿੰਘ ਆਪਣੇ ਜੀਵਨ ਨਿਸ਼ਾਨੇ ਤੋਂ ਦੂਰ ਚਲੇ ਜਾਇਆ ਕਰਨਗੇ। ਨਿਹੰਗਾਂ ਦੇ ਜੱਥੇ ਦੇਸ਼ ਧਰਮ ਦੀ ਰੱਖਿਆ ਕਰਨਗੇ। ਇਹ ਸੁਤੰਤਰ ਸੁਭਾ ਦੇ ਨਿਡਰ ਤੇ ਨਿਰਵੈਰ ਹੋਣਗੇ। ਤੁਰਕ ਦਾ ਵਿਸਾਹ ਨਹੀਂ ਕਰਨਗੇ ਤੇ ਰਹਿਤਾਂ ਵਿਚ ਰਹਿਕੇ ਪੂਰਨ ਸਿੰਘ ਰਹਿਣਗੇ ਮੇਰੇ ਖਾਲਸੇ ਦਾ ਸਹੀ ਰੂਪ ਹੋਣਗੇ। ਜਦੋਂ ਇਹ ਧਰਮ ਕਰਮ ਦੀ ਮਰਯਾਦਾ ਵਿਚ ਪੂਰੇ ਰਹਿਣਗੇ, ਤਦੋਂ ਅਸੀਂ ਅੰਗ ਸੰਗ ਰਿਹਾ ਕਰਾਂਗੇ। ਜਦੋਂ ਮਰਯਾਦਾ ਛੱਡ ਜਾਣਗੇ ਤਾਂ ਖੁਆਰ ਹੋਣਗੇ।

ਇਸ ਤਰ੍ਹਾਂ ਭਾਈ ਮਾਨ ਸਿੰਘ ਜੀ ਨੂੰ ਵਰ ਦੇ ਕੇ ਨਿਹਾਲ ਕੀਤਾ। ਭਾਈ

ਮਾਨ ਸਿੰਘ ਜੀ ਬਹੁਤ ਪ੍ਰਸੰਨ ਹੋਏ, ਤਦੋਂ ਤੋਂ ਨਿਹੰਗ ਸਿੰਘਾਂ ਦਾ ਜੱਥਾ ਕਾਇਮ ਹੋਇਆ ਤੇ ਭਾਈ ਮਾਨ ਸਿੰਘ ਜੀ ਪਹਿਲੇ ਜੱਥੇਦਾਰ ਹੋਏ ਸਨ। ਵਰਤਮਾਨ ਸਮੇਂ ਵਿਚ ਨਿਹੰਗ ਸਿੰਘ ਕੁਝ ਢਿੱਲੇ ਮੱਠੇ ਹੋ ਗਏ ਹਨ, ਚੜ੍ਹਦੀਆਂ ਕਲਾਂ ਵਿਚ ਨਹੀਂ ਹਨ।

ਢਿਲਵਾਂ ਵਿਚ ਦੋ ਦਿਨ ਠਹਿਰ ਕੇ ਸਤਿਗੁਰੂ ਜੀ ਜੀਵਾਂ ਦਾ ਪਾਰ ਉਤਾਰਾ ਕਰਦੇ ਰਹੇ।

## ੨. ਕਪੂਰੇ ਦਾ ਮੁਆਫੀ ਮੰਗਣਾ ਤੇ ਸਤਿਗੁਰੂ ਜੀ ਦਾ ਢਿਲਵਾਂ ਤੋਂ ਅਗੇ ਜਾਣਾ

ਕਪੂਰੇ ਦੇ ਪੁੱਤਰਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਗੁੱਸੇ ਹੋ ਕੇ ਅਗੇ ਚਲੇ ਗਏ ਹਨ ਤੇ ਇਹ ਵੀ ਗਿਆਨ ਹੋ ਗਿਆ ਕਿ ਉਹ ਦੂਰ ਨਹੀਂ ਗਏ ਸਗੋਂ ਸੋਢੀ ਕੌਲ ਪਾਸ ਹਨ। ਉਹਨਾਂ ਨੇ ਆਪਣੇ ਬਾਪ ਕਪੂਰੇ ਨੂੰ ਮਜਬੂਰ ਕੀਤਾ ਕਿ ਉਹ ਜ਼ਰੂਰ ਸਤਿਗੁਰੂ ਜੀ ਪਾਸ ਚੱਲਣ ਤੇ ਸਰਾਪ ਦੀ ਥਾਂ ਵਰ ਪ੍ਰਾਪਤ ਕਰਨ। ਪੁੱਤਰਾਂ ਦਾ ਆਖਾ ਕਪੂਰਾ ਮੋੜ ਨ ਸਕਿਆ।

ਅਗੇ ਮੇਰੇ ਸਤਿਗੁਰੂ ਜੀ ਦੀਵਾਨ ਲਾ ਕੇ ਬੈਠੇ ਸਨ। ਬਹੁਤ ਸਾਰੇ ਮਾਲਵੇ ਤੇ ਬੈਰਾੜਾਂ ਦੇ ਜਵਾਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੇ ਹੋਏ ਉਪਦੇਸ਼ ਸਰਵਨ ਕਰ ਰਹੇ ਸਨ। ਉਸ ਸਮੇਂ ਚੌਧਰੀ ਕਪੂਰੇ ਨੇ ਜਾ ਸਤਿਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ। ਉਸ ਦੇ ਪੁੱਤਰ ਵੀ ਨਮਸ਼ਕਾਰ ਕਰਕੇ ਬੈਠ ਗਏ। ਵੱਡੇ ਪੁੱਤਰ ਸੁਖੀਏ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ—'ਮਹਾਰਾਜ! ਬੰਦੇ ਭੁਲਨਹਾਰ ਹਨ। ਅਸਾਂ ਦਾ ਬਾਪ ਭੁੱਲ ਗਿਆ। ਭੁਲਿਆ ਵੀ ਡਰ ਕਰਕੇ ਕਿਉਂਕਿ ਤੁਰਕ ਬਹੁਤ ਜ਼ਾਲਮ ਹਾਕਮ ਹੈ। ਇਸ ਦੀ ਭੁੱਲ ਬਦਲੇ ਜੋ ਆਪ ਨੇ ਬਚਨ ਕੀਤਾ ਹੈ ਉਸ ਦੀ ਖਿਮਾਂ ਬਖਸ਼ੋ, ਮੇਹਰ ਕਰੋ, ਆਪ ਵਰਗੇ ਮਹਾਂ ਬਲੀਆਂ ਤੇ ਮਹਾਂ ਪੁਰਸ਼ਾਂ ਨੂੰ ਕ੍ਰੋਧ ਵਿਚ ਆਉਣਾ ਨਹੀਂ ਚਾਹੀਦਾ। ਅਸੀਂ ਤਾਂ ਬੱਚੇ ਹਾਂ, ਅਸਾਂ ਉਤੇ ਹੀ ਦਇਆ ਕਰੋ। ਅਸਾਂ ਦਾ ਇਹ ਕਿਲ੍ਹਾ ਨਾ ਸੜੇ ਤੇ ਨਾ ਸ਼ਹਿਰ ਉੱਜੜੇ। ਜੋ ਸੇਵਾ ਆਖੋ ਕਰਨ ਨੂੰ ਤਿਆਰ ਹਾਂ। ਬਸ ਮੇਹਰ ਕਰੋ ਮੇਹਰ। ਹੇ ਭਗਵਾਨ! ਅਸਾਂ ਦੇ ਬਾਪ ਨੂੰ ਖਿਮਾਂ ਬਖਸ਼ੋ।'

ਸੋਢੀ ਕੌਲ ਵੀ ਬੈਠਾ ਸੀ । ਉਸਨੇ ਵੀ ਲਾਗਿਓਂ ਬੇਨਤੀ ਕਰ ਦਿੱਤੀ— 'ਮਹਾਰਾਜ ! ਇਹ ਬੱਚੇ ਬੜੇ ਨੇਕ ਹਨ । ਆਪ ਨੇ ਜੋ ਬਚਨ ਕੀਤਾ ਹੈ ਉਸ ਨਾਲ ਤਾਂ ਇਹਨਾਂ ਤੇ ਅਸਰ ਪਵੇਗਾ । ਜੇ ਕਪੂਰਾ ਮਾਰਿਆ ਗਿਆ ਤੇ ਕਿਲ੍ਹਾ ਉੱਜੜ ਗਿਆ ਤਾਂ ਇਹ ਮਾਸੂਮ ਕਿਧਰ ਜਾਣਗੇ । ਦਇਆ ਕਰੋ । ਹੇ ਕ੍ਰਿਪਾ ਦੇ ਸਾਗਰੋ ਦਇਆ ਕਰੋ ।'

ਉਸ ਵੇਲੇ ਕਪੂਰਾ ਵੀ ਚੁੱਪ ਨਾ ਰਹਿ ਸਕਿਆ । ਉਹਦੇ ਨੈਣਾਂ ਵਿਚ ਵੀ ਜਲ ਆ ਗਿਆ ਤੇ ਉਸ ਨੇ ਬਾਹੀਂ ਲੰਮੀਆਂ ਕਰਕੇ ਸਤਿਗੁਰੂ ਜੀ ਦੇ ਚਰਨ ਫੜ ਲਏ । ਲੰਮੇ ਹੌਕੇ ਲੈਂਦਾ ਹੋਇਆ ਉਹ ਇਉਂ ਡਡਿਆ ਕੇ ਬੇਨਤੀ ਕਰਨ ਲੱਗਾ— 'ਦਾਤਾ ! ਮੇਰੇ ਤੇ ਮੇਹਰ ਕਰੋ, ਮੈਂ ਭੁੱਲ ਗਿਆ, ਮੈਂ ਪਾਪੀ ਕੋਲੋਂ ਮਾੜੇ ਬਚਨ ਨਿਕਲ ਗਏ। ਮੇਰੇ ਉਤੇ ਦਿਆਲਤਾ ਕਰੋ ।'

ਸਤਿਗੁਰੂ ਜੀ ਨੇ ਫੁਰਮਾਇਆ—'ਚੌਧਰੀ ! ਜੇਹੜਾ ਬਚਨ ਹੋ ਗਿਆ ਹੈ, ਉਹ ਤਾਂ ਨਹੀਂ ਟਲ ਸਕਦਾ । ਤੇਰਾ ਅੰਤ ਫਾਹੇ ਦੇ ਰੂਪ ਵਿਚ ਹੋਵੇਗਾ ਪਰ ਤੇਰੇ ਪੁੱਤਰਾਂ ਵਾਸਤੇ ਇਹ ਹੈ ਕਿ ਜੇ ਉਹ ਅੰਮ੍ਰਿਤ ਛਕ ਲੈਣ ਤੇ ਤਿਆਰ ਬਰ ਤਿਆਰ ਸਿੰਘ ਰਹਿੰਦੇ ਹੋਏ ਪੰਥ ਦੀ ਸੇਵਾ ਕਰਦੇ ਰਹਿਣਗੇ ਤਾਂ ਇਹਨਾਂ ਦਾ ਇਕਬਾਲ ਬਹੁਤ ਵੱਡਾ ਹੋਵੇਗਾ । ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ ਰਾਜ ਕਰਨਗੇ । ਇਹਨਾਂ ਨੂੰ ਅੰਮ੍ਰਿਤ ਛਕਾ ਲੈ ।'

ਕਪੂਰਾ—'ਮਹਾਰਾਜ । ਆਪ ਹੁਣੇ ਹੀ ਅੰਮ੍ਰਿਤ ਛਕਾ ਦੇਵੋ । ਇਹ ਹੀ ਸ਼ੁਭ ਸਮਾਂ ਹੈ ।'

ਉਸੇ ਵੇਲੇ ਸਤਿਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ । ਜਦੋਂ ਅੰਮ੍ਰਿਤ ਤਿਆਰ ਹੋ ਗਿਆ ਤਾਂ ਕਪੂਰੇ ਦੇ ਪੁੱਤਰ ਅਤੇ ਸੋਢੀ ਕੌਲ ਦਾ ਪੋਤਰਾ ਅਭੈ ਚੰਦ ਅੰਮ੍ਰਿਤ ਛਕਣ ਵਾਸਤੇ ਤਿਆਰ ਹੋ ਗਏ । ਸਾਹਿਬਾਂ ਨੇ ਅੰਮ੍ਰਿਤ ਛਕਾਇਆ ਉਹਨਾਂ ਨੂੰ ਤਿਆਰ ਬਰ ਤਿਆਰ ਸਿੰਘ ਸਜਾ ਕੇ ਪਹਿਲਾਂ ਸੋਢੀ ਅਭੈ ਚੰਦ ਨੂੰ ਬਚਨ ਕੀਤਾ— 'ਸਤਿਗੁਰੂ ਜੀ ਦਾ ਬਚਨ ਸੀ ਕਿ ਕੋਈ ਸਿੱਖ ਪ੍ਰਿਥੀ ਚੰਦ ਦੀ ਉਲਾਦ ਨਾਲ ਨਾ ਵਰਤੇ ਪਰ ਅੱਜ ਤੋਂ ਅਸੀਂ ਆਖਦੇ ਹਾਂ ਕਿ ਜੇਹੜਾ ਸੋਢੀ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸੱਜ ਜਾਵੇ ਉਸ ਨਾਲ ਖਾਲਸਾ ਪੰਥ ਵਰਤੇ । ਕਿਉਂਕਿ ਅੰਮ੍ਰਿਤ ਛਕਣ ਸਮੇਂ ਹਰ ਮਨੁੱਖ ਦੇ ਪਹਿਲੇ ਕਰਮ ਜਨਮ ਤੇ ਗੋਤਰ ਆਦਿਕ ਖਤਮ ਹੋ ਜਾਂਦੇ ਹਨ । ਨਵਾਂ ਜਨਮ ਹੁੰਦਾ ਹੈ । ਜਦੋਂ ਨਵਾਂ ਜਨਮ ਹੋਵੇ ਫਿਰ ਪਹਿਲੇ ਜਨਮ

ਦੇ ਸੰਸਕਾਰ ਮਿਟ ਜਾਂਦੇ ਹਨ। ਜਿੰਨਾਂ ਚਿਰ ਸਿੱਖੀ ਨੂੰ ਧਾਰਨ ਕਰੀ ਰੱਖਣਗੇ ਉਨਾਂ ਚਿਰ ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ।'

ਇਸ ਦੇ ਪਿਛੋਂ ਸਤਿਗੁਰੂ ਜੀ ਨੇ ਕਪੂਰੇ ਦੇ ਪੁੱਤਰਾਂ ਨੂੰ ਇਕ ਖੰਡਾ ਦੇ ਕੇ ਬਚਨ ਕੀਤਾ—'ਜਿੰਨਾ ਚਿਰ ਇਸ ਖੰਡੇ ਦਾ ਸਤਿਕਾਰ ਕਰਦੇ ਰਹਿਣਗੇ ਉਨਾਂ ਚਿਰ ਰਾਜ ਭੋਗਣਗੇ।'

ਅਜੇ ਐਸੇ ਬਚਨ ਹੋ ਹੀ ਰਹੇ ਸਨ ਕਿ ਭੋਰ ਪਿੰਡ ਦੇ ਬਖਸ਼ਾ ਸਿੰਘ ਤੇ ਉਹਦੇ ਸਾਥੀ ਘੋੜਿਆਂ ਤੇ ਸਵਾਰ ਹੋਏ, ਤੇਜ ਰਫਤਾਰ ਵਿਚ ਸਤਿਗੁਰੂ ਜੀ ਦੇ ਪਾਸ ਪੁੱਜੇ। ਉਹਨਾਂ ਨੇ ਬੇਨਤੀ ਕੀਤੀ—'ਮਹਾਰਾਜ! ਸੂਬੇ ਸਰਹੰਦ ਦੇ ਵਜ਼ੀਰ ਖਾਂ ਦਾ ਤੋਰਿਆ ਹੋਇਆ ਲਸ਼ਕਰ ਵਾਹੋਦਾਹੀ ਆਪ ਦੀ ਭਾਲ ਵਿਚ ਆ ਰਿਹਾ ਹੈ। ਲਸ਼ਕਰ ਦੀ ਗਿਣਤੀ ਸਤ ਹਜ਼ਾਰ ਦੇ ਕਰੀਬ ਦਸੀ ਦੀ ਹੈ, ਆਸ ਹੈ ਪੰਜ ਕੁ ਦਿਨਾਂ ਨੂੰ ਏਥੇ ਪਹੁੰਚ ਜਾਵੇਗਾ। ਜਿਵੇਂ ਹੁੰਦਾ ਹੈ, ਆਪਣੇ ਆਪ ਦਾ ਬਚਾ ਕਰ ਲਵੋ। ਲਸ਼ਕਰ ਦੇ ਨਾਲ ਮੁਲਖੱਈਆ ਵੀ ਹੈ।'

ਕਪੂਰਾ, ਕਪੂਰੇ ਦੇ ਪੁੱਤਰ, ਕੌਲ ਦੇ ਪੁੱਤਰ ਸਾਰੇ ਉਥੇ ਸਨ, ਉਹਨਾਂ ਸਾਰਿਆਂ ਨੇ ਭਾਈ ਬਖਸ਼ਾ ਸਿੰਘ ਦੇ ਬਚਨਾਂ ਨੂੰ ਸੁਣਿਆਂ। ਉਹ ਵੀ ਸੋਚਾਂ ਵਿਚ ਗੁੰਮ ਹੋ ਗਏ ਕਿ ਕੀ ਕੀਤਾ ਜਾਵੇ। ਉਹਨਾਂ ਅਜੇ ਕੋਈ ਗੱਲ ਨਹੀਂ ਸੀ ਕੀਤੀ ਕਿ ਸਤਿਗੁਰੂ ਜੀ ਨੇ ਬਚਨ ਕੀਤਾ—'ਕਿਉਂ ਭਾਈ! ਦੱਸੋ ਤੁਸੀਂ ਤਾਂ ਇਸ ਇਲਾਕੇ ਦੇ ਭੇਤੀ ਹੋ ਕਿਵੇਂ ਤੇ ਕਿਥੇ ਦੁਸ਼ਮਣ ਨਾਲ ਟੱਕਰ ਲਈ ਜਾਵੇ ਤਾਂ ਕਿ ਦੁਸ਼ਮਣ ਨੂੰ ਹਾਰ ਹੋਵੇ। ਦੁਸ਼ਮਣ ਬਹੁਤ ਜ਼ਿਦ ਤੇ ਚੜ੍ਹਿਆ ਹੋਇਆ ਹੈ ਉਸਦਾ ਮੂੰਹ ਭੰਨਣਾ ਹੀ ਚੰਗਾ ਹੈ। ਦਸੋ ਕਿਸ ਟਿਕਾਣੇ ਪੁਜੀਏ?'

ਕਪੂਰੇ ਨੇ ਉੱਤਰ ਦਿੱਤਾ 'ਮਹਾਰਾਜ! ਏਥੋਂ ਥੋੜ੍ਹੀ ਦੂਰ ਖਿਦਰਾਣੇ ਦੀ ਢਾਬ ਹੈ ਉਸ ਢਾਬ ਦੇ ਕਿਨਾਰੇ ਬਿਰਾਜੋ, ਉਹਦੇ ਚੌਗਿਰਦੇ ਬਾਰਾਂ ਕੋਹ ਕਿਤੇ ਪਾਣੀ ਨਹੀਂ ਢਾਬ ਉਤੇ ਆਪ ਦਾ ਕਬਜਾ ਹੋਵੇਗਾ ਦੁਸ਼ਮਣ ਪਾਣੀ ਹੱਥੋਂ ਤ੍ਰਿਹਾਇਆ ਮਰਦਾ ਹੋਇਆ ਵਾਪਸ ਮੁੜ ਜਾਵੇਗਾ। ਮਾਲਵੇ ਵਿਚ ਤਰੇਹ ਝਲਣੀ ਔਖੀ ਹੈ। ਕੁਝ ਬੈਰਾੜ ਤੁਸਾਂ ਦੀ ਸੇਵਾ ਕਰਨਗੇ। ਉਧਰ ਚਲੋ ਇਕ ਵਾਰ ਦੁਸ਼ਮਣ ਖਿਲਰ ਗਿਆ ਤਾਂ ਮੁੜ ਕੇ ਨਹੀਂ ਆਵੇਗਾ ਮੇਰੀ ਰਾਇ ਤਾਂ ਇਹ ਹੈ ਬਾਕੀ ਸੋਢੀ ਕੌਲ ਜੀ ਪਾਸੋਂ ਪੁੱਛ ਲਵੋ।'

ਸੋਢੀ ਕੌਲ ਨੇ ਵੀ ਇਹ ਹੀ ਸਲਾਹ ਦਿੱਤੀ, ਅੰਤ ਏਹੋ ਫੈਸਲਾ ਹੋਇਆ ਕਿ

ਖਿਦਰਾਣੇ ਦੀ ਢਾਬ ਵੱਲ ਕੂਚ ਕੀਤਾ ਜਾਵੇ। ਅਗਲੇ ਦਿਨ ਕੂਚ ਕੀਤਾ। ਕਪੂਰੇ ਦੇ ਮੁਹਤਬਿਰ ਖਾਨੇ ਨਾਮ ਦੇ ਇਕ ਬੈਰਾੜ ਨੂੰ ਸਤਿਗੁਰੂ ਜੀ ਦੇ ਨਾਲ ਤੋਰਿਆ ਤਾਂ ਕਿ ਉਹ ਰਾਹ ਦੱਸੀ ਜਾਵੇ ਤੇ ਲੋੜ ਪੈਣ ਤੇ ਸਹਾਇਤਾ ਕਰੇ।

ਢਿਲਵਾਂ ਤੋਂ ਚੱਲ ਕੇ ਜੈਤੋ ਨਗਰ ਤੋਂ ਹੋ ਕੇ ਸੁਨੀਅਰ ਪਿੰਡ ਜਾ ਟਿਕੇ, ਉਥੋਂ ਦੇ ਸ਼ਾਮੇ ਡੋਗਰ ਨੇ ਸਤਿਗੁਰੂ ਜੀ ਤੇ ਸਿੰਘਾਂ ਨੂੰ ਦੁੱਧ ਪਿਲਾਇਆ ਕਿਉਂਕਿ ਉਸ ਕੋਲ ਬਹੁਤ ਸਾਰੀਆਂ ਮੱਝਾਂ ਸਨ। ਇਥੇ ਕੁਝ ਧਾੜਵੀ ਵੀ ਸਤਿਗੁਰੂ ਜੀ ਦੇ ਸਿੱਖ ਬਣੇ। ਉਹਨਾਂ ਨੇ ਬਚਨ ਦਿੱਤਾ ਕਿ ਉਹ ਅਗੇ ਨੂੰ ਧਾੜੇ ਨਹੀਂ ਮਾਰਿਆ ਕਰਨਗੇ। ਉਹਨਾਂ ਵਿਚੋਂ ਦੋਂਹ ਦਾ ਨਾਮ ਅਤਰਾ ਤੇ ਚਤਰਾ ਸੀ।

ਸੁਨੀਅਰ ਤੋਂ ਚਲ ਕੇ ਰਾਮੇਆਣੇ ਨਗਰ ਵਿਚ ਪੁੱਜੇ। ਇਸ ਪਿੰਡ ਦੇ ਬਾਹਰ ਇਕ ਸੁੰਦਰ ਤਲਾਬ ਸੀ ਉਸ ਤਲਾਬ ਤੇ ਡੇਰਾ ਲਾ ਦਿੱਤਾ। ਨਗਰ ਵਾਸੀਆਂ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤਾ। ਉਹਨਾਂ ਦੀ ਸੇਵਾ ਤੇ ਸਾਹਿਬ ਬਹੁਤ ਪ੍ਰਸੰਨ ਹੋਏ।

ਸਾਹਿਬ ਜੰਗਲ ਵਿਚ ਫਿਰਨ ਤੁਰਨ ਗਏ ਤਾਂ ਅਗੇ ਇਕ ਜੱਟ ਡੇਲੇ ਤੋੜ ਰਿਹਾ ਸੀ। ਉਸ ਨੂੰ ਦੇਖ ਕੇ ਸਾਹਿਬਾਂ ਨੇ ਪੁੱਛਿਆ—'ਭਾਈ ਕੀ ਕਰਦਾ ਹੈਂ?' ਉਸਨੇ ਅਗੋਂ ਉੱਤਰ ਦਿੱਤਾ—'ਜੀ ਡੇਲੇ ਤੋੜ ਰਿਹਾ ਹਾਂ।'

ਸਤਿਗੁਰੂ ਜੀ—'ਇਹ ਕੀ ਕੀਤੇ ਜਾਣਗੇ?'

ਜੱਟ—'ਮਹਾਰਾਜ! ਇਸ ਦੇਸ਼ ਵਿਚ ਕੰਗਾਲੀ ਬਹੁਤ ਹੈ। ਇਹ ਡੇਲੇ ਤੋੜ ਕੇ ਰੱਖ ਛੱਡਾਂਗੇ ਇਹਨਾਂ ਨੂੰ ਕਈਆਂ ਢੰਗਾਂ ਨਾਲ ਰਤਾ ਸਵਾਦੀ ਬਣਾ ਖਾਵਾਂਗੇ। ਇਹ ਖੁਰਾਕ ਭੁੱਖਿਆਂ ਦੀ ਹੈ।'

ਸਤਿਗੁਰੂ ਜੀ—'ਇਕ ਦਾਨਾ ਅਸਾਂ ਨੂੰ ਦਿਖਾਲ ਖਾਂ ਭਲਾ।'

ਜੱਟ ਨੇ ਦੋ ਤਿੰਨ ਦਾਣੇ ਡੇਲਿਆਂ ਦੇ ਸਤਿਗੁਰੂ ਜੀ ਨੂੰ ਦੇ ਦਿੱਤੇ। ਚੋਜੀ ਪ੍ਰੀਤਮ ਨੇ ਇਕ ਡੇਲਾ ਮੂੰਹ ਪਾਇਆ ਤਾਂ ਉਹਨਾਂ ਨੂੰ ਬਹੁਤ ਕੌੜਾ ਲਗਿਆ। ਸਾਹਿਬਾਂ ਨੇ ਜੱਟ ਨੂੰ ਕਿਹਾ—'ਇਹ ਕੌੜੇ ਹਨ ਇਹਨਾਂ ਨੂੰ ਸੁੱਟ ਦੇਹ।' ਉਸ ਨੇ ਥੋੜਾ ਜਿਹਾ ਬਚਨ ਮੰਨਿਆ! ਬਹੁਤ ਥੋੜੇ ਡੇਲੇ ਸੁੱਟੇ। ਭੁਖੇ ਨੂੰ ਹੌਂਸਲਾ ਨਹੀਂ ਸੀ ਪੈਂਦਾ ਕਿ ਉਹ ਡੇਲੇ ਸੁੱਟ ਦੇਵੇ। ਸਤਿਗੁਰੂ ਜੀ ਨੇ ਤਿੰਨ ਵਾਰ ਬਚਨ ਕੀਤਾ ਉਸ ਨੇ ਤਿੰਨੇ ਵਾਰ ਡੇਲੇ ਸੁੱਟੇ ਪਰ ਸੇਰ ਵਿਚੋਂ ਪਾ ਰੱਖ ਲਏ। ਉਹਦੀ ਇਹ ਕਮ-ਦਿਲੀ ਦੇਖ ਕੇ ਸਾਹਿਬਾਂ ਨੇ ਬਚਨ ਕੀਤਾ—'ਜੇ ਸਾਰੇ ਡੇਲੇ ਸੁੱਟ ਦੇਂਦੇ ਤਾਂ ਮਾਲਵੇ ਦੀ

ਸਾਰੀ ਕੰਗਾਲੀ ਦੂਰ ਹੋ ਜਾਣੀ ਸੀ ਹੁਣ ਤਿੰਨ ਹਿੱਸੇ ਕੰਗਾਲੀ ਦੂਰ ਹੋਵੇਗੀ। ਇਕ ਹਿੱਸਾ ਰਹੇਗੀ।' ਇਹ ਬਚਨ ਕਰਕੇ ਗੁਰੂ ਸਾਹਿਬ ਅਗੇ ਨਿਕਲ ਗਏ। ਉਹ ਜੱਟ ਉਥੇ ਖਲੋਤਾ ਹੋਇਆ ਹੀ ਪਛਤਾਉਂਦਾ ਰਿਹਾ।

## ੩. ਚਾਲੀ ਮੁਕਤੇ ਮੁਕਤਸਰ ਤੀਰਥ

ਰਾਮੇਆਣੇ ਤੋਂ ਸਾਹਿਬ ਅਗੇ ਤੁਰਨ ਲੱਗੇ ਤਾਂ ਰਾਹ ਵਿਚ ਉਸ ਪਿੰਡ ਦਾ ਚੌਧਰੀ ਜੁਗਰਾਜ ਮਿਲਿਆ। ਉਹ ਗੋਤ ਦਾ ਵਿੜੰਗ ਜੱਟ ਸੀ ਤੇ ਪੱਕਾ ਬੇਈਮਾਨ ਸੀ। ਭਾਈ ਮਾਨ ਸਿੰਘ ਨੇ ਉਸ ਨੂੰ ਕਿਹਾ ਕਿ ਉਹ ਸਤਿਗੁਰੂ ਜੀ ਦਾ ਇਧਰ ਜਾਣਾ ਸ਼ਾਹੀ ਲਸ਼ਕਰ ਨੂੰ ਨਾ ਦਸੇ। ਉਸ ਨੇ ਬਚਨ ਦਿੱਤਾ—'ਮੈਂ ਕਦੀ ਨਹੀਂ ਦਸਾਂਗਾ ਬਚਨ ਦੇਂਦਾ ਹਾਂ। ਪਰ ਜਦੋਂ ਸਤਿਗੁਰੂ ਜੀ ਅਗੇ ਚਲੇ ਗਏ ਤੇ ਪਿਛੋਂ ਸ਼ਾਹੀ ਲਸ਼ਕਰ ਆਇਆ। ਜੁਗਰਾਜ ਨੇ ਲਸ਼ਕਰ ਨੂੰ ਦੱਸ ਦਿੱਤਾ ਕਿ ਸਤਿਗੁਰੂ ਜੀ ਖਿਦਰਾਣੇ ਦੀ ਢਾਬ ਵੱਲ ਗਏ ਹਨ। ਉਧਰੇ ਤੁਸੀਂ ਵੀ ਚਲੇ ਜਾਵੋ।

ਚੌਧਰੀ ਬਚਨ ਤੋਂ ਫਿਰਿਆ ਉਸ ਦਾ ਫਲ ਇਹ ਹੋਇਆ ਕਿ ਚੌਧਰੀ ਆਪ ਆਫਰ ਕੇ ਮਰਿਆ ਤੇ ਹੁਣ ਤੱਕ ਉਹਦੀ ਉਲਾਦ ਜਦੋਂ ਮਰਦੀ ਹੈ ਤਾਂ ਤਿੰਨ ਦਿਨ ਆਫਰ ਕੇ ਮਰਦੀ ਹੈ, ਉਹ ਹੋਰ ਕਿਸੇ ਰੋਗ ਨਾਲ ਨਹੀਂ ਮਰਦੀ।

ਸਤਿਗੁਰੂ ਜੀ ਖਿਦਰਾਣੇ ਦੀ ਢਾਬ ਵੱਲ ਨਿਕਲ ਗਏ। ਉੱਚੀ ਟਿੱਬੀ ਤੇ ਉਹਨਾਂ ਜਾ ਕੇ ਡੇਰੇ ਲਾ ਦਿੱਤੇ। ਉਥੋਂ ਸੱਚਮੁਚ ਚਾਰ ਚੌਫੇਰੇ ਜੰਗਲ ਸੀ ਤੇ ਬਾਰਾਂ ਬਾਰਾਂ ਕੋਹ ਦੇ ਰਕਬੇ ਵਿਚ ਕਿਤੇ ਪਾਣੀ ਨਹੀਂ ਸੀ, ਖੁਲ੍ਹੀ ਉਜਾੜ ਸੀ।

ਜਦੋਂ ਸਤਿਗੁਰੂ ਜੀ ਅਜੇ ਰਾਮੇਆਣੇ ਦੇ ਨੇੜੇ ਸਨ ਤਾਂ ਮਾਝੇ ਦੇ ਚੌਧਰੀਆਂ ਦਾ ਇਕ ਜੱਥਾ ਜਾ ਕੇ ਮਿਲਿਆ। ਸਾਰੀ ਕਥਾ ਇਸ ਤਰ੍ਹਾਂ ਹੈ—ਅਨੰਦਪੁਰ ਦੀ ਜੰਗ ਸਮੇਂ ਘਾਬਰ ਕੇ ਕੁਝ ਸਿੰਘ ਦੁਨੀ ਚੰਦ ਮਸੰਦ ਦੇ ਕਹਿਣ ਤੇ ਮੌਤ ਤੋਂ ਡਰਦੇ ਹੋਏ ਸਤਿਗੁਰੂ ਜੀ ਨੂੰ ਬੇਦਾਵਾ ਲਿਖ ਕੇ ਚਲੇ ਗਏ ਸਨ, ਜਿਸ ਬਾਰੇ ਪਿਛੇ ਲਿਖਿਆ ਜਾ ਚੁੱਕਾ ਹੈ।

ਜਦ ਉਹ ਸਿੰਘ ਘਰੀਂ ਪੁੱਜੇ ਤਾਂ ਘਰਾਂ ਵਾਲੀਆਂ ਤੇ ਲੋਕਾਂ ਨੇ ਉਹਨਾਂ ਨੂੰ ਬਹੁਤ ਲਾਹਨਤਾਂ ਪਾਈਆਂ। ਇਸਤਰੀਆਂ ਨੇ ਹੱਥਾਂ ਤੋਂ ਚੂੜੀਆਂ ਲਾਹ ਕੇ ਸੁੱਟੀਆਂ ਤੇ ਆਖਿਆ—'ਲੌ ਮਨਖੱਟੂਓ! ਇਹਨਾਂ ਚੂੜੀਆਂ ਨੂੰ ਪਹਿਨ ਕੇ ਘਰੀਂ ਬੈਠੋ,

ਤਲਵਾਰਾਂ ਤੇ ਢਾਲਾਂ ਅਸਾਂ ਨੂੰ ਦੇਵੋ। ਅਸੀਂ ਆਪ ਲੜਨ ਵਾਸਤੇ ਜਾਂਦੀਆਂ ਹਾਂ। ਸਤਿਗੁਰੂ ਜੀ ਵਲੋਂ ਬੇਮੁਖ ਹੋ ਕੇ ਆਏ ? ਮੌਤ, ਭੁੱਖ ਤੋਂ ਡਰਦੇ ਹੋਏ ? ਓਹ ਮੌਤ ਜੋ ਜ਼ਰੂਰ ਆਉਣੀ ਹੈ ? ਕਿਸੇ ਨੂੰ ਅੱਜ ਆਵੇਗੀ ਤੇ ਕਿਸੇ ਨੂੰ ਕੱਲ। ਕਿਥੇ ਦੁਨੀ ਚੰਦ ? ਰਾਹ ਵਿਚ ਹੀ ਮਰ ਗਿਆ। ਨਿਗੁਰਿਓ ਕਿਉਂ ਡਰਦੇ ਹੋ ਜੇ ਤੁਸੀਂ ਸਤਿਗੁਰੂ ਜੀ ਨੂੰ ਛੱਡ ਆਏ ਹੋ ਤਾਂ ਅਸੀਂ ਤੁਸਾਂ ਨੂੰ ਛੱਡਦੀਆਂ ਹਾਂ।'

ਇਸ ਤਰ੍ਹਾਂ ਕੌੜੀਆਂ ਬੋਲੀਆਂ ਮਾਰੀਆਂ ਤਾਂ ਉਹ ਪਛਤਾਉਣ ਲੱਗੇ ਉਹਨਾਂ ਨੂੰ ਧਰਤੀ ਵੇਹਲ ਨਹੀਂ ਸੀ ਦੇਂਦੀ। ਜਦ ਸਮਾਂ ਬੀਤ ਜਾਵੇ ਤਾਂ ਫਿਰ ਮਨੁੱਖ ਕੋਲ ਪਛਤਾਵਾ ਹੀ ਰਹਿ ਜਾਂਦਾ ਹੈ। ਹੋਰ ਕੁਝ ਨਹੀਂ ਹੱਥ ਆਉਂਦਾ ਉਹ ਲੋਕਾਂ ਤੋਂ ਡਰਦੇ ਹੋਏ ਬਾਹਰ ਨਹੀਂ ਸਨ ਨਿਕਲਦੇ, ਰਾਤ ਦਿਨੇ ਅੰਦਰ ਵੜੇ ਰਹਿਣ ਲੱਗੇ। ਇਸ ਤਰ੍ਹਾਂ ਉਹਨਾਂ ਦਾ ਜੀਉਣਾ ਔਖਾ ਹੋ ਗਿਆ।

ਬਹੁਤੇ ਸਿੰਘ ਮਾਝੇ ਦੇ ਮਸ਼ਹੂਰ ਪਿੰਡ ਝਬਾਲ ਵਿਚੋਂ ਸਨ। ਝਬਾਲ ਦੀ ਇਕ ਬੀਬੀ ਭਾਗੋ ਸੀ, ਇਸਨੇ ਜਦੋਂ ਸੁਣਿਆ ਤਾਂ ਤਲਵਾਰ ਨੰਗੀ ਕਰਕੇ ਘੋੜੇ ਤੇ ਸਵਾਰ ਹੋਈ ਅਤੇ ਮਾਝੇ ਦੇ ਪਿੰਡਾਂ ਵਿਚ ਫਿਰੀ। ਉਸਦਾ ਨਾਹਰਾ ਸੀ—'ਮੈਂ ਸਤਿਗੁਰੂ ਜੀ ਦੇ ਹਜ਼ੂਰ ਚਲੀ ਹਾਂ। ਆਓ ਜਿਸਨੇ ਸ਼ਹੀਦ ਹੋਣਾ ਹੈ, ਸ਼ਹੀਦੀ ਪ੍ਰਾਪਤ ਕਰਨੀ ਹੈ। ਅਕਾਲ ਪੁਰਖ ਦੇ ਕੋਲ ਜਾਣਾ ਹੈ। ਉਹ ਆਉਣ।'

ਬੀਬੀ ਭਾਗੋ ਦੇ ਨਾਹਰੇ ਨਾਲ ਕਾਫੀ ਸਿੰਘ ਇਕੱਠੇ ਹੋ ਗਏ। ਬਹੁਤੇ ਉਹ ਸਨ ਜੇਹੜੇ ਸਤਿਗੁਰੂ ਜੀ ਨੂੰ ਬੇਦਾਵਾ ਲਿਖਕੇ ਦੇ ਆਏ ਸਨ। ਇਕ ਸਰਦਾਰ ਮਹਾਂ ਸਿੰਘ ਸੀ, ਉਹ ਵੀ ਬੀਬੀ ਭਾਗੋ ਦੇ ਕੋਲ ਆ ਗਿਆ। ਇਹ ਇਕ ਤਕੜਾ ਜਥਾ ਬਣਕੇ ਤੁਰਨ ਲੱਗੇ ਤਾਂ ਇਹਨਾਂ ਨੂੰ ਪਤਾ ਲੱਗਾ ਕਿ ਲਾਹੌਰ ਤੇ ਮਾਝੇ ਦੇ ਚੌਧਰੀਆਂ ਦਾ ਵੀ ਇਕ ਜਥਾ ਚਲਿਆ ਹੈ ਜੇਹੜਾ ਇਸ ਵਿਚਾਰ ਨਾਲ ਜਾ ਰਿਹਾ ਕਿ ਸਤਿਗੁਰੂ ਜੀ ਨੂੰ ਮਾਝੇ ਵਿਚ ਲਿਆਂਦਾ ਜਾਵੇ। ਜੇ ਹੋ ਸਕੇ ਤਾਂ ਤੁਰਕਾਂ ਨਾਲ ਸਮਝੌਤਾ ਕਰਾ ਦਿੱਤਾ ਜਾਵੇ। ਬੀਬੀ ਭਾਗੋ ਦਾ ਜੱਥਾ ਵੀ ਉਹਨਾਂ ਨਾਲ ਜਾ ਰਲਿਆ। ਸਾਰੇ ਇਕੱਠੇ ਹੋ ਕੇ ਮਾਲਵੇ ਨੂੰ ਤੁਰੇ ਤੇ ਰਾਮੇਆਣੇ ਕੋਲ ਸਤਿਗੁਰੂ ਜੀ ਦੇ ਦਰਸ਼ਨ ਹੋਏ। ਦਰਸ਼ਨ ਸਾਰਿਆਂ ਨੇ ਕੀਤਾ। ਇਕ ਦੀਵਾਨ ਦੀ ਸ਼ਕਲ ਵਿਚ ਸਭੇ ਬੈਠ ਗਏ। ਸਤਿਗੁਰੂ ਜੀ ਉਚੇ ਆਸਣ ਉਤੇ ਬੈਠੇ। ਬਚਨ-ਬਿਲਾਸ ਹੋਣ ਲਗੇ।

ਲਾਹੌਰ ਦੇ ਮੁਖੀ ਚੌਧਰੀ ਨੇ ਉਠਕੇ ਬੇਨਤੀ ਕੀਤੀ—'ਮਹਾਰਾਜ ! ਛੋਟਾ ਮੂੰਹ

ਤੇ ਵੱਡੀ ਗੱਲ ਕਰਨ ਵਾਸਤੇ ਆਏ ਹਾਂ। ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਅਰਜਨ ਦੇਵ ਜੀ ਤੱਕ, ਸਾਰੇ ਸਤਿਗੁਰੂ ਜੀ ਸਾਹਿਬਾਨ ਸ਼ਾਂਤਮਈ ਢੰਗ ਨਾਲ ਧਰਮ, ਸੇਵਾ ਤੇ ਪਰੇਮ ਦਾ ਉਪਦੇਸ਼ ਦੇਂਦੇ ਰਹੇ। ਉਹਨਾਂ ਨੇ ਬਾਦਸ਼ਾਹੀ ਕੰਮਾਂ ਵਿਚ ਕੋਈ ਦਖਲ ਨਾ ਦਿੱਤਾ ਤੇ ਬਾਦਸ਼ਾਹ ਸਗੋਂ ਦਰਸ਼ਨ ਕਰਨ ਵਾਸਤੇ ਆਉਂਦੇ ਰਹੇ। ਮਾਝੇ ਦੀ ਸੰਗਤ ਸੇਵਾ ਕਰਦੀ ਰਹੀ। ਦੂਸਰੇ ਗੁਰੂ ਜੀ ਵੀ ਸ਼ਾਂਤੀ ਸਰੂਪ ਰਹੇ। ਮਹਾਰਾਜ! ਆਪ ਨੇ ਫੌਜਾਂ ਤਿਆਰ ਕੀਤੀਆਂ ਯੁੱਧ ਕੀਤੇ ਕਿਲ੍ਹਾ ਸ਼ਹਿਰ ਤੇ ਇਮਾਰਤਾਂ ਤਬਾਹ ਕਰਵਾਏ। ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ, ਕੁਝ ਲਾਭ ਨਹੀਂ ਹੋਇਆ। ਇਹਨਾਂ ਹਾਲਤਾਂ ਵਿਚ ਅਸੀਂ ਇਹ ਆਖਣ ਆਏ ਹਾਂ ਕਿ ਆਪ ਅਸਾਂ ਨਾਲ ਮਾਝੇ ਨੂੰ ਚਲੋ। ਅਗੇ ਨੂੰ ਯੁੱਧ ਲੜਾਈਆਂ ਕਰਨੀਆਂ ਬੰਦ ਕਰ ਦੇਵੋ। ਜਿਹੜਾ ਸ਼ਾਹੀ ਲਸ਼ਕਰ ਆਪ ਦਾ ਪਿੱਛਾ ਕਰ ਰਿਹਾ ਹੈ ਉਸ ਨਾਲ ਅਸੀਂ ਸਮਝੌਤਾ ਕਰਾ ਦੇਂਦੇ ਹਾਂ ਅਤੇ ਭਰੋਸਾ ਦਿਵਾਉਂਦੇ ਹਾਂ ਕਿ ਆਪ ਦਾ ਵਾਲ ਵਿੰਗਾ ਨਹੀਂ ਹੋਵੇਗਾ। ਆਪ ਜ਼ਰੂਰ ਅਸਾਂ ਦੀ ਬੇਨਤੀ ਪ੍ਰਵਾਨ ਕਰੋ ਤੇ ਅਸਾਡੇ ਨਾਲ ਚਲੋ।'

ਮੁਖੀ ਚੌਧਰੀ ਦੀਆਂ ਗੱਲਾਂ ਸੁਣਦੇ ਹੋਏ ਸਤਿਗੁਰੂ ਜੀ ਮੁਸਕਰਾਉਂਦੇ ਰਹੇ ਉਹਨਾਂ ਨੇ ਕੋਈ ਉੱਤਰ ਨਹੀਂ ਦਿੱਤਾ ਪਹਿਲੇ ਚੌਧਰੀ ਦੀ ਤਰ੍ਹਾਂ ਦੂਸਰੇ ਚੌਧਰੀਆਂ ਨੇ ਵੀ ਐਸੇ ਹੀ ਬਚਨ ਆਖੇ। ਸਾਰਿਆਂ ਦੀਆਂ ਬੇਤੁਕੀਆਂ ਸੁਣਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਹੇ ਚੌਧਰੀਓ! ਅਸੀਂ ਜੋ ਕੁਝ ਕੀਤਾ ਹੈ, ਸੋ ਠੀਕ ਕੀਤਾ ਹੈ। ਆਪ ਲੋਕ ਅਸਾਂ ਦੇ ਗੁਰੂ ਬਣ ਕੇ ਅਸਾਨੂੰ ਸਿਖਿਆ ਦੇਣ ਆਏ ਹੋ ਕਿਉਂਕਿ ਮੁਗਲਾਂ ਦੀ ਲੰਮੀ ਗੁਲਾਮੀ ਨੇ ਤੁਸਾਂ ਦੀ ਮੱਤ ਮਾਰ ਦਿੱਤੀ ਹੈ। ਦੇਸ਼ ਤੇ ਧਰਮ ਦੇ ਬਦਲੇ ਸੋਚਣ ਦਾ ਤੁਸਾਂ ਨੂੰ ਖਿਆਲ ਹੀ ਨਹੀਂ। ਤੁਸੀਂ ਲੋਕ ਜਾਓ! ਜਿਧਰੋਂ ਆਏ ਹੋ ਉਧਰੇ ਜਾਓ ਖਾਲਸਾ ਪੰਥ ਵਧੇਗਾ ਤਲਵਾਰਾਂ ਦੀਆਂ ਛਾਵਾਂ ਹੇਠ ਵਧੇਗਾ। ਇਸ ਨੂੰ ਖਤਮ ਕਰਨ ਵਾਲੇ ਖੁਦ ਖਤਮ ਹੋ ਜਾਣਗੇ। ਇਸ ਵਾਸਤੇ ਤੁਸੀਂ ਲੋਕ ਇਕ ਤਰ੍ਹਾਂ ਤੇ ਅਸਾਂ ਨੂੰ ਵੀ ਗੁਲਾਮ ਬਣਾਉਣ ਵਾਸਤੇ ਆਏ ਹੋ। ਅਸਾਂ ਕੋਲ ਉਹ ਰਹੇ, ਜਿਸ ਨੇ ਦੇਸ਼ ਤੇ ਧਰਮ ਦੀ ਖਾਤਰ ਸ਼ਹੀਦ ਹੋਣਾ ਹੈ। ਜਿਸ ਨੇ ਸ਼ਹੀਦ ਨਹੀਂ ਹੋਣਾ ਉਹ ਛੇਤੀ ਚਲਿਆ ਜਾਵੇ, ਕਿਉਂਕਿ ਦੁਸ਼ਮਣ ਆ ਰਿਹਾ ਹੈ। ਹੋਰ ਪਲੋ ਪਲੀ ਨੂੰ ਬਹੁਤ ਅੰਨ੍ਹੀ ਲਹੂ-ਡੋਲਵੀਂ ਲੜਾਈ ਹੋਵੇਗੀ। ਅਸਾਂ ਤੁਰਕ ਨਾਲ ਸਮਝੌਤਾ ਨਹੀਂ ਕਰਨਾ ਨਾ ਅਸਾਂ ਨੂੰ ਕਿਤੇ ਜਾਣ ਦੀ ਲੋੜ ਹੈ ਦੁਸ਼ਮਣ ਜਦੋਂ ਆਪੇ ਹੀ ਰਹਿ ਜਾਵੇਗਾ ਤਾਂ ਦੇਖੀ ਜਾਵੇਗੀ, ਫਿਰ ਦੇਸ਼ ਦਾ ਰਟਨ ਕਰਾਂਗੇ।

ਵਾਹਿਗੁਰੂ ਦਾ ਸ਼ੁੱਕਰ ਹੈ ਕਿ ਉਹ ਆਪਣੇ ਸੇਵਕ ਪਾਸੋਂ ਸੇਵਾ ਲਈ ਜਾਂਦਾ ਹੈ।

ਸਤਿਗੁਰੂ ਜੀ ਦੇ ਐਸੇ ਖਰੇ ਖਰੇ ਬਚਨ ਸੁਣਕੇ ਮੁਖੀਏ ਸ਼ਰਮਿੰਦੇ ਹੋ ਗਏ। ਉਹ ਸਾਰੇ ਸਰਕਾਰੀ ਆਦਮੀ ਸਨ, ਉਹਨਾਂ ਨੂੰ ਸੁਤੰਤਰ ਜੀਵਨ ਦਾ ਪਤਾ ਨਹੀਂ ਸੀ। ਉਹ ਤਾਂ ਤੁਰਕਾਂ ਦੇ ਕਹਿਣ ਤੇ ਸਾਰੇ ਕੁਠਾ ਖਾਂਦੇ ਤੇ ਹੁੱਕੀਆਂ ਪੀਂਦੇ ਸਨ। ਉਹ ਭਲਾ ਕਿਵੇਂ ਸਤਿਗੁਰੂ ਜੀ ਨੂੰ ਉਚੇ ਨਿਸ਼ਾਨੇ ਵਲੋਂ ਮੋੜ ਸਕਦੇ ਸਨ। ਉਹਨਾਂ ਨੂੰ ਤਾਂ ਐਸੀ ਸਲਾਹ ਹੀ ਨਹੀਂ ਸੀ ਦੇਣੀ ਚਾਹੀਦੀ ਉਹ ਬਹੁਤ ਆਖਦੇ ਰਹੇ ਪਰ ਸਤਿਗੁਰੂ ਜੀ ਨੇ ਇਕ ਨਾ ਮੰਨੀ ਸਾਹਿਬਾਂ ਨੇ ਅਗੇ ਤੁਰਨ ਦਾ ਹੁਕਮ ਦਿੱਤਾ। ਸਾਹਿਬ ਤਾਂ ਕੂਚ ਕਰਕੇ ਖਿਦਰਾਣੇ ਦੀ ਢਾਬ ਵੱਲ ਗਏ। ਮਾਝੇ ਤੇ ਲਾਹੌਰ ਦੇ ਚੌਧਰੀ ਪਿਛੇ ਮੁੜ ਪਏ।

ਸਤਿਗੁਰਾਂ ਤੋਂ ਕੁਝ ਦੂਰ ਆ ਕੇ ਮਾਈ ਭਾਗੋ ਖਲੋ ਗਈ। ਉਸ ਸ਼ੇਰਨੀ ਨੇ ਪੱਲਾ ਫੇਰਿਆ ਤੇ ਉਚੀ ਬੋਲ ਕੇ ਬਚਨ ਕੀਤਾ, 'ਘਰ ਮੁੜਕੇ ਜਾਣਾ ਕਾਇਰਤਾ ਹੈ ਜਦੋਂ ਕਿ ਪਿਆਰੇ ਸਤਿਗੁਰੂ ਜੀ ਵੱਲ ਦੁਸ਼ਮਣ ਵਧਿਆ ਆ ਰਿਹਾ ਹੈ। ਮੈਂ ਤਾਂ ਸ਼ਹੀਦੀ ਪਾਵਾਂਗੀ। ਆਓ! ਜਿਸ ਨੇ ਜੀਵਨ-ਮਰਨ ਤੇ ਚੌਰਾਸੀ ਦੇ ਗੇੜ ਨੂੰ ਖਤਮ ਕਰਨਾ ਹੈ ਉਹ ਸ਼ਹੀਦੀ ਬਾਟਾ ਗਟਾਗਟ ਪੀਣ ਵਾਸਤੇ ਤਿਆਰ ਹੋ ਜਾਓ, ਘਰੀਂ ਜਾ ਕੇ ਸ਼ਰਮਿੰਦਗੀ ਦੀ ਮੌਤੇ ਮਰਨ ਨਾਲੋਂ ਸਤਿਗੁਰੂ ਜੀ ਦੀ ਸੇਵਾ ਕਰਦਿਆਂ ਹੋਇਆਂ ਸ਼ਹੀਦ ਹੋਣਾ ਸੈਂਕੜੇ ਗੁਣਾ ਚੰਗਾ ਹੈ।'

ਇਹ ਆਖ ਕੇ ਬੀਬੀ ਭਾਗੋ ਨੇ ਇਕ ਲਕੀਰ ਖਿੱਚ ਦਿੱਤੀ। ਉਸ ਲਕੀਰ ਨੂੰ ਜੇਹੜਾ ਪਾਰ ਕਰਦਾ ਗਿਆ ਉਹੋ ਹੀ ਉਸਦੇ ਸ਼ਹੀਦੀ ਜਥੇ ਦਾ ਮੈਂਬਰ ਬਣਦਾ ਗਿਆ। ਇਸ ਤਰ੍ਹਾਂ ਕੋਈ ਬਤਾਲੀ ਕੁ ਸਿੰਘ ਬੀਬੀ ਜੀ ਦੇ ਜੱਥੇ ਵਿਚ ਸ਼ਾਮਲ ਹੋਏ। ਬਾਕੀ ਦੇ ਸਾਰੇ ਆਦਮੀ ਗਿੱਦੜਾਂ ਵਾਂਗ ਡਰਦੇ ਹੋਏ ਦੂਸਰੇ ਰਾਹ ਤੁਰ ਗਏ। ਉਹਨਾਂ ਮੂਰਖਾਂ ਨੂੰ ਜੀਵਨ ਮੋਹ ਲਾਲਚ ਦੇ ਦਿਖਾਵੇ ਦੀ ਭੁਖ ਸੀ। ਕਾਲ ਤੋਂ ਬਚੇ ਜਾ ਰਹੇ ਸਨ, ਪਰ ਪਤਾ ਨਹੀਂ ਅੰਤ ਸਮੇਂ ਆਖਰ ਕਾਲ ਨੇ ਹੀ ਆਪਣੀਆਂ ਦਾਹੜਾਂ ਹੇਠ ਉਹਨਾਂ ਦੀਆਂ ਹੱਡੀਆਂ ਨੂੰ ਚੱਬਣਾ ਹੈ।

ਚੌਧਰੀਆਂ ਦੇ ਤੁਰ ਜਾਣ ਦੇ ਥੋੜੇ ਚਿਰ ਪਿਛੋਂ ਬੀਬੀ ਭਾਗੋ ਨੇ ਇਕ ਜਵਾਨ ਨੂੰ ਉਚੇ ਦਰੱਖਤ ਉਤੇ ਚੜ੍ਹਾਇਆ ਤੇ ਉਸਨੂੰ ਕਿਹਾ ਉਹ ਵੈਰੀ ਦੇ ਆਉਣ ਦਾ ਪਤਾ ਦੇਵੇ। ਜਦ ਉਹ ਦਰੱਖਤ ਤੇ ਚੜ੍ਹਿਆ ਤਾਂ ਉਸਨੇ ਦੇਖਿਆ ਪੂਰਬ ਵਲੋਂ ਧੂੜ ਧੁੰਮਦੀ ਆ ਰਹੀ ਸੀ। ਉਸ ਧੂੜ ਨੂੰ ਦੇਖ ਕੇ ਉਸ ਨੇ ਇਸ਼ਾਰਾ ਕੀਤਾ—

'ਵੈਰੀ ਆ ਰਿਹਾ ਹੈ। ਦੋ ਕੋਹ ਉਤੇ ਹੈ।'

ਇਹ ਸੁਣਕੇ ਬੀਬੀ ਭਾਗੋ ਨੇ ਦੂਸਰੇ ਸਿੰਘਾਂ ਨਾਲ ਸਲਾਹ ਕੀਤੀ ਕਿ ਕਿਵੇਂ ਵੈਰੀ ਨਾਲ ਦੋ ਹੱਥ ਕੀਤੇ ਜਾਣ ? ਲੰਮੀ ਵਿਚਾਰ ਪਿਛੋਂ ਇਹ ਫੈਸਲਾ ਹੋਇਆ ਕਿ ਝਾੜੀਆਂ ਉਤੇ ਕਛਹਿਰੇ ਤੇ ਹੋਰ ਲੀੜੇ ਪਾ ਦਿੱਤੇ ਜਾਣ ਜੋ ਦੁਸ਼ਮਣ ਨੂੰ ਇਹ ਦਿਸੇ ਕਿ ਸਿੰਘਾਂ ਦੇ ਤੰਬੂ ਲੱਗੇ ਹੋਏ ਹਨ। ਬਹੁਤ ਸਾਰੀ ਫੌਜ ਹੈ। ਉਸ ਫੌਜ ਨੂੰ ਦੇਖ ਕੇ ਦੁਸ਼ਮਣ ਰੁੱਕ ਜਾਵੇਗਾ ਤੇ ਇਥੇ ਹੀ ਫੈਸਲੇ ਦੀ ਲੜਾਈ ਹੋ ਜਾਵੇਗੀ, ਦੁਸ਼ਮਣ ਨੂੰ ਪਾਣੀ ਵੱਲ ਵਧਣ ਨਾ ਦੇਵੀਏ। ਤਰੇਹ ਨਾਲ ਤੰਗ ਆ ਕੇ ਦੁਸ਼ਮਣ ਜ਼ਰੂਰ ਪਿਛੇ ਹਟੇਗਾ। ਇਹ ਗੁਰਮਤਾ ਸੋਧ ਕੇ ਸਿੰਘਾਂ ਨੇ ਆਪਣੇ ਚਾਦਰੇ ਤੇ ਕਛਹਿਰੇ ਝਾੜੀਆਂ ਤੇ ਰੁੱਖਾਂ ਉਤੇ ਐਸੇ ਢੰਗ ਨਾਲ ਖਿਲਾਰੇ ਜੇਹੜੇ ਸੱਚ ਮੁਚ ਤੰਬੂ ਦਿਸਦੇ ਸਨ। ਉਹਨਾਂ ਤੰਬੂਆਂ ਨੂੰ ਵੇਖ ਕੇ ਵੈਰੀ ਜ਼ਰੂਰ ਹੈਰਾਨ ਹੋਵੇਗਾ।

'ਦੁਸ਼ਮਣ ਆ ਗਿਆ!' ਟਾਂਗੂ ਨੇ ਅਵਾਜ਼ ਦਿੱਤੀ ਤੇ ਦਰੱਖਤ ਤੋਂ ਹੇਠਾਂ ਉੱਤਰ ਆਇਆ। ਸਿੰਘ ਮੋਰਚਿਆਂ ਵਿਚ ਬੈਠ ਗਏ। ਉਨ੍ਹਾਂ ਦੇ ਮੋਰਚੇ ਝਾੜੀਆਂ ਸਨ। ਉਹ ਮੋਰਚਿਆਂ ਵਿਚ ਬੈਠੇ ਹੋਏ ਦੁਸ਼ਮਣ ਦੀ ਉਡੀਕ ਕਰਨ ਲੱਗੇ। ਸਾਰਿਆਂ ਦਾ ਲਹੂ ਖੌਲ ਰਿਹਾ ਸੀ। ਉਹ ਧਰਮ ਤੋਂ ਕੁਰਬਾਨ ਹੋਣ ਵਾਸਤੇ ਉਤਾਵਲੇ ਸਨ। ਉਸ ਵੇਲੇ ਦੇਵਤਿਆਂ ਦੇ ਰੂਪ ਵਿਚ ਪ੍ਰਤੀਤ ਹੁੰਦੇ ਸਨ। ਮੌਤ, ਦੁਨੀਆਂ, ਬਾਲ ਬੱਚੇ ਤੇ ਸੰਸਾਰ ਦੇ ਸੁੱਖ ਭੁੱਲ ਚੁੱਕੇ ਸਨ ਤੇ ਸਿਰਫ ਨੈਣਾਂ ਵਿਚ ਸਤਿਗੁਰੂ ਜੀ ਦੀ ਤਸਵੀਰ ਸੀ। ਉਹ ਹੁਣ ਜੀਵਨ ਦੇ ਧੋਣੇ ਧੋ ਦੇਣਾ ਚਾਹੁੰਦੇ ਸਨ।

ਵੈਰੀ ਆ ਗਿਆ। ਵੈਰੀ ਨੇ ਦੇਖਿਆ ਤੇ ਸਮਝਿਆ ਕਿ ਸਤਿਗੁਰੂ ਜੀ ਦੇ ਹੀ ਤੰਬੂ ਹਨ। ਉਹ ਟੁੱਟ ਕੇ ਅਗੇ ਵੱਧੇ। ਜਿਉਂ ਹੀ ਨੇੜੇ ਆਏ ਤਾਂ ਸਿੰਘ ਝਾੜੀਆਂ ਓਹਲਿਓਂ ਨਿਕਲ ਕੇ ਤੁਰਕਾਂ ਦੇ ਗਲ ਪੈ ਗਏ। ਕਹਿਰ ਦੀ ਕਟਾ ਵੱਢ ਆਰੰਭ ਕੀਤੀ। ਦੁਸ਼ਮਣ ਦੀਆਂ ਸਾਰੀਆਂ ਸੁਰਤਾਂ ਤੇ ਸ਼ੇਖੀਆਂ ਭੁਲਾ ਦਿੱਤੀਆਂ। ਉਹ ਬੜੇ ਜੋਸ਼ ਨਾਲ ਲੜਦੇ ਹੋਏ ਅਗੇ ਵਧਣ ਦਾ ਯਤਨ ਕਰਦੇ ਰਹੇ, ਪਰ ਸਿੰਘ ਉਹਨਾਂ ਦੀ ਪੇਸ਼ ਨਹੀਂ ਸਨ ਜਾਣ ਦੇਂਦੇ। ਸਿੰਘ ਵਾਰ ਕਰਦੇ ਸਨ ਤਾਂ ਉਹ ਖਾਲੀ ਨਹੀਂ ਸੀ ਜਾਂਦਾ, ਪਰ ਜਦ ਤੁਰਕ ਵਾਰ ਕਰਦੇ ਸਨ ਤਾਂ ਉਹਨਾਂ ਦੇ ਬਹੁਤੇ ਵਾਰ ਖਾਲੀ ਜਾਂਦੇ ਸਨ। ਐਸੀ ਕਟਾ ਵੱਢ ਹੋਈ ਕਿ ਦੁਸ਼ਮਣ ਦੇ ਹੌਂਸਲੇ ਟੁੱਟ ਗਏ। ਇਕ ਫੌਜ ਵੈਸੇ ਹੀ ਲੰਮੀ ਮੰਜ਼ਲ ਕਰਕੇ ਆਈ ਥੱਕੀ ਹੋਈ ਸੀ, ਬਿਨਾਂ ਅੰਨ ਜਲ ਮੂੰਹ ਲਾਉਣ ਦੇ ਲੜਨਾ ਪੈ ਗਿਆ, ਜਿਸ ਕਰਕੇ ਉਸ ਦੇ ਦਿਲ ਟੁੱਟ ਗਏ, ਉਹ

ਘਬਰਾ ਗਏ । ਬਾਕੀ ਸਿੰਘਾਂ ਨੇ ਇਕੋ ਵਾਰ ਹਮਲਾ ਨਹੀਂ ਸੀ ਕੀਤਾ, ਸਗੋਂ ਥੋੜੇ ਥੋੜੇ ਝਾੜੀਆਂ ਤੋਂ ਨਿਕਲ ਕੇ ਲੜਦੇ ਰਹੇ ।

ਬੀਬੀ ਭਾਗੋ ਨੇ ਚੰਡੀ ਦੀ ਤਰ੍ਹਾਂ ਯੁੱਧ ਕੀਤਾ। ਪਹਿਲਾਂ ਉਹ ਨੇਜ਼ੇ ਨਾਲ ਲੜਦੀ ਰਹੀ । ਅਨੇਕਾਂ ਵੈਰੀਆਂ ਦੇ ਸੀਨੇ ਚੀਰ ਕੇ ਉਸ ਨੇ ਉਹਨਾਂ ਨੂੰ ਘੋੜਿਆਂ ਤੋਂ ਹੇਠਾਂ ਸੁਟਿਆ। ਇਕ ਇਸਤਰੀ ਨੂੰ ਲੜਦੀ ਵੇਖ ਕੇ ਰੁਸਤਮ ਖਾਨ ਵਰਗੇ ਹੈਰਾਨ ਹੋਏ ਤੇ ਦਿਲ ਛੱਡ ਦਿੱਤਾ ਉਹਨਾਂ ਕਿਹਾ ਜ਼ਰੂਰ ਕੋਈ ਦੇਵੀ ਆਈ ਹੈ। ਸਤਿਗੁਰੂ ਜੀ ਦੀ ਕਰਾਮਾਤ ਦੇ ਨਾਲ ਦੇਵੀ ਚੰਡਕਾ ਪ੍ਰਗਟ ਹੋਈ ਹੈ। ਅਲੀ ਹੈਦਰ ਇਕ ਲੜਾਕਾ ਸੂਰਮਾ ਸੀ, ਉਹ ਘੋੜਾ ਨਠਾ ਕੇ ਬੀਬੀ ਭਾਗੋ ਵੱਲ ਵਧਿਆ। ਉਸ ਨੇ ਯਾ ਅਲੀ ਆਖ ਕੇ ਲਲਕਾਰਿਆ ਤੇ ਤਲਵਾਰ ਘੁਮਾਈ । ਸਤਿਗੁਰੂ ਦੀ ਸਪੁੱਤਰੀ ਸਤਿ ਸ੍ਰੀ ਅਕਾਲ ਦਾ ਨਾਹਰਾ ਲਾ ਕੇ ਸ੍ਰੀ ਸਾਹਿਬ ਨੂੰ ਚਮਕਾਉਂਦੀ ਹੋਈ ਅਗੇ ਵਧੀ । ਦੋਹਾਂ ਦੇ ਵਿਚਾਲੇ ਯੁੱਧ ਹੋਣ ਲੱਗਾ । ਐਸਾ ਯੁੱਧ ਜੋ ਕਦੀ ਦੇਵਾ ਸੁਰ ਦਾ ਯੁੱਧ ਹੋਇਆ। ਸਤਿਗੁਰੂ ਜੀ ਦੀ ਸਪੁੱਤਰੀ ਢਾਲ ਨਾਲ ਵਾਰ ਬਚਾਉਂਦੀ ਹੋਈ ਆਪ ਵਾਰ ਕਰਨ ਲੱਗੀ। ਤਲਵਾਰ ਤੇ ਤਲਵਾਰ ਵੱਜਕੇ ਮਾਰੂ ਰਾਗ ਪੈਦਾ ਹੁੰਦਾ ਰਿਹਾ। ਆਖਰ ਸਤਿਗੁਰੂ ਜੀ ਦੀ ਸਪੁੱਤਰੀ ਨੇ ਹੈਦਰ ਅਲੀ ਦੀ ਬਾਂਹ ਵੱਢ ਸੁੱਟੀ। ਜਦੋਂ ਬਾਂਹ ਲੱਥੀ ਤਾਂ ਉਹ ਤਲਵਾਰ ਚਲਾਉਣ ਜੋਗਾ ਨਾ ਰਿਹਾ ਤੇ ਲੱਗਾ ਨੱਸਣ ਬੀਬੀ ਨੇ ਨੱਸਣ ਨਾ ਦਿੱਤਾ। ਉਹਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਉਹ ਸਿਰ ਤਰਬੂਜ ਵਾਂਗ ਧਰਤੀ ਤੇ ਰਿੜ੍ਹਨ ਲੱਗਾ । ਬੀਬੀ ਦਾ ਘੋੜਾ ਸ਼ਹੀਦ ਹੋ ਚੁੱਕਾ ਸੀ ਇਸ ਵਾਸਤੇ ਉਸ ਨੇ ਹੈਦਰ ਦਾ ਘੋੜਾ ਲੈ ਲਿਆ ਤੇ ਉਸ ਉਤੇ ਸਵਾਰ ਹੋ ਕੇ ਵੈਰੀਆਂ ਦੇ ਆਹੂ ਲਾਹੁਣ ਲੱਗੀ । ਲੜਦੀ ਲੜਦੀ ਥੱਕ ਕੇ ਤੇ ਜ਼ਖਮੀ ਹੋ ਕੇ ਮੈਦਾਨਿ-ਜੰਗ ਵਿਚ ਡਿੱਗ ਪਈ ਪਰ ਉਸ ਦੇ ਪ੍ਰਾਣ ਨਾ ਨਿਕਲੇ। ਉਹ ਬੇਸੁਰਤ ਹੋ ਕੇ ਪਈ ਰਹੀ ।

ਸਿੰਘਾਂ ਵਿਚੋਂ ਸਰਦਾਰ ਮਹਾਂ ਸਿੰਘ, ਹਰਨਾਮ ਸਿੰਘ, ਬਘੇਲ ਸਿੰਘ ਤੇ ਹੋਰ ਸਿੰਘਾਂ ਨੇ ਵੀ ਵੱਧ ਚੜ੍ਹ ਕੇ ਲੜਾਈ ਕੀਤੀ। ਮਹਾਂ ਸਿੰਘ ਬਹੁਤ ਹੀ ਦਲੇਰ ਦਿਲ ਮਰਦ ਸੀ। ਉਸ ਨੇ ਡੱਟ ਕੇ ਵੈਰੀਆਂ ਦੇ ਸਿਰ ਲਾਹੇ ਮੁਗਲ ਸੈਨਾਪਤੀ ਗੁਲਾਮ ਰਸੂਲ ਬੜੀ ਦਲੇਰੀ ਨਾਲ ਅਗੇ ਵਧਿਆ। ਉਸ ਨੇ ਮਹਾਂ ਸਿੰਘ ਨੂੰ ਰੋਕਣ ਵਾਸਤੇ ਪੂਰਾ ਟਿੱਲ ਲਾਇਆ ਪਰ ਸੂਰਮੇ ਮਹਾਂ ਸਿੰਘ ਨੇ ਐਸੇ ਵਾਰ ਕੀਤੇ ਗੁਲਾਮ ਰਸੂਲ ਦੀ ਸੁਰਤ ਭੁਲਾ ਦਿੱਤੀ। ਆਖਰ ਉਹ ਕਤਲ ਹੋ ਗਿਆ। ਉਸ ਦੇ ਕਤਲ ਹੋਣ

ਦੇ ਨਾਲ ਹੀ ਮਹਾਂ ਸਿੰਘ ਵੀ ਜ਼ਖਮੀ ਹੋ ਕੇ ਧਰਤੀ ਉਤੇ ਡਿੱਗ ਪਿਆ।

ਸੈਨਾਪਤੀ ਗੁਲਾਮ ਰਸੂਲ ਦੇ ਮਾਰੇ ਜਾਣ ਤੇ ਤੁਰਕ ਸੈਨਾ ਦਾ ਹੌਂਸਲਾ ਟੁੱਟ ਗਿਆ। ਸਾਰੇ ਸਿੰਘ ਸ਼ਹੀਦ ਹੋ ਗਏ। ਝਾੜੀਆਂ ਵਿਚ ਮੈਦਾਨਿ-ਜੰਗ ਵਿਚ ਕੋਈ ਸਿੰਘ ਨਾ ਦਿਸਿਆ ਫਿਰ ਵੀ ਸੈਨਾ ਪਿਛੇ ਨੂੰ ਨੱਠ ਉਠੀ। ਕੁਝ ਸਿਆਣੇ ਸੈਨਕਾਂ ਨੇ ਰੋਕਣ ਦਾ ਯਤਨ ਕੀਤਾ, ਇਹ ਵੀ ਕਿਹਾ ਕਿ ਅਗੇ ਖਿਦਰਾਣੇ ਦੀ ਢਾਬ ਹੈ, ਉਥੇ ਚਲਕੇ ਪਾਣੀ ਪੀਵੋ, ਪਰ ਕੋਈ ਨਾ ਰੁਕਿਆ। ਨਾਲ ਹੀ ਉਧਰੋਂ ਕੁਝ ਮਲਵਈ ਸਿੰਘ ਆਉਂਦੇ ਨਜ਼ਰ ਪਏ। ਬਸ ਫੇਰ ਕੀ ਸੀ ਫੌਜ ਤਾਂ ਖਿਲਰ ਕੇ ਦੌੜ ਉਠੀ ਜਿਧਰ ਕਿਸੇ ਦਾ ਮੂੰਹ ਸੀ ਉਧਰ ਹੀ ਤੁਰ ਗਿਆ। ਨਾਲ ਦਿਆਂ ਨੂੰ ਵੀ ਨਾ ਉਡੀਕਿਆ। ਕਿਸੇ ਨੇ ਆਪਣਿਆਂ ਮੁਰਦਿਆਂ ਵੱਲ ਨਹੀਂ ਵੇਖਿਆ। ਸਭ ਮੈਦਾਨਿ-ਜੰਗ ਤੋਂ ਦੂਰ ਚਲੇ ਗਏ। ਫਤਹਿ ਸਿੰਘਾਂ ਦੇ ਹੱਥ ਹੀ ਰਹੀ ਸਤਿਗੁਰੂ ਜੀ ਦੀਆਂ ਲੜਾਈਆਂ ਦੀ ਇਹ ਅੰਤਮ ਲੜਾਈ ਸੀ ਪਰ ਇਹ ਫਤਹਿ ਤੇ ਲੜਾਈ ਬਹੁਤ ਨਿਰਾਲੀ ਸੀ। ਜਿਨ੍ਹਾਂ ਫਤਹਿ ਹਾਸਲ ਕੀਤੀ ਉਹ ਸ਼ਹੀਦ ਹੋ ਚੁੱਕੇ ਸਨ। ਮੈਦਾਨ ਵਿਚ ਲੋਥਾਂ ਹੀ ਲੋਥਾਂ ਸਨ। ਕੁਝ ਕੁ ਮੁਸਲਮਾਨ ਫਟੜ ਜ਼ਖਮਾਂ ਦੀਆਂ ਦਰਦਾਂ ਨਾਲ ਇਉਂ ਕੁਰਲਾ ਰਹੇ ਸਨ ਜਿਵੇਂ ਰਾਤ ਸਮੇਂ ਜੰਗਲ ਵਿਚ ਗਿੱਦੜ ਹਵਾਂਕਦੇ ਹਨ ਉਹ ਘੜੀ ਘੜੀ ਇਹੋ ਆਖਦੇ ਸਨ—'ਹਾਇ ਪਾਣੀ! ਹਾਇ ਪਾਣੀ!' ਅਸਚਰਜ ਖੇਡ ਸੀ ਉਹਨਾਂ ਨੂੰ ਪਾਣੀ ਪਿਲਾਉਣ ਵਾਲਾ ਕੋਈ ਨਹੀਂ ਸੀ।

ਟਾਂਗੂ ਨੇ ਸਤਿਗੁਰੂ ਜੀ ਨੂੰ ਯੁੱਧ ਦਾ ਹਾਲ ਦਸਿਆ ਇਹ ਵੀ ਜਾ ਕੇ ਦਸਿਆ ਕਿ ਸਿੰਘ ਸ਼ਹੀਦ ਹੋਏ ਪਏ ਹਨ ਤੇ ਤੁਰਕ ਸੈਨਾ ਪਿਛੇ ਨੂੰ ਨੱਸ ਗਈ ਹੈ, ਸਾਰਾ ਮੈਦਾਨਿ-ਜੰਗ ਖਾਲੀ ਹੈ। ਗਿੱਦੜ, ਇੱਲਾਂ, ਗਿਰਜਾਂ ਤੇ ਕੁੱਤੇ ਵਧੇ ਆ ਰਹੇ ਹਨ ਜੋ ਸ਼ਹੀਦਾਂ ਦੇ ਮਾਸ ਨੂੰ ਖਾਣ ਦੀ ਇੱਛਾ ਰੱਖਦੇ ਹਨ। ਚੱਲ ਕੇ ਜ਼ਰੂਰ ਦੇਖਣਾ ਚਾਹੀਦਾ ਹੈ। ਸਿੰਘ ਵੀ ਉਹੋ ਮਾਝੇ ਦੇ ਹਨ ਜੋ ਮੁੜ ਗਏ ਸਨ।

ਜਦੋਂ ਸਾਹਿਬਾਂ ਨੇ ਇਹ ਵਾਰਤਾ ਸੁਣੀ ਤਾਂ ਛੇਤੀ ਨਾਲ ਉਸ ਪਾਸੇ ਨੂੰ ਤੁਰ ਪਏ ਜਿਥੇ ਯੁੱਧ ਹੋਇਆ ਸੀ। ਮੈਦਾਨਿ-ਜੰਗ ਵਿਚ ਪੁੱਜੇ, ਸਾਹਿਬਾਂ ਨੇ ਦੇਖਿਆ ਕਿ ਮਾਝੇ ਦੇ ਸੂਰਮੇ ਵੀਹ ਵੀਹ ਤੁਰਕਾਂ ਦੀਆਂ ਲੋਥਾਂ ਵਿਚ ਇਕੱਲੇ ਇਕੱਲੇ ਪਏ ਸਨ। ਕਈ ਥਾਵਾਂ ਤੇ ਪੰਜਾਹ ਤੁਰਕਾਂ ਵਿਚ ਇਕ ਸਿੰਘ ਸੀ। ਦਾਤਾਰ ਇਹ ਦੇਖਕੇ ਬਹੁਤ ਪ੍ਰਸੰਨ ਹੋਏ। ਉਹ ਇਕ ਇਕ ਸਿੰਘ ਦਾ ਚੇਹਰਾ ਵੇਖਦੇ ਆਪਣੇ

ਰੁਮਾਲ ਨਾਲ ਚੇਹਰਾ ਸਾਫ ਕਰਕੇ ਵਰ ਦੇਈ ਜਾਂਦੇ—'ਇਹ ਮੇਰਾ ਪੰਜ ਹਜ਼ਾਰੀ ਹੈ, ਇਹ ਦਸ ਹਜ਼ਾਰੀ ਹੈ। ਵਾਹ ਸੂਰਮਿਆ ਚੰਗੀ ਘਾਲ ਕਮਾਈ ਕੀਤੀ ਹੈ। ਜੱਸ ਖੱਟ ਲਿਆ ਹੈ ਤੂੰ ਨਿਹਾਲ ਹੋਇਆ।' ਆਦਿਕ ਸਾਹਿਬਾਂ ਦੇ ਬਚਨ ਸਨ। ਜਿਨ੍ਹਾਂ ਸ਼ਹੀਦ ਸਿੰਘਾਂ ਨੂੰ ਦੇਖੀ ਜਾਂਦੇ ਉਨ੍ਹਾਂ ਨੂੰ ਨਾਲੋ ਨਾਲ ਚੁਕਵਾਈ ਵੀ ਜਾਂਦੇ ਤੇ ਇਕ ਥਾਂ ਰਖਾਈ ਜਾਂਦੇ ਤਾਂ ਕਿ ਉਹਨਾਂ ਦਾ ਸਸਕਾਰ ਕੀਤਾ ਜਾਵੇ। ਇਕ ਇਕ ਕਰਕੇ ਕੋਈ ਤੀਹ ਕੁ ਸਿੰਘ ਚੁਕਵਾਏ ਫਿਰ ਭਾਈ ਮਹਾਂ ਸਿੰਘ ਕੋਲ ਕਲਗੀਆਂ ਵਾਲੇ ਪਿਤਾ ਜੀ ਪੁਜੇ। ਉਹ ਅਜੇ ਸਹਿਕਦੇ ਸਨ। ਪੰਛੀ ਰੂਪ ਆਤਮਾ ਦੇਹ ਰੂਪੀ ਆਲ੍ਹਣੇ ਵਿਚੋਂ ਉਡਣ ਵਾਲੀ ਸੀ। ਉਹ ਕਿਸੇ ਦੀ ਉਡੀਕ ਕਰ ਰਹੀ ਸੀ। ਸ਼ਾਇਦ ਉਹ ਸੱਚਮੁਚ ਹੀ ਸਤਿਗੁਰੂ ਜੀ ਦੇ ਦਰਸ਼ਨ ਦੀਦਾਰੇ ਕਰਨ ਵਾਸਤੇ ਤੜਪ ਰਹੀ ਸੀ। ਉਹਦੀ ਇੱਛਾ ਸੀ ਕਿ ਸਾਹਿਬਾਂ ਦੇ ਪਾਸੋਂ ਖਿਮਾਂ ਦਾ ਦਾਨ ਮੰਗਿਆ ਜਾਵੇ। ਦਾਤੇ ਕੋਲੋਂ ਭੁਲਾਂ ਬਖਸ਼ਾਈਆਂ ਜਾਣ।

ਸਤਿਗੁਰੂ ਜੀ ਉਥੇ ਪੁਜੇ ਮਹਾਂ ਸਿੰਘ ਨੂੰ ਪਛਾਣ ਕੇ ਚੇਹਰੇ ਤੋਂ ਲਹੂ ਸਾਫ ਕੀਤਾ। ਲਹੂ ਸਾਫ ਕਰਨ ਦੀ ਢਿੱਲ ਸੀ ਕਿ ਮਹਾਂ ਸਿੰਘ ਨੇ ਅੱਖਾਂ ਖੋਹਲੀਆਂ ਅੱਖਾਂ ਖੋਹਲਕੇ ਦੇਖਿਆ ਸਤਿਗੁਰੂ ਜੀ ਝੁਕੇ ਹੋਏ ਉਹਦੇ ਵੱਲ ਤੱਕ ਰਹੇ ਸਨ। ਸਾਹਿਬਾਂ ਦੇ ਦੇਖਣ ਨਾਲ ਜਨਮ ਜਨਮ ਦੇ ਕਿਲਵਿਖ ਦੂਰ ਹੋ ਰਹੇ ਸਨ। ਦਾਤਾ ਮਨ ਹੀ ਮਨ ਬੇਦਾਵੇ ਦਾ ਕਾਗਜ਼ ਪਾੜ ਰਹੇ ਸਨ ਕਿਉਂਕਿ ਆਪ ਇਹਨਾਂ ਦੀ ਸ਼ਹੀਦੀ ਉਤੇ ਬਹੁਤ ਪ੍ਰਸੰਨ ਸਨ।

ਕਲਗੀਆਂ ਵਾਲੇ ਪਿਤਾ! ਭਾਈ ਮਹਾਂ ਸਿੰਘ ਦਾ ਬੋਲ ਸੀ। 'ਆਪ ਦੇ ਦਰਸ਼ਨ ਕਰਨੇ ਸਨ, ਸੋ ਕਰ ਲਏ ਹੁਣ ਚਾਲੇ ਚਾਲੇ! ਬਖਸ਼ੋ! ਦਾਤਾ ਬਖਸ਼ੋ।'

ਸਤਿਗੁਰੂ ਜੀ ਨੇ ਮਹਾਂ ਸਿੰਘ ਦਾ ਸਿਰ ਆਪਣੇ ਪੱਟਾਂ ਉਤੇ ਰੱਖ ਲਿਆ ਤੇ ਬੜੇ ਪ੍ਰੇਮ ਨਾਲ ਬਚਨ ਕੀਤਾ—'ਮਹਾਂ ਸਿੰਘ! ਦੱਸ ਕੋਈ ਮਨ ਦੀ ਇੱਛਾ। ਅਸੀਂ ਤੇਰੇ ਨਾਲ ਨਿਹਾਲ ਹਾਂ ਤੂੰ ਵੀਹ ਹਜ਼ਾਰੀ ਸੂਰਮਾ ਹੈ। ਵਾਹਿਗੁਰੂ ਤੈਨੂੰ ਸਵਰਗਾਂ ਵਿਚ ਥਾਂ ਦੇਵੇਗਾ। ਸ਼ਹੀਦਾਂ ਵਿਚ ਆਸਣ ਮਿਲੇਗਾ।'

ਭਾਈ ਮਹਾਂ ਸਿੰਘ ਹੌਲੀ ਜਹੀ ਅਟਕ ਅਟਕ ਕੇ ਬੋਲਿਆ—'ਦਾਤਾ! ਖਿਮਾ ਕਰੋ! ਅਸੀਂ ਉਹ ਪਾਪੀ ਹਾਂ ਜੇਹੜੇ ਅਨੰਦਪੁਰ ਦੇ ਕਿਲ੍ਹੇ ਵਿਚੋਂ ਨੱਸੇ ਸਾਂ, ਜਿਨ੍ਹਾਂ ਮੂਰਖਾਂ ਨੇ ਆਪ ਨੂੰ ਲਿਖ ਕੇ ਦਿੱਤਾ ਸੀ—'ਨਾ ਤੂੰ ਅਸਾਡਾ ਗੁਰੂ ਤੇ ਨਾ ਅਸੀਂ ਤੇਰੇ ਸਿੱਖ।' ਹੁਣ ਬਖਸ਼ੋ ਉਹ ਬੇਦਾਵੇ ਦੀ ਲਿਖਤ ਪਾੜ ਦੇਵੋ, ਅਸਾਂ ਦੇ ਲਹੂ

ਨਾਲ ਪੋਚੀ ਜਾਵੇ। ਦਇਆ ਕਰੋ ਦਾਤਾ, ਹੋਰ ਨਾ ਹੁਣ ਜੀਵਨ ਦੀ ਇੱਛਾ ਹੈ ਤੇ ਨਾ ਰੂਪ ਧਨ ਦੀ। ਸ਼ਹੀਦੀ ਦਾ ਪਿਆਲਾ ਵੀਰਾਂ ਨਾਲ ਪੀ ਚੁੱਕੇ ਹਾਂ ਇਹੋ ਦਇਆ ਕਰੋ ਇਹੋ ਸੁਣਨਾ ਚਾਹੁੰਦਾ ਹਾਂ ਕਿ ਆਪ ਨੇ ਅਸਾਂ ਪਾਪੀਆਂ ਦੀ ਭੁਲਣਾ ਨੂੰ ਬਖਸ਼ ਦਿੱਤਾ ਹੈ।'

ਭਾਈ ਮਹਾਂ ਸਿੰਘ ਦੀ ਬੇਨਤੀ ਸੁਣਕੇ ਸਤਿਗੁਰੂ ਜੀ ਨਿਹਾਲ ਹੋ ਗਏ। ਖੁਸ਼ੀ ਦੇ ਵਲਵਲੇ ਨਾਲ ਉਹਨਾਂ ਦੇ ਕਮਲ ਨੈਣਾਂ ਵਿਚ ਹੰਝੂ ਆਏ। ਉਹ ਹੰਝੂ ਜੋ ਧਰਤੀ ਉਤੇ ਡਿੱਗ ਕੇ ਖਿਦਰਾਣੇ ਦੀ ਢਾਬ ਦੀ ਸਾਰੀ ਧਰਤੀ ਨੂੰ ਨਿਹਾਲ ਕਰ ਗਏ। ਸਾਰੇ ਮਾਲਵੇ ਦੇਸ਼ ਨੂੰ ਹੀ ਵਸਾ ਗਏ। ਉਹਨਾਂ ਹੰਝੂਆਂ ਦਾ ਸਦਕਾ ਅੱਜ ਮਾਲਵਾ ਦੇਸ਼ ਸਿੱਖੀ ਦਾ ਕੇਂਦਰ ਹੈ। ਬੈਰਾੜ ਵੀ ਸਿੱਖੀ ਦੇ ਮੁਖੀਏ ਤੇ ਰਾਖੇ ਹਨ। 'ਧੰਨ ਧੰਨ ਸੱਚਾ ਪਾਤਿਸ਼ਾਹ!' ਦਾਤੇ ਨੇ ਪ੍ਰਸੰਨਤਾ ਨਾਲ ਫੁਰਮਾਇਆ—'ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ ਹਨ। ਨਿਹਾਲ! ਨਿਹਾਲ ਧੰਨ ਸਿੱਖੀ ਤੇ ਧੰਨ ਮਹਾਂ ਸਿੰਘ ਜੈਸੇ ਸੂਰਮੇ ਸਿਦਕੀ ਸਿੰਘ। ਸਿੰਘਾ, ਅਸਾਂ ਬਖਸ਼ਿਆ। ਬਾਪ ਪੁੱਤਰਾਂ ਨੂੰ ਸਦਾ ਬਖਸ਼ਦੇ ਰਹਿੰਦੇ ਹਨ। ਹੋਸ਼ ਕਰ ਤਕੜਾ ਹੋ। ਆਪਣੀ ਭੁੱਲ ਨੂੰ ਤੁਸਾਂ ਆਪਣੇ ਲਹੂ ਨਾਲ ਮੇਟਿਆ ਹੈ। ਇਹ ਸਭ ਤੋਂ ਉੱਤਮ ਕੁਰਬਾਨੀ ਹੈ। ਤੁਸੀਂ ਸਾਰੇ ਮੇਰੇ ਪਿਆਰੇ ਬੇਟੇ ਸਾਰੇ ਮੁਕਤੇ, ਇਸ ਥਾਂ ਤੁਸਾਂ ਦੀ ਯਾਦ ਮਨਾਈ ਜਾਇਆ ਕਰੇਗੀ। ਇਥੇ ਮੁਕਤਸਰ ਤੀਰਥ ਬਣੇਗਾ। ਉਹ ਤੀਰਥ ਜਿਥੋਂ ਦੀ ਧੂੜ ਲੈ ਕੇ ਸਾਰਾ ਦੇਸ਼ ਮੁਕਤ ਹੋਇਆ ਕਰੇਗਾ ਸਿੰਘਾ। ਅਸੀਂ ਨਿਹਾਲ। ਬਿਲਕੁਲ ਨਿਹਾਲ ਹਾਂ।'

ਭਾਣਾ ਅਕਾਲ ਪੁਰਖ ਦਾ ਜਿਉਂ ਹੀ ਸਤਿਗੁਰੂ ਜੀ ਨੇ ਆਪ ਨੂੰ ਬਖਸ਼ਿਆ ਤਿਉਂ ਹੀ ਭਾਈ ਮਹਾਂ ਸਿੰਘ ਜੀ ਦੇ ਪ੍ਰਾਣ ਪੰਖੇਰੂ ਹਵਾ ਰੂਪ ਹੋ ਕੇ ਪੰਜ ਭੂਤਕ ਸਰੀਰ ਨੂੰ ਛੱਡ ਕੇ ਸਵਰਗ ਲੋਕ ਨੂੰ ਚਲੇ ਗਏ ਜਿਥੇ ਉਹਨਾਂ ਦੇ ਸਾਥੀ ਗਏ ਸਨ। ਸਤਿਗੁਰੂ ਜੀ ਨੇ ਆਪ ਦਾ ਮਿਰਤਕ ਸਰੀਰ ਵੀ ਚੁਕਵਾ ਲਿਆ ਤੇ ਅਗੇ ਹੋਏ।

ਸਾਹਿਬ ਸਿੰਘਾਂ ਦੀ ਭਾਲ ਕਰ ਹੀ ਰਹੇ ਸਨ ਕਿ ਅਗੇ ਬੀਬੀ ਭਾਗੋ ਜੀ ਜ਼ਖਮੀ ਹੋਏ ਹੋਏ ਅਤੇ ਤੁਰਕਾਂ ਦੀਆਂ ਲੋਥਾਂ ਉਥੇ ਪਈਆਂ ਸਨ। ਬੀਬੀ ਜੀ ਹੋਸ਼ ਵਿਚ ਤਾਂ ਸਨ, ਪਰ ਜ਼ਖਮ ਐਸੇ ਸਨ ਉਠ ਕੇ ਤੁਰ ਨਹੀਂ ਸਨ ਸਕਦੇ। ਕੁਝ ਥਕੇਵੇਂ ਤੇ ਤਰੇਹ ਨਾਲ ਬੌਂਦਲੇ ਵੀ ਸਨ। ਸਤਿਗੁਰੂ ਜੀ ਨੇ ਝੱਟ ਸਿਆਣ ਲਿਆ ਕਿ ਬੀਬੀ ਜੀ ਮਾਝੇ ਦੇ ਜਥੇ ਨਾਲ ਸਨ। ਅਗੇ ਹੋਏ ਇਕ ਇਕ ਅੰਗ ਨੂੰ ਦੇਖਿਆ।

ਜ਼ਖਮਾਂ ਉਤੇ ਪੱਟੀਆਂ ਬੰਨ੍ਹੀਆਂ ਤਾਂਕਿ ਲਹੂ ਨਿਕਲਨੋਂ ਬੰਦ ਹੋ ਜਾਵੇ ਅਕਾਲ ਪੁਰਖ ਦੀ ਸਹਾਇਤਾ ਨਾਲ ਮੇਹਰ ਦੀ ਨਿਗਾਹ ਨਾਲ ਬੀਬੀ ਵੱਲ ਤੱਕਿਆ। ਉਹਦੇ ਚੇਹਰੇ ਨੂੰ ਉਪਰ ਕੀਤਾ ਤੇ ਫੁਰਮਾਇਆ—'ਬੇਟੀ! ਦੇਖ ਧਿਆਨ ਨਾਲ ਦੇਖ। ਜਿਸ ਦੀ ਤੂੰ ਉਡੀਕ ਕਰ ਰਹੀ ਸੀ, ਉਹ ਆ ਗਏ।'

ਨੈਣਾਂ ਨੂੰ ਖੋਹਲਣ ਤੋਂ ਬਿਨਾਂ ਹੀ ਹੱਥਾਂ ਦੀ ਛੋਹ ਨੂੰ ਹੀ ਅਨੁਭਵ ਕਰਕੇ ਬੀਬੀ ਭਾਗੋ ਨੇ ਪੁੱਛਿਆ—'ਕੌਣ ? ਮੇਰੇ ਸਤਿਗੁਰੂ ਜੀ ਆ ਗਏ ? ਮੈਂ ਬਲਿਹਾਰੇ ਜਾਵਾਂ ? ਵਾਰੀ ਜਾਵਾਂ ਮੇਰੇ ਧੰਨ ਭਾਗ ਮੇਰੇ ਪਿਤਾ ਜੀ ਆ ਪੁੱਜੇ।' ਇੰਨਾ ਆਖਣ ਦੇ ਨਾਲ ਹੀ ਉਸ ਨੇ ਅੱਖਾਂ ਝਮਕਣ ਦਾ ਯਤਨ ਕੀਤਾ ਪਰ ਸਿਰ ਦੀ ਸੱਟ ਦੇ ਕਾਰਨ ਲਹੂ ਸਿਰ ਵਿਚੋਂ ਨਿਕਲ ਕੇ ਅੱਖਾਂ ਉਤੇ ਜੰਮਿਆਂ ਹੋਇਆ ਸੀ। ਸਤਿਗੁਰੂ ਜੀ ਨੇ ਉਹਦੀਆਂ ਅੱਖਾਂ ਉਪਰੋਂ ਲਹੂ ਸਾਫ ਕੀਤਾ।

ਬੀਬੀ ਨੂੰ ਚੁਕਵਾ ਕੇ ਡੇਰੇ ਵੱਲ ਭੇਜਿਆ ਤਾਂ ਕਿ ਇਲਾਜ ਕਰਵਾਇਆ ਜਾਵੇ। ਉਹਨਾਂ ਦੇ ਪ੍ਰਾਣ ਬਚ ਸਕਦੇ ਸਨ। ਬਾਕੀ ਦੇ ਸਿੰਘਾਂ ਵਾਸਤੇ ਇਕ ਅੰਗੀਠਾ ਤਿਆਰ ਕਰਾਇਆ ਉਸ ਅੰਗੀਠੇ ਦੇ ਆਸਰੇ ਸਾਰਿਆਂ ਦਾ ਸਸਕਾਰ ਕੀਤਾ ਤੇ ਵਰ ਦਿੱਤੇ। ਅੱਜ ਉਸ ਅਸਥਾਨ ਤੇ ਗੁਰਦਵਾਰਾ ਮੁਕਤਸਰ ਹੈ। ਇਸੇ ਨਾਮ ਦਾ ਸ਼ਹਿਰ ਤੇ ਰੇਲਵੇ ਸਟੇਸ਼ਨ ਵੀ ਹੈ। ਸਾਹਿਬਾਂ ਦੇ ਬਚਨ ਸਤ ਹੋਏ ਸ਼ਹੀਦਾਂ ਦੇ ਅਸਥਾਨ ਤੇ ਮਾਘੀ ਦਾ ਮੇਲਾ ਲੱਗਦਾ ਹੈ। ਲੱਖਾਂ ਆਦਮੀ ਉਥੋਂ ਦੀ ਯਾਤਰਾ ਕਰਦੇ ਹਨ। ਉਸ ਵੇਲੇ ਦੇ ਹਾਕਮਾਂ ਤੇ ਚੌਧਰੀਆਂ ਨੂੰ ਤਾਂ ਜਗਤ ਭੁੱਲ ਗਿਆ ਹੈ ਪਰ ਮੁਕਤੇ ਸ਼ਹੀਦਾਂ ਨੂੰ ਯਾਦ ਕਰਦਾ ਹੈ ਤੇ ਕਰਦਾ ਰਹੇਗਾ। ਧੰਨ ਸਿੱਖੀ ਤੇ ਧੰਨ ਸ਼ਹੀਦ ਸਿੰਘ ਹਨ।

## ੪. ਇਕ ਜੋਗੀ ਨਾਲ ਮੇਲ

ਮੁਕਤਸਰ ਦਾ ਮੇਲਾ ਭਾਵੇਂ ਪਹਿਲੀ ਮਾਘ ਨੂੰ ਹੁੰਦਾ ਹੈ ਪਰ ਯੁੱਧ ਮੁਕਤਸਰ ਵਿਸਾਖ ਦੇ ਮਹੀਨੇ ਵਿਚ ਹੋਇਆ ਸੀ ਜਦੋਂ ਗਰਮੀ ਦਾ ਜ਼ੋਰ ਹੁੰਦਾ ਹੈ ਗਰਮੀ ਕਰਕੇ ਹੀ ਸ਼ਾਇਦ ਸ਼ਹੀਦਾਂ ਦੀ ਯਾਦ ਸਿਆਲ ਵਿਚ ਮਨਾਈ ਜਾਂਦੀ ਹੈ। ਕਿਉਂਕਿ ਗਰਮੀਆਂ ਵਿਚ ਸਫਰ ਕਰਨਾ ਬਹੁਤ ਕਠਿਨ ਤੇ ਅਸੰਭਵ ਹੁੰਦਾ ਹੈ। ਸਤਿਗੁਰੂ ਜੀ ਸਿੰਘਾਂ ਸ਼ਹੀਦਾਂ ਦਾ ਸਸਕਾਰ ਕਰਕੇ ਖਿਦਰਾਣੇ ਦੀ ਢਾਬ ਦੇ ਦੂਸਰੇ ਪਾਸੇ ਨਾਂਗੇ ਦੀ ਸਰਾਇ। (ਇਹ ਨਗਰ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਪਿੰਡ ਸੀ)

ਜਾ ਪੁਜੇ। ਉਥੇ ਛਾਂ ਦਾਰ ਦਰੱਖਤ ਸਨ। ਉਹਨਾਂ ਦਰੱਖਤਾਂ ਹੇਠਾਂ ਜਾ ਡੇਰੇ ਲਾਏ।

ਤੁਰਕਾਂ ਦਾ ਡਰ ਨਹੀਂ ਸੀ। ਤੁਰਕ ਗਰਮੀ ਤੋਂ ਡਰਦੇ ਹੋਏ, ਆਪਣਾ ਸੈਨਾਪਤੀ ਮਰਵਾ ਕੇ ਪਿਛੇ ਹਟ ਗਏ ਸਨ। ਕੁਝ ਚੌਧਰੀ ਕਪੂਰੇ ਵਰਗਿਆਂ ਨੇ ਤੁਰਕਾਂ ਨੂੰ ਡਰਾ ਦਿੱਤਾ ਸੀ ਕਿ ਸਤਿਗੁਰੂ ਜੀ ਨੂੰ ਹੁਣ ਲੱਭਣਾ ਔਖਾ ਹੈ ਇਥੇ ਤਾਂ ਬੈਰਾੜਾਂ ਨੌਜਵਾਨਾਂ ਨੇ ਹੀ ਤੁਸਾਂ ਨੂੰ ਮਾਰ ਸੁੱਟਣਾ ਹੈ। ਉਹ ਜੰਗਲ ਦੇ ਭੇਤੀ ਹਨ ਤੇ ਤੁਸੀਂ ਭੇਤੀ ਨਹੀਂ, ਨਾਲ ਹੀ ਸ਼ਾਹੀ ਫੌਜ ਨੂੰ ਪਿਛੋਂ ਹੁਕਮ ਆ ਪੁੱਜਾ ਸੀ ਕਿ ਛੇਤੀ ਤੋਂ ਛੇਤੀ ਫੌਜ ਪਿਛੇ ਮੁੜ ਆਵੇ। ਕਿਉਂਕਿ ਦੇਸ਼ ਦੇ ਦੂਸਰਿਆਂ ਹਿੱਸਿਆਂ ਵਿਚ ਹਾਲਾਤ ਬਹੁਤ ਖਰਾਬ ਹੋ ਰਹੇ ਸਨ। ਔਰੰਗਜ਼ੇਬ ਦੱਖਣ ਨੂੰ ਤੁਰ ਗਿਆ ਹੋਇਆ ਸੀ। ਨਾਲ ਹੀ ਜਿਵੇਂ ਔਰੰਗਜ਼ੇਬ ਨੇ ਆਪਣੇ ਬਾਪ ਨੂੰ ਕੈਦ ਕਰਕੇ ਤੇ ਭਰਾਵਾਂ ਨੂੰ ਮਾਰ ਕੇ ਬਾਦਸ਼ਾਹੀ ਪ੍ਰਾਪਤ ਕੀਤੀ ਸੀ ਤਿਵੇਂ ਉਹਦੇ ਪੁੱਤਰ ਵੀ ਬਾਦਸ਼ਾਹੀ ਪ੍ਰਾਪਤ ਕਰਨ ਵਾਸਤੇ ਬਾਪ ਦੇ ਜੀਉਂਦੇ ਜੀਅ ਹੀ ਆਪੋ ਵਿਚ ਹੀ ਲੜਨ ਮਰਨ ਨੂੰ ਤਿਆਰ ਖਲੋਤੇ ਸਨ। ਉਹ ਨਾ ਬਾਪ ਦਾ ਵਿਸਾਹ ਖਾਂਦੇ ਸਨ ਤੇ ਨਾ ਬਾਦਸ਼ਾਹੀ ਦਾ ਹਰ ਇਕ ਪੁੱਤਰ ਨੇ ਫੌਜ ਆਪਣੇ ਹੱਥਾਂ ਵਿਚ ਕਰ ਲਈ ਸੀ। ਔਰੰਗਜ਼ੇਬ ਦੇ ਤਿੰਨ ਪੁੱਤਰ ਸਨ—ਮੁਅੱਜ਼ਮ, ਆਜ਼ਮ ਤੇ ਕਾਮਬਖਸ਼। ਮੁਅੱਜ਼ਮ ਕਾਬਲ ਵੱਲ ਸੀ ਤੇ ਕਾਮਬਖਸ਼ ਦੱਖਣੀ ਹਿੰਦ ਵਿਚ, ਆਜ਼ਮ ਆਗਰੇ ਦੇ ਨੇੜੇ ਸੀ। ਇਸ ਖਿਚੋਤਾਣ ਨੇ ਪੰਜਾਬ ਦੇ ਸੂਬੇਦਾਰਾਂ ਦੇ ਵੀ ਸਿਰ ਚੱਕਰਾ ਦਿੱਤੇ। ਉਹ ਵੀ ਆਪੋ ਆਪਣੇ ਘਰ ਬੈਠ ਕੇ ਆਪਣੀਆਂ ਸੂਬੇਦਾਰੀਆਂ ਦੀਆਂ ਰਾਖੀਆਂ ਕਰਨ ਲੱਗੇ। ਸਤਿਗੁਰੂ ਜੀ ਦਾ ਪਿੱਛਾ ਕਰਨਾ ਉਹਨਾਂ ਛੱਡ ਦਿੱਤਾ। ਇਹ ਵੀ ਵਿਚਾਰ ਸੀ ਕਿ ਔਰੰਗਜ਼ੇਬ ਦੇ ਜ਼ੁਲਮਾਂ ਤੋਂ ਸਾਰੀ ਹਿੰਦੂ ਜਾਤੀ ਤੰਗ ਆ ਗਈ ਸੀ। ਸ਼ਿਵਾ ਜੀ ਮਰਹੱਟਾ ਦੇ ਪੁੱਤਰ ਸਾਹੂ ਜੀ ਕੈਦ ਕੀਤੇ ਹੋਏ ਸਨ। ਹੋ ਸਕਦਾ ਸੀ ਕਿ ਸਾਰੇ ਹਿੰਦੂ ਇਕੋ ਵਾਰ ਬਗਾਵਤ ਕਰ ਦੇਣ, ਪਰ ਹਿੰਦੂਆਂ ਵਿਚ ਕਿਉਂਕਿ ਜੱਥੇਬੰਦੀ ਨਹੀਂ ਸੀ, ਇਸ ਕਰਕੇ ਉਹ ਬਗਾਵਤ ਨਹੀਂ ਸਨ ਕਰ ਸਕਦੇ। ਇਸ ਸਾਰੇ ਰਾਜਸੀ ਵਾਯੂ ਮੰਡਲ ਨੂੰ ਅਨੁਭਵ ਕਰਕੇ ਹੀ ਸਤਿਗੁਰੂ ਜੀ ਨੇ ਮਾਲਵੇ ਵਿਚ ਤੁਰਕਾਂ ਨਾਲ ਟੱਕਰ ਲੈਣ ਦੀ ਪੱਕੀ ਸਲਾਹ ਕੀਤੀ ਸੀ, ਪਰ ਸਮਾਂ ਹੱਥ ਨਾਲ ਲੱਗਾ ਸਾਹਿਬਾਂ ਦੇ ਚਾਲੀ ਸਿੰਘਾਂ ਨੇ ਹੀ ਸੱਤ ਹਜ਼ਾਰ ਫੌਜ ਦਾ ਲੱਕ ਤੋੜ ਦਿੱਤਾ ਤੇ ਉਸ ਨੂੰ ਵਾਪਸ ਭੇਜ ਦਿੱਤਾ।

ਨਾਂਗੇ ਦੀ ਸਰਾਏ ਢਾਬ ਦੇ ਕਿਨਾਰੇ ਇਕ ਬੁੱਢਾ ਜੋਗੀ ਰਹਿੰਦਾ ਸੀ। ਉਸਦੀ

ਬਹੁਤ ਹੀ ਲੰਮੀ ਉਮਰ ਸੀ। ਉਹ ਤਾਂ ਹਿੰਦੂ ਰਾਜ ਤੋਂ ਵੀ ਪਹਿਲਾਂ ਦਾ ਸੀ ਉਸ ਨੇ ਰਾਜ, ਸਮਾਜ ਤੇ ਬੰਦੇ ਪਲਟਦੇ ਵੇਖੇ ਸਨ। ਜਿਥੇ ਅੱਜ ਸ਼ਹਿਰ ਸਨ ਇਥੇ ਹਲ ਵੱਗਦੇ ਤੇ ਜਿਥੇ ਹਲ ਵੱਗਦੇ ਹਨ ਇਥੇ ਸ਼ਹਿਰ ਵਸਦੇ ਵੇਖੇ ਸਨ। ਉਸ ਦੀ ਲੰਮੀ ਉਮਰ ਨੇ ਉਸ ਨੂੰ ਕੁਝ ਹੰਕਾਰੀ ਬਣਾ ਦਿੱਤਾ ਸੀ। ਉਹ ਸਾਧੂ ਸੰਤ ਤੇ ਫਕੀਰ ਜੋਗੀ ਨੂੰ ਕੁਝ ਨਹੀਂ ਸੀ ਸਮਝਦਾ। ਪੰਜਾਹ ਸੱਠ ਸਾਲ ਦੇ ਪੁਰਸ਼ ਨੂੰ ਉਹ ਬਾਲਕ ਖਿਆਲ ਕਰਦਾ ਸੀ। ਉਹਦਾ ਹਿਰਦਾ ਸ਼ਾਂਤ ਨਹੀਂ ਸੀ ਕਿਉਂਕਿ ਉਹ ਹੰਕਾਰ ਬਹੁਤ ਕਰਦਾ ਰਹਿੰਦਾ। ਉਸ ਦੇ ਕੋਲ ਬਹੁਤ ਸੰਤ ਜੋਗੀ ਬੈਠਦੇ ਵੀ ਨਹੀਂ ਸਨ। ਉਸ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਆਏ ਹਨ। ਸਤਿਗੁਰੂ ਜੀ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ ਗੱਦੀ ਤੇ ਦਸਵੇਂ ਜਾਮੇਂ ਵਿਚ ਹਨ। ਬਹੁਤ ਸਾਰੀਆਂ ਘਾਲਣਾ ਘਾਲੀਆਂ ਹਨ। ਸਤਿਗੁਰੂ ਜੀ ਦਾ ਜੱਸ ਸੁਣ ਕੇ ਤਾਂ ਉਸ ਨੂੰ ਖਿਆਲ ਆਇਆ ਕਿ ਉਹ ਸਤਿਗੁਰੂ ਜੀ ਦਾ ਦਰਸ਼ਨ ਕਰੇ, ਪਰ ਜਦੋਂ ਉਸਦੇ ਪੁੱਛਿਆ—'ਐਸੇ ਸਤਿਗੁਰੂ ਜੀ ਦੀ ਆਯੂ ਕਿਤਨੀ ਹੈ ?' ਉਸ ਨੂੰ ਉੱਤਰ ਮਿਲਿਆ—'ਇਹੋ ਕੋਈ ੩੭-੩੮ ਸਾਲ।' ਤਾਂ ਉਹ ਆਪੇ ਤੋਂ ਬਾਹਰ ਹੋ ਗਿਆ ਕਰੋਧ ਨਾਲ ਬੋਲਿਆ—'ਹੂੰ ! ਸੈਂਤੀ ਅਠੱਤੀ ਸਾਲ ਦੀ ਆਯੂ ਵਾਲਾ ਕਿਵੇਂ ਗੁਰੂ ਹੋ ਸਕਦਾ ਹੈ ? ਮੈਂ ਨਹੀਂ ਜਾਂਦਾ, ਜੋਗ ਦੀ ਨਿਰਾਦਰੀ ਹੈ। ਮੇਰੀ ਆਯੂ ਦਾ ਮੈਨੂੰ ਪਤਾ ਨਹੀਂ। ਇਹ ਨਿੱਕੇ ਬਾਲਕ ਨੂੰ ਦੇਖਣ ਜਾਵਾਂ ?' ਇਹ ਆਖ ਕੇ ਉਹ ਜੋਗੀ ਮੁੜ ਆਪਣੇ ਆਸਣ ਉਤੇ ਜਾ ਬੈਠਾ।

ਸਤਿਗੁਰੂ ਜੀ ਦੇ ਸਿੰਘਾਂ ਨੂੰ ਪਤਾ ਲੱਗਾ। ਉਹਨਾਂ ਨੇ ਜੋਗੀ ਦਾ ਹਾਲ ਸਤਿਗੁਰੂ ਜੀ ਨੂੰ ਸੁਣਾਇਆ। ਸਾਹਿਬਾਂ ਨੇ ਸੁਣ ਕੇ ਕਿਹਾ—'ਜੋਗੀ ਨੂੰ ਹੰਕਾਰ ਤੰਗ ਕਰ ਰਿਹਾ ਹੈ। ਉਸ ਨੂੰ ਲੰਮੀ ਉਮਰ ਦਾ ਹੰਕਾਰ ਹੈ। ਲੰਮੀ ਉਮਰ ਤੇ ਭਲਾ ਕੀ ਮਾਣ, ਐਨੀ ਉਮਰ ਤਾਂ ਸੱਪਾਂ ਦੀ ਵੀ ਹੈ। ਅਨੇਕਾਂ ਸੱਪ ਦਸ ਦਸ ਹਜ਼ਾਰ ਸਾਲ ਦੀ ਆਯੂ ਵਾਲੇ ਹਨ। ਉਹ ਜੋਗ ਦੀ ਜੁਗਤੀ ਨਹੀਂ ਜਾਣਦਾ ਸਿਰਫ ਲੋਕ ਦਿਖਾਵੇ ਤੇ ਮੌਤ ਤੋਂ ਬਚਣਾ ਸਿਖਿਆ ਹੋਇਆ ਹੈ। ਜੇ ਉਸ ਨੇ ਵੱਧ ਘੱਟ ਗੱਲਾਂ ਕੀਤੀਆਂ ਹਨ ਤਾਂ ਤੁਸਾਂ ਨੂੰ ਗੁੱਸਾ ਨਹੀਂ ਕਰਨਾ ਚਾਹੀਦਾ।'

ਸਤਿਗੁਰੂ ਜੀ ਦੇ ਬੋਲੇ ਬਚਨਾਂ ਦਾ ਪਤਾ ਜੋਗੀ ਨੂੰ ਲੱਗ ਗਿਆ। ਉਹ ਸੋਚਣ ਬੈਠਾ, ਆਖਰ ਆਪ ਉਠਿਆ ਤੇ ਸਤਿਗੁਰੂ ਜੀ ਵੱਲ ਤੁਰਿਆ ਜਦੋਂ ਕੋਲ ਪਹੁੰਚ ਕੇ ਸਤਿਗੁਰੂ ਜੀ ਦੇ ਚੇਹਰੇ ਨੂੰ ਦੇਖਿਆ ਤਾਂ ਬਹੁਤ ਹੈਰਾਨ ਹੋਇਆ। ਨੂਰੋ ਨੂਰ

ਚੇਹਰੇ ਦੀ ਤਾਬ ਨਾ ਝੱਲ ਸਕਿਆ। ਉਹ ਕਿੰਨਾਂ ਚਿਰ ਦੇਖਦਾ ਹੀ ਰਿਹਾ ਫਿਰ ਵੀ ਉਸ ਨੇ ਨਮਸ਼ਕਾਰ ਨਹੀਂ ਕੀਤੀ। ਸਤਿਗੁਰੂ ਜੀ ਆਪ ਅਗੇ ਹੋਏ ਨਮਸ਼ਕਾਰ ਕਰਕੇ ਜੋਗੀ ਨੂੰ ਆਦਰ ਸਤਿਕਾਰ ਨਾਲ ਬਿਠਾ ਲਿਆ। ਫਿਰ ਗਿਆਨ ਚਰਚਾ ਹੋਣ ਲੱਗੀ।

ਸਤਿਗੁਰੂ ਜੀ—'ਸੁਣਾਓ ਜੋਗੀ ਰਾਜ ਜੀ! ਆਪ ਦੀ ਆਯੂ ਕਿੰਨੇ ਕੁ ਵਰ੍ਹਿਆਂ ਦੀ ਹੈ ?'

ਜੋਗੀ ਰਾਜ—'ਮੈਂ ਨਹੀਂ ਦੱਸ ਸਕਦਾ, ਕਈ ਸਦੀਆਂ ਗੁਜ਼ਰ ਗਈਆਂ ਹਨ। ਮੈਂ ਕੀ ਦੱਸ ਸਕਦਾ ਹਾਂ। ਹੁਣ ਤਾਂ ਮੈਨੂੰ ਇਹ ਵੀ ਪਤਾ ਨਹੀਂ ਮੈਂ ਕੇਹੜੇ ਬਾਪ ਦੇ ਘਰ ਜਨਮ ਲਿਆ ਸੀ। ਕੇਹੜੇ ਸ਼ਹਿਰ ਵਿਚ ਜਨਮ ਲਿਆ ਹੈ।'

ਸਤਿਗੁਰੂ ਜੀ—'ਕੀ ਜੋਗ ਬਲ ਨਾਲ ਵੀ ਜਾਚ ਨਹੀਂ ਸਕਦੇ ?'

ਜੋਗੀ ਰਾਜ—'ਸ਼ਾਇਦ ਜਾਚ ਲਈਏ ਕਿਹਾ ਨਹੀਂ ਜਾ ਸਕਦਾ।'

ਸਤਿਗੁਰੂ ਜੀ—'ਜੋਗ ਤੋਂ ਤੁਸਾਂ ਦੀ ਕੀ ਮੁਰਾਦ ਹੈ ?'

ਜੋਗੀ ਰਾਜ—'ਮੈਂ ਤਾਂ ਇਕੋ ਗੱਲ ਸਿੱਖੀ ਹੈ ਕਿ ਉਮਰ ਵੱਡੀ ਕਰਨੀ। ਜੋਗ ਵਿਦਿਆ ਦੇ ਬਲ ਨਾਲ ਉਮਰ ਲੰਮੀ ਕਰੀ ਜਾਂਦਾ ਹਾਂ। ਮੈਨੂੰ ਗਿਆਨ ਹੈ ਕਿ ਜਦੋਂ ਮੌਤ ਨੇ ਆਉਣਾ ਹੈ ਮੈਂ ਸਮਾਂ ਜਾਣ ਜਾਂਦਾ ਹਾਂ। ਉਸ ਵੇਲੇ ਸਵਾਸ ਦਸਵੇਂ ਦਵਾਰ ਚੜ੍ਹਾ ਕੇ ਸਮਾਧੀ ਲਾ ਬੈਠਦਾ ਹਾਂ, ਬਸ ਫਿਰ ਕੀ ਮੌਤ ਦਾ ਸਮਾਂ ਲੰਘ ਜਾਂਦਾ ਹੈ। ਮੁੜ ਜੀਉਂਦਾ ਰਹਿੰਦਾ ਹਾਂ।'

ਸਤਿਗੁਰੂ ਜੀ ਇਹ ਸੁਣ ਕੇ ਮੁਸਕਰਾਏ, ਮੁਸਕਰਾਉਂਦੇ ਹੋਏ ਬੋਲੇ—'ਲੰਮੀ ਆਯੂ ਤੋਂ ਕੀ ਲਾਭ ? ਲੰਮੀ ਆਯੂ ਤਾਂ ਪਸ਼ੂਆਂ ਦੀ ਚਾਹੀਦੀ ਹੈ। ਪਰ ਲੰਮੀ ਆਯੂ ਤੋਂ ਪਸ਼ੂ ਵੀ ਤੰਗ ਆ ਜਾਂਦੇ ਹਨ। ਸੱਪ ਦੀ ਆਰਜਾ ਬਹੁਤ ਲੰਮੀ ਹੈ ਉਹ ਦੁੱਖ ਪਾਉਂਦਾ ਹੈ। ਪੇਟ ਦੇ ਭਾਰ ਚਲ ਕੇ ਤੰਗ ਹੁੰਦਾ ਹੈ।'

ਜੋਗੀ ਰਾਜ—'ਤੁਸਾਂ ਦਾ ਭਾਵ ਕਿ ਆਰਜਾ (ਉਮਰ) ਲੰਮੀ ਨਹੀਂ ਹੋਣੀ ਚਾਹੀਦੀ।'

ਸਤਿਗੁਰੂ—'ਕਦੀ ਨਹੀਂ, ਜੇਕਰ ਉਸ ਨੂੰ ਹੰਕਾਰ ਰਹਿਣਾ ਹੈ ਹੰਕਾਰ ਦੀ ਜਵਾਲਾ ਨਾਲ ਆਤਮਾ ਸੜ ਸੜ ਕੇ ਦੁਖੀ ਹੁੰਦੀ ਰਹੀ ਤਾਂ ਜੀਊਣ ਦਾ ਕੀ ਲਾਭ ? ਕਰਾਮਾਤਾਂ ਮਨੁੱਖ ਹਿਰਦੇ ਨੂੰ ਸ਼ਾਂਤ ਨਹੀਂ ਕਰਦੀਆਂ। ਮਨੁੱਖ ਦੇ ਹਿਰਦੇ ਨੂੰ ਸ਼ਾਂਤੀ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜੇਕਰ ਵਾਹਿਗੁਰੂ ਦਾ ਸਿਮਰਨ ਕਰੇ, ਸੇਵਾ ਕਰੇ

ਤੇ ਲੋਕ ਭਲਾਈ ਕਰਦਾ ਹੋਇਆ ਦਸਾਂ ਨੌਂਹਾਂ ਦੀ ਕਮਾਈ ਵੀ ਕਰੇ। ਜੇ ਮਨੁੱਖ ਜਗਤ ਦੇ ਕੰਮ ਨਹੀਂ ਆ ਸਕਦਾ ਸਗੋਂ ਜਗਤ ਜੀਵਾਂ ਤੇ ਭਾਰ ਬਣਕੇ ਰਹਿੰਦਾ ਹੈ, ਮੰਗ ਕੇ ਖਾਂਦਾ ਹੈ ਦਸੋ ਉਸ ਦੇ ਬਹੁਤਾ ਜੀਉਣ ਦਾ ਕੀ ਲਾਭ ? ਚੰਗਾ ਨਹੀਂ ਐਸਾ ਪੁਰਸ਼ ਛੋਟੀ ਉਮਰੇ ਹੀ ਮਰ ਜਾਵੇ। ਜੀਵਨ ਗੁਲਾਬ ਫੁੱਲ ਦੀ ਤਰ੍ਹਾਂ ਹੋਣਾ ਚਾਹੀਦਾ ਹੈ। ਥੋੜਾ ਚਿਰ ਜੀਵੇ, ਖਿੜੇ ਮਹਿਕ ਦੁਨੀਆਂ ਨੂੰ ਦਿੱਤੀ ਤੇ ਤੁਰਦੇ ਹੋਏ। ਹੇ ਜੋਗੀ ਰਾਜ। ਤੁਸੀਂ ਭੁਲੇਖੇ ਵਿਚ ਰਹੇ ਹੋ ਤੁਸਾਂ ਦੇ ਹਿਰਦੇ ਨੂੰ ਭਰਮ ਹੈ। ਹੰਕਾਰ ਦਾ ਸੇਕ ਹੈ ਇਸ ਨੂੰ ਦੂਰ ਕਰਨ ਦਾ ਚੱਜ ਅਚਾਰ ਸਿਖੋ। ਅੰਤ ਨੂੰ ਤਾਂ ਮਰਨਾ ਹੀ ਹੈ। ਭਾਵੇਂ ਚਾਰ ਦਿਨ ਜਿਉ ਲਿਆ ਤੇ ਭਾਵੇਂ ਸੈਂਕੜੇ ਸਾਲ।' ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ—

*ਮਿਥਿਆ ਧ੍ਰੋਹ ਮੋਹ ਅਭਿਮਾਨੁ ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥ ਅਸਥਿਰੁ ਭਗਤਿ ਸਾਧ ਕੀ ਸਰਨ ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥ ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥ ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥ ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥ ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥ ਮਿਥਿਆ ਮਨ ਪਰ ਲੋਭ ਲੁਭਾਵਹਿ ॥ ਮਿਥਿਆ ਤਨ ਨਹੀ ਪਰਉਪਕਾਰਾ ॥ ਮਿਥਿਆ ਬਾਸੁ ਲੇਤ ਬਿਕਾਰਾ ॥ ਬਿਨੁ ਬੂਝੇ ਮਿਥਿਆ ਸਭ ਭਏ ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥ ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ ਕਹ ਹੋਵਤ ਸੂਚਾ ॥...... ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥ ਮੇਘ ਬਿਨਾ ਜਿਉ ਖੇਤੀ ਜਾਇ ॥* *(ਸੁਖਮਨੀ ਸਾਹਿਬ)*

ਅੰਮ੍ਰਿਤ ਰੂਪੀ ਬਾਣੀ ਨੂੰ ਸੁਣ ਕੇ ਜੋਗੀ ਦਾ ਦਿਲ ਧੜਕਿਆ, ਉਸ ਦਾ ਮੱਥਾ ਠਣਕਿਆ। ਉਸ ਨੂੰ ਪ੍ਰਤੀਤ ਹੋਇਆ ਜਿਵੇਂ ਉਸ ਤੋਂ ਕੋਈ ਵੱਡੀ ਉਮਰ ਵਾਲਾ ਗੁਰੂ ਉਸ ਦੇ ਕੰਨ ਫੜ ਕੇ ਉਸ ਨੂੰ ਕਹਿਣ ਲੱਗਾ। ਜੋਗੀ ਤੂੰ ਬਣਿਓਂ ਪਰ ਜੋਗ ਦੀ ਜੁਗਤੀ ਨਾ ਸਿੱਖੀ। ਲੰਮੀ ਉਮਰ ਦੇ ਅਭਿਮਾਨ ਵਿਚ ਹੀ ਰਿਹਾ ਤੇ ਮੁਕਤੀ ਵਾਸਤੇ ਕੁਝ ਨਾ ਕੀਤਾ ਕੀ ਇਹ ਗੱਲ ਠੀਕ ਹੈ ? ਇਹ ਗੁਰੂ ਮੇਰੇ ਨਾਲੋਂ ਵੱਡਾ ਹੈ ? ਕੀ ਇਹ ਸਭ ਕੁਝ ਠੀਕ ਆਖਦਾ ਹੈ। ਸਾਧੂ ਹੋਣਾ ਮਾੜਾ ਹੈ। ਇਉਂ ਪਹਿਲਾਂ ਤਾਂ ਉਹ ਚਿੱਤ ਵਿਚ ਸੋਚਦਾ ਰਿਹਾ ਤੇ ਮੁੜ ਉਸ ਨੇ ਕੰਬਦੇ ਹਿਰਦੇ ਨਾਲ ਸਤਿਗੁਰੂ

ਜੀ ਅਗੇ ਸਵਾਲ ਕਰ ਹੀ ਦਿੱਤਾ—'ਮੈਂ ਪੁੱਛਦਾ ਹਾਂ ਕੀ ਸਾਧੂ ਹੋਣਾ ਮਾੜਾ ਹੈ ?'

ਉਸ ਵੇਲੇ ਸਾਹਿਬਾਂ ਨੇ ਉੱਤਰ ਦਿੱਤਾ—'ਇਹ ਗੱਲ ਨਹੀਂ ਸਾਧੂ ਹੋਣਾ ਮਾੜਾ ਨਹੀਂ ਸਾਧੂ ਉੱਤਮ ਹਸਤੀ ਹੈ। ਸਾਧੂ ਦਾ ਮਤਲਬ ਹੈ ਸਾਧਨਾ ਕਰਨ ਵਾਲਾ ਪਰ ਸਾਧਨਾ ਖ਼ੁਦਗਰਜ਼ੀ ਵਾਸਤੇ ਨਾ ਹੋਵੇ ਸਗੋਂ ਸਾਧਨਾ ਦਾ ਫਲ ਸਿਰਫ ਲੋਕ ਭਲਾਈ ਹੋਣਾ ਚਾਹੀਦਾ ਹੈ। ਜੋ ਸਾਧੂ ਸੱਚੇ ਹਿਰਦੇ ਨਾਲ ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਹੈ। ਜਗਤ ਦੇ ਸਮਾਜਕ ਰਾਜਸੀ ਤੇ ਕੁਦਰਤੀ ਅਵਸਥਾ ਨੂੰ ਇਕ ਪੱਧਰ ਉਤੇ ਰੱਖਣਾ ਚਾਹੁੰਦਾ ਹੈ ਉਸ ਦੇ ਤਾਂ ਦਰਸ਼ਨ ਕਰਕੇ ਹੀ ਆਮ ਲੋਕ ਤਰ ਜਾਂਦੇ ਹਨ। ਐਸੇ ਮਹਾਂ ਪੁਰਖਾਂ ਬਾਰੇ ਸਤਿਗੁਰੂ ਜੀ ਫੁਰਮਾਉਂਦੇ ਹਨ—

*ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥ ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥*
*ਸਾਧਸੰਗਿ ਭਏ ਆਗਿਆਕਾਰੀ ॥ ਸਾਧਸੰਗਿ ਗਤਿ ਭਈ ਹਮਾਰੀ॥*
*ਸਾਧ ਕੈ ਸੰਗਿ ਮਿਟੇ ਸਭਿ ਰੋਗ ॥ ਨਾਨਕ ਸਾਧ ਭੇਟੇ ਸੰਜੋਗ ॥੭॥*
*ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥*

*(ਸੁਖਮਨੀ ਸਾਹਿਬ)*

ਤਿਸਦਾ ਪ੍ਰਮਾਰਥ—(ਐਸੇ ਨੇਕ) ਸਾਧੂਆਂ ਦੀ ਸੰਗਤ ਕਰਨ ਤੇ ਵਾਹਿਗੁਰੂ ਦਾ ਸਿਮਰਨ ਪਿਆਰਾ ਤੇ ਮਿੱਠਾ ਲੱਗਦਾ ਹੈ (ਜਦੋਂ) ਸਿਮਰਨ ਕੀਤਾ ਜਾਵੇ ਤਦੋਂ ਵਾਹਿਗੁਰੂ ਹਿਰਦੇ ਵਸਿਆ ਹੋਇਆ ਪ੍ਰਗਟ ਰੂਪ ਵਿਚ ਦਿਸਦਾ ਹੈ। ਸਾਧੂਆਂ ਦੀ ਸੰਗਤ ਕਰਨ ਤੇ ਜੀਵਾਂ ਨੂੰ ਆਗਿਆ ਦਾ ਪਾਲਣ ਕਰਨ ਦਾ ਅਭਿਆਸ ਹੋ ਜਾਂਦਾ ਹੈ। ਸਾਧੂ ਦੇ ਮਿਲਾਪ ਨਾਲ ਜੀਵਾਂ ਦੀ ਗਤੀ ਹੋ ਜਾਂਦੀ ਹੈ। ਮਨ ਤੇ ਤਨ ਦੇ ਰੋਗ ਮਿਟ ਜਾਂਦੇ ਹਨ। ਐਸੇ ਗੁਰਮੁਖਾਂ ਨਾਲ ਮੇਲ ਭਲੇ ਸੰਜੋਗ ਨਾਲ ਹੀ ਹੁੰਦਾ ਹੈ। ਐਸੇ ਮਹਾਂ ਪੁਰਖਾਂ ਸਾਧੂਆਂ ਦਾ ਜੱਸ ਤਾਂ ਬੇਦ ਵੀ ਨਹੀਂ ਕਰ ਸਕਦੇ। ਉਹ ਜਿੰਨਾਂ ਸੁਣਨ ਉਨਾਂ ਹੀ ਬਿਆਨ ਕਰੀ ਜਾਂਦੇ ਹਨ। ਭਾਵ ਕਿ ਐਸੇ ਸਾਧੂਆਂ ਦੀ ਮਹਿਮਾ ਬਹੁਤ ਅਪਰ ਅਪਾਰ ਹੈ, ਭੇਦ ਕੋਈ ਨਹੀਂ ਜਾਣਦਾ।

ਇਸ ਤਰ੍ਹਾਂ ਸਤਿਗੁਰੂ ਜੀ ਪਾਸੋਂ ਉਪਦੇਸ਼ ਸੁਣ ਕੇ ਹਜ਼ਾਰਾਂ ਸਾਲ ਦੀ ਆਯੂ ਭੋਗਣ ਵਾਲੇ ਜੋਗੀ ਨੂੰ ਗਿਆਨ ਹੋ ਗਿਆ। ਹੁਣ ਤੱਕ ਹਨੇਰੇ ਵਿਚ ਹੀ ਰਿਹਾ ਤੇ ਆਤਮਿਕ ਸ਼ਾਂਤੀ ਪ੍ਰਾਪਤ ਨਾ ਕੀਤੀ। ਉਸ ਦੀ ਆਤਮਾ ਨੇ ਇਹ ਗੱਲ ਮੰਨ ਲਈ ਕਿ ਉਹ ਹਨੇਰੇ ਵਿਚ ਜਾ ਰਿਹਾ ਹੈ। ਉਸ ਨੇ ਸਤਿਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ। ਦਰਸ਼ਨ ਕਰਕੇ ਨਿਹਾਲ ਹੋ ਕੇ ਆਪਣੇ ਡੇਰੇ ਚਲਿਆ ਗਿਆ

ਤੇ ਥੋੜਾ ਚਿਰ ਪਿਛੋਂ ਸਮਾ ਗਿਆ, ਕਿਉਂਕਿ ਉਸ ਨੇ ਫੈਸਲਾ ਕਰ ਲਿਆ ਸੀ ਕਿ ਆਰਜਾ ਲੰਮੀ ਕਰਨ ਦਾ ਕੁਝ ਲਾਭ ਨਹੀਂ ।

## ੫. ਭਾਈ ਦਾਨੇ ਦਾ ਸਿੱਖੀ ਪ੍ਰੇਮ

ਜਿਵੇਂ ਪਿਛੇ ਦੱਸ ਆਏ ਹਾਂ ਕਿ ਤੁਰਕਾਂ ਦੀ ਸੈਨਾ ਤੁਰ ਗਈ । ਚੌਧਰੀ ਕਪੂਰੇ ਦੇ ਪੁੱਤਰਾਂ ਤੇ ਹੋਰ ਬੈਰਾੜ ਸੇਵਕਾਂ ਨੇ ਆਕੇ ਦਸਿਆ ਕਿ ਤੁਰਕ ਤਾਂ ਆਪਣੇ ਪਾਪਾਂ ਦੀ ਅੱਗ ਵਿਚ ਆਪ ਸੜਦੇ ਹੋਏ ਪਿਛੇ ਮੁੜ ਗਏ ਹਨ ਹੁਣ ਕੋਈ ਡਰ ਵਾਲੀ ਗੱਲ ਨਹੀਂ ਮਾਲਵੇ ਵਿਚ ਸੁਤੰਤਰਤਾ ਨਾਲ ਵਿਚਰੋ ।

ਸਾਹਿਬਾਂ ਨੇ ਆਪਣੇ ਮਿਸ਼ਨ ਦੀ ਪੂਰਤੀ ਵਾਸਤੇ ਇਕ ਵਾਰ ਪੂਰੇ ਭਰੋਸੇ ਨਾਲ ਫਿਰ ਸਿੱਖੀ ਪ੍ਰਚਾਰ ਕਰਨ ਦਾ ਫੈਸਲਾ ਕੀਤਾ । ਮੁਕਤਸਰ ਤੋਂ ਅਗੇ ਰਾਜਪੂਤਾਨੇ ਵੱਲ ਜਾਣ ਦੀ ਥਾਂ ਸਾਹਿਬਾਂ ਨੇ ਪਿਛੇ ਮਾਲਵੇ ਵੱਲ ਨੂੰ ਮੋੜੇ ਪਾਏ ਜਿਸ ਨਗਰ ਵਿਚ ਜਾਂਦੇ ਉਥੇ ਹੀ ਸਿੱਖੀ ਪ੍ਰਚਾਰ ਕਰਦੇ ਅੰਮ੍ਰਿਤ ਛਕਾ ਕੇ ਸਿੰਘਾਂ ਦੀ ਗਿਣਤੀ ਵਧਾਉਂਦੇ ਰਹੇ ।

ਸਤਿਗੁਰੂ ਜੀ ਪਾਸ ਕੁਝ ਤਾਂ ਸਿਦਕੀ ਭਰੋਸੇ ਵਾਲੇ ਤਿਆਗੀ ਸੰਤ ਤੇ ਸੇਵਕ ਸਿੰਘ ਸਨ ਤੇ ਕੁਝ ਕੁ ਬੈਰਾੜ ਤੇ ਮਾਲਵੇ ਦੇ ਜਵਾਨ ਸਤਿਗੁਰੂ ਜੀ ਨੇ ਤਨਖਾਹ ਤੇ ਰੱਖੇ ਹੋਏ ਸਨ । ਭਾਈ ਦਾਨਾ ਉਹਨਾਂ ਦਾ ਸੈਨਾਪਤੀ ਸੀ । ਵਾਹਵਾ ਦਿਨ ਬੀਤੇ ਗਏ, ਸਤਿਗੁਰੂ ਜੀ ਨੇ ਤਨਖਾਹ ਨਾ ਦਿੱਤੀ ਕਿਉਂਕਿ ਭੰਡਾਰੇ ਵਿਚ ਮਾਇਆ ਨਹੀਂ ਸੀ । ਇਕ ਦਿਨ ਸਤਿਗੁਰੂ ਜੀ ਦੀਵਾਨ ਵਿਚ ਬੈਠੇ ਸਨ ਕਿ ਬੈਰਾੜਾਂ ਸਿਪਾਹੀਆਂ ਨੇ ਇਕੱਠੇ ਹੋ ਕੇ ਕਿਹਾ—'ਮਹਾਰਾਜ ! ਅਸੀਂ ਆਪ ਪਾਸ ਨੌਕਰ ਹਾਂ ਨੌਕਰ ਹੋਇਆਂ ਵੀ ਸਾਨੂੰ ਕਈ ਮਹੀਨੇ ਬੀਤ ਗਏ ਹਨ ਅੱਜ ਤੱਕ ਅਸਾਂ ਨੂੰ ਤਨਖਾਹ ਦਾ ਕੋਈ ਪੈਸਾ ਨਹੀਂ ਮਿਲਿਆ ਅੱਜ ਅਸੀਂ ਬੇਨਤੀ ਕਰਦੇ ਹਾਂ ਕਿ ਆਪ ਜ਼ਰੂਰ ਅਸਾਂ ਦੀਆਂ ਤਨਖਾਹਾਂ ਦੇ ਪੈਸੇ ਦੇ ਦਿਓ ।'

ਤਨਖਾਹ ਜ਼ਰੂਰ ਦੇਣੀ ਸੀ । ਇਸ ਗੱਲੋਂ ਸਤਿਗੁਰੂ ਜੀ ਮਨੁਕਰ ਨਹੀਂ ਸਨ ਪਰ ਮਾਇਆ ਦੇ ਗਫੇ ਕਿਤਿਓਂ ਆਏ ਨਹੀਂ ਸਨ । ਗੁਰੂ ਕੇ ਲੰਗਰ ਦਾ ਖਰਚ ਢੇਰ ਸੀ । ਸਾਹਿਬਾਂ ਨੇ ਗੰਭੀਰਤਾ ਨਾਲ ਉੱਤਰ ਦਿੱਤਾ—'ਸਿੰਘੋ ! ਤੁਸਾਂ ਦੀਆਂ ਤਨਖਾਹਾਂ ਦੇਣੀਆਂ ਹਨ । ਹਿਸਾਬ ਕਰਕੇ ਪਾਈ ਪਾਈ ਦੇ ਦੇਵਾਂਗੇ ਪਰ ਮਾਇਆ ਦੇ ਗਫੇ ਆਉਣ ਤੇ । ਜਿੰਨਾ ਚਿਰ ਮਾਇਆ ਨਹੀਂ ਆਉਂਦੀ ਉਨਾਂ ਚਿਰ ਤਨਖਾਹ

ਤਾਰਨੀ ਔਖੀ ਹੈ। ਥੋੜ੍ਹਾ ਸਬਰ ਕਰੋ। ਅਕਾਲ ਪੁਰਖ ਸਾਰੇ ਕਾਰਜ ਰਾਸ ਕਰ ਦੇਵੇਗਾ।

ਬੈਰਾੜ ਸਿਪਾਹੀ—'ਇਹ ਕੀ ਪਤਾ ਕਦੋਂ ਆਪ ਨੂੰ ਮਾਇਆ ਦੇ ਗੱਫੇ ਮਿਲਣਗੇ ? ਆਪ ਕੋਈ ਰਾਜੇ ਤਾਂ ਹੈ ਹੀ ਨਹੀਂ ਜੋ ਜ਼ਮੀਨ ਦਾ ਮਾਮਲਾ ਆਉਣਾ ਹੈ। ਟਿਕ ਕੇ ਤਾਂ ਬੈਠਦੇ ਨਹੀਂ ਜਿਸ ਨਾਲ ਸਿੱਖੀ ਹਾਜ਼ਰ ਹੋਵੇ ਤੇ ਚੜ੍ਹਾਵਾ ਚੜ੍ਹੇ ਜੋ ਚੜ੍ਹਾਵਾ ਚੜ੍ਹਦਾ ਹੈ ਉਹ ਨਾਲੋ ਨਾਲ ਖਰਚ ਹੁੰਦਾ ਜਾਂਦਾ ਹੈ। ਅਸੀਂ ਸਭ ਕੁਝ ਵੇਖ ਰਹੇ ਹਾਂ ਬਸ ਅਸਾਂ ਤਾਂ ਫੈਸਲਾ ਕੀਤਾ ਹੈ ਕਿ ਅਜ ਜ਼ਰੂਰ ਤਨਖਾਹੀਂ ਲੈ ਲੈਣੀਆਂ ਹਨ। ਭਾਵੇਂ ਤੁਸੀਂ ਕੁਝ ਯਤਨ ਕਰੋ ਅਸਾਂ ਨੂੰ ਤਨਖਾਹ ਦੇਵੋ।'

ਸਤਿਗੁਰੂ ਜੀ—'ਜ਼ਿਦ ਕਰਨੀ ਚੰਗੀ ਨਹੀਂ ਨਾ ਕਿਸੇ ਦੀ ਚੁੱਕਣਾ ਵਿਚ ਆਉਣਾ ਚਾਹੀਦਾ ਹੈ ਜਦ ਤੁਸੀਂ ਦੇਖਦੇ ਹੋ ਕਿ ਮਾਇਆ ਨਹੀਂ ਆਉਂਦੀ ਤਾਂ ਅਸੀਂ ਤੁਸਾਂ ਦੀਆਂ ਤਨਖਾਹੀਂ ਤਾਰੀਏ ਕਿਵੇਂ ?'

ਇਹ ਬਚਨ ਸੁਣਕੇ ਕੁਝ ਸੋਚਣ ਦੀ ਥਾਂ ਬੈਰਾੜ ਤੇ ਮਲਵਈ ਜਵਾਨ ਜੋਸ਼ ਨਾਲ ਗਰਮ ਹੋ ਕੇ ਬੋਲੇ—'ਇਸ ਦਾ ਕੀ ਮਤਲਬ ? ਜੇ ਤਨਖਾਹ ਨਹੀਂ ਦੇ ਸਕਦੇ ਤਾਂ ਫੌਜ ਰੱਖਣ ਦਾ ਕੀ ਚਾਅ। ਕਿਉਂ ਨਹੀਂ ਸਾਧੂਆਂ ਵਾਂਗ ਡੇਰਾ ਮੱਲ ਕੇ ਬੈਠਦੇ ਤੇ ਵਾਹਿਗੁਰੂ ਵਾਹਿਗੁਰੂ ਜਪਦੇ ਇਹ ਸ਼ਾਹੀ ਸ਼ਾਨ ਦਿਖਾਉਣ ਦਾ ਕੀ ਭਾਵ ?'

ਅਗਿਆਨ ਦੇ ਵੱਸ ਹੋ ਕੇ ਪੁਰਸ਼ ਕਈ ਵਾਰ ਐਸੇ ਬਚਨ ਬੋਲ ਦੇਂਦਾ ਹੈ, ਜੋ ਉਸ ਨੂੰ ਕਦੀ ਨਹੀਂ ਬੋਲਣੇ ਚਾਹੀਦੇ ਪਰ ਮਾਇਆ ਦਾ ਲੋਭੀ ਅੰਨ੍ਹਾ ਬੋਲਾ ਹੋ ਜਾਂਦਾ ਹੈ। ਉਹ ਸ਼ੁਭ ਅਸ਼ੁਭ ਨਹੀਂ ਵਿਚਾਰਦਾ ਇਕ ਅਨਪੜ੍ਹ, ਦੂਸਰੇ ਜੰਗਲ ਦੇ ਰਹਿਣ ਵਾਲੇ, ਤੀਸਰੇ ਜਵਾਨ ਤੇ ਚੌਥੇ ਮਾਇਆ ਦੇ ਪੁਤਲੇ ਫਿਰ ਉਹਨਾਂ ਨੂੰ ਸਤਿਗੁਰੂ ਜੀ ਦੀ ਉਚੀ ਪਦਵੀ ਕਿਵੇਂ ਦਿਸਦੀ ਉਹ ਨਰਕ ਦੇ ਭਾਗੀ ਬਣਨ ਦੀ ਤਿਆਰੀ ਕਰ ਰਹੇ ਸਨ। ਉਹਨਾਂ ਦੇ ਕੌੜੇ ਬਚਨਾਂ ਨੂੰ ਸੁਣਕੇ ਸਤਿਗੁਰੂ ਜੀ ਕ੍ਰੋਧਵਾਨ ਨਹੀਂ ਹੋਏ, ਉਹ ਧੀਰਜ ਵਿਚ ਰਹੇ। ਉਹ ਸੋਚਣ ਲੱਗ ਪਏ, ਕੁਝ ਚਿਰ ਸੋਚ ਕੇ ਬੋਲੇ—'ਸਿੰਘੋ ! ਜੋ ਕੁਝ ਤੁਸੀਂ ਆਖਦੇ ਹੋ ਠੀਕ ਹੈ। ਕਿਉਂਕਿ ਤੁਸਾਂ ਦਾ ਗਿਆਨ ਇਨਾ ਕੁ ਹੈ ਹੁਣ ਇਹ ਦੇਖੋ ! ਇਕ ਪਾਸੇ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਤੇ ਦੂਸਰੇ ਪਾਸੇ ਹਨ ਤਨਖਾਹ ਦੇ ਛਿੱਲੜ। ਦੱਸੋ ਸਿੱਖੀ ਲੈਣੀ ਜੇ ਜਾਂ ਤਨਖਾਹ ਦੇ ਛਿੱਲੜ।'

ਸਿਆਣੇ ਤਾਂ ਚੁਪ ਹੋ ਗਏ ਪਰ ਗਭਰੂਆਂ ਨੇ ਉਚੀ ਕੂਕ ਕੇ ਆਖਿਆ—

'ਸਿੱਖ ਤਾਂ ਅਸੀਂ ਅਗੇ ਹੀ ਹਾਂ ਹੁਣ ਕੋਈ ਨਵੀਂ ਸਿੱਖੀ ਥੋੜੀ ਧਾਰਨ ਕਰਨੀ ਹੈ, ਪਰ ਤਨਖਾਹ ਨਹੀਂ ਛੱਡਣੀ ਅਸਾਂ ਨੂੰ ਤਨਖਾਹ ਦੇ ਛਿੱਲੜ ਚਾਹੀਏ।' ਉਹ ਸਤਿਗੁਰੂ ਜੀ ਦੇ ਬਚਨਾਂ ਦਾ ਭਾਵ ਨਾ ਸਮਝ ਸਕੇ।

ਭਾਣਾ ਕਰਤਾਰ ਦਾ ਐਸਾ ਵਰਤਿਆ ਕਿ ਉਸ ਵੇਲੇ ਇਕ ਸੁਦਾਗਰ ਸਿੱਖ ਸਤਿਗੁਰੂ ਨਾਨਕ ਦੇਵ ਜੀ ਦਾ ਜੱਸ ਗਾਉਂਦਾ ਹੋਇਆ ਧੰਨ ਸਤਿਗੁਰੂ ਜੀ! ਸਤਿਨਾਮ ਵਾਹਿਗੁਰੂ! ਦਾ ਜਾਪ ਜਪਦਾ ਹੋਇਆ ਸਤਿਗੁਰੂ ਜੀ ਦੇ ਹਜ਼ੂਰ ਆ ਪਹੁੰਚਾ। ਸਾਹਿਬਾਂ ਦੇ ਚਰਨਾਂ ਉੱਪਰ ਮੱਥਾ ਟੇਕ ਕੇ ਉਸ ਨੇ ਬੇਨਤੀ ਕੀਤੀ—'ਸੱਚੇ ਪਾਤਿਸ਼ਾਹ! ਮੈਂ ਪੋਠੋਹਾਰ ਵਿਚੋਂ ਆਇਆ ਹਾਂ ਅਸਾਂ ਦੇ ਨਗਰਾਂ ਦਾ ਦਸਵੰਧ ਜਮ੍ਹਾਂ ਸੀ। ਉਹ ਰਕਮ ਗੁਰੂ ਕੇ ਲੰਗਰ ਵਿਚ ਪਾਉਣ ਵਾਸਤੇ ਆਇਆ ਹਾਂ। ਦੋ ਖੱਚਰਾਂ ਲੱਦੀਆਂ ਹਨ। ਆਪ ਨੂੰ ਲੱਭਦਾ ਲੱਭਦਾ ਪੁਜਿਆ ਹਾਂ। ਬਹੁਤ ਪੰਧ ਝਾਕਣੇ ਪਏ ਹਨ। ਵਾਹਿਗੁਰੂ ਦਾ ਲੱਖ ਲੱਖ ਸ਼ੁੱਕਰ ਹੈ ਕਿ ਆਪ ਦੇ ਦਰਸ਼ਨ ਹੋ ਗਏ। ਲੋਕ ਤਾਂ ਬਹੁਤ ਡਰਾਉਂਦੇ ਸੀ। ਆਪ ਦੀ ਕ੍ਰਿਪਾ ਨਾਲ ਚੋਰ ਤੇ ਡਾਕੂ ਵੀ ਨਹੀਂ ਮਿਲੇ ਸ਼ਾਹੀ ਫੌਜਾਂ ਨੇ ਵੀ ਕੁਝ ਨਹੀਂ ਕਿਹਾ, ਸਰਹੰਦ ਦਾ ਲਸ਼ਕਰ ਰਾਹ ਵਿਚ ਮਿਲਿਆ ਸੀ ਉਹ ਵੀ ਪਾਸੇ ਪਾਸੇ ਚੁੱਪ ਚਾਪ ਲੰਘ ਗਿਆ। ਆਪਣੀ ਅਮਾਨਤ ਸੰਭਾਲੋ! ਪੋਠੋਹਾਰ ਦੀ ਸਾਰੀ ਸੰਗਤ ਦਰਸ਼ਨਾਂ ਵਾਸਤੇ ਤਰਲੋ-ਮੱਛੀ ਹੋ ਰਹੀ ਹੈ। ਹੁਣ ਮੈਂ ਜਾ ਕੇ ਦੱਸਾਂਗਾ ਸੰਗਤ ਦਰਸ਼ਨ ਕਰਨ ਵਾਸਤੇ ਆਵੇਗੀ।'

ਇਕ ਸਾਹੇ ਹੀ ਸਿੱਖ ਨੇ ਸਾਰੀਆਂ ਗੱਲਾਂ ਕਰ ਦਿੱਤੀਆਂ। ਸਤਿਗੁਰੂ ਜੀ ਦੇ ਰੱਜ ਕੇ ਦਰਸ਼ਨ ਕੀਤੇ ਤੇ ਨਿਹਾਲ ਹੋਇਆ। ਸਾਹਿਬਾਂ ਨੇ ਸਿੰਘਾਂ ਨੂੰ ਹੁਕਮ ਕੀਤਾ। ਉਹ ਮਾਇਆ ਦੀਆਂ ਭਰੀਆਂ ਹੋਈਆਂ ਖੁਰਜੀਆਂ ਖੱਚਰਾਂ ਉਪਰੋਂ ਚੁੱਕ ਕੇ ਸਾਹਿਬਾਂ ਦੇ ਕੋਲ ਲੈ ਆਏ। ਚਾਂਦੀ ਦੇ ਰੁਪਏ ਤੇ ਸੋਨੇ ਦੀਆਂ ਮੋਹਰਾਂ ਸਨ ਜਿਨ੍ਹਾਂ ਦੀ ਲਿਸ਼ਕ ਨੇ ਬੈਰਾੜਾਂ ਦੇ ਦਿਲ ਠੰਡੇ ਕਰ ਦਿੱਤੇ। ਉਹ ਕੁਝ ਸ਼ਰਮਿੰਦੇ ਜਿਹੇ ਵੀ ਹੋ ਗਏ। ਬਾਕੀ ਦੀ ਸੰਗਤ ਹੈਰਾਨ ਸੀ।

ਉਸ ਵੇਲੇ ਸਤਿਗੁਰੂ ਜੀ ਨੇ ਬਚਨ ਕੀਤਾ—'ਜਿਨ੍ਹਾਂ ਨੇ ਤਨਖਾਹ ਦੇ ਰੁਪਏ ਲੈਣੇ ਹਨ ਉਹ ਉਠਕੇ ਇਕ ਪਾਸੇ ਖਲੋ ਜਾਣ। ਸਭ ਦੀ ਤਨਖਾਹ ਹੁਣੇ ਪੂਰੀ ਕੀਤੀ ਜਾਂਦੀ ਹੈ। ਅਗੇ ਤੋਂ ਅਸਾਂ ਕਿਸੇ ਨੂੰ ਤਨਖਾਹ ਤੇ ਨੌਕਰ ਨਹੀਂ ਰੱਖਣਾ। ਜਿਸ ਨੇ ਅਸਾਂ ਕੋਲ ਰਹਿਣਾ ਹੋਵੇ ਉਹ ਸੇਵਾ ਜਾਂ ਸਿੱਖੀ ਭਾਵ ਨਾਲ ਅਸਾਂ ਪਾਸ ਰਹਿ ਸਕਦਾ ਹੈ।'

ਇਸ ਬਚਨ ਨੂੰ ਸੁਣਕੇ ਅਣਸੋਚੇ ਹੀ ਕਈ ਮਲਵਈ ਤੇ ਬੈਰਾੜ ਗੱਭਰੂ ਉੱਠ ਕੇ ਇਕ ਪਾਸੇ ਹੋ ਖਲੋਤੇ। ਉਹ ਤਨਖਾਹ ਚਾਹੁੰਦੇ ਸਨ। ਉਹਨਾਂ ਦੀ ਤਨਖਾਹ ਦਾ ਹਿਸਾਬ ਕਰਕੇ ਸਤਿਗੁਰੂ ਜੀ ਨੇ ਸਭ ਨੂੰ ਰਕਮ ਵੰਡ ਦਿੱਤੀ। ਜਿਸ ਨੂੰ ਵੀ ਪੈਸੇ ਦਿੱਤੇ ਉਹਨੂੰ ਨੌਕਰੀ ਤੋਂ ਜਵਾਬ ਦੇ ਦਿੱਤਾ। ਬੈਰਾੜਾਂ ਦੇ ਸੈਨਾਪਤੀ ਭਾਈ ਦਾਨੇ ਦੀ ਵਾਰੀ ਆਈ। ਉਸ ਦੀ ਰਕਮ ਬਹੁਤ ਸੀ, ਉਹ ਰਕਮ ਲੈਣ ਵਾਸਤੇ ਨਾ ਉਠਿਆ। ਸਤਿਗੁਰੂ ਜੀ ਨੇ ਉਸ ਨੂੰ ਕਿਹਾ—'ਕਿਉਂ ਭਾਈ ਦਾਨਿਆਂ! ਤੂੰ ਕਿਉਂ ਨਹੀਂ ਪੈਸੇ ਲੈਂਦਾ?'

ਭਾਈ ਦਾਨਾ ਉੱਠ ਕੇ ਖਲੋ ਗਿਆ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ—'ਮਹਾਰਾਜ! ਰੁਪਿਆਂ ਦੀ ਲੋੜ ਨਹੀਂ। ਆਪ ਦੇ ਦਰਸ਼ਨਾਂ ਦੀ ਲੋੜ ਹੈ। ਆਪ ਦੇ ਚਰਨ ਕਮਲਾਂ ਵਿਚ ਰਹਿਣ ਦੀ ਲੋੜ ਹੈ। ਸਿੱਖੀ ਦਾਨ ਹੀ ਬਖਸ਼ੋ, ਚਰਨਾਂ ਵਿਚ ਸੇਵਾ ਕਰਦੇ ਰਹਾਂਗੇ।'

ਭਾਈ ਦਾਨੇ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਸਾਹਿਬਾਂ ਬਚਨ ਕੀਤਾ—'ਭਾਈ ਦਾਨਿਆਂ! ਤੂੰ ਮਾਲਵੇ ਦੀ ਸਿੱਖੀ ਰੱਖ ਲਈ ਹੈ।'

ਉਸੇ ਦਿਨ ਭਾਈ ਦਾਨੇ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾ ਦਿੱਤਾ ਤੇ ਨਾਮ ਦਾਨ ਸਿੰਘ ਰਖਿਆ।

## ੬. ਸੰਮੂ ਫਤੂ ਦੀਆਂ ਟਾਹਲੀਆਂ

ਜੇਹੜੇ ਤਨਖਾਹ ਦੀ ਇੱਛਾ ਵਾਲੇ ਬੈਰਾੜ ਤੇ ਮਲਵਈ ਗਭਰੂ ਸਨ ਸਤਿਗੁਰੂ ਜੀ ਨੇ ਉਹਨਾਂ ਸਾਰਿਆਂ ਨੂੰ ਜਵਾਬ ਦੇ ਦਿੱਤਾ ਤੇ ਉਹਨਾਂ ਨੂੰ ਹੀ ਸਾਥ ਰਖਿਆ ਜੇਹੜੇ ਸਿਦਕ-ਭਰੋਸੇ ਵਾਲੇ ਤਿਆਗੀ ਤੇ ਗੁਰਮੁਖ ਸੱਜਣ ਸਨ। ਸਤਿਗੁਰੂ ਜੀ ਬੇਫਿਕਰੀ ਨਾਲ ਫਿਰਨ ਲਗੇ।

ਚਲਦੇ ਚਲਦੇ ਸਾਹਿਬ ਨੌਖੇਹੇ ਪਿੰਡ ਆ ਪੁੱਜੇ। ਉਥੋਂ ਦੇ ਜੱਟ ਬੜੇ ਰੱਜੇ ਪੁੱਜੇ ਹੋਣ ਕਰਕੇ ਰਤਾ ਘਮੰਡੀ ਸਨ। ਉਹਨਾਂ ਨੇ ਸਤਿਗੁਰੂ ਜੀ ਦੀ ਸੇਵਾ ਤਾਂ ਕੀਤੀ ਪਰ ਕੋਈ ਬਹੁਤ ਖੁਲ੍ਹ ਦਿਲੀ ਨਾਲ ਨਹੀਂ ਸਗੋਂ ਐਵੇਂ ਚੱਲਦੇ ਸਨ ਨਾਲ ਉਸ ਸਮੇਂ ਸਤਿਗੁਰੂ ਜੀ ਦਾ ਮਨ ਐਸਾ ਸੀ ਕਿ ਜੇ ਕੋਈ ਸੇਵਾ ਨਹੀਂ ਸੀ ਕਰਦਾ ਤਾਂ ਵੀ ਸ਼ਾਂਤ ਚਿੱਤ ਰਹਿੰਦੇ ਸੀ।

ਰਾਤ ਪਈ ਸਾਹਿਬਾਂ ਦਾ ਡੇਰਾ ਬਾਹਰ ਸੀ। ਉਸ ਸਮੇਂ ਡਾਕੇ ਵੀ ਪਿਆ ਕਰਦੇ ਸਨ ਤੇ ਵੈਰੀ ਦਾ ਵੀ ਡਰ ਰਹਿੰਦਾ ਸੀ। ਨਾਲ ਹੀ ਸਤਿਗੁਰੂ ਜੀ ਨੂੰ ਸਿੰਘ ਇਕੱਲਿਆਂ ਨਹੀਂ ਸਨ ਸੌਣ ਦੇਂਦੇ ਕਿਉਂਕਿ ਤੁਰਕਾਂ ਦਾ ਡਰ ਰਹਿੰਦਾ ਸੀ ਕਿ ਧੋਖਾ ਨਾ ਕਰਨ ਸਾਹਿਬਾਂ ਦੇ ਤੰਬੂ ਉਦਾਲੇ ਰਾਤ ਨੂੰ ਪਹਿਰਾ ਰਖਿਆ ਜਾਂਦਾ ਸੀ। ਪਹਿਰੇਦਾਰ ਸਾਰੀ ਰਾਤ ਬੜੀ ਹੁਸ਼ਿਆਰੀ ਨਾਲ ਪਹਿਰਾ ਦੇਂਦੇ ਸਨ। ਡੇਰੇ ਦਾ ਪਹਿਰਾ ਨਗਰ ਦੇ ਆਦਮੀਆਂ ਕੋਲੋਂ ਦਿਵਾਇਆ ਕਰਦੇ ਸਨ। ਸਾਹਿਬਾਂ ਨੇ ਜੱਟਾਂ ਨੂੰ ਪਹਿਰੇ ਵਾਸਤੇ ਆਖਿਆ ਉਹਨਾਂ ਨੇ ਹਾਂ ਤਾਂ ਕਰ ਦਿੱਤੀ ਪਰ ਆਪ ਪਹਿਰਾ ਦੇਣ ਦੀ ਥਾਂ ਕੰਮੀ ਡੋਗਰਾਂ ਨੂੰ ਪਹਿਰਾ ਦੇਣ ਵਾਸਤੇ ਆਖਿਆ ਉਹ ਜੱਟਾਂ ਪਾਸੋਂ ਪੈਲੀ ਲੈ ਕੇ ਵਾਹਿਆ ਕਰਦੇ ਸਨ ਤੇ ਸਾਰੇ ਉਹਨਾਂ ਨੂੰ ਪਾਹੀ ਆਖਦੇ ਸਨ। ਡੋਗਰਾਂ ਵਿਚੋਂ ਸੰਮੂ ਤੇ ਫਤੂ ਦੋ ਜਵਾਨ ਪਹਿਰਾ ਦੇਣ ਵਾਸਤੇ ਆਏ। ਗਰੀਬ ਆਦਮੀ ਖੁਦਾ ਦਾ ਭੈ ਵਾਲਾ ਹੁੰਦਾ ਹੈ। ਉਹ ਸਦਾ ਰੱਬੀ ਕਹਿਰ ਕੋਲੋਂ ਡਰਦਾ ਹੋਇਆ ਸਾਧੂ ਫਕੀਰਾਂ ਦੀ ਸੇਵਾ ਕਰਦਾ ਰਹਿੰਦਾ ਹੈ ਪਰ ਵੱਡੇ ਤੇ ਮਾਇਆ ਧਾਰੀ ਲੋਕ ਸੇਵਾ ਨਹੀਂ ਕਰਦੇ।

ਸੰਮੂ ਤੇ ਫਤੂ ਨੇ ਸਿੱਖਾਂ ਦਾ ਭੇਸ ਧਾਰ ਕੇ ਪਹਿਰਾ ਦਿੱਤਾ ਜਿਵੇਂ ਜੱਟਾਂ ਨੇ ਆਖਿਆ ਸੀ। ਸਤਿਗੁਰੂ ਜੀ ਨੂੰ ਸਾਰੀ ਕਾਰਵਾਈ ਦਾ ਪਤਾ ਲੱਗ ਗਿਆ ਸਾਹਿਬ ਚੁੱਪ ਰਹੇ ਰਾਤ ਦੇ ਸਮੇਂ ਇਕ ਦੋ ਵਾਰ ਉਠੇ ਤੇ ਪੁਛਿਆ—'ਪਹਿਰੇ ਤੇ ਕੌਣ ਹੈ ?'

'ਸੰਮੂ ਤੇ ਫਤੂ ! ਗਰੀਬ ਬੰਦੇ ਖੁਦਾ ਭਲਾ ਕਰੇ।'

ਅਗੋਂ ਆਵਾਜ਼ ਆਉਂਦੀ ਰਹੀ ਤੇ ਖੁਦਾ ਸ਼ਬਦ ਦੱਸਦਾ ਸੀ ਕਿ ਡੋਗਰ ਮੁਸਲਮਾਨ ਸਨ। ਸਤਿਗੁਰੂ ਜੀ ਮੁਸਲਮਾਨ ਜ਼ਾਤੀ ਕੋਲੋਂ ਘਬਰਾਉਂਦੇ ਨਹੀਂ ਰਹੇ। ਉਹ ਸਮਝਦੇ ਸਨ ਕਿ ਕੋਈ ਕੌਮ ਸਾਰੀ ਦੀ ਸਾਰੀ ਮਾੜੀ ਨਹੀਂ ਹੋ ਸਕਦੀ ਵੈਰ ਜ਼ੁਲਮ ਨਾਲ ਹੈ ਬੰਦਿਆਂ ਨਾਲ ਨਹੀਂ।

ਸੁੱਖੀ ਸਾਂਦੀ ਰਾਤ ਬੀਤ ਗਈ। ਸੰਮੂ ਤੇ ਫਤੂ ਘਰ ਨੂੰ ਨਾ ਗਏ। ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਬੈਠ ਗਏ। ਉਹਨਾਂ ਦੇ ਹੱਥ ਜੁੜ ਗਏ ਤੇ ਅੱਖਾਂ ਮੀਟੀਆਂ ਗਈਆਂ। ਮਨ ਹੀ ਮਨ ਉਨ੍ਹਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਉਹਨਾਂ ਦੀ ਗਰੀਬੀ ਨੂੰ ਦੂਰ ਕਰ ਦੇਣ। ਉਹਨਾਂ ਨੂੰ ਗਰੀਬੀ ਬਹੁਤ ਤੰਗ ਕਰ ਰਹੀ ਹੈ। ਉਹ ਜੱਟਾਂ ਪਾਸੋਂ ਜ਼ਮੀਨ ਲੈ ਕੇ ਵਾਹੁੰਦੇ ਹਨ। ਵਾਹੀ ਸੁਤੰਤਰ ਚਾਹੀਦੀ ਹੈ।

ਚੋਜੀ ਪ੍ਰੀਤਮ ਉਹਨਾਂ ਦੇ ਮਨੋਭਾਵਾਂ ਨੂੰ ਜਾਣ ਗਏ ਪਰ ਕੋਈ ਬਚਨ ਪ੍ਰਗਟ

ਤੌਰ ਤੇ ਨਾ ਕੀਤਾ। ਸਾਰਾ ਦਿਨ ਦੀਵਾਨ ਲੱਗਾ ਰਿਹਾ। ਉਪਦੇਸ਼ ਹੁੰਦੇ ਰਹੇ। ਅਗਲੇ ਦਿਨ ਉਸ ਥਾਂ ਤੋਂ ਕੂਚ ਕੀਤਾ ਜਦੋਂ ਕੂਚ ਕਰਕੇ ਅਗੇ ਜਾ ਰਹੇ ਸਨ। ਤਾਂ ਸੰਮੂ ਫਤੂ ਨੂੰ ਨਾਲ ਹੀ ਰੱਖ ਲਿਆ ਸੀ। ਪਿੰਡੋਂ ਦੂਰ ਆ ਕੇ ਖੁਲ੍ਹੀ ਜੂਹ ਆਈ। ਕਈਆਂ ਮੀਲਾਂ ਦੇ ਚੌਗਿਰਦ ਦੀ ਖੁਲ੍ਹੀ ਜੂਹ ਸੀ। ਜੂਹ ਦੀ ਧਰਤੀ ਬਹੁਤ ਉਪਜਾਊ ਤੇ ਸੁੰਦਰ ਸੀ ਸਤਿਗੁਰੂ ਜੀ ਚੱਲਦੇ ਚੱਲਦੇ ਇਕ ਟਾਹਲੀਆਂ ਦੇ ਝੁੰਡ ਹੇਠਾਂ ਖਲੋ ਗਏ। ਉਸ ਵੇਲੇ ਸਾਹਿਬਾਂ ਨੇ ਸੰਮੂ ਤੇ ਫਤੂ ਨੂੰ ਸੱਦਿਆ। ਉਹਨਾਂ ਨੂੰ ਕੋਲ ਸੱਦ ਕੇ ਬਚਨ ਕੀਤਾ—'ਤੁਸਾਂ ਦੀ ਸੇਵਾ ਤੇ ਅਸੀਂ ਬਹੁਤ ਪ੍ਰਸੰਨ ਹਾਂ, ਤੁਸੀਂ ਨਿਹਾਲ ਹੋਏ ਜੋ ਮਨ ਇੱਛਾ ਹੈ ਸੋ ਪ੍ਰਗਟ ਕਰੋ।'

ਜਿਵੇਂ ਭੁੱਖੇ ਨੂੰ ਅੰਨ ਕਿਹਾ ਜਾਵੇ ਤਾਂ ਉਹ ਚੌਂਕ ਉਠਦਾ ਹੈ ਤੇ ਉਛਲ ਕੇ ਅਗੇ ਹੁੰਦਾ ਹੈ ਤਿਵੇਂ ਸੰਮੂ ਤੇ ਫਤੂ ਹੱਥ ਜੋੜ ਕੇ ਹਾਜ਼ਰ ਹੋਏ। ਫਤੂ ਨੇ ਕਿਹਾ—'ਮਹਾਰਾਜ! ਅਸੀਂ ਗਰੀਬ ਹਾਂ। ਅਸਾਡੀ ਗਰੀਬੀ ਦੂਰ ਕਰੋ। ਅਸਾਂ ਨੂੰ ਸੁਤੰਤਰ ਭੂਮੀ ਚਾਹੀਦੀ ਹੈ। ਇਸ ਦੀ ਕਿਰਪਾ ਕਰੋ, ਮੇਹਨਤੀ ਬੰਦੇ ਹਾਂ। ਹੋਰ ਅਸੀਂ ਕੁਝ ਨਹੀਂ ਮੰਗਦੇ।'

ਫਤੂ ਦਾ ਬੋਲ ਸੁਣਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਇਥੇ ਅਸੀਂ ਡੇਰਾ ਕਰਦੇ ਹਾਂ। ਤੁਸੀਂ ਘੋੜਾ ਫੇਰਕੇ ਜ਼ਮੀਨ ਮੱਲ ਲਵੋ ਤੇ ਇਹਨਾਂ ਟਾਹਲੀਆਂ ਹੇਠਾਂ ਪਿੰਡ ਬੰਨ੍ਹ ਲਵੋ। ਤੁਸਾਂ ਦਾ ਪਿੰਡ ਵਲਿਆ ਜਾਵੇਗਾ ਤਾਂ ਅਸੀਂ ਅਗੇ ਜਾਵਾਂਗੇ। ਜਾਓ ਘੋੜਾ ਫੇਰੋ। ਤੁਸਾਂ ਦਾ ਘੋੜਾ ਕੋਈ ਨਹੀਂ ਰੋਕੇਗਾ। ਚੰਗੀ ਤਰ੍ਹਾਂ ਵਾਹੁਣਾ ਤੇ ਰੱਜ ਕੇ ਖਾਣਾ।'

ਉਸ ਵੇਲੇ ਫਤੂ ਤੇ ਸੰਮੂ ਘੋੜਿਆਂ ਤੇ ਸਵਾਰ ਹੋ ਗਏ ਦੂਰ ਦੂਰ ਤੱਕ ਉਹਨਾਂ ਨੇ ਘੋੜੇ ਫੇਰੇ ਉਸਦੇ ਪਿਛੋਂ ਟਾਹਲੀਆਂ ਵੱਢ ਕੇ ਝੁਗੀਆਂ ਪਾਉਣੀਆਂ ਆਰੰਭ ਕੀਤੀਆਂ। ਦੋਂਹ ਦਿਨਾਂ ਵਿਚ ਝੁਗੀਆਂ ਪੈ ਗਈਆਂ, ਉਹ ਆਪਣੇ ਨਾਲ ਡੰਗਰ ਤੇ ਬਾਲ-ਬੱਚਾ ਉਸੇ ਥਾਂ ਲੈ ਆਏ। ਖੁਸ਼ੀ ਨਾਲ ਰਹਿਣ ਲੱਗੇ। ਅਜੇ ਤੱਕ ਉਹਨਾਂ ਦੇ ਪਿੰਡ ਨੂੰ ਸੰਮੂ ਤੇ ਫਤੂ ਦੀਆਂ ਟਾਹਲੀਆਂ ਆਖਿਆ ਜਾਂਦਾ ਹੈ ਕਿਉਂਕਿ ਸਤਿਗੁਰੂ ਜੀ ਨੇ ਦੋਹਾਂ ਸੇਵਕਾਂ ਨੂੰ ਨਿਹਾਲ ਕੀਤਾ ਸੀ।

# ੭. ਲੱਖੀ ਜੰਗਲ ਵਿਚ ਰੌਣਕਾਂ

ਦਾਤੇ ਦੇ ਚੋਜਾਂ ਦਾ ਵਰਣਨ ਕਰਨਾ ਔਖਾ ਹੈ। ਜਿਵੇਂ ਅਸਮਾਨ ਦੇ ਤਾਰੇ ਨਹੀਂ ਗਿਣੇ ਜਾਂਦੇ ਤਿਵੇਂ ਤਾਰੇ ਹੋਏ ਸਿੱਖ ਨਹੀਂ ਗਿਣੇ ਜਾਂਦੇ। ਸਤਿਗੁਰੂ ਜੀ ਜੇ ਸ਼ਿਕਾਰ ਖੇਡਦੇ ਸਨ ਤਾਂ ਵੀ ਕਿਸੇ ਨਾ ਕਿਸੇ ਜੀਅ ਦਾ ਉਧਾਰ ਕਰਦੇ ਸਨ ਜੇ ਉਪਦੇਸ਼ ਕਰਦੇ ਸਨ ਤਾਂ ਵੀ ਜੀਵਾਂ ਨੂੰ ਭਵਜਲ ਤੋਂ ਪਾਰ ਕਰਦੇ ਸਨ ਪੰਛੀ ਤੇ ਪਸ਼ੂਆਂ ਦੇ ਪਿਛਲੇ ਜਨਮ ਦੇ ਭੇਤੀ ਹੋਣ ਕਰਕੇ ਸਭ ਦਾ ਖਿਆਲ ਰੱਖਦੇ ਸਨ। ਸਾਹਿਬਾਂ ਨੇ ਇਕ ਦਿਨ ਤਿੱਤਰ ਮਾਰਿਆ ਉਸ ਦੇ ਵਿਚ ਕੋਈ ਭੇਤ ਸੀ।

ਸਾਹਿਬ ਕੌਤਕ ਕਰਦੇ ਹੋਏ ਭਾਈ ਦਾਨੇ ਨਾਲ ਉਹਦੇ ਪਿੰਡ (ਦਾਨੇਵਾਲ) ਨੂੰ ਜਾ ਰਹੇ ਸਨ, ਕਿਉਂਕਿ ਉਸ ਦੀ ਰੀਝ ਸੀ ਕਿ ਸਤਿਗੁਰੂ ਜੀ ਉਹਦੇ ਪਿੰਡ ਜ਼ਰੂਰ ਜਾਣ ਉਹ ਪੂਰਾ ਮੁਰੀਦ ਬਣ ਚੁੱਕਾ ਸੀ। ਤਨ ਮਨ ਤੇ ਧਨ ਉਸ ਨੇ ਸਤਿਗੁਰੂ ਜੀ ਦੇ ਹਵਾਲੇ ਕਰ ਦਿੱਤਾ ਸੀ ਸਤਿਗੁਰੂ ਜੀ ਵੀ ਉਸ ਉਤੇ ਬਹੁਤ ਪ੍ਰਸੰਨ ਸਨ। ਉਸ ਨੂੰ ਮਾਲਵੇ ਦੀ ਇਜ਼ਤ ਸਮਝਦੇ ਸਨ ਉਹ ਵੀ ਸੇਵਾ ਕਰਦਾ ਹੋਇਆ ਥੱਕਦਾ ਨਹੀਂ ਸੀ।

ਸਾਹਿਬ ਰੁਮਾਣੇ ਪੁਜੇ ਉਥੇ ਇਕ ਘੋਗੜ ਜਾਨਵਰ ਵੇਖਿਆ ਤੇ ਸਾਹਿਬਾਂ ਨੇ ਉਸ ਨੂੰ ਆਪਣੇ ਤੀਰ ਨਾਲ ਮਾਰ ਦਿੱਤਾ। ਜਦੋਂ ਉਹ ਜਾਨਵਰ ਮਾਰਿਆ ਗਿਆ ਤਾਂ ਭਾਈ ਦਾਨ ਸਿੰਘ ਨੇ ਬੇਨਤੀ ਕਰਕੇ ਪੁੱਛਿਆ—'ਮਹਾਰਾਜ! ਇਹ ਕੀ ਕੌਤਕ ਹੈ? ਇਸ ਨੂੰ ਕਿਉਂ ਮਾਰਿਆ ਗਿਆ?'

ਸਤਿਗੁਰੂ ਜੀ ਬੋਲੇ—'ਭਾਈ ਦਾਨਿਆ! ਇਸ ਨੂੰ ਮਾਰਿਆ ਨਹੀਂ ਗਿਆ ਸਗੋਂ ਜੀਅ ਦਾਨ ਦਿੱਤਾ ਗਿਆ ਹੈ। ਇਹ ਇਕ ਪਾਪੀ ਪੁਰਸ਼ ਸੀ। ਇਹ ਰਾਜਾ ਸੀ ਬਹੁਤ ਹੀ ਦੁਸ਼ਟ ਤੇ ਦੁਰਾਚਾਰੀ ਸੀ। ਇਕ ਦਿਨ ਇਸ ਨੇ ਕਾਮ ਵਸ ਹੋ ਕੇ ਇਕ ਮਾਸੂਮ ਕੰਨਿਆਂ ਨੂੰ ਫੜ ਲਿਆ। ਮਲੋ ਮਲੀ ਧੱਕੇ ਨਾਲ ਉਹਦੇ ਨਾਲ ਮੂੰਹ ਕਾਲਾ ਕੀਤਾ। ਉਸ ਕੰਨਿਆਂ ਨੇ ਇਸ ਨੂੰ ਸਰਾਪ ਦਿੱਤਾ ਕਿ ਤੂੰ ਮਰ ਕੇ ਘੋਗੜ ਬਣੇ ਤੇ ਦੁਖੀ ਹੋ ਕੇ ਗੰਦ ਮੰਦ ਖਾਇਆ ਕਰੇਂ। ਪਾਪ ਕਰਮ ਦਾ ਫਲ ਪਾਪ ਹੁੰਦਾ ਹੈ। ਉਹ ਕੰਨਿਆਂ ਜ਼ਹਿਰ ਖਾ ਕੇ ਮਰ ਗਈ। ਉਸ ਕਾਰਨ ਰਾਜਾ ਘੋਗੜ ਬਣਿਆ ਤੇ ਹੁਣ ਤੱਕ ਦੁੱਖ ਝੱਲਦਾ ਆਇਆ। ਅੱਜ ਇਸ ਦੇ ਦੁੱਖ ਦਾ ਅੰਤ ਹੋ ਗਿਆ। ਹੁਣ ਇਹ ਭ੍ਰਿਸ਼ਟ ਜੂਨੀ ਵਿਚੋਂ ਛੁਟਕਾਰਾ ਪਾ ਲਵੇਗਾ।

ਇਉਂ ਸਾਖੀ ਸੁਣਾ ਕੇ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ—'ਹੇ ਭਾਈ ਦਾਨ ਸਿੰਘ! ਕਿਸੇ ਸਿੱਖ ਨੂੰ ਕਦੀ ਵੀ ਕਾਮ ਵਸ ਹੋ ਕੇ ਕਿਸੇ ਪਰ ਨਾਰੀ ਨਾਲ ਧੱਕਾ ਨਹੀਂ ਕਰਨਾ ਚਾਹੀਦਾ। ਜੇਹੜੇ ਪਰ ਨਾਰੀ ਨਾਲ ਗਮਨ ਕਰਨ ਵਾਲੇ ਹੁੰਦੇ ਹਨ ਉਹਨਾਂ ਦਾ ਜਨਮ ਨਸ਼ਟ ਹੋ ਜਾਂਦਾ ਹੈ।' ਇਉਂ ਉਪਦੇਸ਼ ਕਰਕੇ ਸਾਹਿਬ ਸਮਾਧੀ ਲਾ ਕੇ ਬੈਠੇ ਕਿੰਨਾਂ ਚਿਰ ਸਮਾਧੀ ਲਗੀ ਰਹੀ।

ਰੁਮਾਣੇ ਦੇ ਨੇੜੇ ਹੀ ਥੇਹੜੀ ਪਿੰਡ ਵਿਚ ਇਕ ਮੁਸਲਮਾਨ ਦਾ ਮਕਬਰਾ ਸੀ ਉਸ ਵਿਚ ਮੁਸਲਮਾਨ ਤਾਂ ਨਹੀਂ ਸੀ ਰਹਿੰਦਾ ਪਰ ਇਕ ਕੰਨ ਪਾਟਿਆਂ ਵਾਲਾ ਜੋਗੀ ਰਹਿੰਦਾ ਸੀ। ਇਹ ਜੋਗੀ ਬਹੁਤ ਹੰਕਾਰੀ ਸੀ ਕੁਝ ਕੁ ਕਰਾਮਾਤਾਂ ਵੀ ਉਸ ਕੋਲ ਸਨ। ਸਾਹਿਬ ਉਸ ਦੇ ਕੋਲ ਚਲੇ ਗਏ। ਉਸ ਨੇ ਸਾਹਿਬਾਂ ਨੂੰ ਕਿਹਾ—'ਕੋਈ ਕਰਾਮਾਤ ਦਿਖਾਵੋ?'

ਸਤਿਗੁਰੂ ਜੀ ਨੇ ਉੱਤਰ ਦਿੱਤਾ—'ਕਰਾਮਾਤ ਦਿਖਾਉਣੀ ਨਹੀਂ ਚਾਹੀਦੀ। ਇਹ ਕਹਿਰ ਰੂਪ ਹੁੰਦੀ ਹੈ। ਕਿਸੇ ਨਾ ਕਿਸੇ ਦਾ ਨੁਕਸਾਨ ਜ਼ਰੂਰ ਹੋ ਜਾਂਦਾ ਹੈ।'

ਸਾਹਿਬਾਂ ਦਾ ਇਹ ਉੱਤਰ ਸੁਣ ਕੇ ਵੀ ਜੋਗੀ ਨੇ ਦਮ ਨਾ ਲਿਆ ਉਸ ਨੇ ਹੋਰ ਜ਼ਿਦ ਕੀਤੀ। ਜਦ ਉਹ ਜ਼ਿਦ ਕਰੀ ਗਿਆ ਤਾਂ ਸਾਹਿਬਾਂ ਨੇ ਰਤਾ ਕੁ ਨੈਣ ਮੁੰਦੇ। ਬਸ ਉਹਨਾਂ ਨੈਣਾਂ ਦੇ ਮੁੰਦਣ ਦੀ ਢਿੱਲ ਸੀ ਕਿ ਜੋਗੀ ਦਾ ਹਿਰਦਾ ਕੰਬ ਉਠਿਆ। ਉਸ ਦੀ ਸਾਰੀ ਸ਼ਕਤੀ ਨਸ਼ਟ ਹੋ ਗਈ ਉਹਦੀਆਂ ਰਿੱਧੀਆਂ ਸਿੱਧੀਆਂ ਉੱਡ ਗਈਆਂ। ਪਹਿਲਾਂ ਉਹ ਦੂਰ ਸ਼ਹਿਰਾਂ ਤੋਂ ਰੋਟੀ ਖਾ ਕੇ ਆ ਜਾਂਦਾ ਸੀ, ਉਹ ਹਿੱਲਣ ਜੋਗਾ ਨਾ ਰਿਹਾ। ਉਸ ਨੇ ਸਤਿਗੁਰੂ ਜੀ ਨੂੰ ਕਿਹਾ—'ਮਾੜਾ ਕੀਤਾ ਹੈ। ਤੁਸਾਂ ਤਾਂ ਮੇਰੀ ਹੀ ਸ਼ਕਤੀ ਨਸ਼ਟ ਕਰ ਦਿੱਤੀ।'

ਸਾਹਿਬਾਂ ਨੇ ਮੁਸਕਰਾ ਕੇ ਬਚਨ ਕੀਤਾ—'ਤੁਸਾਂ ਨੂੰ ਤਾਂ ਪਹਿਲਾਂ ਕਿਹਾ ਸੀ ਕਿ ਕਰਾਮਾਤ ਨਹੀਂ ਦਿਖਾਉਣੀ ਚਾਹੀਦੀ। ਤੁਸਾਂ ਦੀ ਜ਼ਿੱਦ ਦਾ ਫਲ ਹੈ। ਹੁਣ ਇਹ ਥਾਂ ਛੱਡ ਦੇਵੋ ਤਾਂ ਉਹ ਕਰਾਮਾਤ ਤੁਸਾਂ ਕੋਲ ਆ ਜਾਵੇਗੀ। ਅਗੇ ਨੂੰ ਕਦੀ ਹੰਕਾਰ ਨਾ ਕਰਨਾ ਨਾ ਕਿਸੇ ਸਾਧੂ ਫਕੀਰ ਨੂੰ ਕਦੀ ਇਹ ਨਾ ਕਹਿਣਾ ਕਿ ਉਹ ਅਜਮਤ ਦਿਖਾਵੇ।'

ਉਹ ਜੋਗੀ ਉਸ ਥਾਂ ਤੋਂ ਉਠ ਕੇ ਦੂਸਰੀ ਥਾਂ ਚਲਿਆ ਗਿਆ। ਸਤਿਗੁਰੂ ਜੀ ਨੇ ਅਗੇ ਨੂੰ ਕੂਚ ਕੀਤਾ।

ਚੱਲਦੇ ਚੱਲਦੇ ਸਤਿਗੁਰੂ ਜੀ ਬੰਬੀਹੇ ਪਿੰਡ ਵਿਚ ਪੁੱਜੇ। ਉਸ ਪਿੰਡ ਦੀ ਸੰਗਤ

ਨੇ ਬਹੁਤ ਪ੍ਰੇਮ ਕੀਤਾ । ਸਤਿਗੁਰੂ ਜੀ ਤੇ ਸਿੰਘਾਂ ਵਾਸਤੇ ਲੰਗਰ ਤਿਆਰ ਕਰਵਾਇਆ। ਖੀਰ ਤੇ ਕੜਾਹ ਪ੍ਰਸ਼ਾਦ ਦੇ ਦੇਗੇ ਤਿਆਰ ਕੀਤੇ । ਉਹਨਾਂ ਦਾ ਸਿੱਖੀ ਪ੍ਰੇਮ ਦੇਖਕੇ ਸਤਿਗੁਰੂ ਜੀ ਉਥੇ ਨੌਂ ਦਿਨ ਰਹੇ । ਨੌਂ ਦਿਨ ਹੀ ਉਪਦੇਸ਼ ਕਰਦੇ ਰਹੇ ਸਾਰੇ ਨਗਰ ਵਾਸੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸਾਰੀਆਂ ਕੁਰੀਤੀਆਂ ਤੋਂ ਹਟਾਇਆ।

ਇਥੇ ਹੀ ਪੰਜਾਬ ਦੇ ਕੁਝ ਹਿੱਸਿਆਂ ਦੀ ਸੰਗਤ ਦਰਸ਼ਨ ਕਰਨ ਵਾਸਤੇ ਆ ਪੁੱਜੀ। ਸਤਿਗੁਰੂ ਜੀ ਦੇ ਦਰਸ਼ਨਾਂ ਦੇ ਭੁੱਖੇ ਸਿੱਖ ਪਪੀਹੇ ਵਾਂਗ ਕੂਕਦੇ ਹੋਏ ਸਤਿਗੁਰੂ ਜੀ ਨੂੰ ਲੱਭ ਰਹੇ ਸਨ । ਉਹ ਬਹੁਤ ਵਿਆਕੁਲ ਹੋਏ ਲੰਮਾ ਪੰਧ ਮਾਰਕੇ ਅਤੇ ਤਨਾਂ ਤੇ ਕਸ਼ਟ ਸਹਾਰਕੇ ਸਤਿਗੁਰੂ ਜੀ ਨੂੰ ਮਿਲੇ । ਕੁਝ ਮਾਝੇ ਦੇ ਚੌਧਰੀਆਂ ਨੇ ਲੋਕਾਂ ਨੂੰ ਪਤਾ ਦੇ ਦਿੱਤਾ ਕਿ ਸਤਿਗੁਰੂ ਜੀ ਮਾਲਵੇ ਵਿਚ ਹਨ । ਮੁਕਤਸਰ ਯੁੱਧ ਦੀਆਂ ਵੀ ਖਬਰਾਂ ਪਹੁੰਚ ਗਈਆਂ ਸਨ ਇਸ ਕਰਕੇ ਸੰਗਤ ਬਹੁਤ ਘਰਾਂ ਤੋਂ ਤੁਰ ਪਈ ਸੀ ਜੇਹੜੇ ਸਿੰਘ ਅਨੰਦਪੁਰ ਨੂੰ ਛੱਡਣ ਸਮੇਂ ਤੇ ਸਰਸਾ ਦੀ ਲੜਾਈ ਸਮੇਂ ਵਿਛੜ ਗਏ ਸਨ ਉਹ ਵੀ ਸਤਿਗੁਰੂ ਜੀ ਨੂੰ ਲੱਭਦੇ ਫਿਰਦੇ ਸਨ । ਉਹਨਾਂ ਵਿਚੋਂ ਵੀ ਬਹੁਤੇ ਆ ਪੁਜੇ ।

ਸਾਰਿਆਂ ਸਿੰਘਾਂ ਨੇ ਰੱਜ ਕੇ ਦਰਸ਼ਨ ਕੀਤੇ ਅਰਜ਼ਾਂ ਕੀਤੀਆਂ ਤੇ ਇਹ ਵੀ ਅਰਦਾਸ ਕੀਤੀ—'ਦਾਤਾ! ਭਵਜਲ ਦਾ ਡਰ ਜਾਨ ਖਿੱਚੀ ਜਾਂਦਾ ਹੈ । ਮਨ ਅਸ਼ਾਂਤ ਰਹਿੰਦਾ ਹੈ । ਸ਼ਾਂਤੀ ਬਖਸ਼ੋ ਦਇਆ ਕਰੋ ।'

ਸਤਿਗੁਰੂ ਜੀ ਨੇ ਉਪਦੇਸ਼ ਕੀਤਾ—'ਸਤਿਗੁਰੂ ਜੀ ਦੀ ਬਾਣੀ ਪੜ੍ਹਨੀ ਦੇਸ਼ ਤੇ ਧਰਮ ਦੀ ਸੇਵਾ ਅਤੇ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਕੇ ਰੋਟੀ ਖਾਣੀ ਆਦਿਕ ਚੰਗੇ ਗੁਣ ਦਸੇ । ਮਨ ਉਤੇ ਕਾਬੂ ਪਾਉਣ ਦਾ ਉਪਦੇਸ਼ ਵੀ ਦਿੱਤਾ।'

ਉਸ ਸੰਗਤ ਵਿਚੋਂ ਕੁਝ ਸਿੰਘ ਤਾਂ ਵਾਪਸ ਘਰਾਂ ਨੂੰ ਚਲੇ ਗਏ ਤੇ ਕੁਝ ਉਥੇ ਹੀ ਵਾਹਿਗੁਰੂ ਦਾ ਸਿਮਰਨ ਕਰਨ ਤੇ ਸੇਵਾ ਕਰਨ ਵਾਸਤੇ ਰਹਿ ਪਏ । ਸਤਿਗੁਰੂ ਜੀ ਵਾਸਤੇ ਸੁੰਦਰ ਬਸਤਰ, ਘੋੜੇ ਤੇ ਗਹਿਣੇ ਆਦਿਕ ਬਹੁ-ਮੁੱਲੀਆਂ ਵਸਤੂਆਂ ਵੀ ਆ ਪੁੱਜੀਆਂ। ਖਜਾਨੇ ਵਿਚ ਮਾਇਆ ਦਾ ਵਾਧਾ ਹੋਣ ਲੱਗ ਪਿਆ। ਲੰਗਰ ਅਟੁਟ ਚੱਲਣ ਲੱਗਾ। ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਹੋ ਗਈਆਂ । ਦੁਸ਼ਮਣ ਬੱਦਲ ਰੂਪ ਵਿਚ ਆਏ ਤੇ ਆਪੇ ਹੀ ਸਮੇਂ ਦੀ ਹਵਾ ਨਾਲ ਉੱਡ ਗਏ । ਸਿੱਖੀ ਦਾ ਵਾਯੂ ਮੰਡਲ ਖਤਰੇ ਦੇ ਬੱਦਲਾਂ ਤੋਂ ਨਿਰਮਲ ਹੋ ਗਿਆ । ਸਿੰਘ ਭੌਰਿਆਂ

ਵਾਂਗ ਅੰਮ੍ਰਿਤ ਦਾ ਅਨੰਦ ਲੈਣ ਲੱਗੇ।

ਸਾਹਿਬ ਮਾਲਵੇ ਦੇ ਉਸ ਹਿੱਸੇ ਵਿਚ ਪੁੱਜੇ ਜੇਹੜਾ ਬਹੁਤ ਹੀ ਹਰਿਆਵਲ ਵਾਲਾ ਸੀ। ਉਸੇ ਇਲਾਕੇ ਵਿਚ ਹੀ ਭਾਈ ਦਾਨੇ ਦਾ ਪਿੰਡ ਸੀ। ਉਹ ਧਰਤੀ ਸਾਹਿਬਾਂ ਨੂੰ ਬਹੁਤ ਸੁੰਦਰ ਲੱਗੀ। ਪਿੰਡੋ ਪਿੰਡ ਜੀਵਾਂ ਨੂੰ ਤਾਰਦੇ ਹੋਏ ਸਤਿਗੁਰੂ ਜੀ ਅਗੇ ਤੁਰੇ ਗਏ। ਸਿੱਖ ਸੰਗਤਾਂ ਬਹੁਤ ਪਿਆਰ ਕਰਦੀਆਂ ਸਨ ਐਨਾ ਪਿਆਰ ਕਿ ਜੋ ਬਿਆਨ ਨਹੀਂ ਕੀਤਾ ਜਾਂਦਾ। ਜਿਸ ਨਗਰ ਦੇ ਲਾਗਿਓਂ ਦੀ ਲੰਘਣ ਲੱਗਦੇ ਉਸੇ ਹੀ ਨਗਰ ਦੇ ਲੋਕ ਉਹਨਾਂ ਨੂੰ ਰੋਕ ਲੈਂਦੇ। ਪ੍ਰਸ਼ਾਦ ਛਕਾਉਂਦੇ ਦੁੱਧ ਪਿਆਉਂਦੇ ਅਤੇ ਰੇਜੇ (ਕੱਪੜੇ) ਤੇ ਨਗਦੀ ਦੇਂਦੇ ਸਨ।

ਤੁਰੇ ਜਾ ਹੀ ਰਹੇ ਸਨ ਕਿ ਇਕ ਮੁਸਲਮਾਨ ਵਹਿਮੀ ਫਕੀਰ ਮਿਲ ਪਿਆ। ਉਹ ਬਹੁਤ ਹੀ ਪੁਜਿਆ ਹੋਇਆ ਸੂਫੀ ਫਕੀਰ ਸੀ। ਉਸ ਬਾਹਰੇ ਵਿਚ ਉਹਦੀਆਂ ਕਰਾਮਾਤਾਂ ਬਹੁਤ ਮਸ਼ਹੂਰ ਸਨ। ਉਹ ਸਤਿਗੁਰੂ ਜੀ ਦੀ ਸ਼ਰਨ ਆਇਆ। ਸਤਿਗੁਰੂ ਜੀ ਨੇ ਉਸ ਨੂੰ ਜੀ ਆਇਆਂ ਆਖਿਆ ਤੇ ਸੁੱਖ ਸਾਂਦ ਪੁੱਛੀ। ਉਸ ਨੇ ਕੁਝ ਚਿਰ ਬਚਨ ਬਿਲਾਸ ਕੀਤੇ ਸਤਿਗੁਰੂ ਜੀ ਦੇ ਨਾਲ ਹੀ ਤੁਰ ਪਿਆ।

ਸਾਹਿਬ ਚੱਲਦੇ ਚੱਲਦੇ ਉਸ ਅਸਥਾਨ ਤੇ ਪੁਜੇ ਜਿਥੇ ਅੱਜ ਗੁਪਤਸਰ ਤੀਰਥ ਹੈ ਤੇ ਜਿਥੇ ਸਾਹਿਬਾਂ ਨੇ ਲੱਖੀ ਜੰਗਲ ਦਾ ਵਰ ਦਿੱਤਾ ਸੀ ਉਸ ਥਾਂ ਤੋਂ ਭਾਈ ਦਾਨੇ ਦਾ ਪਿੰਡ ਕੋਈ ਸਵਾ ਕੁ ਕੋਹ ਰਹਿੰਦਾ ਸੀ। ਸੂਰਜ ਅਸਤ ਹੋਣ ਲੱਗਾ। ਸਾਹਿਬਾਂ ਨੇ ਚੌਗਿਰਦੇ ਧਿਆਨ ਮਾਰਿਆ ਚਾਰੇ ਪਾਸੇ ਕੁਦਰਤ ਦੀ ਸੁੰਦਰਤਾ ਹੱਸਦੀ ਹੋਈ ਨਜ਼ਰ ਆਈ। ਉੱਚੀਆਂ ਟਾਹਲੀਆਂ ਹਰਿਆ ਹਰਿਆ ਘਾਹ ਅਤੇ ਕਿਤੇ ਕਿਤੇ ਚਮਕਦੀ ਰੇਤ ਦੇ ਟਿੱਬੇ ਸਨ। ਉਸ ਸੁਹਾਵਣੀ ਥਾਂ ਨੂੰ ਦੇਖ ਕੇ ਸਾਹਿਬ ਅਜੇ ਖਲੋਤੇ ਹੀ ਹੋਏ ਸਨ ਕਿ ਇਕ ਸਿੰਘ ਨੇ ਬੇਨਤੀ ਕੀਤੀ—'ਮਹਾਰਾਜ! ਸੋਦਰ ਦੇ ਪਾਠ ਦਾ ਸਮਾਂ ਹੋ ਗਿਆ ਹੈ ਭਾਈ ਦਾਨੇ ਦਾ ਨਗਰ ਤਾਂ ਅਜੇ ਦੂਰ ਹੈ। ਹੁਕਮ ਕਰੋ ਕੀ ਕੀਤਾ ਜਾਵੇ। ਸੋਦਰ ਦਾ ਪਾਠ ਕਰਨਾ ਜ਼ਰੂਰੀ ਹੈ।'

ਸਤਿਗੁਰੂ ਜੀ ਨੇ ਹੁਕਮ ਕੀਤਾ—'ਇਥੇ ਹੀ ਡੇਰਾ ਕਰੋ। ਇਥੇ ਹੀ ਸੋਦਰ ਦਾ ਪਾਠ ਕੀਤਾ ਜਾਵੇਗਾ। ਐਸੀ ਸੁੰਦਰ ਥਾਂ ਹੋਰ ਮੁਸ਼ਕਲ ਹੀ ਮਿਲਣੀ ਹੈ। ਮੇਰੇ ਵਾਹਿਗੁਰੂ ਦੇ ਕੌਤਕ ਨਿਰਾਲੇ ਹਨ। ਦੇਖੋ ਕੈਸਾ ਅਸਚਰਜ ਸਮਾਂ ਹੈ। ਜਿਧਰ ਦੇਖੀਏ ਅੱਖਾਂ ਉਧਰ ਹੀ ਰੁੱਕ ਜਾਂਦੀਆਂ ਹਨ।' ਇਹ ਬਚਨ ਕਰਨ ਦੀ ਹੀ ਢਿੱਲ ਸੀ ਕਿ ਸਿੰਘਾਂ ਨੇ ਉਥੇ ਹੀ ਘੋੜੇ ਰੋਕ ਦਿੱਤੇ। ਜੰਗਲ ਵਿਚ ਡੇਰਾ ਲਾ ਦਿੱਤਾ।

ਉਸੇ ਵੇਲੇ ਦਰੀਆਂ ਵਿੱਛ ਗਈਆਂ ਦੀਵਾਨ ਲੱਗ ਗਿਆ ਸਾਰੇ ਸਿੰਘ ਬੈਠ ਗਏ। ਭਾਈ ਮਾਨ ਸਿੰਘ ਜੀ ਪਾਠ ਕਰਨ ਲੱਗੇ ਸੋਦਰ ਰਹਿਰਾਸ ਸਾਹਿਬ ਦਾ ਪਾਠ ਹੋਣ ਲੱਗਾ। ਪਾਠ ਦੇ ਭੋਗ ਪੈਣ ਤੱਕ ਵਾਹਵਾ ਹਨੇਰਾ ਹੋ ਗਿਆ। ਦੀਵਿਆਂ ਮਸਾਲਾਂ ਤੇ ਵੜੇਵਿਆਂ ਦੇ ਬਾਲਣ ਨਾਲ ਚਾਨਣ ਕੀਤਾ ਗਿਆ। ਹਨੇਰੀ ਰਾਤ ਸੀ। ਪਰ ਤਾਰਾ ਮੰਡਲ ਨੇ ਚੰਦ ਜਿੰਨਾ ਚਾਨਣ ਕਰ ਦਿੱਤਾ। ਜੰਗਲ ਵਿਚ ਮੰਗਲ ਹੋ ਗਿਆ। ਅਸਚਰਜ ਲੀਲ੍ਹਾ ਹੈ ਵਾਹਿਗੁਰੂ ਜੀ ਜਿਥੇ ਜੰਗਲ ਹੈ ਉਥੇ ਸ਼ਹਿਰ ਉਸਰ ਜਾਂਦੇ ਹਨ ਤੇ ਜਿਥੇ ਮਹਿਲ ਹਨ ਉਥੇ ਹਲ ਵਗ ਜਾਂਦੇ ਹਨ। ਕਾਲ ਦਾ ਕੋਈ ਪਤਾ ਨਹੀਂ ਲੱਗਦਾ ਕਿ ਕੀ ਭਾਣਾ ਵਰਤਾਉਂਦਾ ਹੈ।

ਭਾਈ ਦਾਨਾ ਪਿੰਡ ਗਿਆ ਸੀ ਉਹ ਗੁਰੂ ਕਾ ਲੰਗਰ ਤਿਆਰ ਕਰਵਾ ਲਿਆਇਆ। ਸਾਰੀ ਸੰਗਤ ਨੇ ਪ੍ਰਸ਼ਾਦ ਛਕਿਆ ਤੇ ਅਨੰਦ ਨਾਲ ਉਥੇ ਰਾਤ ਕੱਟੀ। ਅਗਲੇ ਦਿਨ ਚੌਗਿਰਦੇ ਦੇ ਨਗਰਾਂ ਨੂੰ ਪਤਾ ਲੱਗ ਗਿਆ ਕਿ ਸਤਿਗੁਰੂ ਜੀ ਆਏ ਹਨ। ਬੱਸ ਫਿਰ ਕੀ ਸੀ ਲੋਕ ਹੁਮ ਹਮਾ ਕੇ ਦਰਸ਼ਨਾਂ ਵਾਸਤੇ ਆ ਪੁਜੇ। ਕਿਸੇ ਦੁੱਧ ਕਿਸੇ ਕੱਪੜਾ ਕਿਸੇ ਘਿਓ ਕਿਸੇ ਨਗਦੀ ਤੇ ਕਿਸੇ ਘੋੜੇ ਆਦਿਕ ਅਰਪਣ ਕੀਤੇ। ਪਲਾਂ ਵਿਚ ਹੀ ਭੰਡਾਰੇ ਭਰਪੂਰ ਹੋ ਗਏ। ਇਹ ਵੇਖਕੇ ਸਤਿਗੁਰੂ ਜੀ ਨੇ ਹੁਕਮ ਕੀਤਾ—'ਇਹ ਤਾਂ ਲੱਖੀ ਜੰਗਲ ਹੈ।' ਉਸ ਦਿਨ ਤੋਂ ਇਸ ਸਾਰੇ ਬਾਹਰੇ ਦਾ ਨਾਮ 'ਲੱਖੀ ਜੰਗਲ' ਪੈ ਗਿਆ ਜੋ ਹੁਣ ਤੱਕ ਪ੍ਰਚਲਤ ਹੈ।

## ੮. ਸੂਮੇ ਚੌਧਰੀ ਦੀ ਕਥਾ

ਜਿਸ ਅਸਥਾਨ ਤੇ ਸਤਿਗੁਰੂ ਜੀ ਨੇ ਡੇਰਾ ਲਾਇਆ ਸੀ ਉਸ ਦੇ ਨੇੜੇ ਦੇ ਇਕ ਨਗਰ ਵਿਚ ਸੂਮਾ ਚੌਧਰੀ ਰਹਿੰਦਾ ਸੀ ਉਹ ਬੜਾ ਨੇਕ ਤੇ ਸਾਧੂ ਸੰਗੀ ਪੁਰਸ਼ ਸੀ। ਉਸਦੇ ਘਰ ਦੁੱਧ ਬਹੁਤ ਰਹਿੰਦਾ ਸੀ ਜਦ ਵੀ ਕਦੀ ਉਹ ਕਿਸੇ ਸਾਧੂ ਸੰਤ ਨੂੰ ਦੇਖਦਾ ਤਾਂ ਉਹਦੇ ਦਰਸ਼ਨ ਕਰਨ ਜਾਂਦਾ ਤੇ ਨਾਲੇ ਦੁੱਧ ਲੈ ਜਾਂਦਾ। ਉਹ ਚਿੱਤ ਵਿਚ ਧਾਰਦਾ ਕਿ ਦੁੱਧ ਪੀਣ ਵਾਲਾ ਉਸ ਨੂੰ ਦੱਸੇ ਕਿ ਉਹਦਾ ਦੁੱਧ ਕਿਸ ਮੱਝ ਦਾ ਦੁੱਧ ਹੈ। ਮੱਝ ਦਾ ਰੰਗ ਉਸ ਦੇ ਸਿੰਗ ਆਦਿਕ ਦੱਸ ਕੇ ਹੁਲੀਆ ਬਿਆਨ ਕਰੇ। ਜੇਹੜਾ ਸਾਧੂ ਜਾਂ ਫਕੀਰ ਉਸ ਨੂੰ ਦੱਸਦਾ ਉਹਦਾ ਉਹ ਸੇਵਕ ਬਣ ਜਾਂਦਾ।

ਸੂਮੇ ਨੂੰ ਇਹ ਗਿਆਨ ਨਹੀਂ ਸੀ ਕਿ ਸਾਧੂ ਫਕੀਰਾਂ ਦੀ ਪ੍ਰੀਖਿਆ ਕਰਨਾ

ਠੀਕ ਨਹੀਂ ਕਿਉਂਕਿ ਪ੍ਰੀਖਿਆ ਕਰਨ ਵਾਲੇ ਲੋਕ ਸਾਧੂਆਂ ਪਾਸੋਂ ਲਾਭ ਨਹੀਂ ਪ੍ਰਾਪਤ ਕਰ ਸਕਦੇ ਉਹਨਾਂ ਦੇ ਹਿਰਦੇ ਅੰਦਰ ਹੰਕਾਰ ਰਹਿੰਦਾ ਹੈ। ਹੰਕਾਰ ਉਹ ਜਵਾਲਾ ਹੈ ਜੋ ਹਰ ਇਕ ਗਿਆਨ ਦੇ ਵਰ ਨੂੰ ਭਸਮ ਕਰ ਦੇਂਦੀ ਹੈ। ਸ਼ਾਇਦ ਉਹੋ ਕਾਰਨ ਸੀ ਕਿ ਸੂਮੇ ਨੇ ਕੁਝ ਪ੍ਰਾਪਤ ਨਹੀਂ ਸੀ ਕੀਤਾ। ਉਹ ਘਾਟੇ ਵਿਚ ਹੀ ਗਿਆ ਸੀ। ਉਹਦੇ ਹਿਰਦੇ ਨੂੰ ਸਦੀਵੀ ਸ਼ਾਂਤੀ ਪ੍ਰਾਪਤ ਨਹੀਂ ਸੀ ਹੋਈ। ਵੱਡੀ ਗੱਲ ਇਹ ਕਿ ਉਸ ਦੇ ਘਰ ਜੋ ਮੱਝਾਂ ਸਨ ਉਹ ਰੰਗ ਬਰੰਗੀਆਂ ਸਨ। ਉਸ ਨੇ ਬੂਰੀ ਮਹੀਂ ਦਾ ਦੁੱਧ ਲਿਆ ਕੇ ਗੁਰੂ ਜੀ ਦੇ ਅੱਗੇ ਰੱਖ ਕੇ ਨਮਸ਼ਕਾਰ ਕੀਤੀ ਦੋਵੇਂ ਹੱਥ ਜੋੜਕੇ ਸਨਮੁਖ ਬੈਠ ਗਿਆ। ਸਾਹਿਬਾਂ ਦੇ ਚੇਹਰੇ ਵੱਲ ਦੇਖਿਆ ਪਰ ਬਹੁਤਾ ਚਿਰ ਦੇਖ ਨਾ ਸਕਿਆ ਉਹਦੀਆਂ ਅੱਖਾਂ ਮਲੋਮਲੀ ਨੀਵੀਆਂ ਹੋ ਗਈਆਂ। ਸਤਿਗੁਰੂ ਜੀ ਨੇ ਦੁੱਧ ਵੇਖਿਆ ਦੁੱਧ ਨੂੰ ਅਣਪੀਤੇ ਹੀ ਸਤਿਗੁਰੂ ਜੀ ਨੇ ਬਚਨ ਕੀਤਾ—'ਸੁਣਾ ਭਾਈ ਸੂਮਿਆ! ਖੁਸ਼ ਅਨੰਦ ਹੈਂ ? ਇਹ ਬੂਰੀ ਮੱਝ ਦਾ ਦੁੱਧ ਲਿਆਇਆ ਹੈਂ ?'

ਹੈਰਾਨੀ ਨਾਲ ਸੂਮੇ ਦਾ ਹਿਰਦਾ ਥਰਥਰਾ ਉਠਿਆ। ਉਹ ਹੈਰਾਨ ਸੀ ਕਿ ਉਸਦਾ ਨਾਮ ਵੀ ਸਤਿਗੁਰੂ ਜੀ ਨੇ ਦੱਸ ਦਿੱਤਾ ਤੇ ਉਹਦੇ ਮਨੋ ਭਾਵ ਨੂੰ ਵੀ ਪ੍ਰਗਟ ਕੀਤਾ। ਅੰਤਰਜਾਮੀ ਦਾਤੇ ਸਭ ਕੁਝ ਜਾਣ ਗਏ। ਇਹ ਸ਼ਕਤੀ ਵੇਖ ਕੇ ਉਸ ਨੇ ਗੁਰੂ ਚਰਨਾਂ ਉਤੇ ਦੁਬਾਰਾ ਨਮਸ਼ਕਾਰ ਕੀਤੀ ਤੇ ਨਾਲ ਹੀ ਆਖਿਆ— 'ਮਹਾਰਾਜ! ਦਇਆ ਕਰੋ, ਇਹ ਦੁੱਧ ਪੀਵੋ। ਸਾਧੂ ਸੰਤਾਂ ਨੂੰ ਦੁੱਧ ਪਿਆਉਣ ਵਿਚ ਮੈਨੂੰ ਪ੍ਰਸੰਨਤਾ ਹੁੰਦੀ ਹੈ।'

ਸਤਿਗੁਰੂ ਜੀ ਨੇ ਦੁੱਧ ਛਕ ਲਿਆ। ਕੁਝ ਸਿੱਖਾਂ ਨੂੰ ਛਕਾ ਦਿੱਤਾ ਅਤੇ ਸੂਮਾ ਆਪਣੇ ਘਰ ਚਲਿਆ ਗਿਆ। ਘਰ ਜਾ ਕੇ ਉਸ ਨੂੰ ਸ਼ਾਂਤੀ ਨਾ ਆਈ। ਉਹ ਇਹ ਸੋਚਦਾ ਸੀ ਕਿ ਜੋ ਬੇਨਤੀ ਕਰਨੀ ਸੀ ਉਹ ਤਾਂ ਕੀਤੀ ਨਾ। ਫਿਰ ਉਸ ਨੂੰ ਵਿਚਾਰ ਆਇਆ ਕਿ ਉਹ ਹੋਰ ਪ੍ਰੀਖਿਆ ਕਰ ਲਵੇ। ਅਗਲੇ ਦਿਨ ਉਸ ਨੇ ਕਾਲੀ ਮੱਝ ਦਾ ਦੁੱਧ ਲਿਆ ਤੇ ਸਤਿਗੁਰੂ ਜੀ ਦੇ ਪਾਸ ਚਲਿਆ ਗਿਆ। ਜਦ ਸਾਹਿਬਾਂ ਨੇ ਦੁੱਧ ਦੇਖਿਆ ਤਾਂ ਸਹਿਜ ਸੁਭਾ ਬਚਨ ਕੀਤਾ—'ਕਿਉਂ ਸੂਮਿਆ! ਅੱਜ ਅਜ਼ਮਤ ਦੇਖਣ ਵਾਸਤੇ ਆਇਆ ਹੈਂ ਤੇ ਦੁੱਧ ਕਾਲੀ ਮੱਝ ਦਾ ਲਿਆਇਆ ਹੈਂ ? ਕਰਾਮਾਤ ਦੀ ਆਸ ਨਹੀਂ ਰੱਖਣੀ ਚਾਹੀਦੀ ਤੂੰ ਤਾਂ ਅਸਾਂ ਦੀ ਪ੍ਰੀਖਿਆ ਲੈਣੀ ਚਾਹੁੰਦਾ ਹੈਂ ਇਥੇ ਤਾਂ ਇਹ ਧਰਤੀ ਵੀ ਪੂਜਨੀਕ ਹੋ ਜਾਣੀ ਹੈ। ਇਹ ਲੱਖੀ

ਜੰਗਲ ਹੈ ਇਥੋਂ ਲੱਖਾਂ ਤਰਨਗੇ ਤੇ ਲੱਖਾਂ ਹੀ ਸਿੰਘ ਸੱਜਣਗੇ। ਜੋ ਕੋਈ ਸ਼ਰਧਾ ਕਰਕੇ ਆਵੇਗਾ ਸੋ ਤਰੇਗਾ। ਉਹਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੋਣਗੀਆਂ ਇਹ ਤੀਰਥ ਪੁਰਾਣਾ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੀ ਇਥੇ ਚਰਨ ਪਾਏ ਸਨ। ਇਥੇ ਜੇਹੜਾ ਸਿੱਖ ਇੰਦਰੀਆਂ ਰੋਕ ਕੇ ਜਪੁਜੀ ਸਾਹਿਬ ਦਾ ਸਵਾ ਲੱਖ ਪਾਠ ਕਰੇਗਾ ਉਹ ਰਿੱਧੀਆਂ ਸਿੱਧੀਆਂ ਪ੍ਰਾਪਤ ਕਰੇਗਾ। ਹੱਛਾ ਹੁਣ ਤਾਂ ਤੈਨੂੰ ਖਿਮਾਂ ਕੀਤੀ ਜਾਂਦੀ ਹੈ ਅਗੇ ਨੂੰ ਕਿਸੇ ਸਾਧੂ ਸੰਤ ਫਕੀਰ ਦੀ ਪ੍ਰੀਖਿਆ ਨਾ ਲਵੀਂ। ਪ੍ਰੀਖਿਆ ਲਵੇਂਗਾ ਤਾਂ ਪਛਤਾਵੇਂਗਾ।'

ਸੂਮੇ ਦੀਆਂ ਅੱਖਾਂ ਖੁੱਲ੍ਹ ਗਈਆਂ, ਉਹ ਬਹੁਤ ਸ਼ਰਮਿੰਦਾ ਹੋਇਆ ਉਸ ਨੇ ਉਸੇ ਵੇਲੇ ਸਤਿਗੁਰੂ ਜੀ ਦੇ ਚਰਨ ਫੜ ਲਏ। ਬੇਨਤੀਆਂ ਕੀਤੀਆਂ 'ਮਹਾਰਾਜ! ਖਿਮਾਂ ਕਰੋ ਭੁਲ ਹੋ ਗਈ, ਅਸੀਂ ਅਗਿਆਨੀ ਬੰਦੇ ਜੂ ਹੋਏ ਮੂਰਖ ਨੂੰ ਸਿੱਧੇ ਰਾਹ ਪਾਓ! ਮੈਂ ਭੁੱਲ ਕੀਤੀ ਬਹੁਤ ਵੱਡੀ ਭੁੱਲ ਬਖਸ਼ੋ। ਦਾਤਾ ਬਖਸ਼ੋ! ਨਾਲ ਹੀ ਇਕ ਹੋਰ ਬੇਨਤੀ ਵੀ ਹੈ।'

ਸਤਿਗੁਰੂ ਜੀ—'ਅਸੀਂ ਸਮਝ ਗਏ ਜਾਹ! ਤੇਰੇ ਘਰ ਪੁੱਤਰ ਹੋਵੇਗਾ। ਤੇਰੀ ਕੁਲ ਵਧੇਗੀ, ਘਬਰਾਉਣ ਦੀ ਲੋੜ ਨਹੀਂ ਵਾਹਿਗੁਰੂ ਨਾਮ ਦਾ ਸਿਮਰਨ ਕਰਿਆ ਕਰ। ਇਉਂ ਸੂਮੇ ਦੇ ਮਨ ਦੀਆਂ ਮੁਰਾਦਾਂ ਸਤਿਗੁਰੂ ਜੀ ਨੇ ਪੂਰੀਆਂ ਕਰ ਦਿੱਤੀਆਂ ਅਤੇ ਉਹ ਪ੍ਰਸੰਨ ਹੋ ਕੇ ਘਰ ਨੂੰ ਖੁਸ਼ੀ ਖੁਸ਼ੀ ਆ ਗਿਆ।

## ੯. ਸੱਯਦ ਵਹਿਮੀ ਸਿਖ ਬਣ ਗਿਆ

ਅਸੀਂ ਪਿਛੇ ਦੱਸ ਆਏ ਹਾਂ ਕਿ ਸਤਿਗੁਰੂ ਜੀ ਨੂੰ ਇਕ ਮੁਸਲਮਾਨ ਫਕੀਰ ਸੱਯਦ ਵਹਿਮੀ ਮਿਲੇ ਸਨ। ਇਹ ਫਕੀਰ ਛਤਿਆਣੇ ਪਿੰਡ ਦੇ ਸਨ ਤੇ ਬਹੁਤ ਕਰਣੀ ਵਾਲੇ ਹੋਏ ਸਨ। ਸੂਫੀ ਮਤ ਦਾ ਅਸਰ ਸੀ। ਦੀਵਾਨਗੀ ਵਿਚ ਢੋਲੇ ਤੇ ਕਾਫੀਆਂ ਗਾਉਂਦੇ ਰਹਿੰਦੇ। ਜਦ ਕਦੀ ਸਹਿਜ ਸੁਭਾ ਹੀ ਕੋਈ ਬਚਨ ਕਰ ਦੇਂਦੇ ਤਾਂ ਉਹ ਬਚਨ ਸੱਚਾ ਹੋ ਜਾਂਦਾ। ਇਸ ਤਰ੍ਹਾਂ ਇਲਾਕੇ ਵਿਚ ਆਪ ਦਾ ਬੜਾ ਸਤਿਕਾਰ ਸੀ ਹਿੰਦੂ ਤੇ ਮੁਸਲਮਾਨ ਇਸ ਕੋਲੋਂ ਡਰਦੇ ਸਨ ਤੇ ਇਹਦੇ ਬਹੁਤ ਸਾਰੇ ਮੁਰੀਦ ਸਨ।

ਇਕ ਵਾਰ ਆਖਦੇ ਹਨ ਕਿ ਕਿਸੇ ਅਧਖੜ ਇਸਤਰੀ ਨੇ ਇਸ ਨੂੰ ਦੁੱਧ

ਪਿਲਾਇਆ। ਦੁੱਧ ਪਿਆਉਣ ਦੇ ਨਾਲ ਹੀ ਉਹਨੇ ਇਹ ਵੀ ਬੇਨਤੀ ਕਰ ਦਿੱਤੀ ਕਿ ਉਸ ਨੂੰ ਪੁੱਤਰ ਦੀ ਇੱਛਾ ਹੈ—'ਉਹ ਨਪੁੱਤੀ ਜਾ ਰਹੀ ਹੈ।' ਫਕੀਰ ਨੇ ਸਹਿਜ ਸੁਭਾ ਬਚਨ ਕੀਤਾ—'ਪੁੱਤਰ! ਖ਼ੁਦਾ ਨੇ ਪੁੱਤਰ ਨਹੀਂ ਦਿੱਤਾ। ਹੱਛਾ ਉਸ ਨੂੰ ਖਿਆਲ ਨਹੀਂ ਰਿਹਾ ਹੋਵੇਗਾ ਹੁਣ ਉਹ ਜ਼ਰੂਰ ਪੁੱਤਰ ਦੇਵੇਗਾ। ਬਹੁਤ ਵੱਡਾ ਵਰਿਆਮ ਪੁੱਤਰ ਹੋਵੇਗਾ। ਇਸਤਰੀ ਨੇ ਘਰ ਜਾ ਕੇ ਆਪਣੇ ਪਤੀ ਨਾਲ ਗੱਲ ਕੀਤੀ ਤੇ ਬਹੁਤ ਪ੍ਰਸੰਨ ਹੋਈ।' ਫਕੀਰ ਦੇ ਬਚਨ ਸੱਚੇ ਹੋ ਗਏ। ਪੂਰੇ ਸਾਲ ਪਿਛੋਂ ਮਾਈ ਦੇ ਘਰ ਪੁੱਤਰ ਹੋ ਗਿਆ। ਉਸ ਨੇ ਸਾਰੇ ਇਲਾਕੇ ਵਿਚ ਪੀਰ ਦੀ ਉਸਤਤੀ ਦਾ ਢੰਡੋਰਾ ਪਿੱਟ ਦਿੱਤਾ।

ਫਕੀਰ ਜਦ ਸਤਿਗੁਰੂ ਜੀ ਨੂੰ ਮਿਲਿਆ ਤਾਂ ਸਤਿਗੁਰੂ ਜੀ ਦੇ ਚੇਹਰੇ ਦਾ ਨੂਰ ਵੇਖਦਾ ਰਿਹਾ। ਜਦ ਨੂਰ ਵੇਖ ਵੇਖ ਕੇ ਰੱਜ ਗਿਆ ਤਾਂ ਸਤਿਗੁਰੂ ਜੀ ਦਾ ਉਸ ਨੇ ਜੀਵਨ ਇਤਿਹਾਸ ਸੁਣਿਆ। ਜਦੋਂ ਇਤਿਹਾਸ ਸੁਣ ਚੁੱਕਾ ਤਾਂ ਉਸ ਨੇ ਸਿੰਘਾਂ ਦੀ ਰਹਿਣੀ ਬਹਿਣੀ ਵੇਖੀ। ਉਸ ਨੂੰ ਹਰ ਅੰਗ ਵਿਚ ਕੁਝ ਨਾ ਕੁਝ ਚੰਗਾ ਦਿਸਿਆ, ਐਸਾ ਚੰਗਾ ਕਿ ਉਹ ਦੀਵਾਨਾ ਹੋ ਗਿਆ, ਸੁੱਤੇ ਤੇ ਜਾਗਦੇ ਹੋਏ ਉਸਨੂੰ ਹਿਰਦੇ ਵਿਚੋਂ ਅਵਾਜ਼ ਆਉਣ ਲੱਗੀ—'ਸਤਿਗੁਰੂ ਨਾਨਕ ਦੇਵ ਜੀ ਦੀ ਗੁਰ ਗੱਦੀ ਪਿਆਰ ਦੀ ਗੱਦੀ ਹੈ। ਸ਼ਾਂਤੀ ਤੇ ਸੱਚ ਰਾਜ ਵਾਲੀ ਗੱਦੀ ਹੈ ਇਸ ਵਿਚ ਮਜ਼ਹਬ ਦਾ ਤੁਅੱਸਬ ਨਹੀਂ ਇਨਸਾਨ ਨੂੰ ਇਨਸਾਨ ਸਮਝਿਆ ਜਾਂਦਾ ਹੈ। ਇਕ ਖ਼ੁਦਾ (ਅਕਾਲ ਪੁਰਖ) ਦੀ ਪੂਜਾ ਹੈ। ਸਾਰੇ ਭਾਈ ਭਾਈ ਹਨ। ਕਬਰ ਮੜ੍ਹੀ ਪੱਥਰ ਬੁਤ ਆਦਿਕ ਕਿਸੇ ਵਸਤੂ ਦੀ ਪੂਜਾ ਨਹੀਂ ਜਿਧਰ ਦੇਖੋ ਮੇਲ-ਸਾਂਝ ਹੈ। ਜੀਵਨ ਵਿਚ ਖੇੜਾ ਭੈ ਹਮਦਰਦੀ ਹੈ। ਉੱਚਾ ਉਠਣ ਦੀ ਤਾਂਘ ਹੈ।'

ਇਉਂ ਸੱਯਦ ਵਹਿਮ ਵਿਚ ਫਸ ਗਿਆ। ਉਸ ਦਾ ਜੀਵਨ ਬੇੜਾ ਡੋਲਦਾ ਸੀ। ਉਹ ਇਕ ਮੋੜ ਉਤੇ ਜਾ ਖਲੋਤਾ ਜਿਥੋਂ ਸਿੱਖੀ ਦੇ ਰਾਹ ਵੱਲ ਰਸਤਾ ਮੁੜਦਾ ਸੀ, ਉਹ ਸੋਚਦਾ ਰਿਹਾ ਕਿ ਉਹ ਕੀ ਕਰੇ?

ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਪੁਜਾ। ਉਸ ਨੇ ਬੇਨਤੀ ਕਰਦਿਆਂ ਹੋਇਆਂ ਦਿਲ ਦੀ ਭਾਵਨਾ ਦੱਸ ਦਿੱਤੀ। ਉਸ ਨੇ ਆਖ ਦਿੱਤਾ—'ਹੇ ਪ੍ਰੀਤਮਾ! ਤੇਰੇ ਪਿਆਰ ਨੇ ਆਤਮਾ ਨੂੰ ਕਮਲੀ ਕਰ ਦਿੱਤਾ ਹੈ। ਆਤਮਾ ਦੀਵਾਨੀ ਹੋ ਗਈ ਹੈ। ਜਿਵੇਂ ਸੱਸੀ ਪੁੰਨੂੰ ਪਿਛੇ ਵਿਆਕੁਲ ਸੀ, ਇਸੇ ਤਰ੍ਹਾਂ ਮੇਰੀ ਆਤਮਾ ਤੜਪ ਰਹੀ ਹੈ ਇਹ ਚੈਨ ਨਹੀਂ ਕਰਦੀ ਇਸ ਨੂੰ ਸ਼ਾਂਤੀ ਬਖਸ਼ੋ। ਦਾਤਾ ਮੇਹਰ

ਕਰੋ ।'

ਸਤਿਗੁਰੂ ਜੀ ਉਹਦੇ ਮਨੋਭਾਵਾਂ ਨੂੰ ਸਮਝ ਗਏ । ਉਹਦੇ ਜੀਵਨ ਨੂੰ ਤਾੜ ਗਏ ਪਰ ਸਾਹਿਬਾਂ ਨੇ ਜੋ ਕੁਝ ਸਮਝਿਆ ਸੀ ਉਸ ਨੂੰ ਪ੍ਰਗਟ ਨਾ ਕੀਤਾ ਉਹਨਾਂ ਪੁੱਛਿਆ—'ਸਦਾ ਮਸਤ ਰਹਿਣ ਵਾਲੇ ਕਰਾਮਾਤੀ ਫਕੀਰ ਨੂੰ ਬੇਚੈਨੀ ਕਿਉਂ ? ਕੀ ਮੁਰਸ਼ਦ ਚੇਤੇ ਨਹੀਂ ਰੱਖਿਆ ?'

'ਮੁਰਸ਼ਦ ! ਪਹਿਲਾ ਮੁਰਸ਼ਦ ਤਾਂ ਭੁੱਲ ਗਿਆ । ਹੁਣ ਤਾਂ ਨਵਾਂ ਪ੍ਰੀਤਮ ਟੋਲਿਆ ਹੈ । ਨਵੇਂ ਪ੍ਰੀਤਮ ਦੀ ਤਸਵੀਰ ਹਿਰਦੇ ਤੇ ਅੱਖਾਂ ਵਿਚ ਚਿਤਰੀ ਗਈ ਹੈ । ਬਸ ਚਿੱਤ ਵਿਆਕੁਲ ਹੈ ਇਹ ਸੁਣਨ ਵਾਸਤੇ ਕਿ ਪ੍ਰੀਤਮ ਆਖ ਦੇਵੇ ਪਿਆਰ ਪ੍ਰਵਾਨ ਹੋਇਆ ।' ਸੱਯਦ ਵਹਿਮੀ ਦੇ ਦਿਲ ਦੀ ਅਵਾਜ਼ ਸੀ ।

'ਭਾਵ ਕੀ ?' ਸਤਿਗੁਰੂ ਜੀ ਨੇ ਪੁਛਿਆ ।

'ਦਾਤਾ ! ਮੈਂ ਸਿੱਖ ਬਣਨਾ ਚਾਹੁੰਦਾ ਹਾਂ । ਮੈਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾਓ ਪੂਰਾ ਤਿਆਰ ਬਰ ਤਿਆਰ ਸਿੰਘ । ਬਸ ਮੈਨੂੰ ਆਪ ਦੇ ਪਿਆਰੇ ਦੇ ਆਬੇ ਹਯਾਤ ਦੀ ਲੋੜ ਹੈ । ਬਖਸ਼ੋ ! ਦਇਆ ਕਰੋ ! ਦੀਨ ਦਇਆਲ ਸਰਬ ਕੇ ਦਾਤੇ ਕਲਗੀਆਂ ਵਾਲੇ ਪਿਤਾ ! ਦਿਆਲੂ ਕ੍ਰਿਪਾਲੂ ਮਹਾਰਾਜ ! ਬਖਸ਼ੋ ! ਅੰਮ੍ਰਿਤ ਦਾਨ ਬਖਸ਼ੋ ।'

ਵਹਿਮੀ ਦੇ ਬਚਨ ਸੁਣਕੇ ਅਤੇ ਸਿੱਖ ਬਨਣ ਵਾਸਤੇ ਸੱਚੀ ਤੜਪ ਦੇਖ ਕੇ ਸਤਿਗੁਰੂ ਜੀ ਨੇ ਭਾਈ ਮਾਨ ਸਿੰਘ ਨੂੰ ਹੁਕਮ ਕੀਤਾ ਕਿ ਸੱਯਦ ਵਹਿਮੀ ਨੂੰ ਅੰਮ੍ਰਿਤ ਛਕਾ ਦਿੱਤਾ ਜਾਵੇ । ਭਾਈ ਮਾਨ ਸਿੰਘ ਜੀ ਨੇ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਕੀਤੀ । ਉਸੇ ਸਮੇਂ ਅੰਮ੍ਰਿਤ ਤਿਆਰ ਕੀਤਾ ਗਿਆ ਹੋਰ ਵੀ ਅੰਮ੍ਰਿਤ ਅਭਿਲਾਖੀ ਸਨ । ਉਹਨਾਂ ਨੂੰ ਵੀ ਨਾਲ ਰਲਾ ਕੇ ਅੰਮ੍ਰਿਤ ਪਾਨ ਕਰਾਇਆ ਗਿਆ । ਅੰਮ੍ਰਿਤ ਛਕਣ ਤੋਂ ਪਿਛੋਂ ਪਹਿਲਾ ਨਾਮ ਬਦਲਣਾ ਬਹੁਤ ਜ਼ਰੂਰੀ ਹੈ ਇਸ ਵਾਸਤੇ ਸੱਯਦ ਵਹਿਮੀ ਦਾ ਸਿੰਘ ਨਾਮ ਭਾਈ ਅਜਮੇਰ ਸਿੰਘ ਜੀ ਰਖਿਆ ਗਿਆ । ਉਸ ਸਮੇਂ ਬਹੁਤ ਹੀ ਖੁਸ਼ੀਆਂ ਮਨਾਈਆਂ ਗਈਆਂ, ਲੱਖੀ ਜੰਗਲ ਦੀ ਇਹ ਵੱਡੀ ਇਤਿਹਾਸਕ ਘਟਨਾ ਸੀ ਕਿ ਇਕ ਮੁਸਲਮਾਨ ਫਕੀਰ ਨੇ ਅੰਮ੍ਰਿਤ ਛਕਿਆ । ਫਕੀਰ ਵੀ ਉਹ ਜੇਹੜਾ ਕਰਾਮਾਤੀ ਤੇ ਖੁਦਾ ਨੂੰ ਪਿਆਰਾ ਸੀ ।

ਜਦੋਂ ਇਹ ਖਬਰ ਸਾਰੇ ਬਾਹਰੇ ਵਿਚ ਸੁਣੀ ਗਈ ਕਿ ਸੱਯਦ ਵਹਿਮੀ ਨੇ ਅੰਮ੍ਰਿਤ ਪਾਨ ਕਰ ਲਿਆ ਹੈ ਉਹ ਭਾਈ ਅਜਮੇਰ ਸਿੰਘ ਨਾਮ ਦਾ ਸਿੰਘ ਹੋ ਗਿਆ ਹੈ ਤਾਂ ਲੋਕਾਂ ਦੇ ਮਨਾਂ ਉਤੇ ਬਹੁਤ ਚੰਗਾ ਅਸਰ ਪਿਆ । ਜਿਹੜੇ ਹਿੰਦੂ ਸੁਲਤਾਨੀਏ

ਸਨ ਉਹ ਸਿੰਘ ਸਜਣ ਵਾਸਤੇ ਵਹੀਰਾਂ ਘੱਤ ਕੇ ਲੱਖੀ ਜੰਗਲ ਵੱਲ ਆਏ। ਸਾਹਿਬ ਸਾਰਿਆਂ ਨੂੰ ਅੰਮ੍ਰਿਤ ਛਕਾਈ ਗਏ ਤੇ ਤਿਆਰ ਬਰ ਤਿਆਰ ਸਿੰਘ ਬਣਦੇ ਗਏ।

## ੧੦. ਭਾਈ ਦੇ ਕੋਟ ਅੰਮ੍ਰਿਤ ਪ੍ਰਚਾਰ

ਜਦੋਂ ਸਤਿਗੁਰੂ ਜੀ ਲੱਖੀ ਜੰਗਲ ਵਿਚ ਸਨ ਤਦੋਂ ਸਾਰਾ ਮਾਲਵਾ ਸ਼ਾਹੀ ਫੌਜਾਂ ਤੋਂ ਖਾਲੀ ਹੋ ਗਿਆ। ਕਿਸੇ ਪਾਸਿਓਂ ਵੀ ਕੰਨਸੋ ਨਾ ਆਈ ਕਿ ਸ਼ਾਹੀ ਫੌਜ ਦੇ ਆਉਣ ਦਾ ਖਤਰਾ ਹੈ। ਚਾਰੇ ਪਾਸੇ ਅਮਨ ਹੋ ਗਿਆ। ਦੂਰ ਦੂਰ ਤੱਕ ਖਬਰਾਂ ਪੁੱਜ ਗਈਆਂ ਕਿ ਸਤਿਗੁਰੂ ਜੀ ਮਾਲਵੇ ਵਿਚ ਵਿਚਰ ਰਹੇ ਹਨ। ਉਹਨਾਂ ਦੇ ਦਰਸ਼ਨ ਕਰਨ ਵਾਲੇ ਮਾਲਵੇ ਵਿਚ ਚਲੇ ਜਾਣ।

ਲੱਖੀ ਜੰਗਲ ਨੂੰ ਨਿਹਾਲ ਕਰਕੇ ਸਤਿਗੁਰੂ ਇਲਾਕੇ ਵਿਚ ਧਰਮ ਪ੍ਰਚਾਰ ਕਰਨ ਲਗੇ। ਧਰਮ ਪ੍ਰਚਾਰ ਵਲ ਬਹੁਤਾ ਧਿਆਨ ਦੇਣ ਦਾ ਭਾਵ ਇਹ ਸੀ ਕਿ ਸਿੰਘਾਂ ਦੀ ਗਿਣਤੀ ਜੋ ਘਟ ਗਈ ਹੈ ਉਹ ਦੂਸਰੇ ਲੋਕਾਂ ਦੇ ਮਨਾਂ ਉਤੇ ਅਸਰ ਨਾ ਪਾਵੇ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਘਟ ਰਹੀ ਹੈ। ਸਿਖੀ ਧਰਮ ਦੇ ਦੁਸ਼ਮਨ ਹਿੰਦੂ ਤੇ ਮੁਸਲਮਾਨ ਹੁਸ਼ਿਆਰ ਨਾ ਹੋ ਜਾਣ।

ਲੱਖੀ ਜੰਗਲ ਦੇ ਨੇੜੇ ਪਿੰਡਾਂ ਵਿਚ ਪਰਚਾਰ ਕਰਨ ਪਿਛੋਂ ਸਤਿਗੁਰੂ ਜੀ ਦੂਰ ਦੇ ਪਿੰਡਾਂ ਵੱਲ ਵਧੇ ਹੁਣ ਆਪ ਦਾ ਪ੍ਰਤਾਪ ਬਹੁਤ ਸੀ ਘੋੜੇ, ਸੇਵਕ, ਬੈਲ ਗੱਡੀਆਂ, ਤੰਬੂ ਤੇ ਲੰਗਰ ਦੇ ਬਰਤਨ ਆਦਿਕ ਸਾਮਾਨ ਇਕੱਠਾ ਹੋ ਗਿਆ ਸੀ। ਸਤਿਗੁਰੂ ਜੀ ਦਾ ਲਿਬਾਸ ਵੀ ਚੰਗਾ ਸੀ ਕੀਮਤੀ ਚੋਲਾ ਫਿਰ ਪਾਇਆ ਗਿਆ ਸੀ। ਸਾਹਿਬ ਚੱਲਦੇ ਚੱਲਦੇ ਭਾਈ ਦੇ ਕੋਟ ਪੁਜੇ। ਭਾਈ ਦਾ ਕੋਟ ਭਾਈ ਭਗਤੂ ਦਾ ਨਗਰ ਸੀ ਜਿਸ ਦਾ ਬਿਆਨ ਪਿਛੇ ਕੀਤਾ ਗਿਆ ਹੈ। ਉਥੋਂ ਦੇ ਵਸਨੀਕਾਂ ਨੇ ਬਹੁਤ ਸੇਵਾ ਕੀਤੀ। ਉਸ ਸੇਵਾ ਭਾਵ ਨੂੰ ਦੇਖ ਕੇ ਉਥੋਂ ਦੇ ਸ਼ਾਹੂਕਾਰਾਂ ਦੇ ਚਿੱਤ ਵਿਚ ਆਇਆ ਕਿ ਉਹ ਸਤਿਗੁਰੂ ਜੀ ਦਾ ਭੰਡਾਰਾ ਕਰਨ। ਉਹਨਾਂ ਦਾ ਮੁਖੀਆ ਸਤਿਗੁਰੂ ਜੀ ਦੇ ਪਾਸ ਆਇਆ ਤੇ ਆ ਕੇ ਕਹਿਣ ਲੱਗਾ—'ਮਹਾਰਾਜ! ਅਸਾਂ ਬੰਦਿਆਂ ਦੀ ਇੱਛਾ ਹੈ ਕਿ ਆਪ ਨੂੰ ਸੰਗਤ ਸਮੇਤ ਪ੍ਰਸ਼ਾਦ ਛਕਾਇਆ ਜਾਵੇ। ਸੋ ਹੁਕਮ ਕਰੋ ਤਾਂ ਪ੍ਰਸ਼ਾਦ ਤਿਆਰ ਕਰੀਏ।'

ਸਤਿਗੁਰੂ ਜੀ ਨੇ ਉੱਤਰ ਦਿੱਤਾ—'ਪ੍ਰਸ਼ਾਦ ਛਕਣ ਵਿਚ ਕੋਈ ਢਿੱਲ ਨਹੀਂ

ਪਰ ਜੇਕਰ ਤੁਸੀਂ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸੱਜ ਜਾਵੋ ਤਾਂ ਅਸੀਂ ਚਾਹੁੰਦੇ ਹਾਂ ਅੰਮ੍ਰਿਤ ਛਕੋ। ਅੰਮ੍ਰਿਤ ਛਕਣ ਦੇ ਨਾਲ ਤੁਸਾਂ ਦਾ ਤਨ ਮਨ ਤੇ ਘਰ ਪਵਿੱਤਰ ਹੋ ਜਾਵੇਗਾ। ਸਤਿਗੁਰੂ ਨਾਨਕ ਦੇਵ ਜੀ ਆਪ ਤੇ ਕ੍ਰਿਪਾ ਕਰਨਗੇ। ਸਾਰੀਆਂ ਮਨੋ ਕਾਮਨਾ ਪੂਰਨ ਹੋਣਗੀਆਂ ਸੁਲਤਾਨੀਆਂ ਦੇ ਘਰਾਂ ਤੋਂ ਅਸੀਂ ਪ੍ਰਸ਼ਾਦ ਨਹੀਂ ਛਕਣਾ।

ਸਤਿਗੁਰੂ ਜੀ ਦੇ ਇਹ ਬਚਨ ਸੁਣਕੇ ਸ਼ਾਹੂਕਾਰ ਮੁਖੀਆ ਸੋਚੀਂ ਪੈ ਗਿਆ। ਉਸਨੇ ਕਿਹਾ—'ਮਹਾਰਾਜ! ਮੈਂ ਘਰੋਂ ਹੋ ਆਵਾਂ ਘਰਦਿਆਂ ਤੇ ਨਾਲ ਦੇ ਸ਼ਾਹੂਕਾਰਾਂ ਨੂੰ ਪੁੱਛ ਆਵਾਂ ਕੀ ਉਹ ਅੰਮ੍ਰਿਤ ਛਕਣ ਨੂੰ ਤਿਆਰ ਹਨ ? ਮੈਂ ਇਕੱਲਾ ਇਥੇ ਹਾਂ ਕਰ ਜਾਵਾਂ ਉਹ ਨਾ ਮੰਨਣ ਫਿਰ ਮੈਨੂੰ ਝੂਠਾ ਹੋਣਾ ਪਵੇ। ਹੇ ਦਾਤਾ! ਅਸਾਂ ਤੇ ਦਇਆ ਰੱਖਣੀ ਮੈਂ ਕੋਈ ਕੂੜ ਨਹੀਂ ਕਹਿ ਰਿਹਾ।'

ਸਾਹਿਬ ਉਸ ਦੀ ਅਕਲ ਤੇ ਪ੍ਰਸੰਨ ਹੋਏ ਤੇ ਉਨ੍ਹਾਂ ਬਚਨ ਕੀਤਾ—'ਠੀਕ ਹੈ। ਜੇਹੜਾ ਕਾਰਜ ਸੋਚ ਵਿਚਾਰ ਕੇ ਕੀਤਾ ਜਾਵੇ ਉਹੋ ਹੀ ਚੰਗਾ ਹੁੰਦਾ ਹੈ। ਆਪ ਘਰ ਜਾਈਏ ਘਰ ਦੇ ਸਾਰੇ ਪਰਵਾਰ ਅਗੇ ਇਹ ਸਵਾਲ ਰੱਖ ਕੇ ਹੱਲ ਕਰ ਲਵੋ ਫਿਰ ਆ ਜਾਣਾ। ਅਸੀਂ ਤੁਸਾਂ ਲੋਕਾਂ ਤੇ ਪ੍ਰਸੰਨ ਹਾਂ ਕੋਈ ਵਿਚਾਰ ਨਾ ਕਰਨਾ।'

ਸਤਿਗੁਰੂ ਜੀ ਦੇ ਚਰਨਾਂ ਤੇ ਨਮਸ਼ਕਾਰ ਕਰ ਕੇ ਸ਼ਾਹੂਕਾਰ ਮੁਖੀਆਂ ਆਪਣੇ ਘਰ ਨੂੰ ਚਲਿਆ ਗਿਆ ਘਰ ਪੁੱਜ ਕੇ ਉਸਨੇ ਸਾਰਾ ਪਰਿਵਾਰ ਇਕੱਠਾ ਕੀਤਾ। ਸਾਰੇ ਪੱਗ ਬੰਨ੍ਹ ਬਿਠਾ ਕੇ ਆਖਿਆ—'ਸਤਿਗੁਰੂ ਜੀ ਪ੍ਰਸ਼ਾਦ ਛਕਣ ਨੂੰ ਤਾਂ ਤਿਆਰ ਹਨ ਪਰ ਉਹ ਇਹ ਆਖਦੇ ਹਨ ਕਿ ਸਾਰੇ ਘਰ ਦੇ ਜੀਅ ਪਹਿਲਾਂ ਸਿੱਖੀ ਨੂੰ ਧਾਰਨ ਕਰੋ। ਅੰਮ੍ਰਿਤ ਛਕੋ ਫਿਰ ਤੁਸਾਂ ਦੇ ਪ੍ਰਸ਼ਾਦ ਛਕਾਂਗੇ। ਕਿਉਂਕਿ ਤੁਸੀਂ ਸੁਲਤਾਨੀਏ ਹੋ ਕਬਰ ਮੜ੍ਹੀ ਦੇ ਪੁਜਾਰੀ ਹੋ। ਤੁਸਾਂ ਦੇ ਹੱਥੋਂ ਪ੍ਰਸ਼ਾਦ ਨਹੀਂ ਛਕ ਸਕਦੇ।'

ਮੁਖੀਏ ਦੀਆਂ ਇਹ ਗੱਲਾਂ ਸੁਣਕੇ ਮਰਦ ਤਾਂ ਮੰਨ ਗਏ ਪਰ ਇਸਤਰੀਆਂ ਪੰਜ ਪੱਥਰ ਚੁੱਕ ਕੇ ਪਈਆਂ । ਉਹਨਾਂ ਨੇ ਰੌਲਾ ਪਾ ਦਿੱਤਾ ਕਿ ਕਦੀ ਪੀਰ ਦੀ ਮੰਨਤ ਨਹੀਂ ਛੱਡਣੀ। ਜੇ ਸਿੱਖੀ ਨੂੰ ਧਾਰਨ ਕਰ ਲਿਆ ਤਾਂ ਪੀਰ ਸਭ ਕੁਝ ਨਸ਼ਟ ਕਰ ਦੇਵੇਗਾ। ਪੀਰ ਜੀ ਨੇ ਅਨੇਕਾਂ ਨੂੰ ਇਸ ਤਰ੍ਹਾਂ ਨਸ਼ਟ ਕੀਤਾ ਹੈ ਆਦਿਕ। ਇਸ ਤਰ੍ਹਾਂ ਸਾਰਾ ਦਿਨ ਚਰਚਾ ਹੁੰਦੀ ਰਹੀ। ਆਖਰ ਮਾਈਆਂ ਨੂੰ

ਹਥਿਆਰ ਸੁੱਟਣੇ ਪਏ। ਮੁਖੀਆ ਆਪਣੇ ਭਰਾਵਾਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਦੀ ਸ਼ਰਨ ਆਇਆ ਸਭ ਨੇ ਫੈਸਲਾ ਸੁਣਾ ਦਿੱਤਾ ਕਿ ਉਹ ਅੰਮ੍ਰਿਤ ਛਕਣ ਨੂੰ ਤਿਆਰ ਹਨ।

ਉਸੇ ਵੇਲੇ ਭਾਈ ਗੁਰਬਖਸ਼ ਸਿੰਘ ਤੇ ਭਾਈ ਮਾਨ ਸਿੰਘ ਜੀ ਨੇ ਹੋਰ ਸਿੰਘਾਂ ਨੂੰ ਸਾਥ ਲੈ ਕੇ ਅੰਮ੍ਰਿਤ ਤਿਆਰ ਕੀਤਾ ਤੇ ਸ਼ਾਹੂਕਾਰਾਂ ਨੂੰ ਛਕਾਇਆ ਉਹਨਾਂ ਦੇ ਮੁਖੀਆਂ ਦੇ ਨਾਮ ਰੰਗੀ ਘੁੰਮੀ ਸੀ। ਉਹਨਾਂ ਦੇ ਮੁੜ ਨਾਮ ਇਹੋ ਹੀ ਰਹੇ— ਰੰਗੀ ਸਿੰਘ ਤੇ ਘੁੰਮੀ ਸਿੰਘ। ਬਾਕੀ ਦੇ ਪਰਵਾਰ ਦੇ ਨਾਮ ਬਦਲ ਦਿੱਤੇ। ਇਕ ਪਾਸੇ ਅੰਮ੍ਰਿਤ ਤਿਆਰ ਹੁੰਦਾ ਰਿਹਾ ਤੇ ਦੂਸਰੇ ਪਾਸੇ ਗੁਰੂ ਕਾ ਲੰਗਰ ਉਸ ਦਿਨ ਦੇ ਗੁਰੂ ਕੇ ਲੰਗਰ ਦਾ ਖਰਚ ਉਹਨਾਂ ਸ਼ਾਹੂਕਾਰਾਂ ਦਾ ਸੀ। ਸਤਿਗੁਰੂ ਜੀ ਨੇ ਪ੍ਰਸ਼ਾਦ ਛਕਿਆ ਤੇ ਉਹਨਾਂ ਨੂੰ ਨਿਹਾਲ ਕੀਤਾ। ਇਹਨਾਂ ਸ਼ਾਹੂਕਾਰਾਂ ਨੇ ਸਿੱਖੀ ਪ੍ਰਚਾਰ ਵਿਚ ਬਹੁਤ ਸਹਾਇਤਾ ਕੀਤੀ।

## ੧੧. ਬਾਜਕ ਨਗਰ ਦੀ ਸੰਗਤ ਦਾ ਪਾਰ-ਉਤਾਰਾ

ਹੁਣ ਸਤਿਗੁਰੂ ਜੀ ਸ਼ਿਕਾਰ ਬਹੁਤ ਖੇਡਿਆ ਕਰਦੇ ਸਨ। ਉਹਨਾਂ ਦਾ ਵਿਚਾਰ ਸੀ ਕਿ ਸ਼ਿਕਾਰ ਖੇਡਣ ਨਾਲ ਜੰਗਲ ਦਾ ਅਭਿਆਸ ਕਾਇਮ ਰਹਿੰਦਾ ਹੈ। ਸਰੀਰ ਵਿਚ ਆਲਸ ਨਹੀਂ ਆਉਂਦਾ। ਸ਼ਿਕਾਰ ਜੀਵਨ ਅਰੋਗਤਾ ਤੇ ਯੁੱਧ ਹੁਨਰ ਵਾਸਤੇ ਇਕ ਅਸਚਰਜ ਵਸੀਲਾ ਹੈ।

ਸਤਿਗੁਰੂ ਜੀ ਸ਼ਿਕਾਰ ਦੇ ਸਮੇਂ ਆਮ ਉਹਨਾਂ ਜਾਨਵਰਾਂ ਦਾ ਸ਼ਿਕਾਰ ਕਰਦੇ ਸਨ ਜਿਹੜੇ ਜਾਨਵਰ ਖਾਧੇ ਜਾਂਦੇ ਹਨ ਜਾਂ ਉਹਨਾਂ ਜਾਨਵਰਾਂ ਦਾ ਸ਼ਿਕਾਰ ਕਰਦੇ ਸਨ ਜਿਨ੍ਹਾਂ ਦੀ ਕਲਿਆਣ ਕਰਨੀ ਹੁੰਦੀ ਸੀ ਜੇਹੜੇ ਪਾਪੀ ਲੋਕ ਆਪਣੇ ਪਾਪਾਂ ਦੇ ਫਲ ਸਰੂਪ ਚੁਰਾਸੀ ਦੇ ਗੇੜ ਵਿਚ ਭਟਕਦੇ ਫਿਰਦੇ ਸਨ ਸਾਹਿਬਾਂ ਨੇ ਉਹਨਾਂ ਦਾ ਜਨਮ ਮਰਨ ਕੱਟਿਆ। ਉਹ ਮੁਕਤੀ ਸਰੂਪ ਹੋ ਵਾਹਿਗੁਰੂ ਦੇ ਦਰਬਾਰ ਨੂੰ ਗਏ। ਇਸ ਤਰ੍ਹਾਂ ਸਤਿਗੁਰੂ ਜੀ ਨੇ ਬਹੁਤ ਜੀਵਾਂ ਦਾ ਉਧਾਰ ਕੀਤਾ।

ਇਕ ਦਿਨ ਘਣੇ ਜੰਗਲ ਵਿਚ ਸ਼ਿਕਾਰ ਖੇਡਦੇ ਹੋਏ ਸਤਿਗੁਰੂ ਜੀ ਸੁਨੀਅਰ ਨਗਰ ਦੇ ਵਿਚ ਦੀ ਹੋ ਕੇ ਬਾਜਕ ਪਿੰਡ ਚਲੇ ਗਏ। ਉਥੋਂ ਦੇ ਵਸਨੀਕ ਗਊਆਂ ਮੱਝਾਂ ਬਹੁਤ ਰੱਖਦੇ ਹੁੰਦੇ ਸਨ। ਉਹ ਦੁੱਧ ਲੈ ਕੇ ਆ ਪੁੱਜੇ। ਸਤਿਗੁਰੂ ਜੀ ਤੇ ਉਹਨਾਂ ਦੇ ਸਾਥੀਆਂ ਨੂੰ ਉਹਨਾਂ ਦੇ ਦੁੱਧ ਛਕਣ ਵਾਸਤੇ ਬੇਨਤੀ ਕੀਤੀ। ਸਾਹਿਬਾਂ

ਨੇ ਦੁੱਧ ਪੀਣਾ ਪ੍ਰਵਾਨ ਕਰ ਲਿਆ। ਸਾਰੀ ਸੰਗਤ ਨੇ ਰੱਜ ਰੱਜ ਕੇ ਦੁੱਧ ਪੀਤਾ ਪਰ ਇਕ ਸਿੰਘ ਨੇ ਦੁੱਧ ਨਾ ਪੀਤਾ ਜਦੋਂ ਉਸ ਨੂੰ ਪੁਛਿਆ ਗਿਆ ਤਾਂ ਉਹਨਾਂ ਉੱਤਰ ਦਿੱਤਾ—'ਹੇ ਦਾਤਾ! ਇਹ ਲੋਕ ਜੰਗਲ ਵਿਚ ਰਹਿਣ ਕਰਕੇ ਬਹੁਤ ਡਕੈਤ ਤੇ ਚੋਰ ਹੋ ਗਏ ਹਨ। ਲੋਕਾਂ ਦੀਆਂ ਮੱਝੀਂ ਗਾਈਂ ਚੁਰਾ ਲਿਆਉਂਦੇ ਹਨ ਤੇ ਕਾਹਲੀ ਵਿਚ ਗਾਈਆਂ ਤੇ ਮੱਝੀਆਂ ਦੇ ਵੱਛੇ ਕੱਟੇ ਪਿਛੇ ਛੱਡ ਆਉਂਦੇ ਹਨ। ਉਹ ਮਾਸੂਮ ਭੁੱਖੇ ਤੇ ਪਿਆਰ ਵਿਛੋੜੇ ਵਿਚ ਮਰ ਜਾਂਦੇ ਹਨ। ਇਹ ਮਹਾਂ ਪਾਪ ਹੈ ਐਸੇ ਪਾਪ ਕਰਨ ਵਾਲਿਆਂ ਦੇ ਹੱਥੋਂ ਦੁੱਧ ਪੀਣਾ ਭਲਾ ਨਹੀਂ ਹੈ।'

ਸਤਿਗੁਰੂ ਜੀ ਘਟ ਘਟ ਦੀ ਜਾਨਣਹਾਰ ਸਨ। ਸ਼ਾਇਦ ਉਹਨਾਂ ਹੀ ਆਪਣੀ ਬ੍ਰਹਮ ਸ਼ਕਤੀ ਦੇ ਨਾਲ ਇਹ ਵਿਚਾਰ ਰਾਏ ਸਿੰਘ ਦੇ ਹਿਰਦੇ ਪਾਈ ਤੇ ਉਸ ਕੋਲੋਂ ਹੀ ਬਿਆਨ ਕਰਾਇਆ। ਉਹ ਸਿਖਿਆ ਦੇਣੀ ਚਾਹੁੰਦੇ ਸਨ। ਇਹ ਸੁਣਕੇ ਸਤਿਗੁਰੂ ਜੀ ਨੇ ਸਾਰੇ ਮੁਖੀਆਂ ਨੂੰ ਸੱਦਿਆ ਤੇ ਪੁਛਿਆ—'ਜੋ ਕੁਝ ਰਾਏ ਸਿੰਘ ਕਹਿੰਦੇ ਹਨ ਕੀ ਇਹ ਠੀਕ ਹੈ?'

ਮੁਖੀਏ ਅਗੋਂ ਬੋਲੇ—'ਸੱਚ ਹੈ ਮਹਾਰਾਜ! ਕਰਦੇ ਅਸੀਂ ਇਸੇ ਤਰ੍ਹਾਂ ਹੀ ਹਾਂ ਅਸਾਂ ਨੂੰ ਖਿਮਾਂ ਕੀਤੀ ਜਾਵੇ।'

ਸਤਿਗੁਰੂ ਜੀ—'ਚੋਰੀ ਕਰਮ ਮਾੜਾ ਹੈ। ਚੋਰੀ ਤੇ ਧਾੜੇ ਤੋਂ ਸਾਡੀ ਮੁਰਾਦ ਹੈ ਮਾੜੇ ਨੂੰ ਡਰ ਦੇਣਾ ਮਾਰਨਾ ਤੇ ਲੁੱਟਣਾ। ਫਿਰ ਦੂਸਰਾ ਗਊ ਦੇ ਜਾਇਆਂ ਮਾਸੂਮਾਂ ਨੂੰ ਮਾਵਾਂ ਤੋਂ ਵਿਛੋੜਨਾ ਤਾਂ ਸਮਝੋ ਰੱਬ ਦੇ ਕਲੇਜੇ ਨੂੰ ਹੱਥ ਪਾਉਣਾ ਹੈ। ਕਦੀ ਅਕਾਲ ਪੁਰਖ ਇਹ ਮੰਨ ਸਕਦਾ ਹੈ ਕਿ ਉਸ ਦੇ ਪੁੱਤਰਾਂ ਨੂੰ ਦੁੱਖ ਹੋਵੇ ਤੇ ਉਹ ਚੁੱਪ ਕਰਕੇ ਬੈਠਾ ਰਹੇ? ਉਹ ਉਸੇ ਵੇਲੇ ਕਿਸੇ ਨਾ ਕਿਸੇ ਰੂਪ ਵਿਚ ਆਪਣੀ ਕ੍ਰੋਧਤਾ ਨੂੰ ਪ੍ਰਗਟ ਕਰਕੇ ਜੀਵਾਂ ਨੂੰ ਸਿਖਿਆ ਦੇਂਦਾ ਹੈ। ਇਸ ਵਾਸਤੇ ਜੀਵਾਂ ਉਤੇ ਦਇਆ ਕਰੋ ਮੇਹਰ ਕਰੋ ਉਹਨਾਂ ਨਾਲ ਪਿਆਰ ਕਰੋ ਕਿਉਂਕਿ ਉਹ ਬੇ-ਜ਼ਬਾਨ ਹਨ। ਪਸ਼ੂ ਦਾ ਹਿਰਦਾ ਮਨੁੱਖ ਹਿਰਦੇ ਨਾਲੋਂ ਵੀ ਕੋਮਲ ਹੁੰਦਾ ਹੈ। ਉਹ ਛੇਤੀ ਛੇਤੀ ਟੁੱਟਦਾ ਹੈ ਤੇ ਉਸ ਦੇ ਟੁੱਟਣ ਤੇ ਵਾਹਿਗੁਰੂ ਨੂੰ ਦੁੱਖ ਅਨੁਭਵ ਹੁੰਦਾ ਹੈ। ਬੱਸ ਇਹ ਬਚਨ ਦੇਵੋ ਕਿ ਅਗੇ ਨੂੰ ਚੋਰੀ ਨਹੀਂ ਕਰੋਗੇ ਧਰਮ ਕਿਰਤ ਕਰਕੇ ਉਪਜੀਵਕਾ ਕਰੋਗੇ।'

ਸਤਿਗੁਰੂ ਜੀ ਦਾ ਇਹ ਬਚਨ ਉਹਨਾਂ ਦੇ ਹਿਰਦੇ ਨੂੰ ਤੀਰ ਵਾਂਗ ਲੱਗਾ ਉਹ ਵਿਆਕੁਲ ਹੋ ਗਏ ਉਹਨਾਂ ਦੀਆਂ ਅੱਖਾਂ ਵਿਚ ਜਲ ਆ ਗਿਆ ਤੇ ਹਿਰਦੇ ਕੰਬਣ

ਲੱਗ ਪਏ ਉਹਨਾਂ ਦੇ ਹੱਥ ਜੁੜ ਗਏ। ਥਰਥਰਾਂਦੇ ਬੁਲ੍ਹਾਂ ਨਾਲ ਉਹਨਾਂ ਨੇ ਬਚਨ ਦਿੱਤਾ—'ਮਹਾਰਾਜ ! ਖਿਮਾਂ ਕਰੋ ਇਹ ਸੱਚ ਹੈ ਅਸੀਂ ਪਾਪੀ ਹਾਂ ਬਹੁਤ ਪਾਪ ਕਰਦੇ ਹਾਂ ਅੱਜ ਤੋਂ ਨਹੀਂ ਸਗੋਂ ਅੱਜ ਤੋਂ ਵੀ ਪਹਿਲਾਂ। ਦਇਆ ਕਰੋ ਅਸਾਂ ਨੂੰ ਗਿਆਨ ਹੋ ਗਿਆ ਕਿ ਅਸਾਂ ਦੇ ਪਾਪ ਕਰਮ ਦਾ ਫਲ ਜ਼ਰੂਰ ਮਾੜਾ ਨਿਕਲੇਗਾ। ਨਰਕ ਦੀ ਅੱਗ ਵਿਚ ਸੜਨਾ ਪਵੇਗਾ। ਜਨਮ ਜਨਮ ਠੋਕਰਾਂ ਖਾਣੀਆਂ ਪੈਣਗੀਆਂ। ਦਾਤਾਰ ! ਬਖਸ਼ੋ ਤੇ ਜ਼ਰੂਰ ਦਇਆ ਕਰੋ ਅਸੀਂ ਬਚਨ ਦੇਂਦੇ ਹਾਂ ਕਿ ਇਸ ਨਗਰ ਦੇ ਵਾਸੀ ਡੰਗਰ ਦੀ ਚੋਰੀ ਨਹੀਂ ਕਰਨਗੇ। ਬੱਸ ਧਰਮ ਕਿਰਤ ਕਰਕੇ ਮੇਹਨਤ ਕਰਕੇ ਆਪਣੇ ਡੰਗਰ ਪਾਲਾਂਗੇ ਤੇ ਧਰਮ ਕਿਰਤ ਨਾਲ ਜੀਵਨ ਨਿਰਬਾਹ ਕਰਾਂਗੇ। ਕੋਲ ਭੋਏਂ ਬਹੁਤ ਖੁਲ੍ਹੀ ਹੈ ਉਸ ਨੂੰ ਵਾਹ ਕੇ ਗੁਜ਼ਾਰਾ ਕਰਾਂਗੇ। ਦਇਆ ਕਰਨੀ ਅਗੇ ਨੂੰ ਕੋਈ ਸ਼ਿਕਾਇਤ ਨਹੀਂ ਆਏਗੀ।'

ਉਹਨਾਂ ਦੇ ਤਰਲੇ ਨੂੰ ਸੁਣ ਕੇ ਸਤਿਗੁਰੂ ਜੀ ਦਇਆ ਦੇ ਘਰ ਆਏ ਉਹਨਾਂ ਨੂੰ ਨਿਹਾਲ ਕਰਦੇ ਹੋਏ ਕਹਿਣ ਲੱਗੇ—'ਅੰਮ੍ਰਿਤ ਛਕ ਕੇ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖੀ ਮੰਡਲ ਵਿਚ ਆਓ ਧਰਮ ਦੀ ਕਿਰਤ ਕਰਨਾ ਵਾਹਿਗੁਰੂ ਦਾ ਸਿਮਰਨ ਕਰਨਾ ਬਸ ਫਿਰ ਜਮਾਂ ਦਾ ਡਰ ਨਹੀਂ ਭਾਸੇਗਾ ਜੀਵਨ ਮੁਕਤ ਹੋ ਜਾਵੋਗੇ। ਲੋਕ ਤੇ ਪ੍ਰਲੋਕ ਵਿਚ ਸੁਖ ਭੋਗੋਗੇ। ਸਤਿਗੁਰੂ ਜੀ ਫੁਰਮਾਉਂਦੇ ਹਨ—

*ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥ ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥ ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥ ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥ ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥੧॥ (ਸੁਖਮਨੀ ਸਾਹਿਬ)*

ਤਿਸ ਦਾ ਪਦਾਰਥ—ਹੇ ਜੀਵ ! ਜਿਸ (ਦੁੱਖਾਂ ਵਾਲੀ ਥਾਂ) ਤੇਰਾ ਮਾਤਾ ਪਿਤਾ ਪੁੱਤਰ ਤੇ ਭਾਈ ਮਿੱਤਰ ਤੇਰੀ ਸਹਾਇਤਾ ਨਹੀਂ ਕਰ ਸਕਦੇ ਉਸ ਥਾਂ ਇਕ ਵਾਹਿਗੁਰੂ ਦਾ ਨਾਮ ਹੀ ਤੇਰੀ ਸਹਾਇਤਾ ਕਰ ਸਕਦਾ ਹੈ। ਜਿਥੇ (ਨਰਕ ਵਿਚ) ਵੱਡੇ ਵੱਡੇ ਜਮਾਂ ਤੇ ਦੂਤਾਂ ਦਾ ਡਰ ਹੈ ਉਥੇ ਤੇਰੀ ਰਖਿਆ ਵੀ ਨਾਮ ਨੇ ਹੀ ਨਾਲ ਚਲ ਕੇ ਕਰਨੀ ਹੈ। ਜਿਥੇ ਬਹੁਤ ਵੱਡੀ ਮੁਸ਼ਕਲ ਹੋਵੇ ਉਥੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰੀਏ ਤਾਂ ਸਭ ਕੁਝ ਠੀਕ ਹੋ ਜਾਂਦਾ ਹੈ ਜਿਹੜੇ ਅਨੇਕਾਂ ਪੁੰਨ ਕਰਦੇ

ਹੋਏ ਨਹੀਂ ਤਰੇ ਉਹ ਵਾਹਿਗੁਰੂ ਦੇ ਸਿਮਰਨ ਕਰਨ ਤੇ ਹਜ਼ਾਰਾਂ ਪਾਪਾਂ ਦੇ ਹੁੰਦਿਆਂ ਹੋਇਆਂ ਵੀ ਤਰ ਗਏ। ਇਸ ਵਾਸਤੇ ਹੇ ਗੁਰਮੁਖ ਜਨੋ! ਰਾਤ ਦਿਨੇ ਵਾਹਿਗੁਰੂ ਦਾ ਸਿਮਰਨ ਕਰੋ ਤੇ ਸੁੱਖ ਪਾਵੋ।

ਸਤਿਗੁਰੂ ਜੀ ਉਪਦੇਸ਼ ਕਰੀ ਗਏ—'ਹੇ ਭਾਈ! ਮਨੁੱਖ ਜੀਵਨ ਦਾ ਇਹੋ ਲਾਭ ਹੈ ਕਿ ਭਗਤੀ ਸੇਵਾ ਤੇ ਮਿਹਨਤ ਕਰਕੇ ਇਸ ਜਗਤ ਨੂੰ ਸੁੱਖਾਂ ਦਾ ਘਰ ਬਣਾਇਆ ਜਾਵੇ।'

ਸਾਰੇ ਨਗਰ ਵਾਸੀਆਂ ਨੇ ਅੰਮ੍ਰਿਤ ਪਾਨ ਕੀਤਾ ਤੇ ਸਿੰਘ ਸਜੇ। ਚਾਰ ਦਿਨ ਸਤਿਗੁਰੂ ਜੀ ਉਹਨਾਂ ਪਾਸ ਟਿਕੇ ਰਹੇ।

## ੧੨. ਦੀਵਾਨੇ ਸਾਧਾਂ ਦੀ ਕਥਾ

ਘੁਦੇ ਪਿੰਡ ਦੀਵਾਨੇ ਸਾਧੂ ਰਹਿੰਦੇ ਸਨ ਜੋ ਪ੍ਰਭੂ ਭਗਤੀ ਵਿਚ ਮਸਤ ਤੇ ਕੁਝ ਨਸ਼ੇ ਵਰਤ ਕੇ ਦੀਵਾਨੇ ਹੋਏ ਰਹਿੰਦੇ ਸੀ ਉਨ੍ਹਾਂ ਦੀ ਗਿਣਤੀ ਬਹੁਤ ਸੀ। ਉਹ ਭੰਗ ਚਰਸ ਆਦਿਕ ਦਾ ਸੇਵਨ ਕਰਦੇ। ਸੁਖੂ ਤੇ ਬੁਧੂ ਉਨ੍ਹਾਂ ਦੇ ਮਹੰਤ ਸਨ ਉਹਨਾਂ ਮਹੰਤਾਂ ਦਾ ਇਕ ਭਰਾ ਸਤਿਗੁਰੂ ਜੀ ਦੇ ਸਿੱਖ ਹੱਥੋਂ ਮਾਰਿਆ ਗਿਆ ਸੀ ਜਦੋਂ ਸਤਿਗੁਰੂ ਜੀ ਰੋਪੜ ਵਲੋਂ ਆਉਂਦੇ ਹੋਏ ਕੋਟ ਕਪੂਰੇ ਨੂੰ ਜਾ ਰਹੇ ਸਨ। ਉਨ੍ਹਾਂ ਮਹੰਤਾਂ ਨੂੰ ਜਦੋਂ ਪਤਾ ਲੱਗਾ ਕਿ ਸਤਿਗੁਰੂ ਜੀ ਉਨ੍ਹਾਂ ਦੇ ਚੌਗਿਰਦੇ ਹੀ ਸ਼ਿਕਾਰ ਖੇਡ ਰਹੇ ਹਨ ਤਾਂ ਉਹਨਾਂ ਨੇ ਭੰਗ ਦੇ ਨਸ਼ੇ ਦੇ ਲੋਰ ਵਿਚ ਭਰਾ ਦਾ ਬਦਲਾ ਲੈਣ ਦੀ ਸਲਾਹ ਕੀਤੀ। ਰੱਜ ਕੇ ਭੰਗ ਛਕੀ ਹੋਈ ਸੀ। ਭੰਗ ਦਾ ਨਸ਼ਾ ਖਿੜਿਆ ਹੋਇਆ ਸੀ। ਉਸ ਵੇਲੇ ਇਕ ਦੇ ਦੋ ਦੋ ਆਦਮੀ ਦਿੱਸਦੇ ਸਨ। ਉਨ੍ਹਾਂ ਨੇ ਨਾਹਰਾ ਲਾ ਦਿੱਤਾ—'ਚਲੋ ਬੁਧੂ ਦੇ ਖ਼ੂਨ ਦਾ ਬਦਲਾ ਲਵੋ।'

ਉਨ੍ਹਾਂ ਮੂਰਖਾਂ ਦਾ ਨਾਹਰਾ ਸੁਣ ਕੇ ਪੰਜਾਹ ਕੁ ਦੀਵਾਨੇ ਸਾਧੂ ਲਾਠੀਆਂ ਤੇ ਕੁਹਾੜੀਆਂ ਚੁੱਕ ਕੇ ਉਨ੍ਹਾਂ ਦੇ ਨਾਲ ਆ ਰਲੇ। ਪਿੰਡ ਵਾਲੇ ਤਮਾਸ਼ਾ ਵੇਖਣ ਵਾਸਤੇ ਉਨ੍ਹਾਂ ਨੂੰ ਸਗੋਂ ਹੋਰ ਹੱਲਾ-ਸ਼ੇਰੀ ਦੇਣ ਲੱਗੇ। ਦੀਵਾਨਿਆਂ ਦੀ ਫ਼ੌਜ ਕਲਗੀਧਰ ਪਿਤਾ ਜੀ ਨਾਲ ਯੁੱਧ ਕਰਨ ਵਾਸਤੇ ਤੁਰੀ।

ਪਿੰਡੋਂ ਤੁਰਦਿਆਂ ਤੁਰਦਿਆਂ ਨੂੰ ਕੁਵੇਲਾ ਹੋ ਗਿਆ ਸੀ। ਭੰਗ ਧਤੂਰਾ ਛਕਦਿਆਂ ਦੇਰ ਹੋ ਚੁੱਕੀ ਸੀ ਜਦ ਉਹ ਘੁਦੇ ਪਿੰਡ ਦੀ ਹੱਦ ਨੂੰ ਟੱਪਣ ਲੱਗੇ ਤਾਂ ਉਨ੍ਹਾਂ ਦਾ ਨਸ਼ਾ ਉੱਤਰ ਗਿਆ। ਉਸ ਵੇਲੇ ਉਨ੍ਹਾਂ ਨੂੰ ਗਿਆਨ ਹੋਇਆ

ਕਿ ਉਹ ਕੀ ਮੂਰਖਤਾ ਕਰ ਰਹੇ ਹਨ । ਉਹਨਾਂ ਦੇ ਮਨ ਨੇ ਸੋਚਿਆ—'ਇਹ ਪਾਗਲਪਨ ਹੈ ਉਹ ਕਲਗੀਆਂ ਵਾਲਾ ਮਹਾਂ ਬਲੀ ਗੁਰੂ ਔਰੰਗਜ਼ੇਬ ਨਾਲ ਯੁੱਧ ਕਰਨ ਵਾਲਾ ਉਸ ਦੀਆਂ ਫੌਜਾਂ ਨੂੰ ਉਸ ਨੇ ਹਰਾ ਦਿੱਤਾ, ਭਲਾ ਅਸੀਂ ਕਿਵੇਂ ਉਹਦੇ ਨਾਲ ਲੜ ਲਵਾਂਗੇ ? ਉਹ ਸਰਬ ਕਲਾ ਸੰਪੂਰਨ ਗੁਰੂ ਇਕ ਕਰਾਮਾਤ ਨਾਲ ਅਸਾਂ ਸਾਰਿਆਂ ਨੂੰ ਮਾਰ ਸੁੱਟੇਗਾ। ਅਸੀਂ ਕਿਹੜੇ ਬਾਗ ਦੀ ਮੂਲੀ ਹਾਂ ਜੋ ਯੁੱਧ ਕਰਨ ਵਾਸਤੇ ਤੁਰ ਪਏ । ਅਜੇ ਇਸ ਤਰ੍ਹਾਂ ਸੋਚ ਹੀ ਰਹੇ ਸਨ ਕਿ ਇਕ ਅਮਲੀ ਨੇ ਐਵੇਂ ਰੌਲਾ ਪਾ ਦਿੱਤਾ—'ਔਹ ! ਗੁਰੂ ਜੀ ਆ ਗਏ । ਬੁਧੂ ਮਾਰ ਡਾਂਗ ਮਾਰੋ ਕੁਹਾੜੀ ਹਰੇ ਰਾਮ ! ਲੱਗੇ ਜੇ ਤਲਵਾਰ ਨਾਲ ਸਿਰ ਧੜ ਨਾਲੋਂ ਵੱਖ ਕਰਨ ।'

ਉਸੀ ਅਮਲੀ ਦਾ ਰੌਲਾ ਸੁਣ ਕੇ ਸਾਰੇ ਅਮਲੀ ਘਬਰਾ ਗਏ, ਕਿਸੇ ਨੇ ਅੱਖਾਂ ਪੁੱਟਕੇ ਨਹੀਂ ਦੇਖਿਆ ਕਿ ਸਤਿਗੁਰੂ ਜੀ ਜਾਂ ਉਨ੍ਹਾਂ ਦੇ ਸਿੱਖ ਕਿਧਰ ਹਨ ਬਸ ਪਿਛੇ ਨੂੰ ਮੁੜ ਪਏ । 'ਅਸਾਂ ਨਹੀਂ ਲੜਨਾ ! ਸਤਿਗੁਰੂ ਜੀ ਖਿਮਾਂ ਕਰਿਓ ! ਅਸਾਂ ਨੂੰ ਨਾ ਮਾਰਿਓ !' ਇਉਂ ਪੁਕਾਰਦੇ ਹੋਏ ਇਕ ਦੂਸਰੇ ਦੇ ਅਗੇ ਲੰਘ ਗਏ ।

ਬੁਧੂ ਤੇ ਸੁਖੂ ਨੇ ਬਹੁਤ ਰੌਲਾ ਪਾਇਆ ਪੁਕਾਰ ਪੁਕਾਰ ਕੇ ਪੂਰਾ ਸੰਘ ਪਾੜ ਕੇ ਤੇ ਗਾਲ੍ਹਾਂ ਦੇ ਕੇ ਆਖਿਆ—'ਮੂਰਖੋ ! ਨਾ ਨੱਸੋ, ਸਤਿਗੁਰੂ ਜੀ ਤਾਂ ਕਿਤੇ ਨਜ਼ਰ ਨਹੀਂ ਆਉਂਦੇ । ਕਿਤੇ ਘੋੜੇ ਨਹੀਂ ਘੋੜਿਆਂ ਦੀਆਂ ਟਾਪਾਂ ਵੀ ਸੁਣਾਈ ਨਹੀਂ ਦੇਂਦੀਆਂ । ਕਿਉਂ ਨੱਸਦੇ ਹੋ ? ਕੀ ਤੁਸਾਂ ਨੂੰ ਡਰ ਪੈ ਗਿਆ ਹੈ ? ਖਲੋ ਜਾਵੋ ਪਿਛੇ ਮੁੜੋ ਗੱਲ ਸੁਣੋ ।' ਉਹ ਬੋਲਦੇ ਰਹੇ ਪਰ ਕਿਸੇ ਨੇ ਉਨ੍ਹਾਂ ਦੀ ਇਕ ਨਾ ਸੁਣੀ ਸਗੋਂ ਨੱਸੇ ਜਾਂਦੇ ਸਾਧੂ ਆਖੀ ਗਏ—'ਤੁਸੀਂ ਅੰਨ੍ਹੇ ਜੇ ਤੁਸਾਂ ਨੂੰ ਗੁਰੂ ਜੀ ਨਹੀਂ ਦਿੱਸਦੇ ਉਹੀ ਤਾਂ ਨੇੜੇ ਆ ਗਏ ਹਨ ਅਸਾਂ ਨਹੀਂ ਬੇਗੁਨਾਹੀ ਮੌਤੇ ਮਰਨਾ ਤੁਸੀਂ ਮਰੋ ।'

ਸੁਖੂ ਤੇ ਬੁਧੂ ਨੇ ਬਹੁਤ ਯਤਨ ਕੀਤਾ ਕਿ ਸਾਧੂ ਰੁੱਕ ਜਾਣ ਪਰ ਕੋਈ ਨਾ ਰੁਕਿਆ। ਸੁਖੂ ਤੇ ਬੁਧੂ ਇਕੱਲੇ ਰਹਿ ਗਏ । ਉਹ ਲਗੇ ਦੋਵੇਂ ਇਕ ਦੂਸਰੇ ਦੇ ਮੂੰਹ ਵੱਲ ਵੇਖਣ । ਉਨ੍ਹਾਂ ਨੂੰ ਗੱਲ ਕੋਈ ਅਉੜੇ ਨਾ ਕਿ ਉਹ ਕਰਨ ਤੇ ਕੀ ਨਾ ਕਰਨ। ਜੇ ਪਿਛੇ ਜਾਣ ਤਾਂ ਲੋਕਾਂ ਦਾ ਡਰ । ਜੇ ਅਗੇ ਜਾਣ ਤਾਂ ਸ਼ਾਇਦ ਸਤਿਗੁਰੂ ਜੀ ਗੁੱਸੇ ਹੋਣ । ਉਹ ਐਸੀਆਂ ਵਿਚਾਰਾਂ ਵਿਚ ਗੋਤੇ ਖਾਣ ਲੱਗੇ । ਆਖਰ ਉਨ੍ਹਾਂ ਨੇ ਫੈਸਲਾ ਕੀਤਾ ਕਿ ਉਹ ਸਤਿਗੁਰੂ ਜੀ ਦੀ ਸ਼ਰਨ ਚੱਲਣ ਤਾਂ ਚੰਗਾ ਹੈ । ਇਹ ਸੋਚ ਕੇ ਉਹ ਦੋਵੇਂ ਭਰਾ ਸਤਿਗੁਰੂ ਜੀ ਵੱਲ ਤੁਰ ਪਏ । ਉਨ੍ਹਾਂ

ਨੇ ਹੱਥਾਂ ਦੇ ਸੋਟੇ ਤੇ ਢੱਡ-ਸਾਰੰਗੇ ਇਕ ਝਾੜੀ ਵਿਚ ਰੱਖ ਦਿੱਤੇ ।

ਜਦੋਂ ਸਤਿਗੁਰੂ ਜੀ ਦੇ ਦੀਦਾਰੇ ਹੋਏ ਤਾਂ ਦੋਹਾਂ ਦਾ ਲਹੂ ਠੰਡਾ ਹੋ ਗਿਆ ਉਹ ਲੱਗੇ ਥਰ ਥਰ ਕੰਬਣ ਨੇੜੇ ਪੁੱਜੇ ਤਾਂ ਹੱਥ ਜੁੜ ਗਏ ਤੇ ਨਮਸਕਾਰ ਕਰਨ ਵਾਸਤੇ ਸਿਰ ਝੁਕਿਆ । ਨਮਸਕਾਰ ਕਰ ਹੀ ਦਿੱਤੀ । ਘਰੋਂ ਲੜਨ ਆਏ ਸਨ ਪਰ ਬਿਨਾਂ ਲੜਿਆਂ ਹੀ ਹਾਰ ਗਏ । ਸਾਥੀ ਜੀਉਂਦੇ ਹੀ ਮਰ ਗਏ । ਉਹ ਨੱਸ ਗਏ । ਸਤਿਗੁਰੂ ਜੀ ਦੇ ਚਰਨਾਂ ਵਿਚ ਪੁਜਿਆਂ ਵੀ ਉਨ੍ਹਾਂ ਦਾ ਦਿਲ ਡਰੀ ਜਾਂਦਾ ਸੀ ਕਿ ਕਿਤੇ ਸੱਚਮੁਚ ਬ੍ਰਹਮ ਸ਼ਕਤੀ ਨਾਲ ਸਤਿਗੁਰੂ ਜੀ ਜਾਣ ਨਾ ਜਾਣ ਕਿ ਅਸੀਂ ਉਨ੍ਹਾਂ ਨਾਲ ਲੜਨ ਵਾਸਤੇ ਆਏ ਹਾਂ ਜੇ ਪਤਾ ਲੱਗ ਗਿਆ ਤਾਂ ਕਦੀ ਖਿਮਾਂ ਨਹੀਂ ਕਰਨਗੇ, ਮਾਰ ਸੁੱਟਣਗੇ । ਅਸਾਂ ਬਹੁਤ ਮੂਰਖਤਾ ਕੀਤੀ । ਭੰਗ ਦੇ ਨਸ਼ੇ ਦੇ ਲੋਰ ਵਿਚ ਹੀ ਗਲਤ ਫੈਸਲਾ ਕੀਤਾ । ਇਹ ਫੈਸਲਾ ਕਰਨਾ ਨਹੀਂ ਸੀ ਚਾਹੀਦਾ ।

ਸਤਿਗੁਰੂ ਜੀ ਨੇ ਆਪਣੀ ਸ਼ਕਤੀ ਪ੍ਰਗਟ ਕੀਤੀ ਸਾਹਿਬਾਂ ਨੇ ਆਖਿਆ— 'ਕਿਉਂ ਸੁਖੂ—ਬੁਧੂ ! ਯੁੱਧ ਕਰਨ ਆਏ ਪਰ ਰਾਹ ਵਿਚ ਢੱਡ-ਸਾਰੰਗੀ ਭੀ ਲੁਕਾ ਆਏ। ਕੀ ਮਾਮਲਾ ਹੈ ? ਤੁਸਾਂ ਦੀ ਸੈਨਾ ਕਿਥੇ ਹੈ ?'

ਬੁਧੂ—'ਅੰਤਰਜਾਮੀ ਪਿਤਾ ! ਖਿਮਾਂ ਕਰਨਾ ਅਸੀਂ ਪਾਪੀ ਤੇ ਭੁੱਲਣਹਾਰ ਜੀਵ ਹਾਂ । ਕੋਈ ਪੇਸ਼ ਨਹੀਂ ਜਾਂਦੀ । ਭੰਗ ਦੇ ਲੋਰ ਵਿਚ ਪਾਪ ਕਰ ਬੈਠੇ । ਅਸੀਂ ਆਪ ਨਾਲ ਕਿਵੇਂ ਲੜ ਸਕਦੇ ਹਾਂ ਅਸੀਂ ਹੋਏ ਕੀੜੀਆਂ ਆਪ ਪਰਬਤ ! ਕਿਵੇਂ ਮੇਲ ਹੋਵੇ। ਬਸ ਦਾਤਾ ! ਖਿਮਾਂ ਕਰੋ ਮੇਹਰ ਕਰੋ ਤੇ ਅਸਾਂ ਨੂੰ ਬਖਸ਼ੋ ! ਅਸੀਂ ਭੁੱਲ ਬਖਸ਼ਾਉਣ ਵਾਸਤੇ ਆਪ ਦੀ ਸ਼ਰਨ ਆਏ ਹਾਂ ਦਿਲੋਂ ਦੁਸ਼ਮਨੀ ਨਹੀਂ । ਆਪ ਪਤਿਤ ਪਾਵਨ ਹੋ ਅਸੀਂ ਅਜਾਮਲ ਵਾਂਗ ਪਾਪੀ ਹਾਂ । ਅਸਾਂ ਤੇ ਦਇਆ ਕਰੋ ।'

ਉਨ੍ਹਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੂੰ ਦਇਆ ਆ ਗਈ । ਆਪ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ—'ਹੱਛਾ ਜਾਓ ! ਆਪਣਾ ਢੱਡ ਤੇ ਸਾਰੰਗਾ ਲਿਆਓ ਉਸ ਦੇ ਪਿਛੋਂ ਗਾ ਕੇ ਸੁਣਾਓ ।'

ਸਾਹਿਬਾਂ ਦੇ ਇਹ ਬੋਲ ਸੁਣ ਕੇ ਉਹ ਦੀਵਾਨੇ ਸਾਧੂ ਖੁਸ਼ੀ ਨਾਲ ਨੱਚਦੇ ਹੋਏ ਉਨ੍ਹਾਂ ਝਾੜੀਆਂ ਵੱਲ ਚਲੇ ਗਏ, ਜਿਥੇ ਢੱਡ ਤੇ ਸਾਰੰਗਾ ਲੁਕੋ ਆਏ ਸਨ । ਉਹ ਉਥੋਂ ਸਾਰੰਗਾ ਤੇ ਢੱਡ ਫੜਕੇ ਆਏ ਤੇ ਦੂਰੋਂ ਹੀ ਉਨ੍ਹਾਂ ਨੇ ਗਾਉਣਾ ਆਰੰਭ ਕਰ ਦਿੱਤਾ—

*ਕੱਚਾ ਕੋਠਾ ਵਿਚ ਵਸਦਾ ਜਾਨੀ। ਸਦਾ ਨਾ ਮਾਪੇ ਨਿਤ ਨਹੀਂ ਜਵਾਨੀ। ਚੱਲਣਾ ਅਗੇ ਕਿਉਂ ਭਯੋਂ ਗੁਮਾਨੀ। ਹੁਣ ਹੋਹੁ ਸਿਆਣਾ ਨਹੀਂ ਪੁਗੁ ਨਿਦਾਨੀ। ਭਲਾ ਹੋਇਆ ਤੇਰੇ ਘਰ ਨੂੰ ਆਏ ਜਿਨ੍ਹਾਂ ਨੂੰ ਲੱਭਦਾ ਤੇਰੇ ਦਿਲਬਰ ਜਾਨੀ। ਸਿਮਰ ਸਿਮਰ ਸਤਿਨਾਮੁ ਵਾਹਿਗੁਰੂ ਛੱਡ ਦੁਨੀਆਂ ਅਭਿਮਾਨੀ। ਕੱਚਾ ਕੋਠਾ ਵਿਚ ਵੱਸਦਾ ਜਾਨੀ।*

ਇਸ ਤਰ੍ਹਾਂ ਉਹ ਸਤਿਗੁਰੂ ਜੀ ਦੇ ਅਗੇ ਜੱਸ ਕਰਦੇ ਰਹੇ। ਉਹ ਗਾਉਂਦੇ ਹੋਏ ਸਤਿਗੁਰੂ ਜੀ ਦੇ ਨਾਲ ਹੀ ਤੁਰ ਪਏ। ਇਸ ਤਰ੍ਹਾਂ ਕੌਤਕ ਕਰਦੇ ਹੋਏ ਸਤਿਗੁਰੂ ਜੀ ਜੱਸੀਆਂ ਨਗਰ ਪੁੱਜੇ। ਜੱਸੀ ਨਗਰ ਵਿਚ ਇਕ ਬਹੁਤ ਵੱਡੀ ਢਾਬ ਸੀ ਉਸ ਢਾਬ ਦੇ ਕਿਨਾਰੇ ਵੀ ਸਾਹਿਬਾਂ ਨੇ ਇਕ ਕੌਤਕ ਕੀਤਾ। ਉਹ ਕੌਤਕ ਇਹ ਸੀ ਕਿ ਸਾਹਿਬ ਘੋੜੇ ਸਮੇਤ ਢਾਬ ਵਿਚੋਂ ਦੀ ਲੰਘੇ ਜਦੋਂ ਕਿ ਢਾਬ ਵਿਚ ਪਾਣੀ ਸੀ। ਕਈਆਂ ਅਗਿਆਨੀਆਂ ਨੇ ਸਾਹਿਬਾਂ ਨੂੰ ਰੋਕਣ ਦਾ ਯਤਨ ਕੀਤਾ ਜੋ ਗੁਰੂ ਜੀ ਦੀ ਮਹਿਮਾ ਨਹੀਂ ਸੀ ਜਾਣਦੇ ਪਰ ਸਤਿਗੁਰੂ ਜੀ ਨਹੀਂ ਰੁਕੇ ਉਹ ਮਨ ਦੀ ਮੌਜ ਨਾਲ ਘੋੜੇ ਨੂੰ ਅਗੇ ਲਈ ਗਏ। ਸਿਦਕੀ ਸਿੱਖ ਵਾਹਿਗੁਰੂ ਜੀ ਦੇ ਪਿਛੇ ਪਿਛੇ ਗਏ ਤੇ ਦੂਸਰੇ ਲੋਕ ਉੱਪਰ ਦੀ ਆਏ।

ਕਿਨਾਰੇ ਖਲੋਤਿਆਂ ਨੇ ਦੇਖਿਆ ਕਿ ਸਤਿਗੁਰੂ ਜੀ ਨੂੰ ਪਾਣੀ ਨੇ ਰਾਹ ਦੇ ਦਿੱਤਾ। ਪਾਣੀ ਜਿਥੇ ਦਸ ਬਾਰਾਂ ਹੱਥ ਸੀ ਉਥੇ ਮੁਸ਼ਕਲ ਨਾਲ ਦੋ ਹੱਥ ਤੇ ਕਿਤੇ ਦੋ ਹੱਥ ਤੋਂ ਵੀ ਹੇਠਾਂ ਹੋ ਗਿਆ। ਸਤਿਗੁਰੂ ਜੀ ਸਹਿਜੇ ਹੀ ਅੱਗੇ ਲੰਘ ਗਏ। ਸਤਿਗੁਰੂ ਜੀ ਦਾ ਇਹ ਕੌਤਕ ਦੇਖਕੇ ਸਾਰੇ ਹੈਰਾਨ ਹੋਏ ਤੇ ਇਕ ਜ਼ਬਾਨ ਆਖਣ ਲੱਗ ਪਏ—'ਧੰਨ ਸਤਿਗੁਰੂ ਮਹਾਰਾਜ ਜੀ।'

ਤਾਰੇ ਗਿਣੇ ਜਾ ਸਕਦੇ ਹਨ ਪਰ ਸਤਿਗੁਰਾਂ ਦੇ ਤਾਰੇ ਹੋਏ ਨਹੀਂ ਗਿਣੇ ਜਾ ਸਕਦੇ ਤੇ ਨਾ ਉਨ੍ਹਾਂ ਦੇ ਕੌਤਕਾਂ ਦੀ ਗਿਣਤੀ ਹੋ ਸਕਦੀ ਹੈ ਸਾਹਿਬ ਢਾਬ ਦੇ ਵਿਚੋਂ ਲੰਘੇ ਇਹ ਇਕ ਨਿਰਾਲਾ ਕੌਤਕ ਸੀ। ਉਹ ਕੌਤਕ ਇਹ ਹੋਇਆ ਕਿ ਜੇਹੜਾ ਕਾਲਾ ਪੁਰਸ਼ ਲੰਘਿਆ ਉਹ ਗੋਰਾ ਹੋ ਗਿਆ ਤੇ ਜੇਹੜਾ ਕਾਲਾ ਕੱਪੜਾ ਸੀ ਉਹ ਚਿੱਟਾ ਹੋ ਗਿਆ ਘੋੜੇ ਦੀ ਚਮੜੀ ਉਤੇ ਕਾਲੇ ਧੱਬੇ ਸਨ ਉਹ ਵੀ ਚਿੱਟੇ ਹੋ ਗਏ। ਜਦੋਂ ਸਾਹਿਬਾਂ ਦੇ ਸਿੱਖ ਕਿਨਾਰੇ ਆਏ ਤਾਂ ਹੁਲੀਆ ਬਦਲਿਆ ਹੋਇਆ ਦੇਖਕੇ ਸਾਰੀ ਸੰਗਤ ਤੇ ਜੱਸੀ ਨਗਰ ਦੇ ਵਸਨੀਕ ਜਿਹੜੇ ਕਿਨਾਰੇ ਖਲੋਤੇ ਸਨ,

ਉਹ ਬਹੁਤ ਹੈਰਾਨ ਹੋਏ ਕਿ ਇਹ ਕੀ ਕੌਤਕ ਹੋਇਆ । ਰੰਗ ਕਿਉਂ ਬਦਲ ਗਿਆ ?

ਉਹਨਾਂ ਸਾਰਿਆਂ ਨੇ ਸਤਿਗੁਰੂ ਜੀ ਅਗੇ ਸਵਾਲ ਪਾਇਆ—'ਮਹਾਰਾਜ ! ਇਹ ਕੀ ਮਾਮਲਾ ਹੈ ? ਅਸਾਂ ਦੀ ਤਾਂ ਅਕਲ ਚੱਕਰਾ ਗਈ ਹੈ । ਅੱਖਾਂ ਮਲ ਮਲ ਕੇ ਦੇਖ ਰਹੇ ਹਾਂ ਕਾਲੇ ਬੰਦੇ ਗੋਰੇ ਹੋ ਗਏ ।'

ਸਾਹਿਬਾਂ ਨੇ ਫੁਰਮਾਇਆ—'ਸਿੰਘੋ ! ਇਹ ਢਾਬ ਕੋਈ ਮਾਮੂਲੀ ਪਾਣੀ ਦੀ ਢਾਬ ਨਹੀਂ, ਸਗੋਂ ਕਦੀ ਮਹਾਨ ਤੀਰਥ ਰਿਹਾ ਹੈ । ਸਤਿਜੁਗ ਵਿਚ ਇਸ ਦੀ ਪੂਜਾ ਹੋਇਆ ਕਰਦੀ ਸੀ । ਇਹਦੇ ਚੌਗਿਰਦੇ ਰਿਖੀਆਂ ਦੇ ਆਸ਼ਰਮ ਸਨ । ਸ੍ਰੀ ਰਾਮ ਚੰਦਰ ਤੇ ਲੱਛਮਣ ਜੀ ਜਦੋਂ ਸੀਤਾ ਤੇ ਲਵ ਕੁਸ਼ ਨੂੰ ਲੈਣ ਵਾਸਤੇ ਆਏ ਸਨ ਤਾਂ ਇਸ ਤੀਰਥ ਤੇ ਪੁਜੇ ਸਨ । ਸਮੇਂ ਦੇ ਲੰਮੇ ਚੱਕਰ ਨੇ ਇਸ ਦਾ ਹੁਲੀਆ ਬਦਲ ਦਿੱਤਾ । ਅੱਜ ਇਹ ਇਕ ਪਾਣੀ ਦਾ ਛੱਪੜ ਪ੍ਰਤੀਤ ਹੁੰਦਾ ਹੈ ਜਿਹੜੇ ਇਸ ਦੇ ਵਿਚ ਦੀ ਲੰਘ ਗਏ ਨੇ ਅਸਾਂ ਨਾਲ ਉਹ ਜੀਵਨ ਮੁਕਤ ਹੋ ਗਏ ਹਨ । ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਣਗੇ । ਇਹ ਤੀਰਥ ਕਲਯੁੱਗ ਵਿਚ ਪ੍ਰਗਟ ਹੋਵੇਗਾ, ਪਰ ਜੋ ਮਹਾਨਤਾ ਇਸ ਦੀ ਸਤਿਜੁਗ ਵਿਚ ਸੀ ਉਹ ਹੁਣ ਨਹੀਂ ਹੋ ਸਕਦੀ । ਫਿਰ ਵੀ ਜਿਹੜਾ ਸ਼ਰਧਾ ਨਾਲ ਇਸ ਵਿਚ ਇਸ਼ਨਾਨ ਕਰੇਗਾ ਉਹ ਕਲਿਆਣ ਪ੍ਰਾਪਤ ਕਰੇਗਾ ।

ਸਾਹਿਬਾਂ ਦਾ ਇਹ ਬਚਨ ਸੁਣ ਕੇ ਸਾਰੀ ਸੰਗਤ ਦੀ ਹੈਰਾਨੀ ਤਾਂ ਦੂਰ ਹੋ ਗਈ ਪਰ ਜਿਹੜੇ ਸਾਹਿਬਾਂ ਦੇ ਨਾਲ ਢਾਬ ਵਿਚ ਦੀ ਨਹੀਂ ਸਨ ਲੰਘੇ ਉਹ ਪਛਤਾਏ ਪਰ ਵੇਲਾ ਬੀਤਿਆ ਹੋਇਆ ਹੱਥ ਨਹੀਂ ਆਉਂਦਾ ।

## ੧੩. ਭਾਈ ਡੱਲੇ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋਣੇ

ਤਲਵੰਡੀ ਸਾਬੋ ਮਾਲਵੇ ਦਾ ਉਹ ਭਾਗਾਂ ਵਾਲਾ ਨਗਰ ਹੈ ਜਿਸ ਦੀ ਮਹਿਮਾ ਦਾ ਵਰਨਣ ਕਰਨਾ ਔਖਾ ਹੈ । ਜਿਸਦੀ ਮਹਿਮਾ ਅਪਰ ਅਪਾਰ ਹੈ । ਵਾਹਿਗੁਰੂ ਦੀ ਕਿਰਪਾ ਨਾਲ ਸਤਿਗੁਰੂ ਸਾਹਿਬਾਨ ਇਸ ਨਗਰ ਵਿਚ ਚਰਨ ਪਾਉਂਦੇ ਰਹੇ ਤੇ ਇਸ ਅਸਥਾਨ ਨੂੰ ਪੂਜਨੀਕ ਬਣਾਉਂਦੇ ਰਹੇ । ਛੇਵੀਂ ਪਾਤਿਸ਼ਾਹੀ ਤੇ ਨਾਵੀਂ ਪਾਤਸ਼ਾਹੀ ਨੇ ਵੀ ਇਥੇ ਪੁੱਜ ਕੇ ਮਾਲਵੇ ਦੇ ਵਸਨੀਕਾਂ ਨੂੰ ਨਿਹਾਲ ਕੀਤਾ ਪਾਪੀ

ਜਗਤ ਜੀਵਾਂ ਦੇ ਡੁੱਬਦੇ ਬੇੜੇ ਤਾਰਦੇ ਰਹੇ।

ਤਲਵੰਡੀ ਸਾਬੋ ਦਾ ਚੌਧਰੀ ਭਾਈ ਡੱਲਾ ਸੀ। ਇਹ ਤਕਰੀਬਨ ਇਸ ਬਾਹਰੇ ਦਾ ਰਾਜਾ ਸੀ ਕਈ ਪਿੰਡ ਇਸ ਦੇ ਅਧੀਨ ਸਨ। ਗੁਰੂ ਘਰ ਉਤੇ ਸ਼ਰਧਾ ਰਖਿਆ ਕਰਦਾ ਸੀ। ਇਸ ਦਾ ਦਬਦਬਾ ਐਨਾ ਸੀ ਕਿ ਇਸ ਦੇ ਇਲਾਕੇ ਵਿਚ ਵੱਸਣ ਵਾਲਾ ਕੋਈ ਆਦਮੀ ਇਸ ਦੇ ਅਗੇ ਉਬਾਸਰਦਾ ਨਹੀਂ ਸੀ ਸਾਰੇ ਇਹਦੀ ਈਨ ਮੰਨਦੇ ਤੇ ਇਹਦੇ ਆਖੇ ਲੱਗਦੇ ਸਨ। ਜਦੋਂ ਇਹ ਇਲਾਕੇ ਵਿਚ ਫਿਰਨ ਜਾਂਦਾ ਤਾਂ ਇਹਦੇ ਨਾਲ ਪੰਜ ਸੌ ਦੇ ਲਗ ਪਗ ਜਵਾਨ ਹੁੰਦੇ। ਇਹ ਤਕੜਾ ਸੂਰਮਾ ਤੇ ਸ਼ਿਕਾਰੀ ਸੀ ਇਹਨਾਂ ਗੱਲਾਂ ਦੇ ਨਾਲ ਇਸਦਾ ਸੁਭਾਅ ਹੰਕਾਰੀ ਤੇ ਫੋਕੀ ਵਡਿਆਈ ਦਾ ਚਾਹਵਾਨ ਸੀ।

ਸਬੱਬ ਨਾਲ ਚੌਧਰੀ ਡੱਲਾ ਬਾਹਰੇ ਵਿਚ ਫਿਰਨ (ਦੌਰੇ ਉਤੇ) ਗਿਆ ਹੋਇਆ ਸੀ ਕਿ ਇਸ ਨੂੰ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਕਲਗੀਆਂ ਵਾਲੇ ਪਿਤਾ ਉਹਦੇ ਰਾਜ ਵਿਚ ਆਏ ਹਨ ਤੇ ਸ਼ਿਕਾਰ ਖੇਡ ਰਹੇ ਹਨ। ਨਿਰਾ ਸ਼ਿਕਾਰ ਹੀ ਨਹੀਂ ਖੇਡ ਰਹੇ ਸਗੋਂ ਆਪਣੀ ਮੇਹਰ ਦੀ ਨਿਗਾਹ ਨਾਲ ਜੀਵਾਂ ਦਾ ਵੀ ਪਾਰ ਉਤਾਰਾ ਕਰ ਰਹੇ ਹਨ ਤੇ ਆ ਵੀ ਨੇੜੇ ਰਹੇ ਹਨ ਤਾਂ ਇਹ ਅਗੇ ਹੋ ਕੇ ਸਤਿਗੁਰੂ ਜੀ ਦਾ ਸਵਾਗਤ ਕਰਨ ਵਾਸਤੇ ਉਛਲਿਆ। ਜਵਾਨ ਸਾਥ ਲਏ ਤੇ ਸਭ ਨੂੰ ਕਿਹਾ ਕਿ ਸਤਿਗੁਰੂ ਜੀ ਆ ਰਹੇ ਹਨ। ਚਲੋ ਜੀ ਆਇਆਂ ਆਖੀਏ, ਦਰਸ਼ਨ ਕਰੀਏ ਤੇ ਜਨਮ ਸਫਲਾ ਕਰੀਏ। ਸੰਤਾਂ ਮਹੰਤਾਂ ਦੇ ਦਰਸ਼ਨ ਕਰਕੇ ਜੀਵਨ ਸਫਲ ਕਰਨਾ ਚਾਹੀਦਾ ਹੈ। ਸਾਰਾ ਜੱਥਾ ਸਤਿਗੁਰੂ ਜੀ ਦੇ ਨੇੜੇ ਪੁੱਜ ਗਿਆ।

ਸਤਿਗੁਰੂ ਜੀ ਮਹਾਰਾਜ ਨੇ ਵੀ ਦੇਖਿਆ ਕਿ ਉਹਨਾਂ ਦਾ ਸਿੱਖ ਉਹਨਾਂ ਵੱਲ ਆ ਰਿਹਾ ਹੈ ਉਹ ਵੀ ਅਗੇ ਵਧੇ। ਰਾਹ ਵਿਚ ਮੇਲ ਹੋਇਆ ਡੱਲਾ ਬੜੀ ਸ਼ਰਧਾ ਨਾਲ ਪੈਦਲ ਤੁਰਕੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਨਮਸਕਾਰ ਕਰਨ ਵਾਸਤੇ ਅਗੇ ਹੋਇਆ। ਸਿਰ ਚਰਨਾਂ ਉੱਪਰ ਰੱਖ ਕੇ ਅਸੀਸ ਪ੍ਰਾਪਤ ਕੀਤੀ ਤੇ ਇਕ ਘੋੜਾ ਸਵਾ ਸੌ ਰੁਪਿਆ ਸਤਿਗੁਰੂ ਜੀ ਦੀ ਭੇਟਾ ਕੀਤਾ। ਸਤਿਗੁਰੂ ਜੀ ਨੇ ਵੀ ਸੁਖਸਾਂਦ ਪੁਛੀ ਤਾਂ ਭਾਈ ਡੱਲੇ ਨੇ ਆਪਣੇ ਸੁਭਾਅ ਅਨੁਸਾਰ ਰਤਾ ਅਭਿਮਾਨ ਨਾਲ ਇਉਂ ਆਪਣੀ ਜਾਣ ਪਛਾਣ ਸਤਿਗੁਰੂ ਜੀ ਨੂੰ ਆਪ ਕਰਾਈ—'ਮੈਂ ਡੱਲਾ ਨਾਮ ਦਾ ਸੇਵਕ ਹਾਂ। ਤਲਵੰਡੀ ਸਾਬੋ ਨਗਰ ਹੈ ਤੇ ਇਹ ਸਾਰੀ ਮਾਲ ਗੁਜਾਰ ਮੇਰੇ ਅਧੀਨ ਹੈ ਮੇਰੇ ਨਗਰ ਚਲੋ ਜੋ ਹੋ ਸਕੇਗੀ ਸੇਵਾ ਕਰਾਂਗਾ। ਅਸਾਂ ਦੇ ਨਗਰ

ਵਿਚ ਪਹਿਲੇ ਸਤਿਗੁਰੂ ਜੀ ਭੀ ਆਉਂਦੇ ਰਹੇ ਹਨ। ਚੌਗਿਰਦੇ ਸਿੱਖੀ ਵੀ ਹੈ ਦੇਖਣਾ ਕਿਵੇਂ ਮੇਰੇ ਸੇਵਕ ਆਪ ਦੀ ਸੇਵਾ ਕਰਦੇ ਹਨ। ਉਥੇ ਬਹੁਤ ਖੁਸ਼ੀਆਂ ਅਨੰਦ ਪ੍ਰਾਪਤ ਹੋਵੇਗਾ ਰਾਤ ਦਿਨ ਲੰਗਰ ਚੱਲਣਗੇ ਇਸ ਇਲਾਕੇ ਵਿਚ ਅੰਨ ਜਲ ਦੁੱਧ ਆਦਿਕ ਦਾ ਕੋਈ ਘਾਟਾ ਨਹੀਂ।'

ਸਤਿਗੁਰੂ ਜੀ ਉਸਦੇ ਅਭਿਮਾਨ ਭਰੇ ਸ਼ਬਦ ਸੁਣਦੇ ਰਹੇ ਉਹਨਾਂ ਨੇ ਕੋਈ ਉੱਤਰ ਨਾ ਦਿੱਤਾ ਸਿਰਫ ਇਹੋ ਕਿਹਾ—'ਠੀਕ ਹੈ—ਠੀਕ ਹੈ ਭਾਈ ਡੱਲਾ! ਅਸੀਂ ਤੇਰੇ ਨਗਰ ਚੱਲਦੇ ਹਾਂ। ਕੁਝ ਦਿਨ ਟਿਕਾਂਗੇ। ਚੱਲ ਦੱਸ ਕਿਥੇ ਹੈ ਤੇਰਾ ਨਗਰ, ਤੇਰੀਆਂ ਹਵੇਲੀਆਂ ਤੇ ਤੇਰੀਆਂ ਫੌਜਾਂ।'

ਭਾਈ ਡੱਲੇ ਦੇ ਨਾਲ ਸਤਿਗੁਰੂ ਨੇ ਤਲਵੰਡੀ ਸਾਬੋ ਵੱਲ ਕੂਚ ਕੀਤਾ। ਭਾਗਾਂ ਵਾਲੀ ਧਰਤੀ ਨੂੰ ਸਾਹਿਬ ਹੋਰ ਭਾਗ ਲਾਉਣ ਲੱਗੇ।

## ੧੪. ਦਮਦਮਾ ਸਾਹਿਬ ਦਾ ਪ੍ਰਗਟ ਹੋਣਾ

ਡੱਲੇ ਦੇ ਨਾਲ ਸਤਿਗੁਰੂ ਜੀ ਤੁਰੇ ਗਏ। ਤਲਵੰਡੀ ਸਾਬੋ ਦੇ ਨੇੜੇ ਪੁੱਜੇ ਤਾਂ ਇਕ ਸੁੰਦਰ ਖੁੱਲ੍ਹੀ ਥਾਂ ਆਈ। ਉਸ ਥਾਂ ਪੁੱਜ ਕੇ ਸਤਿਗੁਰੂ ਜੀ ਦਾ ਘੋੜਾ ਆਪਣੇ ਆਪ ਰੁਕ ਗਿਆ। ਘੋੜੇ ਦੇ ਰੁਕਣ ਸਾਰ ਇਕ ਸੱਦ ਆਈ ਅਗੰਮੀ ਸੱਦ ਇਥੇ ਹੀ ਠਹਿਰੋ! ਨਾਲ ਹੀ ਅੰਤਰਜਾਮੀ ਪਿਤਾ ਦੇ ਸਾਹਮਣੇ ਐਸੀ ਝਾਕੀ ਕਲਪਤ ਦ੍ਰਿਸ਼ਟੀ ਰਾਹੀਂ ਆਈ ਜਿਵੇਂ ਸਤਿਗੁਰੂ ਤੇਗ ਬਹਾਦਰ ਜੀ ਇਸੇ ਧਰਤੀ ਦੇ ਇਕ ਹਰੇ ਭਰੇ ਦਰੱਖਤ ਹੇਠਾਂ ਬੈਠੇ ਹੋਏ ਜਾਪ ਜਪ ਰਹੇ ਹਨ। ਸਿੱਖ ਸੰਗਤ ਹੱਥ ਜੋੜਕੇ ਬੈਠੀ ਹੈ ਬਚਨ ਹੋ ਰਹੇ ਹਨ—'ਇਹ ਧਰਤੀ ਸੁਹਾਵੀ ਹੈ। ਇਹ ਮੰਦਰਾਂ ਵਾਲੀ ਤੇ ਵਿਦਿਆ ਵਾਲੀ ਹੈ।'

ਕਲਗੀਆਂ ਵਾਲੇ ਪਿਤਾ ਨੇ ਚੌਗਿਰਦੇ ਝਾਤੀ ਮਾਰੀ ਕਿੱਕਰਾਂ ਟਾਹਲੀਆਂ ਬੇਰੀਆਂ, ਕਰੀਰ, ਤੂਤ ਆਦਿ ਹਰੇ ਬਿਰਛਾਂ ਨੂੰ ਵੇਖਿਆ ਪੰਛੀ ਕਲੋਲ ਕਰ ਰਹੇ ਸਨ। ਉਸ ਮਨਮੋਹਣੀ ਥਾਂ ਨੂੰ ਵੇਖ ਕੇ ਸਾਹਿਬਾਂ ਨੇ ਹੁਕਮ ਦਿੱਤਾ—'ਠਹਿਰੋ! ਇਥੇ ਦਮ ਲਵੋ ਕੋਈ ਗੈਬੀ ਸੱਦ ਆ ਰਹੀ ਹੈ। ਸੁਣੋ! ਇਹ ਸੁੰਦਰ ਤੇ ਭਾਗ ਭਰੀ ਧਰਤੀ ਹੈ।'

ਸਾਹਿਬਾਂ ਦਾ ਹੁਕਮ ਸੁਣ ਕੇ ਉਸੇ ਵੇਲੇ ਸਾਰੇ ਸਿੰਘ ਰੁੱਕ ਗਏ। ਹਰੇ ਹਰੇ

ਘਬਲ ਘਾਹ ਨੂੰ ਵੇਖ ਕੇ ਘੋੜੇ ਤੋਂ ਸਾਹਿਬ ਉਤਰੇ। ਸਾਹਿਬਾਂ ਦੇ ਹੇਠਾਂ ਚਰਨ ਰੱਖਣ ਦੀ ਢਿੱਲ ਸੀ ਕਿ ਉਸੇ ਵੇਲੇ ਸਾਰੇ ਸਿੰਘਾਂ ਨੇ ਘੋੜੇ ਦਰੱਖਤਾਂ ਨਾਲ ਬੰਨ੍ਹ ਦਿੱਤੇ ਤੇ ਬਿਜਲੀ ਵਰਗੀ ਫੁਰਤੀ ਨਾਲ ਉਹ ਸਤਿਗੁਰੂ ਜੀ ਵਾਸਤੇ ਆਸਣ ਵਿਛਾਉਣ ਦਾ ਪ੍ਰਬੰਧ ਕਰਨ ਲੱਗੇ। ਇਹ ਕੌਤਕ ਵੇਖ ਕੇ ਡੱਲਾ ਅਗੇ ਹੋਇਆ ਤੇ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ—

*ਪਹੁੰਚੇ ਜਬ ਤਲਵੰਡੀ ਜਾਇ ॥ ਤਬ ਡੱਲ ਕਰ ਜੋਰ ਅਲਾਇ॥*
*ਕਰਹੁ ਦੁਰਗ ਕੇ ਅੰਤਰ ਡੇਰਾ ॥ ਸਭ ਬਿਧ ਤੇ ਸੁਖ ਹੋਇ ਘਨੇਰਾ॥*

*(ਸੂਰਜ ਪ੍ਰਕਾਸ਼)*

ਸਤਿਗੁਰੂ ਜੀ! ਕ੍ਰਿਪਾ ਕਰੋ ਮੇਰੇ ਕਿਲ੍ਹੇ ਵਿਚ ਚਲੋ ਉਥੇ ਖੁਲ੍ਹਾ ਥਾਂ ਹੈ। ਮੇਰਾ ਗ੍ਰਿਹਿ ਪਵਿੱਤਰ ਹੋਵੇਗਾ ਤੇ ਆਪ ਨੂੰ ਹਰ ਤਰ੍ਹਾਂ ਦੀ ਸਹੂਲਤ ਹੋਵੇਗੀ। ਸੇਵਾ ਕਰਨ ਵਾਸਤੇ ਮੇਰੇ ਸਿਪਾਹੀ ਚਵੀ ਘੰਟੇ ਹਾਜ਼ਰ ਰਿਹਾ ਕਰਨਗੇ। ਇਥੇ ਉਜਾੜ ਹੈ ਜੰਗਲ ਵਿਚ ਕਈਆਂ ਚੀਜ਼ਾਂ ਦੀ ਲੋੜ ਰਹੇਗੀ ਸਿਆਲ ਦੇ ਦਿਨ ਹਨ ਛੱਤ ਤੋਂ ਬਿਨਾਂ ਰਾਤਾਂ ਕੱਟਣੀਆਂ ਕਠਨ ਹਨ।

ਸਤਿਗੁਰੂ ਜੀ ਨੇ ਬਚਨ ਕੀਤਾ—'ਭਾਈ ਡੱਲਿਆ! ਸਾਧੂ ਸੰਤਾਂ ਦਾ ਗ੍ਰਿਹਸਤੀ ਘਰਾਂ ਦੇ ਵਿਚ ਰਹਿਣਾ ਚੰਗਾ ਨਹੀਂ। ਅਸਾਂ ਕੋਲ ਰੋਜ ਸੰਗਤ ਆਉਣੀ ਹੋਈ ਘਰ ਜਾ ਕੇ ਅਸਾਂ ਵਾਸਤੇ ਤੁਸਾਂ ਨੂੰ ਮਕਾਨ ਖਾਲੀ ਕਰਾਉਣਾ ਪਵੇਗਾ। ਦੂਸਰਾ ਅਸੀਂ ਬਾਹਰ ਰਹਿਕੇ ਪ੍ਰਸੰਨ ਹਾਂ ਰਾਤਰੀ ਸਮੇਂ ਕੁਦਰਤ ਨਾਲ ਬਚਨ ਬਿਲਾਸ ਕਰ ਲਈਦੇ ਹਨ। ਇਸ ਥਾਂ ਇਕ ਡੇਰਾ ਬਣੇਗਾ ਬਹੁਤ ਵੱਡਾ ਡੇਰਾ ਸਿੱਖ ਸੰਗਤ ਆਵੇਗੀ।'

'ਹੱਛਾ! ਤੁਸਾਂ ਦੀ ਖੁਸ਼ੀ ਫਿਰ ਮੈਂ ਤੰਬੂ ਤੇ ਹੋਰ ਲੋੜੀਂਦਾ ਸਾਮਾਨ ਤਾਂ ਘਰੋਂ ਲੈ ਆਵਾਂ ਉਹ ਤਾਂ ਪ੍ਰਵਾਨ ਕਰੋਗੇ ਨਾ?' ਡੱਲੇ ਦੀ ਦੂਸਰੀ ਬੇਨਤੀ ਸੀ।

'ਜਿਵੇਂ ਤੇਰੀ ਇੱਛਾ ਹੈ।' ਸਤਿਗੁਰੂ ਜੀ ਨੇ ਹੁਕਮ ਕੀਤਾ।

ਡੱਲਾ ਰਾਜਾ ਸੀ ਉਸ ਕੋਲ ਤੰਬੂ ਸਾਏਬਾਨ ਤੇ ਕਨਾਤਾਂ ਆਦਿਕ ਸਾਮਾਨ ਬਹੁਤ ਸੀ। ਲੰਗਰ ਦੇ ਭਾਰੇ ਬਰਤਨ ਵੀ ਉਸ ਕੋਲ ਬੇਅੰਤ ਸਨ। ਉਸਨੇ ਗਾਗਰਾਂ ਵਲਟੋਹੇ ਕੜਾਹੇ ਤੇ ਲੋਹਾਂ ਆਦਿਕ ਸਭ ਸਾਮਾਨ ਭੇਜ ਦਿੱਤਾ ਰਾਸ਼ਨ ਵੀ ਘਰੋਂ ਭੇਜਿਆ।

ਰਾਤ ਤੋਂ ਪਹਿਲਾਂ ਪਹਿਲਾਂ ਤੰਬੂ ਲੱਗ ਗਏ ਸਤਿਗੁਰੂ ਜੀ ਵਾਸਤੇ ਰਿਹਾਇਸ਼

ਤੇ ਦੀਵਾਨ ਲਾਉਣ ਵਾਸਤੇ ਵੀ ਅਸਥਾਨ ਤਿਆਰ ਕਰ ਦਿੱਤੇ ਗਏ। ਜੰਗਲ ਵਿਚ ਮੰਗਲ ਲੱਗ ਗਿਆ ਰੌਣਕਾਂ ਹੋ ਗਈਆਂ। ਜੇਹੜੀ ਥਾਂ ਡਰਾਉਣੀ ਸੀ ਉਹ ਸੁਹਾਵਣੀ ਹੋ ਗਈ। ਜਿਸ ਛੰਭ ਦੇ ਪਾਣੀ ਵਾਸਤੇ ਕੋਈ ਤਰਕਾਲਾਂ ਨੂੰ ਨਹੀਂ ਸੀ ਆਉਂਦਾ ਉਹ ਪਾਣੀ ਅੰਮ੍ਰਿਤ ਰੂਪ ਹੋ ਗਿਆ। ਅੱਗ ਨੇ ਕਈ ਰੂਪ ਧਾਰਨ ਕਰਕੇ ਚਾਨਣ ਕੀਤਾ। ਸੇਵਾ ਕਰਨੀ ਆਰੰਭ ਕੀਤੀ। ਪ੍ਰੀਤਮ ਦੇ ਚਰਨ ਕੰਵਲਾਂ ਨਾਲ ਛੂਹਕੇ ਉਹ ਧਰਤੀ ਘਾਹ ਤੇ ਹੋਰ ਵਣ ਤ੍ਰਿਣ ਭਾਗਾਂ ਵਾਲਾ ਹੋ ਗਿਆ ਪੂਜਨੀਕ ਹੋ ਗਿਆ। ਸਾਧ ਸੰਗਤ ਦੀ ਸੇਵਾ ਕਰਨ ਦਾ ਸੁਨਹਿਰੀ ਸਮਾਂ ਪ੍ਰਾਪਤ ਹੋ ਗਿਆ।

ਅਗਲੀ ਸਵੇਰ ਹੋਈ ਆਸਾ ਦੀ ਵਾਰ ਦਾ ਕੀਰਤਨ ਹੋਇਆ, ਕੀਰਤਨ ਦੇ ਪਿਛੋਂ ਸੁਖੂ ਤੇ ਬੁਧੂ ਨੇ ਸਾਧ ਬਚਨਾਂ ਨੂੰ ਗਾ ਕੇ ਸੁਣਾਇਆ। ਉਹਨਾਂ ਪਿਛੋਂ ਸਾਹਿਬਾਂ ਨੇ ਉਪਦੇਸ਼ ਕੀਤਾ। ਤਲਵੰਡੀ ਦੇ ਸਾਰੇ ਵਸਨੀਕ ਸਤਿਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ ਸਭ ਮਾਈ ਭਾਈ ਨੇ ਰੱਬੀ ਕੀਰਤਨ ਦਾ ਅਨੰਦ ਲਿਆ ਤੇ ਸਤਿਗੁਰੂ ਜੀ ਦਾ ਉਪਦੇਸ਼ ਸੁਣਿਆ। ਪਾਪੀ ਹਿਰਦੇ ਵਾਲੇ ਅਗਿਆਨੀਆਂ ਨੂੰ ਸੂਝ ਆਈ ਜੋ ਸਿਆਣੇ ਸਨ ਉਹ ਗੁਰ ਸਿੱਖੀ ਦੇ ਨੇੜੇ ਆਉਣ ਵਾਸਤੇ ਕਾਹਲੇ ਪਏ। ਹਰ ਇਕ ਦੇ ਹਿਰਦੇ ਵਿਚ ਨਵੀਂ ਜੀਵਨ ਰੌ ਆਈ ਮੁਰਦਾ ਆਤਮਾਵਾਂ ਸੁਰਜੀਤ ਹੋਣ ਲੱਗੀਆਂ।

ਭਰੇ ਦੀਵਾਨ ਵਿਚ ਉਠਕੇ ਕਿਸੇ ਨੇ ਬੇਨਤੀ ਕੀਤੀ—'ਮਹਾਰਾਜ! ਮੈਂ ਵੱਡਾ ਪਾਪੀ ਹਾਂ ਹੁਣ ਤੱਕ ਧਾੜੇ ਮਾਰਦਾ ਰਿਹਾ ਹਾਂ ਕੋਈ ਨੇਕ ਕੰਮ ਨਹੀਂ ਕੀਤਾ। ਕਿਸੇ ਨਾਲ ਭਲਾ ਨਹੀਂ ਕੀਤਾ ਸਾਧੂ ਸੰਤਾਂ ਦੀ ਸੰਗਤ ਤੋਂ ਵਾਂਜਿਆ ਰਿਹਾ ਹਾਂ ਮੈਂ ਕੀ ਕਰਾਂ ਮੇਰਾ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ ? ਆਪ ਦੇ ਦਰਬਾਰ ਵਿਚ ਪੁੱਜ ਕੇ ਮੈਨੂੰ ਪਤਾ ਲੱਗਾ ਹੈ ਕਿ ਮੈਂ ਜੋ ਕਰਮ ਕਰਦਾ ਰਿਹਾ ਹਾਂ ਉਹ ਚੰਗੇ ਕਰਮ ਨਹੀਂ ਸਨ। ਸਾਰੇ ਕੁਕਰਮ ਕਰਦਾ ਰਿਹਾ ਹਾਂ ਇਹ ਵੀ ਪਤਾ ਲੱਗਾ ਕਿ ਹਰ ਇਕ ਆਦਮੀ ਨੂੰ ਆਪਣੇ ਕਰਮਾਂ ਦਾ ਹਿਸਾਬ ਦੇਣਾ ਪੈਂਦਾ ਹੈ। ਹੁਣ ਮੇਰਾ ਹਿਰਦਾ ਡਰ ਗਿਆ ਹੈ। ਦਇਆ ਕਰੋ ਮੇਹਰ ਕਰੋ ਮੈਨੂੰ ਜੀਵਨ ਰਾਹ ਦਸੋ।'

ਦੂਸਰੇ ਨੇ ਲੋਕ ਲਾਜ ਸ਼ਰਮ ਨੱਕ ਆਦਿਕ ਦਾ ਵਿਚਾਰ ਛੱਡ ਕੇ ਹੱਥ ਜੋੜੇ ਤੇ ਆਖਿਆ—'ਦਾਤਾ! ਮੈਂ ਵੱਡਾ ਪਾਪੀ ਹਾਂ। ਮੈਂ ਹੁਣ ਤੱਕ ਧੀਆਂ ਦਾ ਪੈਸਾ ਲੈਂਦਾ ਰਿਹਾ ਹਾਂ। ਫਿਰ ਵੀ ਮੇਰੇ ਚੁਲ੍ਹੇ ਅੱਗ ਨਹੀਂ ਬਲਦੀ। ਜਨਮ ਜਨਮ ਦੀ

ਭੁੱਖ ਮੇਰੇ ਘਰ ਹੈ, ਮੇਰੇ ਤੇ ਮੇਹਰ ਕਰੋ । ਮੇਰੇ ਘਰ ਦੀ ਭੁੱਖ ਦੂਰ ਹੋਵੇ । ਕੰਨਿਆਂ ਦਾ ਪੈਸਾ ਲੈਣ ਦਾ ਜੋ ਪਾਪ ਹੈ ਉਸ ਦਾ ਫਲ ਆਖਦੇ ਨੇ ਮਾਸ ਦੇਣਾ ਪੈਂਦਾ ਹੈ। ਨਰਕ ਦੇ ਦੁੱਖ ਸਹਾਰਨੇ ਪੈਂਦੇ ਹਨ । ਇਸ ਵਾਸਤੇ ਮੇਰੇ ਉਤੇ ਦਇਆ ਕਰੋ ।'

ਤੀਸਰਾ ਬੋਲਿਆ—'ਮੈਂ ਸਖੀ ਸਰਵਰ ਦਾ ਚੇਲਾ ਸੁਲਤਾਨੀਆਂ ਹਾਂ । ਮੜ੍ਹੀ ਦੀ ਪੂਜਾ ਕਰਦਾ ਰਿਹਾ ਹਾਂ । ਮੈਨੂੰ ਸਿੱਖੀ ਦਾ ਦਾਨ ਬਖਸ਼ੋ, ਚੌਰਾਸੀ ਦਾ ਗੇੜ ਖਤਮ ਹੋ ਜਾਵੇ ।'

ਇਸ ਤਰ੍ਹਾਂ ਦੀਆਂ ਬੇਨਤੀਆਂ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ— 'ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਅੰਮ੍ਰਿਤ ਪਾਨ ਕਰੋ ਸਿੱਖੀ ਦੀ ਮਰਯਾਦਾ ਤੇ ਚਲੋ ਵਾਹਿਗੁਰੂ ਦਾ ਸਿਮਰਨ ਕਰਨ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ । ਮਾਯਾ ਮੋਹਨੀ ਨੇ ਜੀਵ ਨੂੰ ਆਪਣੇ ਪਿਛੇ ਲਾਇਆ ਹੋਇਆ ਹੈ। ਉਸ ਦਾ ਪ੍ਰੇਰਿਆ ਹੋਇਆ ਜੀਵ ਵਾਸ਼ਨਾ ਪਿਛੇ ਫਿਰਦਾ ਹੈ—

*ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥*
*ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥*
*ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*
*(ਸੁਖਮਨੀ ਸਾਹਿਬ)*

ਤਿਸਦਾ ਪ੍ਰਮਾਰਥ—ਸੈਂਕੜੇ (ਰੁਪਏ) ਕਮਾ ਕੇ ਮਨੁੱਖ ਲੱਖਾਂ ਦੀ ਆਸ ਕਰਦਾ ਹੋਇਆ ਅਗੇ ਨੂੰ ਨੱਸਦਾ ਹੈ । ਕਦੀ ਰੱਜਦਾ ਨਹੀਂ ਮਾਇਆ ਨਾਗਨੀ ਦੇ ਪਿਛੇ ਪਿਛੇ ਨੱਸਿਆ ਫਿਰਦਾ ਹੈ । ਵਾਸ਼ਨਾ ਦਾ ਗੁਲਾਮ ਹੋ ਕੇ ਅਨੇਕਾਂ ਮਾੜੇ ਕਰਮ ਕਰਦਾ ਹੈ । ਕਦੀ ਰੱਜਦਾ ਨਹੀਂ । ਭੋਗਾਂ ਨੂੰ ਭੋਗਦਾ ਹੋਇਆ ਆਪ ਹੀ ਭੋਗਿਆ ਜਾਂਦਾ ਹੈ । ਬਿਨਾਂ ਸਬਰ ਸੰਤੋਖ ਦੇ ਕੋਈ ਰੱਜਦਾ ਨਹੀਂ । ਉਹਦੇ ਸਾਰੇ ਮਨੋਰਥ ਸੁਪਨੇ ਦੀ ਤਰ੍ਹਾਂ ਛੇਤੀ ਖਤਮ ਹੋ ਜਾਂਦੇ ਹਨ । ਬਸ ਚੰਗਾ ਤਾਂ ਏਹੋ ਹੈ ਕਿ ਨਾਮ ਦਾ ਸਿਮਰਨ ਕੀਤਾ ਜਾਵੇ—ਨਾਮ ਰੰਗਿ ਸਰਬ ਸੁਖੁ ਹੋਇ ॥ ਨਾਮ ਹੀ ਹੈ ਜੇਹੜਾ ਸਾਰੇ ਸੁੱਖ ਸ਼ਾਂਤੀ ਤੇ ਮੁਕਤੀ ਦੇਂਦਾ ਹੈ । ਵਾਹਿਗੁਰੂ ਸਿਮਰਨ ਕਰਨ ਵਾਲੇ ਦਾ ਜੱਸ ਇਸ ਲੋਕ ਤੇ ਅਗਲੇ ਲੋਕ ਹੋ ਜਾਂਦਾ ਹੈ ।

ਇਸ ਤਰ੍ਹਾਂ ਉਪਦੇਸ਼ ਸੁਣ ਕੇ ਵੱਡੇ ਵੱਡੇ ਪਾਪੀਆਂ ਦੇ ਦਿਲ ਰੋ ਉਠੇ । ਉਹਨਾਂ ਦੇ ਬੋਲ ਜਿਹੜੇ ਗਾਲ੍ਹਾਂ ਕੱਢਣ ਵਾਲੇ ਸਨ ਜੇਹੜੀਆਂ ਜ਼ਬਾਨਾਂ ਦਿਲ ਨੂੰ ਚੀਰਨ ਵਾਲੀਆਂ ਸਨ ਉਹ ਆਪ ਮੁਹਾਰੀਆਂ—'ਵਾਹਿਗੁਰੂ ਵਾਹਿਗੁਰੂ' ਦਾ ਜਾਪ ਜਪਣ

ਲੱਗ ਪਈਆਂ ਜੇਹੜੇ ਸਿਰ ਕਿਸੇ ਅਗੇ ਝੁਕੇ ਨਹੀਂ ਸੀ, ਉਹ ਨਮਸ਼ਕਾਰ ਕਰਨ ਲੱਗੇ। ਜਿਹੜਿਆਂ ਹੱਥਾਂ ਨੇ ਘਰ ਪਾਣੀ ਪਾ ਕੇ ਨਹੀਂ ਸੀ ਪੀਤਾ ਉਹ ਸੰਗਤ ਦੇ ਜੂਠੇ ਭਾਂਡੇ ਮਾਂਜਣ ਲੱਗੇ। ਸੇਵਾ ਹੋਣ ਲੱਗੀ। ਕਦੀ ਸਤਿਗੁਰੂ ਜੀ ਦੇ ਘੋੜਿਆਂ ਵਾਸਤੇ ਘਾਹ ਲਿਆਉਣ ਲੱਗੇ। ਜੰਗਲ ਵਿਚ ਬੇਅੰਤ ਰੌਣਕਾਂ ਹੋ ਗਈਆਂ।

ਦਸਾਂ ਦਿਨਾਂ ਵਿਚ ਹੀ ਜੰਗਲ ਦੀ ਹਾਲਤ ਹੀ ਬਦਲ ਗਈ। ਲਾਗੇ ਲਾਗੇ ਦੇ ਪਿੰਡਾਂ ਦੇ ਲੋਕ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਆਉਣ ਲੱਗ ਪਏ। ਚੜ੍ਹਾਵਾ ਚੜ੍ਹਨ ਲੱਗ ਪਿਆ। ਐਨਾ ਚੜ੍ਹਾਵਾ ਕਿ ਗਿਣਤੀ ਨਹੀਂ ਸੀ ਆਉਂਦੀ ਪਹਿਲੇ ਦਸ ਦਿਨ ਤਾਂ ਸਤਿਗੁਰੂ ਜੀ ਤੇ ਸੰਗਤ ਦਾ ਲੰਗਰ ਭਾਈ ਡੱਲੇ ਦੇ ਘਰੋਂ ਆਉਂਦਾ ਰਿਹਾ। ਦਸਵੇਂ ਦਿਨ ਸਾਹਿਬਾਂ ਨੇ ਹੁਕਮ ਕੀਤਾ ਕਿ ਬਾਹਰੋਂ ਆਈ ਮਾਇਆ ਨਾਲ ਗੁਰੂ ਕਾ ਲੰਗਰ ਚਲੇ ਇਹ ਅਸਥਾਨ ਦਮਦਮਾ ਸਾਹਿਬ ਹੈ। ਇਥੇ ਸਤਿਗੁਰੂ ਤੇਗ ਬਹਾਦਰ ਜੀ ਆਏ ਸਨ। ਉਹ ਵੀ ਇਥੇ ਹੀ ਬੈਠੇ ਸਨ। ਪਹਿਲਾਂ ਗੁਰੂ ਕੇ ਲੰਗਰ ਦੀ ਇਮਾਰਤ ਤਿਆਰ ਹੋਵੇ ਤੇ ਉਸ ਦੇ ਪਿਛੋਂ ਦੀਵਾਨ ਵਾਸਤੇ ਅਸਥਾਨ ਬਣੇ ਹੁਣ ਕੁਝ ਚਿਰ ਅਰਾਮ ਕੀਤਾ ਜਾਵੇਗਾ। ਸਾਹਿਬਾਂ ਦਾ ਹੁਕਮ ਮੰਨਿਆ ਗਿਆ ਉਸ ਵੇਲੇ ਕੁਹਾੜੇ, ਕਹੀਆਂ, ਆਰੀਆਂ ਆ ਗਈਆਂ। ਕਿਧਰੇ ਥਾਵਾਂ ਸਾਫ ਹੋਣ ਲੱਗੀਆਂ ਤੇ ਕਿਧਰੇ ਦਰੱਖਤ ਕੱਟਕੇ ਲੱਕੜੀ ਤਿਆਰ ਹੋਣ ਲੱਗੀ। ਸਰੋਵਰ ਪੁੱਟਣਾ ਸ਼ੁਰੂ ਕੀਤਾ ਗਿਆ ਜੇਹੜਾ ਕਿ ਅਗੇ ਢਾਬ ਦੀ ਤਰ੍ਹਾਂ ਸੀ। ਗੁਰੂ ਕਾ ਲੰਗਰ ਸੁਤੰਤਰ ਚੱਲਣ ਲੱਗਾ। ਬਾਹਰੋਂ ਸੰਗਤ ਆਉਣ ਲੱਗੀ ਤੇ ਰਾਤ ਰਹਿਣ ਲੱਗੀ। ਬਹੁਤ ਸਾਰੇ ਵਿਦਵਾਨ ਵੀ ਸਾਹਿਬਾਂ ਦੇ ਕੋਲ ਆ ਕੇ ਵਿਦਿਆ ਪ੍ਰਾਪਤ ਕਰਨ ਲੱਗੇ। ਥੋੜੇ ਦਿਨਾਂ ਵਿਚ ਹੀ ਰੌਣਕਾਂ ਵੱਧ ਗਈਆਂ। ਉਸੇ ਤਰ੍ਹਾਂ ਮਹਿਮਾ ਬਣ ਗਈ ਜਿਵੇਂ ਕਦੀ ਅਨੰਦ ਪੁਰ ਹੁੰਦੀ ਸੀ।

ਸੱਚ ਹੈ ਜੇਹੜੇ ਵੱਡੇ ਆਦਮੀ ਹਿੰਮਤ ਤੇ ਆਪਣੇ ਜੀਵਨ ਨਿਸ਼ਾਨੇ ਦਾ ਤਿਆਗ ਨਹੀਂ ਕਰਦੇ ਉਹ ਸਭ ਕੁਝ ਗਵਾ ਕੇ ਵੀ ਕੁਝ ਨਹੀਂ ਗਵਾਉਂਦੇ ਉਹਨਾਂ ਨੂੰ ਸਭ ਕੁਝ ਫਿਰ ਪ੍ਰਾਪਤ ਹੋ ਜਾਂਦਾ ਹੈ—ਸਦਾ ਬਹਾਰ ਉਹਨਾਂ ਤੇ ਰਹਿੰਦੀ ਜੋ ਹੋ ਦਿਲਗੀਰ ਨਾ ਬਹਿੰਦੇ। ਕਿਉਂਕਿ ਉਹਨਾਂ ਦੇ ਹਿਰਦੇ ਵਿਚ ਉਮਾਹ ਰਹਿੰਦਾ ਹੈ ਉਹ ਚਿੰਤਾ ਦੇ ਸ਼ਿਕਾਰ ਹੋ ਕੇ ਜੀਉਂਦੇ ਨਹੀਂ ਮਰਦੇ ਹੋਣੀ ਦਾ ਮੁਕਾਬਲਾ ਕਰਦੇ ਹਨ। ਸਮੇਂ ਦੀ ਹਵਾ ਤਬਦੀਲ ਕਰ ਦੇਂਦੇ ਹਨ। ਕਲਗੀਆਂ ਵਾਲੇ ਪਿਤਾ ਮਹਾਨ ਇਨਕਲਾਬੀ ਸਨ। ਉਸ ਵੇਲੇ ਇਨਕਲਾਬ ਲਿਆ ਕੇ ਸ਼ਹਿਨਸ਼ਾਹੀਅਤ ਦਾ ਖਾਤਮਾ ਕਰਨਾ

ਚਾਹੁੰਦੇ ਸਨ ਜਦੋਂ ਰਜਵਾੜਾ ਸ਼ਾਹੀ ਤੇ ਸ਼ਹਿਨਸ਼ਾਹੀਅਤ ਦਾ ਬੋਲ ਬਾਲਾ ਸੀ ।

ਸਾਹਿਬਾਂ ਨੇ ਜਨਤਕ ਰਾਜ ਦੀ ਨੀਂਹ ਹਿੰਦੁਸਤਾਨ ਵਿਚ ਰੱਖੀ ਸੀ, ਭਾਵੇਂ ਰਾਜ ਨਹੀਂ ਸੀ ਕੀਤਾ । ਉਸ ਖਿਆਲ ਨੂੰ ਪ੍ਰਚਾਇਆ ਸੀ ਕਿ ਆਪਣੇ ਜੀਉਂਦੇ ਜੀ ਧਰਮ ਦੀ ਬਾਦਸ਼ਾਹੀ ਦੀ ਸਾਰੀ ਸ਼ਕਤੀ ਪੰਜਾਂ ਦੇ ਹੱਥ ਦੇ ਕੇ ਸੰਗਤ ਕਾਇਮ ਕੀਤੀ ਸੀ ਜੇਕਰ ਉਸ ਵੇਲੇ ਹਿੰਦੂ ਰਾਜੇ ਸਤਿਗੁਰੂ ਜੀ ਦਾ ਸਾਥ ਦੇਂਦੇ ਤਾਂ ਜ਼ਰੂਰ ਹੀ ਹਿੰਦ ਵਿਚ ਇਨਕਲਾਬ ਆ ਜਾਂਦਾ । ਮੁਗਲ ਰਾਜ ਦੀਆਂ ਜੜ੍ਹਾਂ ਨੂੰ ਜਿੰਨਾ ਸਤਿਗੁਰੂ ਜੀ ਦੀ ਸਿਖਿਆ ਨੇ ਖੋਖਲਾ ਕੀਤਾ ਸੀ ਓਨਾ ਕਿਸੇ ਹੋਰ ਸ਼ਕਤੀ ਨੇ ਨਹੀਂ ਕੀਤਾ।

ਦਮਦਮੇ ਸਾਹਿਬ ਬੈਠ ਕੇ ਸਤਿਗੁਰੂ ਜੀ ਨੇ ਸਿੱਖੀ ਪ੍ਰਚਾਰ ਕਰਨਾ ਆਰੰਭ ਕੀਤਾ ਹਜ਼ਾਰਾਂ ਦੀ ਗਿਣਤੀ ਵਿਚ ਅੰਮ੍ਰਿਤ ਛਕਾਇਆ ਉਹਨਾਂ ਅੰਮ੍ਰਿਤ ਪਾਨ ਕੀਤੇ ਹੋਏ ਸਿੱਖਾਂ ਨੇ ਹੀ ਬੰਦੇ ਬਹਾਦਰ ਦੀ ਸਹਾਇਤਾ ਕੀਤੀ ਸੀ ਦਮਦਮੇ ਸਾਹਿਬ ਦੀ ਮਹਾਨਤਾ ਬਹੁਤ ਵੱਡੀ ਹੈ ।

## ੧੫. ਡੱਲੇ ਦੀ ਪ੍ਰੀਖਿਆ

ਇਕ ਦਿਨ ਦਰਬਾਰ ਵਿਚ ਬੈਠਿਆਂ ਬੈਠਿਆਂ ਬਚਨ ਬਿਲਾਸਾਂ ਵਿਚ ਇਹ ਚਰਚਾ ਹੋਈ ਕਿ ਅਨੰਦਪੁਰ ਦੇ ਕਿਲ੍ਹੇ ਛੱਡਣ ਤੋਂ ਪਿਛੋਂ ਦੇ ਹਾਲਾਤ ਦੇ ਹੋਣ ਦਾ ਕਾਰਨ ਕੀ ਸੀ ? ਉਸ ਵੇਲੇ ਡੱਲੇ ਨੇ ਕਿਹਾ—'ਮਹਾਰਾਜ ! ਮੈਨੂੰ ਪਤਾ ਨਾ ਲੱਗਾ ਜੇ ਕਿਤੇ ਪਤਾ ਲੱਗ ਜਾਂਦਾ ਤਾਂ ਮੈਂ ਹਜ਼ਾਰਾਂ ਬੈਰਾੜ ਬਹਾਦਰਾਂ ਨੂੰ ਨਾਲ ਲੈ ਕੇ ਮੁਗਲਾਂ ਨਾਲ ਯੁੱਧ ਕਰਦਾ । ਮੇਰੇ ਸੂਰਮੇ ਮੌਤ ਕੋਲੋਂ ਨਹੀਂ ਡਰਦੇ ਇਹ ਦੁਸ਼ਮਣਾਂ ਦਾ ਲਹੂ ਪੀਂਦੇ ਹੋਏ ਨਾ ਥੱਕਦੇ । ਅਨੰਦਪੁਰ ਵੀ ਛੱਡਣਾ ਨਾ ਪੈਂਦਾ ਤੇ ਨਾ ਚੌਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਹੁੰਦੀ ਮੈਨੂੰ ਕੀ ਪਤਾ ਲੱਗਣਾ ਸੀ ਮਾਲਵੇ ਦੇ ਕਿਸੇ ਵੀ ਜੁਆਨ ਨੂੰ ਕੋਈ ਸੁਨੇਹਾ ਨਹੀਂ ਮਿਲਿਆ । ਜੇਕਰ ਸੁਨੇਹਾ ਮਿਲ ਜਾਂਦਾ ਤਾਂ ਅਸੀਂ ਮੁਗਲ ਰਾਜ ਹੀ ਖਤਮ ਕਰ ਦੇਂਦੇ । ਮੇਰੇ ਆਦਮੀ ਐਸੇ ਸੂਰਮੇ ਹਨ ਜੋ ਘੋੜਿਆਂ ਸਮੇਤ ਹੀ ਦੁਸ਼ਮਨਾਂ ਨੂੰ ਚੁੱਕ ਕੇ ਲੈ ਜਾਂਦੇ । ਵਾਹਵਾ ਰੰਗ ਕਰਤਾਰ ਦੇ ਪਰ ਅਫਸੋਸ ਜ਼ਰੂਰ ਹੈ । ਉਸ ਵੇਲੇ ਆਪ ਨੂੰ ਜ਼ਰੂਰ ਪਤਾ ਦੇਣਾ ਚਾਹੀਦਾ ਸੀ।'

ਡੱਲੇ ਦੀ ਜ਼ਬਾਨੋਂ ਐਸੀਆਂ ਗੱਲਾਂ ਸੁਣਕੇ ਸਤਿਗੁਰੂ ਜੀ ਮੁਸਕਰਾਏ ਤੇ ਮੁਸਕਰਾਉਂਦਿਆਂ ਹੋਇਆਂ ਕਿਹਾ—'ਭਾਈ ਡੱਲਿਆ! ਅਜੇ ਕਈ ਐਸੇ ਮੌਕੇ ਆਉਣੇ ਹਨ ਉਸ ਵੇਲੇ ਤੇਰੇ ਬੈਰਾੜ ਸੂਰਮਿਆਂ ਨੂੰ ਦੇਖ ਲਵਾਂਗੇ। ਇਹਨਾਂ ਦੀ ਬਹਾਦਰੀ ਦੀ ਪ੍ਰੀਖਿਆ ਕੀਤੀ ਜਾਵੇਗੀ। ਚਿੰਤਾ ਨਾ ਕਰ ਜੀਵਨ ਵਿਚ ਮਨੁੱਖ ਨੂੰ ਕਈ ਐਸੇ ਸਮੇਂ ਆਉਂਦੇ ਹਨ।'

ਵਾਹਿਗੁਰੂ ਸਬੱਬ ਬਨਾਉਣ ਵਾਲਾ ਹੈ। ਇਕ ਦਿਨ ਇਕ ਕਾਰੀਗਰ ਲੱਕੜ ਦੀ ਨਵੀਂ ਕਿਸਮ ਦੀ ਬੰਦੂਕ ਬਣਾ ਕੇ ਲੈ ਆਇਆ ਉਹ ਬੰਦੂਕ ਭੇਟਾ ਕਰਕੇ ਉਸ ਨੇ ਬਹੁਤ ਤਸੱਲੀ ਦਿਵਾਈ ਕਿ ਬੰਦੂਕ ਬਹੁਤ ਹੀ ਸ਼ਾਨ ਨਾਲ ਚੱਲਣ ਵਾਲੀ ਹੈ।

ਉਸ ਬੰਦੂਕ ਨੂੰ ਦੇਖ ਕੇ ਸਤਿਗੁਰੂ ਜੀ ਨੂੰ ਸੁਝਿਆ ਕਿਉਂ ਨਾ ਭਾਈ ਡੱਲੇ ਦਾ ਸਿਦਕ ਦੇਖਿਆ ਜਾਵੇ। ਉਹਨਾਂ ਨੇ ਝੱਟ ਡੱਲੇ ਨੂੰ ਸੱਦਿਆ ਤੇ ਬਚਨ ਕੀਤਾ—'ਭਾਈ ਡੱਲਿਆ! ਉਸ ਦਿਨ ਤੂੰ ਆਖਦਾ ਸੀ ਤੇਰੇ ਨੌਜਵਾਨ ਬਹੁਤ ਹਨ ਤੇ ਇਹ ਬੈਰਾੜ ਨੌਜਵਾਨ ਮੌਤ ਕੋਲੋਂ ਨਹੀਂ ਡਰਦੇ ਉਹ ਕਿਥੇ ਹਨ?'

'ਹਾਜ਼ਰ ਹਨ ਮਹਾਰਾਜ!' ਡੱਲੇ ਨੇ ਉੱਤਰ ਦਿੱਤਾ ਤੇ ਸਤਿਗੁਰੂ ਜੀ ਦੇ ਚਰਨਾਂ ਦੇ ਨੇੜੇ ਬੈਠ ਗਿਆ। 'ਕਿਧਰ ਜਾਣਾ ਹੈ? ਕੋਈ ਦੁਸ਼ਮਣ ਕਿਤੇ ਚੜ੍ਹਾਈ ਕਰਕੇ ਆਇਆ ਹੈ?'

ਸਤਿਗੁਰੂ ਜੀ ਨੇ ਫੁਰਮਾਇਆ—'ਲੜਾਈ ਦਾ ਵੇਲਾ ਨਹੀਂ, ਨਾ ਕਿਤੇ ਚੜ੍ਹਾਈ ਕਰਨੀ ਹੈ। ਇਹ ਬੰਦੂਕ ਕਾਰੀਗਰ ਲਿਆਇਆ ਹੈ। ਇਸ ਬੰਦੂਕ ਦਾ ਬਹੁਤ ਜੱਸ ਕਰਦਾ ਹੈ। ਅਸਾਂ ਦੀ ਇੱਛਾ ਹੈ ਕਿ ਇਸ ਨੂੰ ਦੇਖੀਏ ਕਿ ਇਹ ਨਿਸ਼ਾਨਾ ਵੀ ਚੰਗਾ ਲੈਂਦੀ ਹੈ ਜਾਂ ਨਹੀਂ।'

'ਫਿਰ ਮਹਾਰਾਜ ਕੀ ਹੁਕਮ ਹੈ?'

'ਆਪਣੇ ਬੈਰਾੜ ਨੌਜਵਾਨਾਂ ਵਿਚੋਂ ਕੋਈ ਨੌਜਵਾਨ ਸੱਦੋ ਜਿਸ ਨੂੰ ਦੂਰ ਖਿਲ੍ਹਾਰਕੇ ਅਸੀਂ ਇਸ ਬੰਦੂਕ ਨੂੰ ਚਲਾਈਏ ਤੇ ਉਹਦਾ ਨਿਸ਼ਾਨਾ ਲਈਏ! ਇਹ ਵੀ ਦੇਖੀਏ ਕਿ ਪਹਿਲੀ ਗੋਲੀ ਨਾਲ ਮਰਦਾ ਹੈ ਜਾਂ ਨਹੀਂ? ਜੇ ਨਾ ਮਰੇ ਤਾਂ ਇਹ ਨਿਕੰਮੀ ਜੇ ਮਾਰ ਦੇਵੇ ਤਾਂ ਠੀਕ। ਹਥਿਆਰ ਦੀ ਪ੍ਰੀਖਿਆ ਕੀਤੇ ਬਿਨਾਂ ਉਸਨੂੰ ਰੱਖਣਾ ਠੀਕ ਨਹੀਂ ਕਿਉਂਕਿ ਸਮਾਂ ਆਉਣ ਤੇ ਕਿਤੇ ਧੋਖਾ ਨਾ ਹੋਵੇ।'

ਸਤਿਗੁਰੂ ਜੀ ਦੀ ਜ਼ਬਾਨੋਂ ਇਹ ਬਚਨ ਸੁਣ ਕੇ ਡੱਲੇ ਦੇ ਸਿਰ ਉਤੇ ਪਹਾੜ

ਆ ਗਿਆ ਉਹ ਚੁੱਪ ਹੋ ਗਿਆ। ਉਹ ਸਤਿਗੁਰੂ ਜੀ ਪਾਸੋਂ ਡਰਦਾ ਸੀ। ਡਰ ਦੇ ਕਾਰਨ ਉਸ ਨੇ ਚੁੱਪ ਰਹਿਣਾ ਚੰਗਾ ਨ ਜਾਤਾ। ਉਸਨੇ ਕਿਹਾ—'ਮੈਂ ਹੁਣੇ ਸੱਦਦਾ ਹਾਂ।'

ਉਹ ਆਪਣੀ ਹਵੇਲੀ ਵਿਚ ਗਿਆ ਉਸਨੇ ਸਾਰੇ ਬੈਰਾੜ ਨੌਜਵਾਨਾਂ ਨੂੰ ਆਖਿਆ ਕਿ ਕੋਈ ਜਵਾਨ ਅਗੇ ਨਿਕਲੇ, ਜੋ ਮੇਰੇ ਤੇ ਸਤਿਗੁਰੂ ਜੀ ਦੇ ਹੁਕਮ ਨਾਲ ਮਰਨਾ ਚਾਹੁੰਦਾ ਹੈ। ਗੋਲੀ ਦਾ ਨਿਸ਼ਾਨਾ ਬਣੇ ਪਰ ਕੋਈ ਨੌਜਵਾਨ ਐਸਾ ਨਾ ਨਿਕਲਿਆ। ਸਭ ਨੇ ਅਗੋਂ ਉੱਤਰ ਦਿੱਤਾ—'ਮੈਦਾਨੇ-ਜੰਗ ਵਿਚ ਤਾਂ ਲੜ ਕੇ ਮਰਿਆ ਜਾ ਸਕਦਾ ਹੈ ਪਰ ਇਸ ਤਰ੍ਹਾਂ ਗੋਲੀ ਅਗੇ ਖਲੋ ਕੇ ਮਰਨਾ ਔਖਾ ਹੈ। ਮਰਿਆ ਵੀ ਨਹੀਂ ਜਾ ਸਕਦਾ।' ਟਕੇ ਵਰਗਾ ਕੋਰਾ ਉੱਤਰ ਸੁਣ ਕੇ ਡੱਲਾ ਹੈਰਾਨ ਤੇ ਸ਼ਰਮਿੰਦਾ ਹੋਇਆ ਸਤਿਗੁਰੂ ਜੀ ਦੇ ਪਾਸ ਆ ਗਿਆ। ਸਾਹਿਬਾਂ ਨੇ ਪੁਛਿਆ—

'ਕਿਉਂ ਭਾਈ ਡੱਲੇ! ਕੀ ਗੱਲ ਹੈ ਉਧਰੋਂ ਹੋ ਆਏ ਹੋ ? ਕੋਈ ਜਵਾਨ ਤੁਸਾਂ ਦੇ ਸਾਥ ਨਹੀਂ ਆਇਆ, ਕਿਧਰ ਗਏ ਤੇਰੇ ਜਵਾਨ ?'

ਸਾਹਿਬਾਂ ਦਾ ਇਹ ਉੱਤਰ ਸੁਣ ਕੇ ਸ਼ਰਮਿੰਦਾ ਹੋਇਆ ਹੋਇਆ ਡੱਲਾ ਕਹਿਣ ਲੱਗਾ—'ਮਹਾਰਾਜ! ਇਸ ਤਰ੍ਹਾਂ ਕੋਈ ਜਵਾਨ ਵਿਅਰਥ ਮਰਨ ਵਾਸਤੇ ਤਿਆਰ ਨਹੀਂ। ਜੇ ਬੈਰਾੜਾਂ ਦੀ ਬਹਾਦਰੀ ਦੇਖਣੀ ਹੈ ਤਾਂ ਕਿਸੇ ਦੁਸ਼ਮਣ ਦੇ ਨਾਲ ਦੇਖੋ।'

'ਜਿਸ ਨੇ ਕਿਸੇ ਦੇ ਹੁਕਮ ਨੂੰ ਮੰਨ ਕੇ ਮਰਨਾ ਹੈ ਉਹ ਕਦੀ ਵੇਲਾ ਜਾਂ ਲੜਾਈ ਦਾ ਮੈਦਾਨ ਨਹੀਂ ਦੇਖਦਾ ਇਹ ਤੇਰੀ ਭੁੱਲ ਹੈ। ਮਤਲਬ ਤਾਂ ਇਹ ਹੋਇਆ ਕਿ ਜਵਾਨ ਤੇਰੇ ਆਖੇ ਨਹੀਂ ਲੱਗਦੇ ਤੇਰਾ ਹੁਕਮ ਨਹੀਂ ਮੰਨਦੇ। ਹੋ ਸਕਦਾ ਹੈ ਦੁਸ਼ਮਣ ਦੇ ਆਉਣ ਤੇ ਵੀ ਇਹ ਧੋਖਾ ਦੇ ਜਾਣ। ਇਹਨਾਂ ਨੌਜਵਾਨਾਂ ਤੇ ਮਾਣ ਕਰਦਾ ਸੀ ? ਚਲੋ, ਜੇ ਉਹ ਆਖੇ ਨਹੀਂ ਲੱਗਦੇ ਤੇ ਨਾ ਸਹੀ ਤੂੰ ਆਪ ਹੀ ਅਗੇ ਖਲੋ, ਬਥੇਰਾ ਚਿਰ ਜੀ ਲਿਆ। ਹੁਣ ਕੀ ਜੀਉ ਕੇ ਕਰਨਾ ਹੈ ਚਲੋ!'

ਇਹ ਸੁਣਕੇ ਡੱਲੇ ਦਾ ਲਹੂ ਸੁੱਕ ਗਿਆ ਉਹਦਾ ਸਿਰ ਚਕਰਾਉਣ ਲੱਗ ਪਿਆ ਮੌਤ ਕੋਲੋਂ ਡਰ ਗਿਆ। ਧੀਆਂ ਪੁੱਤਰਾਂ ਨਾਰੀ ਰਾਜ ਕਿਲ੍ਹਾ ਸਭ ਕੁਝ ਅੱਖਾਂ ਅਗੇ ਆਇਆ, ਇਹ ਚੀਜ਼ਾਂ ਛੱਡਣੀਆਂ ਸੌਖੀਆਂ ਨਹੀਂ ਨਾ ਕੋਈ ਛੱਡ ਸਕਦਾ ਹੈ। ਮਾਇਆ ਤੇ ਮਮਤਾ ਨੇ ਜੀਵਨ ਬਹੁਤ ਪਿਆਰਾ ਕੀਤਾ ਹੋਇਆ ਹੈ। ਉਸ ਕੰਬਦੀ ਤੇ ਥਥਲਾਂਦੀ ਜ਼ਬਾਨ ਨਾਲ ਆਖਿਆ—'ਮਹਾਰਾਜ! ਇਹ ਕੀ ਚੋਜ ਹੈ ? ਮੈਂ ਤਾਂ

ਅਜੇ ਆਪ ਦੀ ਸਹਾਇਤਾ ਕਰਨੀ ਹੈ। ਮੇਰੇ ਪੁੱਤਰ ਅਜੇ ਬੱਚੇ ਦੇ ਰੂਪ ਵਿਚ ਹਨ। ਮੈਨੂੰ ਹੀ ਗੋਲੀ ਦਾ ਨਿਸ਼ਾਨਾ ਬਣਾਉਣਾ ਹੈ ?'

ਇਹ ਸੁਣਕੇ ਸਾਹਿਬ ਹੱਸ ਪਏ ਸਾਹਿਬਾਂ ਨੇ ਬਚਨ ਕੀਤਾ—'ਚੰਗਾ ਡੱਲਿਆ! ਅਸੀਂ ਆਪਣੇ ਕਿਸੇ ਸਿੱਖ ਨੂੰ ਸੱਦ ਲੈਂਦੇ ਹਾਂ। ਇਹ ਆਖ ਕੇ ਕਲਗੀਧਰ ਪਿਤਾ ਨੇ ਸੇਵਾਦਾਰ ਨੂੰ ਭੇਜਿਆ ਕਿ ਲੰਗਰ ਵੱਲ ਜਾ ਕੇ ਆਖੋ ਸਤਿਗੁਰੂ ਜੀ ਨੂੰ ਇਕ ਸਿੱਖ ਦੀ ਲੋੜ ਹੈ ਜਿਹੜਾ ਹੁਣੇ ਮਰਨਾ ਚਾਹੁੰਦਾ ਹੋਵੇ।'

ਸੇਵਾਦਾਰ ਗਿਆ ਹਾਕ ਦਿੱਤੀ। ਪਹਿਲੀ ਹਾਕ ਦੋਹਾਂ ਪਿਉ ਪੁੱਤਰਾਂ ਨੇ ਸੁਣੀ। ਉਹ ਦੋਵੇਂ ਹੀ ਨੱਠ ਕੇ ਆ ਗਏ ਉਹਨਾਂ ਦੇ ਪਿਛੇ ਵੀਹ ਪੰਝੀ ਹੋਰ ਸਿੱਖ ਸਨ। ਸਭ ਨੇ ਆ ਕੇ ਵਾਰੀ ਵਾਰੀ ਆਖਿਆ—'ਮਹਾਰਾਜ! ਮੈਂ ਮਰਨ ਨੂੰ ਤਿਆਰ ਹਾਂ ਗੋਲੀ ਦਾ ਨਿਸ਼ਾਨਾ ਮੈਨੂੰ ਬਣਾਵੋ। ਮੈਂ ਸਭ ਤੋਂ ਪਹਿਲਾਂ ਹੁਕਮ ਸੁਣਿਆ ਹੈ। ਹੱਕ ਮੇਰਾ ਹੈ।'

ਪਰ ਸਹਿਬਾਂ ਨੇ ਕਿਹਾ—'ਨਹੀਂ, ਸਭ ਤੋਂ ਪਹਿਲਾਂ ਇਹ ਦੋ ਸਿੰਘ ਆਏ ਹਨ ਇਹਨਾਂ ਦਾ ਹੱਕ ਹੈ ਇਹੋ ਹੀ ਮਰਨਗੇ।'

ਸਾਹਿਬਾਂ ਦਾ ਹੁਕਮ ਸੁਣ ਕੇ ਬਾਕੀ ਦੇ ਸਿੱਖ ਪਿਛੇ ਹੋ ਗਏ ਤੇ ਦੋਵੇਂ ਪਿਉ ਪੁੱਤਰ ਝਗੜਨ ਲਗੇ। ਪਿਉ ਆਖੇ—'ਪਹਿਲਾਂ ਮੈਂ ਸੁਣਿਆ ਸੀ ਇਸ ਵਾਸਤੇ ਮੇਰਾ ਹੱਕ ਹੈ ਨਾਲੇ ਮੈਂ ਤੇਰਾ ਬਾਪ ਹਾਂ ਬਾਪ ਦਾ ਕੰਮ ਹੈ ਪਹਿਲਾਂ ਸ਼ਹੀਦ ਹੋਣਾ, ਮੈਨੂੰ ਇਕ ਗੱਫਾ ਪ੍ਰਾਪਤ ਕਰਨ ਦੇ ਤੂੰ ਅਜੇ ਜਵਾਨੀ ਮਾਨਣੀ ਹੈ।'

ਪਰ ਪੁੱਤਰ ਨੇ ਅਗੋਂ ਉੱਤਰ ਦਿੱਤਾ—'ਨਹੀਂ ਇਹ ਕਦੀ ਨਹੀਂ ਹੋ ਸਕਦਾ। ਬਾਪ ਦੇ ਜੀਉਂਦੇ ਜੀ ਪੁੱਤਰ ਦਾ ਧਰਮ ਹੈ ਕਿ ਉਹ ਠੰਡ-ਤੱਤ ਨੂੰ ਝੱਲੇ। ਮੈਂ ਮਰਦਾ ਹਾਂ ਤੂੰ ਬੈਠ।'

ਇਸੇ ਤਰ੍ਹਾਂ ਦੋਹਾਂ ਦੀ ਲੜਾਈ ਹੁੰਦੀ ਰਹੀ। ਉਸ ਲੜਾਈ ਨੂੰ ਦੇਖ ਕੇ ਡੱਲਾ ਬਹੁਤ ਹੀ ਸ਼ਰਮਿੰਦਾ ਹੋਇਆ। ਡੱਲੇ ਦੇ ਆਦਮੀ ਉਥੇ ਆ ਪੁਜੇ ਸਨ। ਉਹਨਾਂ ਨੇ ਵੀ ਦੇਖਿਆ ਸਤਿਗੁਰੂ ਜੀ ਦੇ ਸਿੱਖ ਕਿੰਨੇ ਸਿਰਲੱਥ ਹਨ। ਉਹਨਾਂ ਨੂੰ ਕਿੰਨਾ ਪ੍ਰੇਮ ਹੈ ਮਰਨ ਵਾਸਤੇ, ਉਹ ਸ਼ਰਮਿੰਦੇ ਹੁੰਦੇ ਜਾਂਦੇ ਸਨ। ਧਰਤੀ ਵੇਹਲ ਨਹੀਂ ਸੀ ਦੇਂਦੀ। ਡੱਲਾ ਜ਼ਮੀਨ ਵੱਲ ਹੀ ਦੇਖੀ ਜਾਂਦਾ ਸੀ।

ਪਿਉ ਪੁੱਤਰ ਦਾ ਫੈਸਲਾ ਨਾ ਹੋ ਸਕਿਆ ਉਹ ਦੋਵੇਂ ਹੀ ਇਕ ਦੂਸਰੇ ਨਾਲੋਂ ਬਹੁਤਾ ਵੱਧ ਚੜ੍ਹਕੇ ਮਰਨ ਨੂੰ ਤਿਆਰ ਸਨ। ਸਤਿਗੁਰੂ ਜੀ ਨੇ ਉਹਨਾਂ ਦਾ ਹਠ

ਵੇਖ ਕੇ ਹੁਕਮ ਕੀਤਾ—'ਹੱਛਾ ! ਦੋਵੇਂ ਖਲੋਵੋ ਗੋਲੀ ਦੋਹਾਂ ਦੇ ਵਿਚ ਹੀ ਲੰਘੇਗੀ।' ਅਗੇ ਪਿਉ ਖਲੋਤਾ ਤੇ ਪਿਛੇ ਪੁੱਤਰ ਦੋਹਾਂ ਦੇ ਇਸ ਕੌਤਕ ਨੂੰ ਸਾਰਿਆਂ ਨੇ ਤੱਕਿਆ।

ਸਾਹਿਬਾਂ ਨੂੰ ਸਿੱਖ ਪੁੱਤਰਾਂ ਨਾਲੋਂ ਵੱਧ ਪਿਆਰੇ ਸਨ ਭਲਾ ਉਹ ਕਿਵੇਂ ਸ਼ਹੀਦ ਕਰ ਸਕਦੇ ਸਨ। ਉਹਨਾਂ ਨੇ ਤਾਂ ਡੱਲੇ ਨੂੰ ਦੱਸਣਾ ਸੀ ਕਿ ਸਿੱਖੀ ਕੀ ਹੈ ? ਸਾਹਿਬਾਂ ਨੇ ਬੰਦੂਕ ਨੂੰ ਤਿਆਰ ਕੀਤਾ ਨਿਸ਼ਾਨਾ ਲਿਆ ਤੇ ਘੋੜਾ ਨਪਿਆ ਪਰ ਗੋਲੀ ਉਪਰੋਂ ਦੀ ਟਪਾ ਦਿੱਤੀ, ਸਿੰਘ ਬਚ ਗਏ।

ਇਸ ਕੌਤਕ ਨੂੰ ਕਰ ਕੇ ਸਤਿਗੁਰੂ ਜੀ ਨੇ ਭਾਈ ਡੱਲੇ ਨੂੰ ਕਿਹਾ—'ਭਾਈ ਡੱਲਿਆ ! ਐਵੇਂ ਦਿਲ ਛੱਡ ਗਿਐਂ, ਅਸਾਂ ਤੇਰੀ ਪ੍ਰੀਖਿਆ ਲੈਣ ਵਾਸਤੇ ਇਹ ਯਤਨ ਕੀਤਾ ਸੀ। ਪਰ ਤੂੰ ਜੀਵਨ ਨਿਸ਼ਾਨੇ ਨੂੰ ਅਜੇ ਨਹੀਂ ਸਮਝ ਸਕਿਆ ਤੇ ਨਾ ਹੀ ਤੂੰ ਸਿੱਖੀ ਨੂੰ ਸਮਝਿਆ ਹੈ। ਸਿੱਖੀ ਪਿਆਰ ਤੇ ਪਿਆਰ ਵਿਚ ਮੌਤ ਦਾ ਡਰ ਨਹੀਂ ਹੁੰਦਾ ਇਹ ਦੁਨੀਆਂ ਸਰਾਂ ਹੈ ਸਰਾਂ ਵਿਚ ਮੁਸਾਫਰਾਂ ਨੂੰ ਉਤਾਰਾ ਲੈ ਕੇ ਕਦੀ ਉਸ ਨੂੰ ਆਪਣਾ ਘਰ ਨਹੀਂ ਸਮਝਣਾ ਚਾਹੀਦਾ ਨਾ ਹੀ ਜਿਸ ਨਾਲ ਪਿਆਰ ਹੋਵੇ ਉਸ ਤੋਂ ਕੁਰਬਾਨ ਹੁੰਦਿਆਂ ਹੋਇਆਂ ਡਰਨਾ ਚਾਹੀਦਾ ਹੈ।'

ਡੱਲਾ ਸਤਿਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ ਉਸ ਰੋ ਰੋ ਕੇ ਖਿਮਾਂ ਮੰਗੀ ਤੇ ਬੇਨਤੀ ਕੀਤੀ—'ਮਹਾਰਾਜ ! ਮੈਂ ਭੁਲਿਆ ਪਰ ਇਹ ਭੁੱਲ ਤਾਂ ਹੋਈ ਕਿ ਮੈਂ ਆਪ ਦਾ ਅੰਮ੍ਰਿਤ ਨਹੀਂ ਸੀ ਛਕਿਆ ਮੈਨੂੰ ਅੰਮ੍ਰਿਤ ਛਕਾਵੋ ਤੇ ਸਿੱਖ ਬਣਾਵੋ।'

ਸਾਹਿਬਾਂ ਨੇ ਹੁਕਮ ਕੀਤਾ—'ਚੰਗਾ ਤੈਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਜਾਵੇਗਾ।'

## ੧੬. ਇਕ ਬੀਬੀ ਨੂੰ ਪੁੱਤਰਾਂ ਦਾ ਵਰ

ਦਮਦਮੇ ਸਾਹਿਬ ਸਤਿਗੁਰੂ ਜੀ ਦਾ ਪੱਕਾ ਡੇਰਾ ਹੋ ਗਿਆ। ਸਾਹਿਬ ਦੇ ਇਕ ਥਾਂ ਬਿਰਾਜਮਾਨ ਹੋ ਜਾਣ ਤੇ ਬਹੁਤ ਹੀ ਸੁੱਖ ਤੇ ਸ਼ਾਂਤੀ ਦਾ ਵਾਯੂ ਮੰਡਲ ਬਣ ਗਿਆ। ਸਿੱਖ ਸੰਗਤ ਦੂਰੋਂ ਨੇੜਿਓਂ ਸਾਹਿਬਾਂ ਦੇ ਦਰਸ਼ਨ ਕਰਨ ਵਾਸਤੇ ਆਉਣ ਲੱਗੀ। ਅਮਨ ਦੇ ਦਿਨ ਸਨ ਰਾਤ ਦਿਨੇ ਲੰਗਰ ਵਰਤਣ ਲੱਗੇ ਤੇ ਦੀਵਾਨ ਸਜਣ ਲੱਗੇ। ਅਨੰਦਪੁਰ ਦੀ ਤਰ੍ਹਾਂ ਹਰ ਰੋਜ਼ ਸਵੇਰੇ ਸ਼ਾਮ ਦੇ ਦੀਵਾਨ ਵਿਚ ਰੌਣਕ ਰਹਿਣ ਲੱਗੀ। ਨਾਮ ਬਾਣੀ ਤੇ ਅੰਮ੍ਰਿਤ ਦਾ ਪ੍ਰਵਾਹ ਚੱਲਣ ਲੱਗਾ।

ਇਕ ਦਿਨ ਦੀਵਾਨ ਲੱਗਾ ਹੋਇਆ ਸੀ ਦੀਵਾਨ ਦੇ ਵਿਚ ਸਤਿਗੁਰੂ ਜੀ ਬਿਰਾਜਮਾਨ ਸਨ ਤੇ ਸਿੱਖਾਂ ਨੂੰ ਅੰਮ੍ਰਿਤ ਛਕਣ ਵਾਸਤੇ ਪ੍ਰੇਰਨਾ ਕਰ ਰਹੇ ਸਨ ਕਿ ਇਕ ਮਾਈ ਨੇ ਬੇਨਤੀ ਕੀਤੀ—'ਹੇ ਦਾਤਾ ! ਮੈਂ ਸੁਣਿਆ ਹੈ ਛੇਵੇਂ ਰੂਪ ਵਿਚ ਆਪ ਨੇ ਮਾਈ ਨੂੰ ਸੱਤ ਪੁੱਤਰ ਬਖਸ਼ੇ ਸਨ ਉਹ ਕਿਤੇ ਦੂਰ ਮਾਝੇ ਦੀ ਰਹਿਣ ਵਾਲੀ ਸੀ। ਆਪ ਦੇ ਦਰਬਾਰ ਵਿਚੋਂ ਬਹੁਤ ਸਾਰੇ ਲੋਕਾਂ ਨੇ ਮੁਰਾਦਾਂ ਪ੍ਰਾਪਤ ਕੀਤੀਆਂ ਹਨ ਮੈਂ ਵੀ ਬੇਨਤੀ ਕਰਨ ਆਈ ਹਾਂ ਕਿ ਮੈਨੂੰ ਵੀ ਸੱਤਾਂ ਪੁੱਤਰਾਂ ਦੀ ਦਾਤ ਮਿਲੇ। ਮੈਂ ਬਹੁਤ ਤੰਗ ਹਾਂ। ਮੇਰੇ ਸੌਹਰੇ ਪਿੰਡ ਵਾਲੇ ਮੈਨੂੰ ਵਸਾਉਂਦੇ ਨਹੀਂ। ਮੈਂ ਨਪੁੱਤੀ ਹਾਂ ਸਾਰੀਆਂ ਜਨਾਨੀਆਂ ਮੈਨੂੰ ਤਾਹਨੇ ਮੇਹਣੇ ਮਾਰਦੀਆਂ ਹਨ ਮੇਰੇ ਜੀਵਨ ਦਾ ਹੱਜ ਕੋਈ ਨਹੀਂ ਸੱਸ ਮੈਨੂੰ ਸਾਰਾ ਦਿਨ ਕੰਮ ਦੱਸ ਦੱਸ ਕੇ ਰੋਲ ਸੁੱਟਦੀ ਹੈ ਉਹ ਜਦੋਂ ਵੀ ਬੋਲਦੀ ਹੈ ਇਹੋ ਕਹਿੰਦੀ ਹੈ—ਜੇ ਕੰਮ ਨਹੀਂ ਕਰਨਾ ਤਾਂ ਹੋਰ ਕੀ ਕਰਨਾ ਈ। ਕੇਹੜੇ ਤੇਰੇ ਬਸੰਤੇ ਹੁਰੀਂ ਹਨ ਜਿਨ੍ਹਾਂ ਨੂੰ ਤੂੰ ਖਿਡਾਉਣਾ ਹੈ ਤੇਰੇ ਮਾਪਿਆਂ ਨਖਤਿਆਂ ਨੇ ਅਸਾਂ ਦੇ ਪੱਲੇ ਪਾ ਦਿੱਤੀ—ਮਹਾਰਾਜ ! ਮੇਰੇ ਤੇ ਦਇਆ ਕਰੋ, ਮੇਹਰ ਕਰੋ ਮੈਂ ਆਪ ਦੇ ਚਰਨਾਂ ਵਿਚ ਆ ਡਿੱਗੀ ਹਾਂ।'

ਉਸ ਬੀਬੀ ਦੀ ਇਹ ਬੇਨਤੀ ਸੁਣਕੇ ਦੀਵਾਨ ਵਿਚ ਬੈਠੀ ਸੰਗਤ ਹੈਰਾਨੀ ਨਾਲ ਚੁੱਪ ਹੋ ਗਈ। ਸਤਿਗੁਰੂ ਜੀ ਸੋਚੀਂ ਪੈ ਗਏ ਅਤੇ ਸੋਚਾਂ ਵਿਚ ਹੀ ਅੰਤਰ ਧਿਆਨ ਹੋਏ ਤੇ ਕੁਝ ਚਿਰ ਅੰਤਰ ਧਿਆਨ ਰਹਿਣ ਪਿਛੋਂ ਉਹਨਾਂ ਨੇ ਬਚਨ ਕੀਤਾ—'ਬੇਟੀ ! ਅਸੀਂ ਕੀ ਕਹਿ ਸਕਦੇ ਹਾਂ ਵਿਧਾਤਾ ਨੇ ਤੇਰੇ ਮੱਥੇ ਦੇ ਲੇਖ ਵਿਚ ਪੁੱਤਰ ਦਾ ਅੱਖਰ ਨਹੀਂ ਲਿਖਿਆ।'

ਇਹ ਸੁਣ ਕੇ ਬੀਬੀ ਗਿੜਗਿੜਾ ਕੇ ਬੋਲੀ—'ਮਹਾਰਾਜ ! ਉਥੇ ਵੀ ਤੁਸਾਂ ਲਿਖਣਾ ਸੀ ਤੇ ਇਥੇ ਵੀ ਤੁਸਾਂ, ਹੁਣ ਲਿਖ ਦੇਵੋ ਜ਼ਰੂਰ ਲਿਖ ਦੇਵੋ ਨਹੀਂ ਤੇ ਮੈਂ ਆਤਮ-ਘਾਤ ਕਰ ਲੈਣਾ ਹੈ। ਸਾਧਨੀ ਹੋ ਕੇ ਕਿਧਰੇ ਚਲੀ ਜਾਣਾ ਹੈ ਕਿਉਂਕਿ ਮੇਰਾ ਘਰ ਰਹਿਣਾ ਕਿਸੇ ਨੂੰ ਪ੍ਰਵਾਨ ਨਹੀਂ ਹੁੰਦਾ ਮੇਰੇ ਤੇ ਦਇਆ ਕਰੋ। ਜ਼ਰੂਰ ਹੀ ਮੇਰੇ ਭਾਗ ਪਲਟ ਦੇਵੋ।'

ਸਤਿਗੁਰੂ ਜੀ ਮੇਹਰ ਦੇ ਘਰ ਆਏ। ਪਾਰਬ੍ਰਹਮ ਨਾਲ ਸੁਰਤ ਜੋੜ ਕੇ ਉਹਨਾਂ ਪਾਸੋਂ ਮੰਗ ਕੀਤੀ। ਬੀਬੀ ਦੀ ਕਿਸਮਤ ਨੂੰ ਪਲਟ ਦਿੱਤਾ। ਵਰ ਮੰਗ ਲਿਆ ਕਿ ਇਸ ਦੇ ਘਰ ਸੱਤ ਹੀ ਪੁੱਤਰ ਹੋਣ। ਪਾਰਬ੍ਰਹਮ ਵਾਹਿਗੁਰੂ ਦੇ ਘਰ ਕਿਸ ਗੱਲ ਦਾ ਘਾਟਾ ਹੈ ? ਉਹ ਭਗਤਾਂ ਦਾ ਹੈ ਤੇ ਭਗਤ ਉਸ ਦੇ। ਕਦੀ ਭਗਤਾਂ

ਦਾ ਬਚਨ ਨਹੀਂ ਮੋੜਦਾ ਸਾਹਿਬਾਂ ਨੇ ਬੀਬੀ ਨੂੰ ਕਿਹਾ—'ਜਾਹ ਤੇਰੀਆਂ ਮੁਰਾਦਾਂ ਪੂਰੀਆਂ ਹੋਣਗੀਆਂ। ਤੇਰੇ ਘਰ ਸਮੇਂ ਨਾਲ ਸੱਤ ਹੀ ਪੁੱਤਰ ਹੋਣਗੇ ਪਰ ਇਹ ਦੇਖ ਕੇ ਸਦਾ ਉਹਨਾਂ ਨੂੰ ਸਿਖਿਆ ਦੇਣੀ ਕਿ ਉਹ ਸਿੱਖੀ ਨੂੰ ਧਾਰਨ ਕਰੀ ਰੱਖਣ। ਜਿੰਨਾ ਚਿਰ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਉਣਗੇ, ਉਨਾਂ ਚਿਰ ਕਦੀ ਉਹਨਾਂ ਨੂੰ ਕਿਸੇ ਗੱਲ ਦਾ ਘਾਟਾ ਨਹੀਂ ਆਵੇਗਾ। ਘਰ ਜਾ ਕੇ ਵਾਹਿਗੁਰੂ ਦਾ ਸਿਮਰਨ ਕਰ ਤੇਰੀ ਸੱਸ, ਤੇਰਾ ਸਹੁਰਾ ਤੇ ਪਤੀ ਤੈਨੂੰ ਕੁਛ ਨਹੀਂ ਕਹਿਣਗੇ। ਤੂੰ ਸੁੱਖ ਪਾਵੇਂਗੀ।'

ਇਹ ਵਰ ਪ੍ਰਾਪਤ ਕਰਕੇ ਬੀਬੀ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਖੁਸ਼ੀ ਖੁਸ਼ੀ ਆਪਣੇ ਘਰ ਨੂੰ ਚਲੀ ਗਈ। ਕੁਝ ਸਮਾਂ ਪਾ ਕੇ ਉਸ ਦੇ ਘਰ ਪਹਿਲਾ ਪੁੱਤਰ ਹੋਇਆ ਤੇ ਸਾਲ, ਸਾਲ ਤੇ ਸਵਾ ਸਵਾ ਸਾਲ ਦੀ ਵਿਥ ਤੇ ਬਾਕੀ ਦੇ ਪੁੱਤਰ ਹੋਏ। ਸਤਿਗੁਰੂ ਜੀ ਦੇ ਬਚਨ ਸਤ ਹੋਏ। ਉਹ ਸੱਤੇ ਹੀ ਸਤਿਗੁਰੂ ਜੀ ਦੇ ਸਿੱਖ ਰਹੇ।

## ੧੭. ਸਤਿਗੁਰੂ ਜੀ ਦੇ ਮਹਿਲਾਂ ਦਾ ਤਲਵੰਡੀ ਪੁੱਜਣਾ

ਸਤਿਗੁਰੂ ਜੀ ਦੇ ਤਲਵੰਡੀ ਬੈਠਣ ਦੀ ਖਬਰ ਦਿੱਲੀ ਵੀ ਜਾ ਪੁੱਜੀ, ਸਤਿਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਤੇ ਹੋਰ ਸਿਦਕੀ ਸਿੱਖਾਂ ਦੇ ਕੋਲ ਦਿੱਲੀ ਰਹਿੰਦੇ ਸਨ। ਪਹਿਲਾਂ ਗੁਪਤ ਰਹੇ ਹੌਲੀ ਹੌਲੀ ਜਦੋਂ ਬਾਦਸ਼ਾਹੀ ਗੁੱਸਾ ਟਲ ਗਿਆ ਤਾਂ ਦਿੱਲੀ ਦੇ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਸਾਹਿਬਾਂ ਦੇ ਮਹਿਲ ਇਥੇ ਆਏ ਹਨ। ਉਹ ਸੇਵਾ ਕਰਨ ਵਾਸਤੇ ਆ ਗਏ। ਦੋਹਾਂ ਹੀ ਮਾਤਾਵਾਂ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ ਨਾ ਹੋਈ।

ਪਰ ਆਤਮਾ ਸੁਖੀ ਨਹੀਂ ਸੀ। ਆਤਮਾ ਸਤਿਗੁਰੂ ਜੀ ਦੇ ਵਿਛੋੜੇ ਵਿਚ ਵਿਆਕੁਲ ਸੀ। ਚੌਹਾਂ ਪੁੱਤਰਾਂ ਦੇ ਮਨ ਮੋਹਣੇ ਮੁੱਖੜੇ ਦੇਖਣ ਵਾਸਤੇ ਅੱਖਾਂ ਤੜਪ ਰਹੀਆਂ ਸਨ। ਜਦੋਂ ਪਤਾ ਲੱਗਾ ਕਿ ਸਾਹਿਬ ਤਲਵੰਡੀ ਹਨ ਤਾਂ ਭਾਈ ਮਨੀ ਸਿੰਘ ਜੀ ਨੂੰ ਸਾਥ ਲੈ ਕੇ ਡੋਲਿਆਂ ਵਿਚ ਬੈਠਕੇ ਉਸੇ ਵੇਲੇ ਦਿੱਲੀ ਤੋਂ ਤਿਆਰੇ ਕਰ ਦਿੱਤੇ। ਖੁਸ਼ੀ ਐਨੀ ਹੋਈ ਕਿ ਚਿੱਤ ਨੂੰ ਅੰਨ ਜਲ ਨਾ ਭਾਇਆ ਵਾਹਿਗੁਰੂ ਦਾ ਲੱਖ ਲੱਖ ਧੰਨਵਾਦ ਕੀਤਾ। ਉਹਦੇ ਨਾਮ ਦਾ ਸਿਮਰਨ ਹੋਰ ਸ਼ਰਧਾ ਨਾਲ

ਕੀਤਾ ।

ਮੰਜ਼ਲੋ ਮੰਜ਼ਲੀ ਆਖਰ ਮਹਿਲ ਤਲਵੰਡੀ ਦੇ ਨੇੜੇ ਪੁੱਜ ਪਏ । ਦੋਹਾਂ ਮਹਿਲਾਂ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਹ ਡੋਲੇ ਹੇਠਾਂ ਰੱਖ ਦੇਣ । ਜਦੋਂ ਡੋਲੇ ਹੇਠਾਂ ਰੱਖੇ ਗਏ ਤਾਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰਾਂ ਜੀ ਡੋਲਿਆਂ (ਪਾਲਕੀਆਂ) ਵਿਚੋਂ ਨਿਕਲੇ ਸਾਹਿਬਾਂ ਵੱਲ ਪੈਦਲ ਤੁਰ ਪਏ । ਸਿੱਖਾਂ ਨੇ ਬਥੇਰਾ ਕਿਹਾ ਕਿ ਸਾਹਿਬਾਂ ਦਾ ਡੇਰਾ ਅਜੇ ਦੂਰ ਹੈ । ਪੈਦਲ ਤੁਰਿਆਂ ਦੁੱਖ ਹੋਵੇਗਾ ਪਰ ਮਹਿਲ ਨਾ ਮੰਨੇ । ਪੈਦਲ ਤੁਰੀ ਗਏ । ਪਤੀ ਪਰਮੇਸ਼ਰ ਨੂੰ ਮਿਲਣ ਦੀ ਅੱਖਾਂ ਵਿਚ ਤਾਂਘ ਤੇ ਹਿਰਦੇ ਵਿਚ ਸੱਚੀ ਸ਼ਰਧਾ ਸੀ । ਪੈਰ ਆਪੇ ਹੀ ਉਠਦੇ ਜਾਂਦੇ ਸਨ । ਬਹੁਤ ਕਾਹਲੀ ਕਾਹਲੀ ਚੱਲ ਕੇ ਜਦ ਦਮਦਮੇ ਦੇ ਨੇੜੇ ਪੁੱਜੇ ਤਾਂ ਸੰਗਤ ਹੈਰਾਨ ਸੀ ਕਿਉਂਕਿ ਤਲਵੰਡੀ ਦੀ ਸੰਗਤ ਨਹੀਂ ਸੀ ਜਾਣਦੀ ਕਿ ਇਹ ਸਤਿਗੁਰੂ ਜੀ ਦੇ ਮਹਿਲ ਹਨ । ਭਾਈ ਮਨੀ ਸਿੰਘ ਜੀ ਸਿੰਘਾਂ ਨੂੰ ਪਾਸੇ ਕਰੀ ਗਏ ਤੇ ਜਿਥੇ ਕਿਸੇ ਪੁੱਛਿਆ ਤਾਂ ਦੱਸੀ ਵੀ ਗਏ ਕਿ ਦੋਵੇਂ ਮਾਈਆਂ ਸਤਿਗੁਰੂ ਜੀ ਦੇ ਮਹਿਲ ਹਨ ।

ਅਗੇ ਸਤਿਗੁਰੂ ਜੀ ਦਰਬਾਰ ਵਿਚ ਉਚੇ ਸਿੰਘਾਸਨ ਉੱਪਰ ਬੈਠੇ ਹੋਏ ਗੁਰਮਤਿ ਦਾ ਉਪਦੇਸ਼ ਸਮਝਾ ਰਹੇ ਸਨ । ਸਾਹਿਬਾਂ ਨੇ ਦੂਰੋਂ ਦੇਖਿਆ ਜੀਵਨ ਸਾਥੀ ਆ ਰਹੇ ਹਨ ਪਿਆਰੇ ਸਿੱਖ ਵੀ ਨਾਲ ਹਨ । ਉਸ ਵੇਲੇ ਸਿੰਘਾਸਨ ਤੋਂ ਉਠ ਬੈਠੇ । ਅਜੇ ਅਗੇ ਹੋਏ ਹੀ ਸਨ ਕਿ ਸਤਿਗੁਰੂ ਜੀ ਦੇ ਦੋਵੇਂ ਮਹਿਲ—ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਹਰਨੀਆਂ ਵਾਂਗ ਚੁੰਗੀਆਂ ਮਾਰਦੀਆਂ ਹੋਈਆਂ ਅਗੇ ਹੋਈਆਂ ਤੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਜਾ ਡਿੱਗੀਆਂ, ਮਿਲਾਪ ਦੀ ਖੁਸ਼ੀ ਦੇ ਵਲਵਲੇ ਨੇ ਦੋਹਾਂ ਦੇ ਸੰਘ ਘੁੱਟ ਲਏ । ਦਿਲ ਦਾ ਵੈਰਾਗ ਹੰਝੂ ਬਣ ਗਿਆ ਸਾਹਿਬਾਂ ਦੇ ਚਰਨ ਫੜੀ ਉਹ ਰੁਦਨ ਕਰਦੀਆਂ ਰਹੀਆਂ । ਵੈਰਾਗ ਥੰਮ੍ਹਿਆਂ ਨਹੀਂ ਸੀ ਜਾਂਦਾ । ਸਤਿਗੁਰੂ ਜੀ ਚੁੱਪ ਚਾਪ ਖਲੋਤੇ ਹੋਏ ਵਾਹਿਗੁਰੂ ਦਾ ਧੰਨਵਾਦ ਕਰਦੇ ਰਹੇ, ਜਿਨ੍ਹਾਂ ਨੇ ਵਿਛੜੇ ਮੁੜ ਮਿਲਾ ਦਿੱਤੇ ! ਕਿੰਨਾਂ ਚਿਰ ਇਹ ਵੈਰਾਗ ਮਈ ਮੇਲ ਹੁੰਦਾ ਰਿਹਾ ।

ਅੰਤ ਸਤਿਗੁਰੂ ਜੀ ਨੇ ਦੋਹਾਂ ਮਹਿਲਾਂ ਨੂੰ ਧੀਰਜ ਦਿੱਤੀ ਤੇ ਬਚਨ ਕੀਤਾ— 'ਚਲੋ ! ਉਠੋ ! ਧੀਰਜ ਕਰੋ, ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਹੀ ਅਸਾਂ ਦਾ ਪਰਮ ਧਰਮ ਹੈ । ਇਹੋ ਕੁਝ ਸਤਿਗੁਰੂ ਜੀ ਅਸਾਂ ਨੂੰ ਸਿਖਾ ਗਏ ਹਨ । ਜਿਥੇ ਮੇਲ ਹੈ ਉਥੇ ਵਿਛੋੜਾ ਵੀ ਜ਼ਰੂਰ ਹੈ । ਅਕਾਲ ਪੁਰਖ ਦਾ ਲੱਖ ਲੱਖ ਸ਼ੁਕਰ

ਹੈ ਜਿਨ੍ਹਾਂ ਨੇ ਮੁੜ ਮੇਲ ਕਰਾ ਦਿੱਤਾ। ਐਸੇ ਮੇਲ ਵਿਛੋੜੇ ਦਾ ਨਾਮ ਹੀ ਤਾਂ ਜਿੰਦਗੀ ਹੈ।

ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਬੈਠ ਗਏ। ਉਹਨਾਂ ਦਾ ਵੈਰਾਗ ਥੰਮ੍ਹਿਆਂ ਦੋਹਾਂ ਨੇ ਸਾਰੇ ਦੀਵਾਨ ਵਿਚ ਇਕ ਝਾਤ ਮਾਰੀ ਕਿਤੇ ਚਾਰੇ ਸਾਹਿਬਜ਼ਾਦੇ ਬੈਠੇ ਹੋਏ ਨਜ਼ਰ ਨਾ ਆਏ ਨਾ ਹੀ ਬਿਰਧ ਮਾਤਾ ਗੁਜਰੀ ਜੀ ਸਨ। ਹਿਰਦਾ ਥਰ ਥਰਾ ਗਿਆ ਸ਼ੱਕ ਪਿਆ ਕਿਤੇ ਕੋਈ ਭਾਣਾ ਨਾ ਵਰਤ ਗਿਆ ਹੋਵੇ। ਉਹਨਾਂ ਨੇ ਝੱਟ ਪੱਟ ਸਤਿਗੁਰੂ ਜੀ ਨੂੰ ਪੁੱਛ ਹੀ ਲਿਆ—'ਸੁਆਮੀ ਜੀ! ਚਾਰੇ ਸਾਹਿਬਜ਼ਾਦੇ ਤੇ ਮਾਤਾ ਜੀ ਕਿਥੇ ਹਨ? ਕੋਈ ਪਤਾ ਦੇਵੋ ਕਿਤੇ ਨਜ਼ਰ ਨਹੀਂ ਆਉਂਦੇ ਨਾ ਦੇਖਕੇ ਕਲੇਜੇ ਨੂੰ ਡੋਬ ਜਿਹੇ ਪੈਣ ਲੱਗ ਪਏ ਹਨ। ਅਸੀਂ ਤਾਂ ਕੂੰਜਾਂ ਵਾਂਗ ਉਨ੍ਹਾਂ ਨੂੰ ਚਿੱਤ ਵਿਚ ਰੱਖਦੀਆਂ ਸਾਂ। ਕੁਝ ਦਸੋ?'

ਸਤਿਗੁਰੂ ਜੀ ਬੇਟਿਆਂ ਦਾ ਜ਼ਿਕਰ ਸੁਣ ਕੇ ਘਬਰਾਏ ਨਹੀਂ, ਚੇਹਰੇ ਦਾ ਰੰਗ ਨਹੀਂ ਉਡਿਆ। ਅੱਖਾਂ ਵਿਚ ਹੰਝੂ ਨਹੀਂ ਆਏ। ਉਹਨਾਂ ਨੇ ਇਹ ਮੁਸਕਰਾਉਂਦਿਆਂ ਹੋਇਆਂ ਆਖਿਆ—'ਖੁੱਲ੍ਹੀ ਨਿਗਾਹ ਨਾਲ ਤੱਕੋ! ਇਹ ਜੋ ਸੰਗਤ ਵਿਚ ਬੈਠੇ ਹਨ ਇਹ ਸਾਰੇ ਪੁੱਤਰ ਹਨ। ਇਨ ਪੁੱਤਰਨ ਕੇ ਕਾਰਨੇ ਵਾਰ ਦੀਏ ਸੁੱਤ ਚਾਰ! ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।' ਇਸ ਦੇ ਪਿਛੋਂ ਸਤਿਗੁਰੂ ਜੀ ਨੇ ਚਮਕੌਰ ਤੇ ਸਰਹੰਦ ਦੇ ਹੋਏ ਸਾਕੇ ਸੁਣਾ ਦਿੱਤੇ। ਉਹਨਾਂ ਸਾਕਿਆਂ ਨੂੰ ਸੁਣ ਕੇ ਮਾਤਾਵਾਂ ਦੇ ਹਿਰਦੇ ਸਹਿ ਨਾ ਸਕੇ ਉਹਨਾਂ ਦੀਆਂ ਭੁਬਾਂ ਨਿਕਲ ਗਈਆਂ। ਵੈਰਾਗ ਗੰਗਾ ਨਦੀ ਵਾਂਗ ਨੈਣਾਂ ਵਿਚੋਂ ਵਗ ਤੁਰਿਆ। ਉਹ ਠੱਲ੍ਹਿਆ ਨਹੀਂ ਸੀ ਜਾਂਦਾ ਉਹਨਾਂ ਨੂੰ ਵੈਰਾਗੀ ਹਾਲਤ ਵਿਚ ਪੁਜਿਆ ਦੇਖ ਕੇ ਸਾਰੀ ਸੰਗਤ ਦੀਆਂ ਅੱਖਾਂ ਵਿਚ ਜਲ ਆ ਗਿਆ ਮੌਤ ਵਰਗੀ ਚੁੱਪ ਦਾ ਸੱਨਾਟਾ ਛਾ ਗਿਆ। ਇਕ ਸਤਿਗੁਰੂ ਜੀ ਤੋਂ ਬਿਨਾਂ ਸਭ ਡੋਲ ਗਏ। ਸਭ ਨੇ ਸਾਹਿਬਜ਼ਾਦਿਆਂ ਦੇ ਵਿਛੋੜੇ ਨੂੰ ਬਹੁਤ ਬੁਰੀ ਤਰ੍ਹਾਂ ਅਨੁਭਵ ਕੀਤਾ। ਸਾਰਿਆਂ ਦੀ ਹਾਲਤ ਬਦਲੀ ਵੇਖਕੇ ਸਤਿਗੁਰੂ ਜੀ ਨੇ ਸਭ ਨੂੰ ਸਾਂਝਾ ਉਪਦੇਸ਼ ਦਿੱਤਾ—'ਵੈਰਾਗ ਕਰਨ ਦੀ ਲੋੜ ਨਹੀਂ। ਜੀਵ ਆਤਮਾ ਕਦੀ ਮਰਦਾ ਨਹੀਂ ਉਹ ਸਦਾ ਅਮਰ ਰਹਿੰਦਾ ਹੈ। ਸਰਾਂ ਦੇ ਮੁਸਾਫਰ ਵਾਂਗ ਇਸ ਜਗਤ ਵਿਚ ਆਉਂਦਾ ਹੈ ਤੇ ਵਾਹਿਗੁਰੂ ਦੇ ਹੁਕਮ ਅਨੁਸਾਰ ਜੀਵਨ ਭੋਗ ਕੇ ਤੁਰ ਜਾਂਦਾ ਹੈ। ਮਾੜਾ ਉਹਨਾਂ ਦਾ ਜੀਵਨ ਹੈ ਜੇਹੜੇ ਜਗਤ ਭਲੇ ਧਰਮ ਦੇਸ਼ ਹਿਤ ਕੁਝ ਨਹੀਂ ਕਰਦੇ। ਜੇਹੜੇ ਧਰਮ ਤੋਂ ਸ਼ਹੀਦ ਹੁੰਦੇ ਹਨ ਉਹਨਾਂ ਵਰਗਾ

ਭਾਗਾਂ ਵਾਲਾ ਹੋਰ ਕੌਣ ਹੈ ? ਇਹ ਤਾਂ ਜਨਮ ਨੂੰ ਸਫਲ ਕਰ ਗਏ । ਕੀ ਪਤਾ ਜਵਾਨ ਹੋ ਕੇ ਜੀਵਨ ਵਿਚ ਕੋਈ ਘਾਟ ਆ ਜਾਂਦੀ । ਸਿੱਖੀ ਦੇ ਬੂਟੇ ਨੂੰ ਆਪਣੇ ਲਹੂ ਨਾਲ ਸਿੰਝ ਕੇ ਅਮਰ ਕੀਤਾ । ਖਾਲਸਾ ਪੰਥ ਹੁਣ ਵਧੇ ਫੁਲੇਗਾ । ਇਸ ਦੀਆਂ ਸ਼ਾਖਾਂ ਦੂਰ ਦੂਰ ਤੱਕ ਜਾਣਗੀਆਂ । ਪੰਥ ਦੇ ਦੁਸ਼ਮਣ ਨੀਵੇਂ ਹੋਣਗੇ । ਅਸਾਂ ਦੇ ਪੁੱਤਰਾਂ ਦਾ ਖਿਆਲ ਕਰਕੇ ਹਜ਼ਾਰਾਂ ਸਿੱਖ ਸ਼ਹੀਦੀ ਪਾਇਆ ਕਰਨਗੇ । ਖੁਸ਼ੀ ਮਨਾਓ ਕਿ ਤੁਸਾਂ ਦੇ ਪੁੱਤਰਾਂ ਨੇ ਜੀਵਨ ਦਾ ਰੌਸ਼ਨ ਮੁਨਾਰ ਕਾਇਮ ਕੀਤਾ ਹੈ ਉਹ ਰੌਸ਼ਨ ਮੁਨਾਰੇ ਦੇ ਕਾਰਨ ਅਨੇਕਾਂ ਦੇ ਜੀਵਨ ਬੜੇ ਭਵਸਾਗਰ ਦੀਆਂ ਚਟਾਨਾਂ ਨਾਲ ਟਕਰਾਉਣ ਤੋਂ ਬਚ ਜਾਣਗੇ । ਸਭ ਵੈਰਾਗ ਛੱਡੋ ਤੇ ਵਾਹਿਗੁਰੂ ਦਾ ਸਿਮਰਨ ਕਰੋ ।'

ਸਾਹਿਬਾਂ ਦੇ ਉਪਦੇਸ਼ ਨੂੰ ਸੁਣਕੇ ਸਭ ਦੇ ਹਿਰਦਿਆਂ ਦਾ ਵੈਰਾਗ ਕੁਝ ਥੰਮ੍ਹਿਆ ਗਿਆ । ਉਸ ਵੇਲੇ ਸਾਹਿਬਾਂ ਨੇ ਸ਼ਬਦੀ ਜੱਥੇ ਨੂੰ ਹੁਕਮ ਕੀਤਾ ਕਿ ਉਹ ਜੋਟੀਆਂ ਦੀ ਤਰਜ਼ ਤੇ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹਨ ਤਾਂ ਕਿ ਹਿਰਦੇ ਉਤੋਂ ਵੈਰਾਗ ਦਾ ਪਰਛਾਵਾਂ ਦੂਰ ਹੋ ਜਾਵੇ । ਸਾਹਿਬਾਂ ਦਾ ਹੁਕਮ ਮੰਨਕੇ ਉਸੇ ਤਰ੍ਹਾਂ ਹੀ ਸ਼ਬਦ ਪੜ੍ਹਨੇ ਆਰੰਭ ਕਰ ਦਿੱਤੇ ।

## ੧੯. ਭਾਈ ਰਾਮੇ ਤੇ ਤਿਲੋਕੇ ਦਾ ਪ੍ਰਸੰਗ

ਸਤਿਗੁਰੂ ਜੀ ਦੀ ਦਿਆਲਤਾ ਦਾ ਸਦਕਾ ਸਿੱਖਾਂ ਦੇ ਪ੍ਰਸੰਗ ਵੀ ਅਸਚਰਜ ਹਨ । ਕਈਆਂ ਸਿੱਖਾਂ ਨੇ ਐਸੀਆਂ ਖੇਡਾਂ ਕੀਤੀਆਂ ਹਨ ਜਿਨ੍ਹਾਂ ਦਾ ਬਿਆਨ ਕਰਦਿਆਂ ਹੋਇਆਂ ਹੈਰਾਨੀ ਹੁੰਦੀ ਹੈ । ਸਿੱਖਾਂ ਦੀਆਂ ਨਿਰਾਲੀਆਂ ਖੇਡਾਂ ਤੇ ਨਿਰਾਲੀਆਂ ਹੀ ਜੀਵਨੀਆਂ ਹਨ । ਹੈਰਾਨ ਕਰਨ ਵਾਲੀ ਗੱਲ ਕਰਨ ਵਾਲੇ ਦੋ ਭਾਈ ਸਨ—'ਰਾਮਾ ਤੇ ਤਿਲੋਕਾ ।' ਇਹ ਦੋਵੇਂ ਫੂਲਕੀਆਂ ਰਿਆਸਤਾਂ ਨਾਭਾ, ਪਟਿਆਲਾ ਤੇ ਫਰੀਦਕੋਟ ਦੇ ਮੋਢੀ ਸਨ ।

ਪ੍ਰਸੰਗ ਇਸ ਤਰ੍ਹਾਂ ਹੈ ਕਿ ਜਦੋਂ ਵੈਰੀਆਂ ਨੇ ਅਨੰਦਪੁਰ ਦੇ ਚੌਗਿਰਦੇ ਘੇਰਾ ਪਾਇਆ ਹੋਇਆ ਸੀ, ਤਦੋਂ ਭਾਈ ਰਾਮਾ ਤੇ ਤਿਲੋਕਾ ਜਵਾਨ ਲੈ ਕੇ ਅਨੰਦਪੁਰ ਪੁੱਜੇ ਸਨ । ਅਨੰਦਪੁਰ ਤੇ ਸਰਸਾ ਦੀਆਂ ਲੜਾਈਆਂ ਵਿਚ ਇਹਨਾਂ ਦੇ ਜਵਾਨ ਸ਼ਹੀਦ ਹੋ ਗਏ । ਰੋਪੜ ਤੋਂ ਅਗੇ ਚਮਕੌਰ ਤੱਕ ਨਾ ਪੁੱਜ ਸਕੇ । ਸਰਸਾ ਦੇ

ਕਿਨਾਰਿਓਂ ਹੀ ਸਤਿਗੁਰੂ ਜੀ ਨਾਲੋਂ ਵਿਛੜ ਗਏ ਸਨ। ਰੋਪੜ ਦੇ ਨੇੜੇ ਰੋਪੜੀ ਪਠਾਣਾਂ ਨਾਲ ਇਹਨਾਂ ਦੀ ਲੜਾਈ ਹੋਈ। ਉਸ ਲੜਾਈ ਵਿਚ ਦੋਹਾਂ ਭਰਾਵਾਂ ਨੇ ਬਹੁਤ ਹੀ ਬਹਾਦਰੀ ਦਿਖਾਈ ਪਰ ਦੁਸ਼ਮਣ ਦੀ ਗਿਣਤੀ ਬਹੁਤ ਹੋਣ ਕਰਕੇ ਉਹਨਾਂ ਦੀ ਕੋਈ ਪੇਸ਼ ਨਾ ਗਈ ਪਰ ਸਿੱਖੀ ਪਿਆਰ ਅਟੁੱਟ ਸੀ। ਸਤਿਗੁਰੂ ਜੀ ਦਾ ਪ੍ਰਵਾਰ ਵਿਛੜਦਾ ਦੇਖਿਆ ਅਨੰਦਪੁਰ ਦੇ ਉਜਾੜੇ ਦੀ ਝਾਕੀ ਤੱਕੀ ਸਤਿਗੁਰੂ ਜੀ ਦੇ ਸਿੱਖਾਂ ਸੇਵਕਾਂ ਤੇ ਹੋਰ ਸ਼ਰਧਾਲੂਆਂ ਦਾ ਸਰਸਾ ਤੇ ਸ਼ਹੀਦ ਹੋਣਾ ਵੇਖਿਆ ਇਹਨਾਂ ਦੇਖਣੀਆਂ ਨੇ ਉਹਨਾਂ ਨੂੰ ਤਿਆਗੀ ਬਣਾ ਦਿੱਤਾ। ਉਹ ਮੌਤ ਤੋਂ ਨਿਰਭੈ ਹੋ ਗਏ। ਉਹਨਾਂ ਨੇ ਫੈਸਲਾ ਕੀਤਾ ਕਿ ਗੁਰੂ ਘਰ ਦੀ ਸੇਵਾ ਕਰੀ ਜਾਣੀ ਹੈ। ਸਿੱਖਾਂ ਦੀ ਸਹਾਇਤਾ ਕਰਨੋਂ ਨਹੀਂ ਟਲਣਾ ਭਾਵੇਂ ਮੌਤ ਕਿਉਂ ਨਾ ਆ ਜਾਵੇ। ਜੀਵਨ ਸੇਵਾ ਹੈ ਪਰੇਮ ਹੈ ਮੌਤ ਜੀਵਨ ਦੀ ਤਬਦੀਲੀ ਹੈ। ਮਰਕੇ ਵੀ ਨਹੀਂ ਮਰਨਾ। ਇਸ ਵਾਸਤੇ ਡਰ ਕਿਸ ਗੱਲ ਦਾ ਹੈ।

ਰਾਮਾ ਤੇ ਤਿਲੋਕਾ ਇਕੱਲੇ ਰਹਿ ਗਏ। ਕੋਲ ਤਲਵਾਰਾਂ ਤੇ ਢਾਲਾਂ ਰਹਿ ਗਈਆਂ ਹੋਰ ਸਾਰੇ ਹਥਿਆਰ ਨਿਕਾਰੇ ਹੋ ਗਏ। ਪਹਿਲੇ ਤਾਂ ਉਹਨਾਂ ਨੇ ਫੈਸਲਾ ਕੀਤਾ ਕਿ ਉਹ ਮੈਦਾਨੇ-ਜੰਗ ਵਿਚ ਮਰੇ ਪਏ ਦੁਸ਼ਮਣਾਂ ਦੇ ਹਥਿਆਰ ਚੁੱਕ ਕੇ ਦੋਵੇਂ ਭਰਾ ਜੀਉਂਦੇ ਵੈਰੀਆਂ ਨਾਲ ਇਕੱਠੇ ਹੀ ਯੁੱਧ ਕਰਨ, ਯੁੱਧ ਕਰਕੇ ਸ਼ਹੀਦ ਹੋ ਜਾਣ ਪਰ ਫਿਰ ਉਹਨਾਂ ਸੋਚ ਕੀਤੀ—'ਇਸ ਤਰ੍ਹਾਂ ਸ਼ਹੀਦ ਨਹੀਂ ਹੋਣਾ ਚਾਹੀਦਾ ਚੰਗਾ ਹੈ ਕਿ ਸਤਿਗੁਰੂ ਜੀ ਪਾਸ ਚਲੀਏ ਸਤਿਗੁਰੂ ਜੀ ਨੂੰ ਸ਼ਾਇਦ ਅਸਾਂ ਦੀ ਲੋੜ ਹੋਵੇ ਸੇਵਾ ਕਰਨਾ ਸਾਡਾ ਧਰਮ ਹੈ।'

ਉਸ ਵੇਲੇ ਸਤਿਗੁਰੂ ਜੀ ਚਮਕੌਰ ਜਾ ਚੁੱਕੇ ਸਨ। ਲੜਾਈ ਹੋ ਰਹੀ ਸੀ। ਇਹ ਸਿੰਘ ਰੋਪੜ ਤੋਂ ਜੰਗਲ ਵਿਚ ਦੀ ਚਮਕੌਰ ਨੂੰ ਵੱਧ ਤੁਰੇ ਰਾਹ ਵਿਚ ਵੈਰੀ ਟਿੱਡੀ ਦਲ ਵਾਂਗ ਸੀ। ਕਿਤੇ ਸੁੰਞਾ ਰਾਹ ਨਹੀਂ ਸੀ। ਖਤਰਾ ਝਾੜੀ ਝਾੜੀ ਨਾਲ ਸੀ। ਫਿਰ ਵੀ ਦੋਵੇਂ ਸਿੰਘ ਵਾਹਿਗੁਰੂ ਤੇ ਭਰੋਸਾ ਰੱਖ ਕੇ ਅੱਗੇ ਵਧੀ ਗਏ ਜਾਂ ਉਹ ਨੇੜੇ ਪਹੁੰਚੇ ਤਾਂ ਚਮਕੌਰ ਨਗਰ ਵਿਚ ਦਾਖਲ ਹੋਣਾ ਬਹੁਤ ਕਠਿਨ ਸੀ। ਪਿਛੇ ਹੀ ਰੁਕੇ ਜਿਥੇ ਉਹ ਲੁੱਕੇ ਹੋਏ ਸਨ ਉਥੋਂ ਉਹਨਾਂ ਦੁਸ਼ਮਣਾਂ ਦੀਆਂ ਗੱਲਾਂ ਸੁਣੀਆਂ ਜਾਂਦੀਆਂ ਸਨ। ਉਹਨਾਂ ਦੀਆਂ ਗੱਲਾਂ ਤੋਂ ਸਿੰਘਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਚਮਕੌਰ ਨੂੰ ਛੱਡ ਕੇ ਨਿਕਲ ਗਏ ਹਨ ਤੇ ਉਹਨਾਂ ਦੇ ਸਾਥੀ ਸ਼ਹੀਦ ਹੋ ਗਏ ਹਨ।

ਭਾਈ ਰਾਮੇ ਤੇ ਤਿਲੋਕੇ ਨੇ ਇਹ ਸੁਣ ਕੇ ਆਪਸ ਵਿਚ ਸਲਾਹ ਕੀਤੀ ਕਿ ਦੁਸ਼ਮਣ ਰਤਾ ਅਵੇਸਲੇ ਹੋ ਜਾਣ ਤਾਂ ਸ਼ਹੀਦ ਸਿੰਘਾਂ ਦਾ ਸਸਕਾਰ ਹੀ ਕਰ ਦੇਈਏ। ਇਸ ਨਾਲੋਂ ਵੱਧ ਹੋਰ ਕੀ ਸੇਵਾ ਹੋ ਸਕਦੀ ਹੈ ? ਐਸੀ ਸੇਵਾ ਕਰਦਿਆਂ ਹੋਇਆਂ ਜੇਕਰ ਸ਼ਹੀਦੀ ਪ੍ਰਾਪਤ ਹੋ ਜਾਵੇਗੀ ਤਦ ਵੀ ਕੋਈ ਗੱਲ ਨਹੀਂ ਆਖਰ ਇਕ ਦਿਨ ਤਾਂ ਜ਼ਰੂਰ ਹੀ ਮਰਨਾ ਹੈ। ਇਹ ਸੇਵਾ ਕਰੀਏ।

ਇਉਂ ਫੈਸਲਾ ਕਰਕੇ ਦੋਵੇਂ ਸੂਰਮੇ ਰਾਤ ਦੇ ਹਨੇਰੇ ਵਿਚ ਨਿਕਲੇ ਜਦੋਂ ਹੱਥ ਪਸਾਰਿਆ ਨਜ਼ਰ ਨਹੀਂ ਸੀ ਆਉਂਦਾ ਅਤੇ ਠੰਢੀ ਹਵਾ ਅੰਗਾਂ ਨੂੰ ਚੀਰਦੀ ਜਾਂਦੀ ਸੀ।

ਵੈਰੀ ਤੰਬੂਆਂ ਵਿਚ ਵੜੇ ਬੈਠੇ ਸਨ, ਨਾਲੇ ਉਹਨਾਂ ਨੂੰ ਬੇਫਿਕਰੀ ਹੋ ਗਈ ਕਿ ਚਮਕੌਰ ਦੀ ਗੜ੍ਹੀ ਉਤੇ ਹੁਣ ਉਹਨਾਂ ਦਾ ਕਬਜ਼ਾ ਹੈ ਤੇ ਜੇਹੜੇ ਸਿੰਘ ਵਿਚ ਮੋਰਚੇ ਲਾਈ ਬੈਠੇ ਸਨ ਉਹ ਸ਼ਹੀਦ ਹੋ ਗਏ ਹਨ, ਹੁਣ ਡਰ ਕਾਹਦਾ ਜੇ ਸਤਿਗੁਰੂ ਅਗੇ ਨਿਕਲ ਗਿਆ ਹੈ ਤਾਂ ਉਸ ਦੇ ਪਿਛੇ ਫੌਜ ਲੱਗੀ ਹੈ ਤੇ ਉਹ ਛੇਤੀ ਹੀ ਹੱਥ ਆ ਜਾਵੇਗਾ। ਰੋਪੜ ਦੇ ਇਲਾਕੇ ਵਿਚ ਸੌ ਸੌ ਮੀਲ ਤੋਂ ਕਿਸੇ ਸਿੱਖ ਦੇ ਆਉਣ ਦੀ ਕੋਈ ਸੰਭਾਵਨਾ ਨਹੀਂ ਇਹਨਾਂ ਵਿਚਾਰਾਂ ਨੇ ਉਹਨਾਂ ਨੂੰ ਬਿਲਕੁਲ ਨਿਰਭੈ ਤੇ ਲਾ-ਪਰਵਾਹ ਕਰ ਦਿੱਤਾ ਹੈ ਉਹ ਜਿੱਤ ਦੀ ਖੁਸ਼ੀ ਵਿਚ ਰੱਜ ਕੇ ਸ਼ਰਾਬਾਂ ਪੀ ਕੇ ਥਕੇਵੇਂ ਲਾਹ ਰਹੇ ਸਨ। ਉਹ ਘੂਕ ਸੁਤੇ ਹੋਏ ਸੀ।

ਭਾਈ ਰਾਮੇ ਤੇ ਤਿਲੋਕੇ ਦੇ ਸਾਹਮਣੇ ਇਕ ਹੋਰ ਔਕੜ ਪੇਸ਼ ਆਈ ਉਹ ਇਹ ਸੀ ਕਿ ਰਾਤ ਹਨੇਰੀ ਸੀ। ਹਨੇਰੇ ਵਿਚ ਲੋਥਾਂ ਦੇ ਢੇਰਾਂ ਵਿਚੋਂ ਸਿੰਘਾਂ ਦੀਆਂ ਦੇਹਾਂ ਨੂੰ ਕਿਵੇਂ ਟੋਲਣ ? ਬੜਾ ਔਖਾ ਸੀ ਟੋਲਣਾ। ਜੇ ਰੌਸ਼ਨੀ ਕਰਨ ਤਾਂ ਦੁਸ਼ਮਨਾਂ ਨੂੰ ਪਤਾ ਲੱਗ ਜਾਵੇਗਾ ਉਹਨਾਂ ਨੂੰ ਸਮਝ ਨਾ ਆਵੇ ਕੀ ਕੀਤਾ ਜਾਵੇ ? ਹਨੇਰੇ ਵਿਚ ਫਿਰਦੇ ਰਹੇ। ਜਿਥੇ ਲੋਥਾਂ ਪੈਰਾਂ ਨਾਲ ਅੜਦੀਆਂ ਉਥੇ ਹੀ ਖਲੋਕੇ ਹੱਥਾਂ ਨਾਲ ਦੇਖਣ ਲੱਗ ਪੈਂਦੇ ਕਿ ਸਿਰ ਤੇ ਵਾਲ ਤੇ ਚੇਹਰੇ ਉਤੇ ਦਾਹੜੀ ਹੈ ਕਿ ਨਹੀਂ। ਇਸ ਤਰ੍ਹਾਂ ਉਹਨਾਂ ਨੂੰ ਮਸਾਂ ਚਾਰ ਕੁ ਲੋਥਾਂ ਮਿਲੀਆਂ ਜਿਨ੍ਹਾਂ ਨੂੰ ਉਹਨਾਂ ਨੇ ਪਛਾਣਿਆ ਕਿ ਉਹ ਸਿੰਘਾਂ ਦੀਆਂ ਹੀ ਹਨ। ਬਹੁਤ ਮੁਸ਼ਕਲ ਹੋਈ ਆਖਰ ਉਹਨਾਂ ਨੇ ਹੌਂਸਲਾ ਕੀਤਾ ਤੇ ਆਪਣੇ ਲੀੜੇ ਪਾੜ ਕੇ ਮਸਾਲ ਬਣਾਉਣੀ ਚਾਹੀ ਪਰ ਤੇਲ ਕਿਥੋਂ ਲੈਣ ?

ਤਿਲੋਕਾ ਬਹੁਤ ਦਲੇਰ ਤੇ ਹਿੰਮਤੀ ਸੀ। ਉਸ ਨੇ ਵੀਰ ਨੂੰ ਕਿਹਾ—'ਮੈਂ ਕਿਸੇ

ਤੰਬੂ ਵਿਚੋਂ ਤੇਲ ਦੀ ਕੁਪੀ ਤੇ ਮਸਾਲ ਚੁੱਕ ਲਿਆਉਂਦਾ ਹਾਂ, ਨਾਲੇ ਆਪਾਂ ਲੀੜੇ ਪਾੜ ਸੁੱਟੀਏ। ਦੇਖਣ ਵਾਲੇ ਨੂੰ ਇਉਂ ਮਲੂਮ ਹੋਵੇ ਜਿਵੇਂ ਪਾਗਲ ਹੁੰਦੇ ਹਾਂ। ਪਾਗਲਾਂ ਵਾਂਗ ਕਰੀਏ। ਸਤਿਗੁਰੂ ਦੇ ਸਿੰਘਾਂ ਦਾ ਸਸਕਾਰ ਕਰਨ ਖਾਤਰ ਪਾਗਲ ਬਣ ਜਾਈਏ ਪਾਗਲ।'

ਭਾਈ ਰਾਮਾ—'ਵੀਰਾ! ਤੇਰੀ ਗੱਲ ਠੀਕ ਹੈ। ਕਰ ਲਈਏ ਸੇਵਾ ਹੀਲਾ ਕਰ ਮਰੇ ਤਾਂ ਹੋਏ ਹੀ ਹਾਂ ਫਿਰ ਡਰ ਕਿਸ ਦਾ ਜਾਹ ਕਿਸੇ ਤੰਬੂ ਵਿਚੋਂ ਦੋਵੇਂ ਚੁੱਕ ਲਿਆ।

ਤਿਲੋਕਾ ਚਲਿਆ ਗਿਆ ਇਕ ਤੰਬੂ ਵਿਚ ਚਾਰ ਮੁਗਲ ਸੁੱਤੇ ਸਨ। ਤੇਲ ਦੀ ਕੁਪੀ ਪਈ ਸੀ, ਮਸਾਲ ਜਾਗ ਰਹੀ ਸੀ। ਪਹਿਰੇ ਵਾਲਾ ਦੂਰ ਸੀ ਬਸ ਉਸਨੇ ਕਾਹਲੀ ਨਾਲ ਮਸਾਲ ਤੇ ਕੁਪੀ ਨੂੰ ਚੁੱਕ ਲਿਆ। ਝੱਟ ਮੈਦਾਨੇ-ਜੰਗ ਵਿਚ ਪੁਜਾ। ਦੋਹਾਂ ਵੀਰਾਂ ਨੇ ਦਸ ਕੁ ਸਿੰਘਾਂ ਦੀਆਂ ਲੋਥਾਂ ਇਕੱਤਰ ਕੀਤੀਆਂ ਅੰਗ ਅੰਗ ਜ਼ਖਮੀ ਹੋਇਆ ਸੀ। ਜਿਥੇ ਇਕ ਸਿੰਘ ਸੀ ਉਥੇ ਚਾਲੀ ਪੰਜਾਹ ਮੁਗਲ ਪਠਾਣ ਵੀ ਸਨ। ਵਾਰੀ ਵਾਰੀ ਚੁੱਕ ਕੇ ਇਕ ਪਾਸੇ ਰੱਖ ਕੇ ਲਗੇ ਲੱਕੜਾਂ ਦੀ ਭਾਲ ਕਰਨ। ਭਾਲ ਕਰਦਿਆਂ ਹੋਇਆਂ ਨੂੰ ਇਕ ਲੱਕੜਾਂ ਦਾ ਢੇਰ ਮਿਲਿਆ। ਇਹਨਾਂ ਦੇਖਿਆ ਤਾਂ ਸਮਝਿਆ ਕਿ ਸ਼ਾਇਦ ਨਿਰੀਆਂ ਲੱਕੜਾਂ ਕਿਸੇ ਨੇ ਰੱਖੀਆਂ ਹਨ। ਜਦੋਂ ਨੇੜੇ ਜਾ ਕੇ ਵੇਖਿਆ ਤਾਂ ਪਤਾ ਲੱਗਾ ਕਿ ਉਹ ਚਿਖਾ ਹੀ ਬਣੀ ਹੋਈ ਸੀ। ਉਸ ਵਿਚ ਸਿੰਘਾਂ ਦੀਆਂ ਦੇਹਾਂ ਸਨ। ਉਹਨਾਂ ਨੂੰ ਦੇਖਕੇ ਉਹ ਬਹੁਤ ਹੈਰਾਨ ਹੋਏ। ਆਪੋ ਵਿਚ ਦੀ ਇਹ ਕਹਿਣ ਲੱਗੇ—'ਅਸਾਂ ਤੋਂ ਪਹਿਲਾਂ ਕੋਈ ਸੇਵਾ ਕਰਨ ਲੱਗਾ ਸੀ। ਧੰਨ ਭਾਗ ਸਿੱਖੀ।' ਇਹ ਆਖ ਕੇ ਜਾਂ ਅਗੇ ਹੋਏ ਤਾਂ ਕੀ ਦੇਖਦੇ ਹਨ ਕਿ ਨੌਜਵਾਨ ਸਿੰਘਣੀ ਹੱਥ ਵਿਚ ਤਲਵਾਰ ਫੜੀ ਸ਼ਹੀਦ ਹੋਈ ਪਈ ਹੈ। ਉਸ ਦਾ ਸਿਰ ਧੜ ਨਾਲੋਂ ਵੱਖ ਕੀਤਾ ਹੋਇਆ ਸੀ। ਉਹਦਾ ਹੋਰ ਕੋਈ ਅੰਗ ਘੱਟ ਹੀ ਜਖਮੀ ਸੀ।

ਉਸ ਦੇਵੀ ਨੂੰ ਦੇਖ ਕੇ ਭਾਈ ਰਾਮ ਸਿੰਘ ਨੇ ਕਿਹਾ—'ਇਹ ਕਿਸੇ ਸਿੰਘ ਦੀ ਲੜਕੀ ਹੈ। ਜ਼ਰੂਰ ਇਹ ਸਿੰਘਾਂ ਦਾ ਸਸਕਾਰ ਕਰਨ ਲੱਗੀ ਹੋਵੇਗੀ।'

ਦੋਹਾਂ ਵੀਰਾਂ ਨੇ ਬਾਕੀ ਦੀਆਂ ਲੋਥਾਂ ਵੀ ਉਸੇ ਚਿਖਾ ਉਤੇ ਜਾ ਰੱਖੀਆਂ ਤੇ ਉਹਨਾਂ ਨੂੰ ਚੰਗੀ ਤਰ੍ਹਾਂ ਟਿਕਾ ਕੇ ਬਲਦੀ ਮਸਾਲ ਨਾਲ ਅੱਗ ਲਾ ਦਿੱਤੀ। ਅੱਗ ਦੇ ਲੱਗਣ ਨਾਲ ਸਾਰੇ ਚਾਨਣ ਹੋ ਗਿਆ। ਇਹ ਦੋਵੇਂ ਲਾਗੇ ਖਲੋਤੇ ਰਹੇ ਡਰੇ ਨਹੀਂ ਥਿੜਕੇ ਨਹੀਂ। ਆਖਰ ਜਦੋਂ ਦੇਖਿਆ ਕਿ ਲੱਕੜਾਂ ਨੇ ਅੱਗ ਫੜ ਲਈ ਹੈ ਤਾਂ ਉਹ ਪਾਗਲਾਂ ਵਾਂਗ ਕਿਲਕਾਂ ਮਾਰਦੇ ਹੋਏ ਇਕ ਪਾਸੇ ਨੂੰ ਨੱਠ ਉਠੇ।

ਅੱਗ ਨੂੰ ਦੇਖਕੇ ਤੇ ਕਿਲਕਾਂ ਸੁਣ ਕੇ ਤੁਰਕ ਉਧਰ ਨੱਠੇ ਪਰ ਵਾਹਿਗੁਰੂ ਦੀ ਕ੍ਰਿਪਾ ਨਾਲ ਅੱਗ ਐਸੀ ਸੀ ਜੇਹੜੀ ਬੁਝ ਨਹੀਂ ਸੀ ਸਕਦੀ। ਤੁਰਕ ਉਸ ਨੂੰ ਦੇਖਕੇ ਹੈਰਾਨ ਹੋ ਰਹੇ ਸਨ। ਕਿੰਨਾਂ ਹੌਂਸਲਾ ਕੀਤਾ ਸਿੰਘਾਂ ਨੇ ? ਉਹਨਾਂ ਦੇ ਹਿਰਦਿਆਂ ਦੀ ਆਵਾਜ਼ ਸੀ।

ਭਾਈ ਤਿਲੋਕਾ ਤੇ ਰਾਮਾ ਇਉਂ ਸੇਵਾ ਕਰਕੇ ਨੱਸ ਆਏ। ਵੈਰੀ ਨੇ ਪਿੱਛਾ ਕੀਤਾ ਪਰ ਉਹ ਹੱਥ ਨਾ ਆਏ। ਉਹ ਮਾਛੀਵਾੜੇ ਵਿਚੋਂ ਦੀ ਪਾਗਲਾਂ ਵਾਲੀ ਸੂਰਤ ਬਣਾਈ ਆਪਣੇ ਮਾਲਵੇ ਦੇਸ਼ ਨੂੰ ਆ ਗਏ। ਜਦੋਂ ਖਤਰੇ ਤੋਂ ਬਾਹਰ ਹੋ ਗਏ ਤਾਂ ਹੋਸ਼ ਨਾਲ ਚੰਗੀਆਂ ਗੱਲਾਂ ਕਰਦੇ ਹੋਏ ਘਰ ਪੁੱਜੇ ਪਰ ਘਰੀਂ ਜਾ ਕੇ ਚਿੱਤ ਨਾ ਲੱਗਾ ਹਿਰਦੇ ਵਿਚ ਤੜਪ ਪੈਦਾ ਹੋਈ ਕਿ ਸਤਿਗੁਰੂ ਜੀ ਦੇ ਦਰਸ਼ਨ ਜ਼ਰੂਰ ਕੀਤੇ ਜਾਣ ਪਰ ਦਰਸ਼ਨ ਹੋਣੇ ਔਖੇ ਸਨ ਕਿਉਂਕਿ ਸਾਹਿਬ ਕਿਥੇ ਹਨ ? ਅੰਤ ਉਹਨਾਂ ਨੂੰ ਸੂਹ ਮਿਲੀ ਕਿ ਸਾਹਿਬ ਕੋਟ ਕਪੂਰੇ ਵੱਲ ਕਿਤੇ ਹਨ। ਇਹ ਸੁਣਕੇ ਦੋਵੇਂ ਭਰਾ ਘਰੋਂ ਨਿਕਲ ਤੁਰੇ ਹੁਣ ਪੈਦਲ ਨਹੀਂ ਤੁਰੇ ਸਗੋਂ ਘੋੜਿਆਂ ਤੇ ਸਵਾਰ ਹੋਏ। ਸਤਿਗੁਰੂ ਜੀ ਨੂੰ ਲੱਭਦੇ ਲੱਭਦੇ ਸਾਬੋ ਦੀ ਤਲਵੰਡੀ ਪੁਜੇ। ਸਾਹਿਬਾਂ ਦੇ ਦਰਸ਼ਨ ਕੀਤੇ ਰੋ ਰੋ ਕੇ ਅਨੰਦਪੁਰ ਤੋਂ ਵਿਛੜਨ ਦਾ ਹਾਲ ਦੱਸਿਆ ਤੇ ਚਮਕੌਰ ਦੇ ਸ਼ਹੀਦਾਂ ਦੇ ਸਸਕਾਰ ਕਰਨ ਦਾ ਸਾਕਾ ਵੀ ਬਿਆਨ ਕੀਤਾ। ਇਹ ਸਭ ਕੁਝ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਬਚਨ ਕੀਤਾ—'ਅਸੀਂ ਤੁਸਾਂ ਦੋਹਾਂ ਭਰਾਵਾਂ ਦੀ ਸੇਵਾ ਤੇ ਬਹੁਤ ਪ੍ਰਸੰਨ ਹਾਂ ਤੁਸੀਂ ਨਿਹਾਲ ਹੋਏ। ਕੁਝ ਮੰਗਣਾ ਹੈ ਤਾਂ ਮੰਗ ਲਵੋ।' ਇਸੇ ਤਰ੍ਹਾਂ ਸਤਿਗੁਰੂ ਜੀ ਨੇ ਤਿੰਨ ਵਾਰ ਬਚਨ ਕੀਤਾ ਤਾਂ ਰਾਮੇ ਨੇ ਕਿਹਾ—'ਦਾਤਾ! ਆਪ ਦਾ ਦਿੱਤਾ ਬਹੁਤ ਕੁਝ ਹੈ। ਜੇ ਦਿਆਲੂ ਹੋਏ ਹੋ ਤਾਂ ਧਰਤੀ ਬਖਸ਼ੋ।'

'ਬਹੁਤ ਅੱਛਾ! ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਦਿੱਤੇ ਹੋਏ ਵਰ ਸਤ ਹੋਣਗੇ ਜਾਓ ਮਾਲਵੇ ਦੇ ਰਾਜੇ ਹੋਵੋਗੇ ਰਾਜ ਕਰੋਗੇ।' ਸਾਹਿਬਾਂ ਮੇਹਰ ਕਰ ਦਿੱਤੀ।

ਭਾਈ ਰਾਮਾ ਤੇ ਤਿਲੋਕਾ ਵਰ ਲੈ ਕੇ ਘਰ ਚਲੇ ਗਏ ਉਹ ਦੋਵੇਂ ਰਾਮ ਸਿੰਘ ਤੇ ਤਿਲੋਕ ਸਿੰਘ ਹੋਏ। ਭਾਈ ਰਾਮ ਸਿੰਘ ਦੀ ਕੁਲ ਵਿਚੋਂ ਪਟਿਆਲਾ ਰਾਜ ਤੇ ਭਾਈ ਤਿਲੋਕ ਸਿੰਘ ਦੀ ਵੰਸ਼ ਵਿਚੋਂ ਨਾਭਾ ਤੇ ਫਰੀਦਕੋਟ ਰਿਆਸਤਾਂ ਕਾਇਮ ਹੋਈਆਂ ਇਉਂ ਸਾਹਿਬਾਂ ਨੇ ਸੇਵਾ ਕਰਨ ਵਾਲਿਆਂ ਨੂੰ ਤਾਰਿਆ ਹੈ।

# ੧੯. ਦਮਦਮੇ ਸਾਹਿਬ ਨੂੰ ਵਰ

ਸਤਿਗੁਰੂ ਜੀ ਨੇ ਦਮਦਮਾ ਸਾਹਿਬ ਮੁੜ ਕੇ ਅਨੰਦਪੁਰ ਸਾਹਿਬ ਵਾਲੀਆਂ ਰੌਣਕਾਂ ਬਣਾ ਲਈਆਂ ਸੰਗਤ ਹਰ ਰੋਜ਼ ਬਹੁ ਗਿਣਤੀ ਵਿਚ ਦਰਸ਼ਨਾਂ ਨੂੰ ਆਉਣ ਲੱਗੀ ਸਾਹਿਬਾਂ ਨੂੰ ਵਿਚਾਰ ਆਇਆ ਕਿ ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਕਰਨ। ਭਾਈ ਮਨੀ ਸਿੰਘ ਜੀ ਤੇ ਹੋਰ ਵਿਦਵਾਨ ਵੀ ਆ ਪੁਜੇ ਸਨ ਜੇਹੜਾ ਸਾਹਿਤਕ ਖਜ਼ਾਨਾ ਬਰਬਾਦ ਹੋ ਗਿਆ ਸੀ ਯਾਦ ਸ਼ਕਤੀ ਨਾਲ ਉਸ ਵਿਚੋਂ ਕੁਝ ਨਾ ਕੁਝ ਮੁੜ ਉਸਾਰਨ ਲੱਗੇ ਸਾਹਿਬਾਂ ਨੇ ਨਾਵੇਂ ਪਾਤਿਸ਼ਾਹ ਦੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਉਣੀ ਆਰੰਭ ਕੀਤੀ ਕਈ ਵਾਰ ਸਾਹਿਬ ਕਲਮਾਂ ਘੜ ਘੜ ਕੇ ਸਰੋਵਰ ਵਿਚ ਸੁੱਟੀ ਜਾਇਆ ਕਰਦੇ ਸਨ, ਨਾਲ ਹੀ ਬਚਨ ਕਰਦੇ—'ਇਹ ਲਿਖਣ ਸਰ ਹੈ। ਇਕ ਕਾਂਸ਼ੀ ਪੂਰਬ ਵਿਚ ਹੈ ਦੂਸਰੀ ਇਹ ਕਾਂਸ਼ੀ ਪੰਜਾਬ ਵਿਚ ਇਹ ਗੁਰੂ ਕੀ ਕਾਂਸ਼ੀ।'

ਸੰਗਤ ਆਉਂਦੀ ਸਾਹਿਬ ਦੀਵਾਨ ਵਿਚ ਬੈਠਕੇ ਗੁਰਬਾਣੀ ਵਿਚ ਚੰਗੇ, ਅਸੂਲਾਂ ਤੇ ਸਿੱਖੀ ਨਿਸ਼ਾਨੇ ਦਾ ਉਪਦੇਸ਼ ਕਰਦੇ। ਜੀਵਨ ਦੀ ਸਿਖਿਆ ਵੀ ਮਿਲਦੀ ਰਹਿੰਦੀ। ਇਥੇ ਸਤਿਗੁਰੂ ਜੀ ਨੇ ਜਿਥੇ ਹੋਰ ਕੌਤਕ ਕੀਤੇ ਉਥੇ ਮਾਲਵੇ ਦੇ ਲੋਕਾਂ ਵਿਚੋਂ ਭਾਈਚਾਰਕ ਦੀਆਂ ਖਰਾਬੀਆਂ ਵੀ ਦੂਰ ਕਰਨ ਦਾ ਜਤਨ ਕੀਤਾ। ਮਾਲਵੇ ਦੇ ਲੋਕ ਸੁਲਤਾਨੀਏ ਹੋਣ ਕਰਕੇ ਤਮਾਕੂ ਬਹੁਤ ਵਰਤਦੇ ਸਨ। ਸਾਹਿਬਾਂ ਨੇ ਤਮਾਕੂ ਦੇ ਵਿਰੁੱਧ ਪ੍ਰਚਾਰ ਕਰਕੇ ਲੋਕਾਂ ਨੂੰ ਦਸਿਆ ਕਿ ਇਹ ਨਖਿਧ ਵਸਤੂ ਹੈ। ਇਸ ਦੇ ਸੇਵਨ ਕਰਨ ਤੇ ਮਨੁੱਖ ਦਾ ਧਰਮ, ਈਮਾਨ, ਸਰੀਰ ਤੇ ਸੁਭਾ ਨਸ਼ਟ ਹੋ ਜਾਂਦਾ। ਇਸ ਦੀ ਵਰਤੋਂ ਕਦੀ ਨਹੀਂ ਕਰਨੀ ਚਾਹੀਦੀ। ਗੁਰੂ ਕੇ ਸਿੱਖ ਵਾਸਤੇ ਦੂਸਰੀ ਵਸਤੂ ਮਨ੍ਹਾਂ ਹੈ ਕੁੱਠਾ ਖਾਣਾ ਕੁੱਠੇ ਤੋਂ ਭਾਵ ਹੈ ਇਸਲਾਮ ਦਾ ਕਲਮਾ ਪੜ੍ਹਕੇ ਹਲਾਲ ਕੀਤਾ ਹੋਇਆ ਬੱਕਰਾ ਜਾਂ ਹਲਾਲ ਮਾਸ। ਸਿੰਘ ਝਟਕਾ ਛਕਣ ਇਸ ਦੇ ਨਾਲ ਹੀ ਸਾਹਿਬਾਂ ਨੇ ਉਪਦੇਸ਼ ਦਿੱਤਾ ਕਿ ਸੱਚਾ ਸਿੰਘ ਉਹੋ ਹੋ ਸਕਦਾ ਹੈ ਜੇਹੜਾ ਇਕ ਨਾਰੀ ਪਤੀ ਹੋਵੇ।

ਸਾਹਿਬਾਂ ਨੇ ਫੁਰਮਾਇਆ—'ਮਰਦ ਦੀ ਇਹ ਵੱਡੀ ਕਮਜ਼ੋਰੀ ਹੁੰਦੀ ਹੈ ਕਿ ਉਹ ਇਕ ਨਾਰੀ ਜਿਸ ਨੂੰ ਉਸਨੇ ਵਿਆਹਿਆ ਹੋਇਆ ਹੋਵੇ ਉਸ ਨੂੰ ਛੱਡ ਕੇ ਹੋਰ ਨਾਰੀਆਂ ਦੀ ਜਵਾਨੀ ਤੇ ਸੁੰਦਰਤਾ ਉਤੇ ਮਨ ਡੁਲਾਉਂਦਾ ਫਿਰੇ, ਇਹ ਪਾਪ

ਹੈ ਸਦਾ ਆਪਣੀ ਇਸਤਰੀ ਨਾਲ ਪਿਆਰ ਵਧਾਇਆ ਜਾਵੇ ਤੇ ਬਿਗਾਨੀਆਂ ਨਾਰੀਆਂ ਨੂੰ ਮਾਵਾਂ ਭੈਣਾਂ ਧੀਆਂ ਸਮਝੇ। ਇਸ ਤਰ੍ਹਾਂ ਜੋ ਆਪਣਾ ਇਖਲਾਕ ਉੱਚਾ ਬਣਾ ਲੈਂਦਾ ਹੈ ਉਹ ਸਦਾ ਸੁਖੀ ਰਹਿੰਦਾ ਹੈ। ਨਾਰੀ ਨੂੰ ਵੀ ਚਾਹੀਏ ਕਿ ਉਹ ਵੀ ਸਤਵੰਤੀ ਰਹੇ।'

ਸਤਿਗੁਰੂ ਜੀ ਦਾ ਇਹ ਵੀ ਉਪਦੇਸ਼ ਸੀ—'ਹਰ ਇਕ ਸਿੰਘ ਨੂੰ ਅੰਮ੍ਰਿਤ ਵੇਲੇ ਉਠਕੇ ਸੁਚੇਤੇ ਪਾਣੀ ਹੋ ਇਸ਼ਨਾਨ ਕਰਕੇ ਕੇਸਾਂ ਨੂੰ ਕੰਘਾ ਕਰਨਾ ਚਾਹੀਦਾ ਹੈ ਤੇ ਦਸਤਾਰ ਸਜਾ ਕੇ ਫਿਰ ਭਜਨ ਕਰਨਾ ਚਾਹੀਦਾ ਹੈ। ਭਜਨ ਪਿਛੋਂ ਦੁਨੀਆਂ ਦਾਰੀ ਦੇ ਧੰਦੇ ਕਰਨੇ ਚਾਹੀਦੇ ਹਨ, ਫਿਰ ਕੋਈ ਘਾਟਾ ਨਹੀਂ ਰਹੇਗਾ। ਜੇਹੜਾ ਇਸ ਤਰ੍ਹਾਂ ਕਰੇਗਾ। ਉਹ ਪੂਰਨ ਸਿੰਘ ਤੇ ਅਰੋਗ ਸਰੀਰ ਵਾਲਾ ਹੋਵੇਗਾ।'

ਇਕ ਕਥਾ ਹੈ ਕਿ ਤਲਵੰਡੀ ਦੀ ਇਕ ਬੀਬੀ ਬਹੁਤ ਸੁੰਦਰ ਤੇ ਜਵਾਨ ਸੀ। ਵਿਆਹੀ ਹੋਈ ਸੀ ਉਸਦਾ ਪਤੀ ਬਹੁਤ ਦੇਵਤਾ ਸਰੂਪ ਸੀ। ਦੋਵੇਂ ਜੀ ਖੁਸ਼ੀ ਨਾਲ ਰਹਿੰਦੇ। ਇਕ ਦਿਨ ਉਸ ਇਸਤਰੀ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਜਦੋਂ ਸਾਹਿਬ ਸ਼ਿਕਾਰ ਖੇਡਕੇ ਆ ਰਹੇ ਸਨ। ਸਾਹਿਬਾਂ ਦੇ ਚੇਹਰੇ ਦਾ ਅਲਾਹੀ ਨੂਰ ਦੇਖਕੇ ਅਤੇ ਸਾਹਿਬਾਂ ਦਾ ਅਰੋਗ ਸਰੀਰ ਦੇਖ ਕੇ ਉਹ ਸਿਦਕ ਛੱਡ ਖਲੋਤੀ, ਉਸ ਨੇ ਮਨ ਵਿਚ ਹੀ ਚਿਤਵਿਆ—'ਕਿਹਾ ਚੰਗਾ ਹੋਵੇ ਕਿ ਐਸੇ ਸੁੰਦਰ ਜਵਾਨ ਤੇ ਪ੍ਰਤਾਪ ਵਾਲੇ ਮਰਦ ਨੂੰ ਪ੍ਰਸੰਨ ਕਰਾਂ। ਇਹਨਾਂ ਪਾਸੋਂ ਮੈਨੂੰ ਪੁੱਤਰ ਦੀ ਪ੍ਰਾਪਤੀ ਹੋਵੇ ਬਸ ਫਿਰ ਬੇੜੇ ਤਰ ਜਾਣਗੇ।'

ਇਹ ਕੁਝ ਚਿੱਤ ਵਿਚ ਚਿਤਵਕੇ ਉਹ ਰੋਜ਼ ਸਤਿਗੁਰੂ ਜੀ ਦੇ ਰਾਹ ਵਿਚ ਖਲੋਕੇ ਉਡੀਕ ਕਰਿਆ ਕਰਨ ਲੱਗੀ ਪਰ ਜਦੋਂ ਸਤਿਗੁਰੂ ਜੀ ਉਸਦੇ ਕੋਲੋਂ ਦੀ ਲੰਘਦੇ ਉਸ ਸਮੇਂ ਉਸ ਨੂੰ ਸਾਹਿਬਾਂ ਦੇ ਨਾਲ ਗੱਲ ਕਰਨ ਦਾ ਹੌਂਸਲਾ ਨਾ ਪੈਂਦਾ। ਉਹਦੀ ਪਾਪੀ ਕਰਮ ਚਿਤਵਨ ਵਾਲੀ ਆਤਮਾ ਕੰਬ ਜਾਂਦੀ ਉਹਦੇ ਬੁਲ੍ਹ ਫਰਕਦੇ ਤੇ ਜ਼ਬਾਨ ਤਾਲੂ ਨਾਲ ਜੁੜ ਜਾਂਦੀ ਉਹ ਗੱਲ ਨਾ ਕਰ ਸਕਦੀ। ਇਸ ਤਰ੍ਹਾਂ ਕਿੰਨੇ ਦਿਨ ਬੀਤ ਗਏ ਜਦੋਂ ਸਤਿਗੁਰੂ ਜੀ ਬਾਹਰ ਨੂੰ ਜਾਂਦੇ ਜਾਂ ਬਾਹਰੋਂ ਆਉਂਦੇ ਸਨ ਤਾਂ ਉਹ ਰਾਹ ਵਿਚ ਖਲੋਤੀ ਹੋਈ ਸਾਹਿਬਾਂ ਵੱਲ ਦੇਖਦੀ ਰਹਿੰਦੀ ਸੀ।

ਘਟ ਘਟ ਦੇ ਜਾਨਣਹਾਰ ਸਤਿਗੁਰੂ ਜੀ ਬ੍ਰਹਮ ਸ਼ਕਤੀ ਨਾਲ ਉਹਦੇ ਮਨੋਭਾਵਾਂ ਨੂੰ ਤਾੜ ਗਏ। ਸਾਹਿਬਾਂ ਨੇ ਉਸਦਾ ਉਧਾਰ ਕਰਨਾ ਚਾਹਿਆ। ਉਹਨਾਂ ਨੇ ਘੋੜੇ ਦੀਆਂ ਵਾਗਾਂ ਖਿੱਚੀਆਂ ਘੋੜਾ ਆਪਣੇ ਆਪ ਹੀ ਉਸ ਬੀਬੀ ਦੇ ਕੋਲ ਜਾ ਖਲੋਤਾ

ਤਾਂ ਸਤਿਗੁਰੂ ਜੀ ਨੇ ਬਚਨ ਕੀਤਾ 'ਪੁੱਤਰੀ ! ਜਾਹ ਆਪਣੇ ਘਰ ! ਤੇਰਾ ਪਤੀ ਤੇਰੀ ਉਡੀਕ ਕਰ ਰਿਹਾ ਹੈ । ਤੇਰੀ ਕੁਖੋਂ ਇਕ ਪ੍ਰਤਾਪੀ ਪੁੱਤਰ ਜਨਮ ਲਵੇਗਾ। ਪਤੀ ਦੇ ਹੁੰਦਿਆਂ ਸੁੰਦਿਆਂ ਇਕ ਸੁਹਾਗਵੰਤੀ ਨਾਰੀ ਵਾਸਤੇ ਪਾਪ ਕਰਮ ਨਹੀਂ ਸੋਚਣਾ ਚਾਹੀਦਾ । ਵਾਹਿਗੁਰੂ ਤੇਰਾ ਸੁਹਾਗ ਭਾਗ ਕਾਇਮ ਰਖੇ । ਜੋ ਕੁਝ ਤੂੰ ਖਿਆਲ ਕਰਕੇ ਖਲੋਤੀ ਹੈਂ ਉਹ ਤੇਰੀ ਭਾਵਨਾ ਪੂਰੀ ਨਹੀਂ ਹੋ ਸਕਦੀ ਜਾਹ ਘਰ ਨੂੰ ।' ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਸਾਹਿਬਾਂ ਦੀ ਬ੍ਰਹਮ ਸ਼ਕਤੀ ਨੂੰ ਦੇਖਕੇ ਤੇ ਸਾਹਿਬਾਂ ਦੀ ਅੱਖਾਂ ਦੀ ਜੋਤਨਾ ਦੀਆਂ ਰਿਸ਼ਮਾਂ ਪੈਣ ਦੇ ਕਾਰਨ ਉਸ ਜੋਬਨ ਮਤੀ ਨਾਰੀ ਦਾ ਸਾਰਾ ਸਰੀਰ ਠੰਢਾ ਹੋ ਗਿਆ। ਉਹਦੇ ਹਿਰਦੇ ਵਿਚੋਂ ਪਾਪ ਭਾਵਨਾ ਦੂਰ ਹੋ ਗਈ। ਉਹ ਅੱਖਾਂ ਭਰਕੇ ਸਤਿਗੁਰੂ ਜੀ ਦੇ ਚਰਨ ਫੜ ਖਲੋਤੀ। ਉਸਦੀ ਜ਼ਬਾਨੋਂ ਇਹ ਨਿਕਲਿਆ—'ਧੰਨ ਹੋ ਆਪ ਸਤਿਗੁਰੂ ਜੀ ! ਬਲਿਹਾਰੀ ! ਮੈਂ ਬਲਿਹਾਰੀ !' ਆਖਦੀ ਹੋਈ ਚਰਨ ਛੋਹ ਪ੍ਰਾਪਤ ਕਰਕੇ ਨੱਸ ਗਈ । ਨੱਸੀ ਨੱਸੀ ਆਪਣੇ ਘਰ ਪਹੁੰਚੀ ਤੇ ਆਪਣੇ ਪਤੀ ਦੇ ਗਲ ਲੱਗ ਕੇ ਖੂਬ ਰੋਈ। ਉਸ ਦਿਨ ਤੋਂ ਪਿਛੋਂ ਉਸ ਨੇ ਕਦੀ ਪਰਾਏ ਮਰਦ ਵੱਲ ਧਿਆਨ ਨਾ ਕੀਤਾ ਤੇ ਆਪਣੇ ਪਤੀ ਨਾਲ ਪਿਆਰ ਕਰਦੀ ਰਹੀ । ਉਹਦੀ ਕੁਖੋਂ ਪ੍ਰਤਾਪੀ ਪੁੱਤਰ ਨੇ ਜਨਮ ਲਿਆ। ਉਹ ਸਾਰਾ ਖਾਨਦਾਨ ਪੂਰਨ ਸਿੱਖ ਬਣਿਆ ਦਾਤੇ ਨੇ ਮੇਹਰ ਕੀਤੀ ।

ਇਕ ਦਿਨ ਇਕ ਆਦਮੀ ਘਿਓ ਦੀ ਚਾਟੀ ਲੈ ਕੇ ਸਤਿਗੁਰੂ ਜੀ ਦੇ ਕੋਲ ਪੁੱਜਾ ਚਾਟੀ ਭੇਟਾ ਕਰਕੇ ਉਸ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਸਾਹਿਬਾਂ ਨੇ ਪੁੱਛਿਆ—'ਭਾਈ ! ਤੂੰ ਕਿਥੋਂ ਆਇਆ ਹੈਂ ?'

'ਮਹਾਰਾਜ !' ਮਰਦ ਨੇ ਉੱਤਰ ਦਿੱਤਾ—'ਮੇਰਾ ਪਿੰਡ ਮੌੜ ਹੈ ਤੇ ਭੀਮੇ ਮੌੜ ਦਾ ਪੁੱਤਰ ਦਲਪਤ ਹਾਂ ।'

ਸਾਹਿਬ ਉਹਦੀ ਸ਼ਰਧਾ ਦੇਖ ਕੇ ਪ੍ਰਸੰਨ ਹੋਏ ਤੇ ਉਸ ਨੂੰ ਇਕ ਦਸਤਾਰ (ਪੱਗ) ਤੇ ਹੋਰ ਬਸਤਰ ਭੇਟਾ ਕੀਤੇ ਨਾਲ ਹੀ ਵਰ ਦਿੱਤਾ ਕਿ ਤੂੰ ਦਲਾਂ ਦਾ ਪਤੀ ਹੋਵੇਂ। ਇਹ ਵਰ ਲੈ ਕੇ ਦਲਪਤ ਪਿੰਡ ਨੂੰ ਜਾ ਰਿਹਾ ਸੀ ਕਿ ਰਾਹ ਵਿਚ ਉਸਨੂੰ ਮਰਾਸੀ ਮਿਲਿਆ ਉਸ ਮਰਾਸੀ ਨੇ ਉਸ ਦੀ ਬਹੁਤ ਉਸਤਤ ਕੀਤੀ, ਉਸਤਤ ਨੂੰ ਸੁਣ ਕੇ ਉਸ ਨੇ ਪੱਗ ਲਾਹ ਕੇ ਮਰਾਸੀ ਨੂੰ ਦੇ ਦਿੱਤੀ ।

ਮੁੜਕੇ ਫਿਰ ਦਰਸ਼ਨ ਕਰਨ ਆਇਆ ਤਾਂ ਸਤਿਗੁਰੂ ਜੀ ਨੇ ਪੁੱਛਿਆ— 'ਦਲਪਤ ! ਅਸਾਂ ਦੀ ਦਿੱਤੀ ਹੋਈ ਦਸਤਾਰ ਕਿਥੇ ਹੈ ?'

'ਜੀ ਉਹ ਤਾਂ ਮੈਂ ਇਕ ਮਰਾਸੀ ਨੂੰ ਦੇ ਦਿੱਤੀ ਹੈ।' ਦਲਪਤ ਦਾ ਉੱਤਰ ਸੀ।

'ਬਹੁਤ ਮਾੜਾ ਕੀਤਾ ਹੈ ਅਸਾਂ ਤੈਨੂੰ ਸੈਨਾਪਤੀ ਬਨਾਉਣਾ ਸੀ ਪਰ ਤੂੰ ਤਾਂ ਕੁਲ ਨਾਸ ਕਰ ਲਈ ਹੈ।'

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਦਲਪਤ ਦੀਆਂ ਡਾਡਾਂ ਨਿਕਲ ਗਈਆਂ। ਉਸ ਨੇ ਸਤਿਗੁਰੂ ਜੀ ਦੇ ਚਰਨ ਫੜ ਲਏ ਤੇ ਰੋ ਰੋ ਕੇ ਭੁੱਲ ਬਖਸ਼ਾਉਣ ਲੱਗਾ। ਅੰਤ ਸਾਹਿਬਾਂ ਨੇ ਦਇਆ ਕਰਕੇ ਆਖਿਆ—'ਜਾਹ! ਹੁਣ ਤੇਰਾ ਪੜੋਤਾ ਦਲ ਦਾ ਮੋਹਰੀ ਬਣੇਗਾ।' ਸਤਿਗੁਰੂ ਜੀ ਦੇ ਇਹ ਬਚਨ ਸਤ ਹੋਏ ਧੰਨਾ ਸਿੰਘ ਮੌੜ ਖਾਲਸਾ ਫੌਜਾਂ ਦਾ ਸੈਨਾਪਤੀ ਬਣਿਆ। ਇਸ ਤਰ੍ਹਾਂ ਸਾਹਿਬਾਂ ਦੇ ਅਨੇਕਾਂ ਹੀ ਕੌਤਕ ਹਨ ਜਿਨ੍ਹਾਂ ਰਾਹੀਂ ਭੁੱਲੇ ਬੰਦਿਆ ਨੂੰ ਸਾਹਿਬ ਜੀਵਨ ਦੇ ਸਿੱਧੇ ਰਾਹੇ ਪਾਉਂਦੇ ਰਹੇ।

ਦਮਦਮੇ ਸਾਹਿਬ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋ ਗਈ। ਸਾਹਿਬਾਂ ਨੇ ਭਾਈ ਮਨੀ ਸਿੰਘ ਜੀ ਨੂੰ ਸਾਰੀ ਬੀੜ ਜ਼ਬਾਨੀ ਲਿਖਵਾ ਦਿੱਤੀ। ਵਾਧਾ ਇਹ ਕੀਤਾ ਕਿ ਨਾਵੇਂ ਪਾਤਸ਼ਾਹ (ਸ੍ਰੀ ਗੁਰੂ ਤੇਗ ਬਹਾਦਰ ਜੀ ਦੀ) ਸਾਰੀ ਬਾਣੀ ਚੜ੍ਹਾ ਦਿੱਤੀ ਇਹ ਰਚਨਾ ਸ਼ਾਇਦ ਇਸ ਵਾਸਤੇ ਵੀ ਕੀਤੀ ਕਿ ਪਹਿਲੀ ਬੀੜ ਕਰਤਾਰ ਪੁਰ ਦੇ ਸੋਢੀਆਂ ਨੇ ਸਾਂਭ ਲਈ ਸੀ। ਉਸਦਾ ਉਤਾਰਾ ਕਿਸੇ ਨੂੰ ਕਰਨ ਨਹੀਂ ਸਨ ਦੇਂਦੇ ਇਸ ਮਹਾਨ ਕਾਰਜ ਨੂੰ ਸੰਪੂਰਨ ਕਰਕੇ ਦਮਦਮੇ ਸਾਹਿਬ ਨੂੰ ਵਰ ਦਿੱਤੇ ਜਿਵੇਂ ਕਿ ਪਿਛੇ ਦਸਿਆ ਗਿਆ ਹੈ।

## ੨੦. ਭਾਈ ਦਇਆ ਸਿੰਘ ਜੀ ਦਾ ਪੱਤਰ ਆਉਣਾ ਤੇ ਦਮਦਮੇ ਸਾਹਿਬ ਤੋਂ ਕੂਚ ਕਰਨਾ

ਦੀਨੇ ਨਗਰ ਤੋਂ ਸਤਿਗੁਰੂ ਜੀ ਨੇ ਭਾਈ ਦਇਆ ਸਿੰਘ ਜੀ ਨੂੰ ਜਫਰਨਾਮਾ ਨਾਮ ਦੀ ਚਿੱਠੀ ਦੇ ਕੇ ਔਰੰਗਜ਼ੇਬ ਵੱਲ ਤੋਰਿਆ ਸੀ। ਉਸ ਵੇਲੇ ਔਰੰਗਜ਼ੇਬ ਬਾਦਸ਼ਾਹ ਦੱਖਣ ਵੱਲ ਗਿਆ ਹੋਇਆ ਸੀ ਇਕ ਤਾਂ ਉਹ ਦੁਸ਼ਮਣ ਨਾਲ ਲੜਾਈ ਲੜ ਰਿਹਾ ਸੀ, ਦੂਸਰਾ ਮੌਤ ਨਾਲ ਘੋਲ ਕਰ ਰਿਹਾ ਸੀ, ਮੌਤ ਛੇਤੀ ਆਉਣ ਵਾਲੀ ਸੀ ਉਹ ਜੀਉਂਦਾ ਰਹਿਣਾ ਚਾਹੁੰਦਾ ਸੀ ਨਾਲ ਹੀ ਉਸ ਨੂੰ ਇਹ ਵੀ ਚਿੰਤਾ ਸੀ ਕਿ ਜੇ ਉਹ ਮਰ ਗਿਆ ਤਾਂ ਉਹਦੇ ਪੁੱਤਰ ਤਖਤ ਵਾਸਤੇ ਆਪੋ ਵਿਚ ਲੜ

ਕੇ ਮਰ ਜਾਣਗੇ । ਐਸੇ ਵਿਚਾਰਾਂ ਵਿਚ ਗੋਤੇ ਖਾਂਦਾ ਹੋਇਆ ਲਾਲਚੀ ਮਨ ਔਰੰਗਜ਼ੇਬ ਦੱਖਣ ਵਿਚ ਸੀ ।

ਭਾਈ ਦਇਆ ਸਿੰਘ ਜੀ ਬਾਦਸ਼ਾਹ ਔਰੰਗਜ਼ੇਬ ਨੂੰ ਜਾ ਮਿਲੇ ਉਹਨਾਂ ਨੇ ਸਤਿਗੁਰੂ ਜੀ ਦੀ ਚਿੱਠੀ ਬਾਦਸ਼ਾਹ ਨੂੰ ਜਾ ਫੜਾਈ । ਉਸ ਵੇਲੇ ਬਾਦਸ਼ਾਹ ਆਪ ਚਿੱਠੀ ਨਹੀਂ ਸੀ ਪੜ੍ਹ ਸਕਦਾ ਉਸ ਦੇ ਵਜ਼ੀਰ ਨੇ ਚਿੱਠੀ ਪੜ੍ਹ ਕੇ ਸੁਣਾਈ । ਚਿੱਠੀ ਨੂੰ ਸੁਣ ਕੇ ਬਾਦਸ਼ਾਹ ਦਾ ਪਾਪੀ ਮਨ ਡੋਲ ਗਿਆ, ਉਸ ਨੂੰ ਮੌਤ ਨਰਕ ਫਰਿਸ਼ਤੇ ਖੁਦਾ ਦੀ ਕਚਹਿਰੀ ਆਦਿਕ ਅਗਲੀ ਦੁਨੀਆਂ ਦੀਆਂ ਤਸਵੀਰਾਂ ਤੇ ਝਾਕੀਆਂ ਨਜ਼ਰ ਆਉਣ ਲੱਗ ਪਈਆਂ । ਉਸੇ ਵੇਲੇ ਹੀ ਉਸ ਨੂੰ ਚੇਤਾ ਆਇਆ ਕਿ ਇਸਲਾਮ ਦੇ ਪਵਿਤਰ ਨਾਮ ਤੇ ਜੋ ਮਸੂਮ ਬੱਚਿਆਂ ਦਾ ਖ਼ੂਨ ਕੀਤਾ ਗਿਆ ਹੈ ਉਹ ਬਹੁਤ ਹੀ ਵੱਡਾ ਪਾਪ ਹੋਇਆ ਹੈ ਉਸ ਨੇ ਉਸੇ ਵੇਲੇ ਪੰਜਾਬ ਦੇ ਹਾਕਮਾਂ ਵੱਲ ਹੁਕਮ ਲਿਖਿਆ ਕਿ ਸਤਿਗੁਰੂ ਜੀ ਨੂੰ ਕੁਝ ਨਾ ਆਖਿਆ ਜਾਵੇ ।

ਇਹ ਸਾਰਾ ਹਾਲ ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਵੇਰਵੇ ਨਾਲ ਇਕ ਚਿੱਠੀ ਵਿਚ ਲਿਖ ਦਿੱਤਾ । ਉਸ ਚਿੱਠੀ ਨੂੰ ਪੜ੍ਹ ਕੇ ਸਤਿਗੁਰੂ ਜੀ ਨੇ ਸੇਵਕਾਂ ਨੂੰ ਹੁਕਮ ਦਿੱਤਾ—'ਦਮਦਮੇ ਸਾਹਿਬ ਤੋਂ ਕੂਚ ਕੀਤਾ ਜਾਵੇ ।'

## ੨੧. ਮਹਿਲਾਂ ਸਮੇਤ ਅਗੇ ਦੀ ਤਿਆਰੀ

ਸੰਗਤ ਇਹ ਸੁਣ ਬਹੁਤ ਹੈਰਾਨ ਹੋਈ । ਕਈ ਪ੍ਰੇਮੀ ਤਾਂ ਵਿਆਕੁਲ ਹੋ ਗਏ । ਕਈਆਂ ਨੇ ਕੂਕਣਾ ਆਰੰਭ ਕੀਤਾ । ਜੰਗਲ ਦੀ ਅੱਗ ਵਾਂਗ ਸਾਰੇ ਇਹ ਖਬਰ ਖਿਲਰ ਗਈ ਜਿਸ ਨੇ ਵੀ ਖਬਰ ਸੁਣੀ ਕਿ ਸਤਿਗੁਰੂ ਜੀ ਜਾ ਰਹੇ ਹਨ ਉਹੋ ਹੀ ਸਾਹਿਬਾਂ ਦੇ ਕੋਲ ਦੌੜ ਕੇ ਆਇਆ ਤੇ ਉਸ ਨੇ ਆ ਕੇ ਸਾਹਿਬਾਂ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ—'ਮਹਾਰਾਜ ! ਇਥੇ ਹੀ ਰਹੋ ਅਸਾਂ ਦਾ ਚਿੱਤ ਲੱਗਾ ਹੋਇਆ ਹੈ । ਸੇਵਾ ਕਰੀ ਜਾਵਾਂਗੇ ਮਹਾਰਾਜ ! ਨਾ ਇਥੋਂ ਜਾਵੋ ਅਸੀਂ ਵਿਛੋੜਾ ਨਹੀਂ ਸਹਿ ਸਕਦੇ, ਦਇਆ ਕਰੋ ।'

ਭਾਈ ਡੱਲਾ ਸਿੰਘ ਤੇ ਉਸਦੇ ਪ੍ਰਵਾਰ ਨੂੰ ਖਬਰਾਂ ਮਿਲ ਗਈਆਂ । ਉਹ ਬਹੁਤ ਉਦਾਸ ਹੋਏ । ਸਾਹਿਬਾਂ ਪਾਸ ਆ ਕੇ ਇਕ ਨਹੀਂ ਲੱਖ ਵਾਰ ਬੇਨਤੀਆਂ ਕੀਤੀਆਂ ਪਰ ਸਾਹਿਬਾਂ ਨੇ ਇਕ ਨਾ ਸੁਣੀ ਉਹਨਾਂ ਨੇ ਆਪਣਾ ਅਗੇ ਦਾ ਪ੍ਰੋਗਰਾਮ ਤਿਆਰ ਕਰ ਲਿਆ । ਉਹਨਾਂ ਦੇ ਨੈਣਾਂ ਵਿਚ ਹੋਰ ਹੀ ਰੋਸ਼ਨੀ ਆਈ । ਉਸ ਰੋਸ਼ਨੀ ਨਾਲ

ਉਹਨਾਂ ਨੇ ਦੂਰ ਬੈਠੇ ਬੰਦਿਆਂ ਵੱਲ ਦੇਖਿਆ ਸਾਹਿਬ ਨਹੀਂ ਰੁਕਦੇ ਕਿਉਂਕਿ ਉਹਨਾਂ ਨੇ ਖਾਲਸਾ ਪੰਥ ਦੀ ਚੜ੍ਹਦੀ ਕਲਾ ਵਾਸਤੇ ਕੋਈ ਹੋਰ ਹੀ ਖੇਡਾਂ ਕਰਨੀਆਂ ਸਨ।

ਆਖਰ ਕੱਤਕ ਦੇ ਮਹੀਨੇ ਸੰਮਤ ੧੭੬੩ ਵਿਚ ਸਤਿਗੁਰੂ ਜੀ ਨੇ ਦਮਦਮੇ ਸਾਹਿਬ ਤੋਂ ਕੂਚ ਕਰ ਦਿੱਤਾ। ਦੋ ਸਾਲ ਮਾਲਵੇ ਨੂੰ ਭਾਗ ਲਾਏ। ਮਾਲਵੇ ਦੀ ਧਰਤੀ ਨੂੰ ਵਰ ਦਿੱਤਾ ਤੇ ਸਿੱਖੀ ਦਾ ਪ੍ਰਚਾਰ ਕੀਤਾ। ਕਈਆਂ ਭਾਗਾਂ ਵਾਲਿਆਂ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ। ਅਨੇਕਾਂ ਮੁਰਦਿਆਂ ਨੂੰ ਅੰਮ੍ਰਿਤ ਪਿਲਾ ਕੇ ਜੀਵਨ ਮੁਕਤ ਕੀਤਾ ਤੇ ਸੁਰਜੀਤ ਕੀਤਾ। ਅਜੇ ਤੱਕ ਮਾਲਵੇ ਦੀ ਧਰਤੀ ਸਾਹਿਬਾਂ ਦੀ ਉਪਮਾ ਕਰਦੀ ਹੈ।

## ੨੨. ਭਾਈ ਦਿਆਲੇ ਨੂੰ ਨਿਹਾਲ ਕਰਨਾ

ਸਤਿਗੁਰੂ ਜੀ ਤਲਵੰਡੀ ਤੋਂ ਤੁਰੇ ਬਹੁਤ ਸਾਰੇ ਸਿੰਘ ਨਾਲ ਸਨ। ਮਹਿਲਾਂ ਦੇ ਡੋਲੇ, ਗੱਡੇ ਤੇ ਤੰਬੂ ਆਦਿਕ ਸਾਮਾਨ ਸਨ, ਸਾਹਿਬ ਆਪ ਘੋੜੇ ਉਤੇ ਸਵਾਰ ਸਨ। ਨਾਲ ਕਾਫੀ ਸਿੰਘ ਸੂਰਮੇ ਸਨ। ਇਕ ਤਕੜੇ ਕਾਫਲੇ ਦੇ ਰੂਪ ਵਿਚ ਸਾਰੇ ਜਾ ਰਹੇ ਸਨ। ਜਿਸ ਨਗਰ ਵਿਚ ਦੀ ਲੰਘਦੇ ਉਥੋਂ ਦੇ ਹੀ ਸਿੰਘ ਉਹਨਾਂ ਦੀ ਸੇਵਾ ਕਰਦੇ ਭਾਈ ਰਾਮ ਸਿੰਘ ਵਰਗਿਆਂ ਨੇ ਬਹੁਤ ਹੀ ਸੇਵਾ ਕੀਤੀ।

ਚੱਲਦੇ ਚੱਲਦੇ ਸਾਹਿਬ ਭੁਚੋ ਪਿੰਡ ਵਿਚ ਪੁੱਜੇ ਉਥੇ ਭਾਈ ਦਿਆਲਾ ਰਹਿੰਦਾ ਸੀ ਭਾਈ ਦਿਆਲੇ ਦਾ ਬਾਪ ਦਾਦਾ ਕਦੀ ਗੁਰੂ ਘਰ ਦੇ ਮਸੰਦ ਸਨ ਤੇ ਬੇ-ਮੁਖ ਹੋ ਗਏ ਸਨ। ਸਤਿਗੁਰੂ ਜੀ ਪਿੰਡ ਦੇ ਲਾਗਿਓਂ ਦੀ ਲੰਘਣ ਲੱਗੇ ਤਾਂ ਭਾਈ ਦਿਆਲੇ ਨੇ ਅਗੇ ਆ ਕੇ ਨਮਸ਼ਕਾਰ ਕੀਤੀ ਤੇ ਬੇਨਤੀ ਕੀਤੀ ਕਿ ਉਹ ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕਾਉਣਾ ਚਾਹੁੰਦਾ ਹੈ। ਉਸਦੇ ਬਚਨ ਸੁਣਕੇ ਸਤਿਗੁਰੂ ਜੀ ਚੁੱਪ ਰਹੇ। ਜਦੋਂ ਮੁੜ ਮੁੜ ਕੇ ਬੇਨਤੀ ਕੀਤੀ ਤਾਂ ਸਾਹਿਬਾਂ ਨੇ ਬਚਨ ਕੀਤਾ—'ਅਸੀਂ ਕੀ ਕਰੀਏ ? ਇਸ ਪਿੰਡ ਤੇ ਤਲਾ ਵਿਚੋਂ ਤਾਂ ਅਸਾਂ ਦਾ ਘੋੜਾ ਵੀ ਪਾਣੀ ਨਹੀਂ ਪੀਂਦਾ ਉਹ ਵੀ ਤ੍ਰਿਹਾਇਆ ਹੀ ਚਲੇ ਚਲਿਆ ਹੈ।'

'ਇਸ ਦਾ ਕਾਰਨ ਮਹਾਰਾਜ।' ਭਾਈ ਰਾਮ ਸਿੰਘ ਨੇ ਪੁੱਛਿਆ।

'ਹਰ ਜਗ੍ਹਾ ਮਸੰਦੀ ਦੀ ਈਰਖਾ ਨੇ ਖਰਾਬ ਕਰ ਦਿੱਤੀ ਹੈ ਅਸੀਂ ਪ੍ਰਸ਼ਾਦ ਨਹੀਂ ਛਕਣਾ।' ਇਹ ਆਖਕੇ ਸਤਿਗੁਰੂ ਜੀ ਅੱਗੇ ਤੁਰ ਪਏ ਕਿ ਅਗਲੇ ਪਿੰਡ ਪੁੱਜ ਕੇ ਡੇਰਾ ਕੀਤਾ ਜਾਵੇਗਾ।

ਭਾਈ ਦਿਆਲਾ ਬਹੁਤ ਹੈਰਾਨ ਹੋਇਆ ਉਹ ਉਦਾਸ ਹੋ ਗਿਆ ਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਠੁਕਰਾ ਦਿੱਤਾ ਹੈ। ਉਹ ਕੀ ਪਤਾ ਕਿੰਨੇ ਕੁ ਪਾਪੀ ਹਨ ? ਕੀ ਪਤਾ ਉਹਨਾਂ ਨੂੰ ਨਰਕ ਵੀ ਝਲੇਗਾ ਕਿ ਨਹੀਂ। ਇਉਂ ਉਹ ਸੋਚੀਂ ਪਿਆ ਹੋਇਆ ਸੀ ਕਿ ਉਸ ਨੂੰ ਸਾਧੂ ਗੋਦੜੀਏ ਨੇ ਹੌਂਸਲਾ ਦਿੱਤਾ ਨਾਲ ਰਾਮ ਸਿੰਘ ਨੇ ਕਿਹਾ—'ਭਾਈ ਦਿਆਲਿਆ! ਪ੍ਰਸ਼ਾਦ ਤਿਆਰ ਕਰਕੇ ਗੱਡਿਆਂ ਉਤੇ ਰੱਖ ਕੇ ਲੈ ਚੱਲ ਅਗਲੇ ਪਿੰਡ ਪੁੱਜ ਕੇ ਜ਼ਰੂਰ ਹੀ ਸਤਿਗੁਰੂ ਜੀ ਪ੍ਰਸ਼ਾਦ ਛਕ ਲੈਣਗੇ।'

ਭਾਈ ਦਿਆਲਾ ਗੋਦੜੀਏ ਦੇ ਬਚਨ ਨਹੀਂ ਸੀ ਮੋੜ ਸਕਦਾ ਭਾਵੇਂ ਕਿੰਨਾ ਨੁਕਸਾਨ ਹੋ ਜਾਵੇ ਕਿਉਂਕਿ ਭਾਈ ਗੋਦੜੀਆ ਇਕ ਸਾਦਾ ਸੁਭਾ ਬ੍ਰਹਮ ਗਿਆਨੀ ਤੇ ਰੱਬ ਦੇ ਦਰ ਤੇ ਪੁਜਿਆ ਸਾਧੂ ਸੀ। ਉਹ ਸਤਿਗੁਰੂ ਹਰਿਰਾਏ ਜੀ ਦੇ ਮਾਮੇ ਭਾਈ ਗੋਰੇ ਪਾਸ ਰਿਹਾ ਕਰਦਾ ਸੀ। ਜੋ ਬਚਨ ਕਹਿੰਦਾ ਸੀ ਸੋ ਸਤ ਹੁੰਦਾ ਸੀ ਉਸਦੇ ਸਤ ਬਚਨਾਂ ਦੀਆਂ ਕਈ ਸਾਖੀਆਂ ਹਨ ਪਰ ਅਸੀਂ ਕੁਝ ਕੁ ਲਿਖਦੇ ਹਾਂ ਜਿਨ੍ਹਾਂ ਤੋਂ ਪਾਠਕਾਂ ਨੂੰ ਪਤਾ ਲੱਗੇ ਕਿ ਉਹ ਕਿੰਨੇ ਪੁਜੇ ਹੋਏ ਸਾਧੂ ਹਨ—

੧. ਗੋਰਾ ਤਕੜਾ ਸੂਰਮਾ ਸੀ ਉਸ ਦੇ ਕੋਲ ਬਹੁਤ ਸਾਰੇ ਜਵਾਨ ਹੁੰਦੇ ਸਨ। ਇਕ ਦਿਨ ਗੋਰੇ ਨੇ ਇੱਛਾ ਕੀਤੀ ਕਿ ਬਠਿੰਡਾ ਲੁੱਟ ਲਿਆ ਜਾਵੇ ਜਦੋਂ ਉਹ ਬਠਿੰਡਾ ਲੁੱਟਣ ਵਾਸਤੇ ਤੁਰਿਆ ਤਾਂ ਸਾਧੂ ਗੋਦੜੀਏ ਨੇ ਉਸ ਨੂੰ ਕਿਹਾ—'ਬਠਿੰਡੇ ਨੂੰ ਲੁੱਟਣ ਨਾ ਜਾ। ਜੇ ਇਹ ਸ਼ਹਿਰ ਲੁਟੇਂਗਾ ਤਾਂ ਤੇਰੀ ਮੌਤ ਹੋ ਜਾਵੇਗੀ ਇਹ ਲੁੱਟ ਤੇਰਾ ਕਾਲ ਹੈ।'

ਪਰ ਬਲ ਨਾਲ ਪਾਗਲ ਹੋਏ ਹੋਏ ਗੋਰੇ ਨੇ ਇਕ ਨਾ ਸੁਣੀ ਤੇ ਬਠਿੰਡਾ ਲੁੱਟਣ ਵਾਸਤੇ ਚਲਿਆ ਗਿਆ ਬਠਿੰਡੇ ਵਿਚੋਂ ਬਹੁਤ ਸਾਰੀ ਮਾਇਆ ਲੁੱਟੀ ਉਸ ਲੁੱਟ ਨੂੰ ਦੇਖਕੇ ਗੋਰੇ ਦੇ ਸਾਲੇ ਦੇ ਮਨ ਵਿਚ ਈਰਖਾ ਆ ਗਈ ਈਰਖਾ ਵਿਚ ਉਸ ਨੇ ਗੋਰੇ ਨੂੰ ਸੁੱਤੇ ਪਏ ਦੇਖਕੇ ਮੰਜੇ ਦੀ ਪੈਂਦ ਨਾਲ ਗਲ ਘੁਟ ਕੇ ਹੀ ਮਾਰ ਦਿੱਤਾ।

੨. ਭਾਈ ਭਗਤੂ ਦਾ ਪੁੱਤਰ ਜੀਉਣਾ ਸੀ ਉਹ ਇਕ ਦਿਨ ਆਪਣੇ ਸੇਵਕਾਂ (ਖੇਤ ਦੇ ਕਾਮਿਆਂ) ਨੂੰ ਬਹੁਤ ਝਿੜਕ ਰਿਹਾ ਸੀ ਕਿ ਸਾਧੂ ਗੋਦੜੀਆ ਉਧਰ ਜਾ ਨਿਕਲਿਆ ਉਸ ਨੇ ਜੀਉਣੇ ਨੂੰ ਕਿਹਾ—'ਕਾਕਾ ਕਿਉਂ ਝਿੜਕਦਾ ਹੈਂ ?'

ਉਸ ਵੇਲੇ ਜੀਉਣਾ ਜੋਸ਼ ਵਿਚ ਸੀ ਉਸ ਨੂੰ ਦੀਨ ਦੁਨੀਆਂ ਭੁਲੀ ਹੋਈ ਸੀ, ਬਜ਼ੁਰਗਾਂ ਦਾ ਸਤਿਕਾਰ ਕਰਨਾ ਵੀ ਭੁੱਲ ਗਿਆ ਸੀ ਉਸ ਨੇ ਅਗੋਂ ਉੱਤਰ ਦਿੱਤਾ—'ਤੁਹਾਨੂੰ ਰਾਜਨੀਤੀ ਦਾ ਕੀ ਪਤਾ! ਜਾਓ ਤੁਸੀਂ ਮਾਲਾ ਫੇਰੋ।'

ਜੀਊਣੇ ਦੇ ਇਹ ਸ਼ਬਦ ਸੁਣਕੇ ਸਹਿਜ ਸੁਭਾ ਗੋਦੜੀਏ ਦੇ ਮੂੰਹੋਂ ਨਿਕਲ ਗਿਆ—'ਕਿਉਂ ਆਫਰਿਆ ਫਿਰਦਾ ਹੈਂ ? ਕੀ ਤੇਰਾ ਅੰਨ ਜਲ ਚੁੱਕਿਆ ਗਿਆ ਹੈ ?'

ਇਹ ਬਚਨ ਕਰਕੇ ਗੋਦੜੀਆ ਇਕ ਪਾਸੇ ਨੂੰ ਤੁਰ ਗਿਆ । ਉਸੇ ਵੇਲੇ ਹੀ ਜੀਉਣੇ ਦਾ ਢਿੱਡ ਆਫਰ ਗਿਆ । ਐਸਾ ਅਫਰੇਵਾਂ ਹੋਇਆ ਕਿ ਉਹ ਲੱਥਾ ਹੀ ਨਾ ਤੇ ਜੀਉਣੇ ਦੀ ਮੌਤ ਹੋ ਗਈ ।

੩. ਗੋਦੜੀਆ ਜਿਸ ਕੰਮ ਨੂੰ ਲੱਗਦਾ ਸੀ ਉਸ ਨੂੰ ਕਰੀ ਹੀ ਜਾਂਦਾ ਸੀ। ਇਕ ਵਾਰ ਇਕ ਮੂਰਖ ਜੱਟ ਨੇ ਉਸ ਨੂੰ ਫੜਕੇ ਹਾੜੀ ਵੱਢਣ ਲਾ ਲਿਆ ਉਸ ਨੂੰ ਵੱਢਣ ਲਾ ਕੇ ਆਪ ਪਿੰਡ ਚਲਿਆ ਗਿਆ ਤੇ ਜਾ ਕੇ ਸੌਂ ਗਿਆ ਰੋਟੀ ਵੀ ਨਾ ਪਹੁੰਚਾਈ ਤਰਕਾਲਾਂ ਪੈ ਗਈਆਂ ਗੋਦੜੀਆ ਹਾੜੀ ਵੱਢਣੋਂ ਨਾ ਹਟਿਆ ਉਹ ਵੱਢਦਾ ਗਿਆ। ਜੱਟ ਜਾ ਕੇ ਤਰਕਾਲਾਂ ਨੂੰ ਰੋਕਣ ਲੱਗਾ ਤਾਂ ਨਾ ਰੁਕਿਆ। ਜਦੋਂ ਜੱਟ ਘਰ ਆਇਆ ਤਾਂ ਕੀ ਦੇਖੇ ਕਿ ਉਹਦੇ ਤਿੰਨੇ ਪੁੱਤਰ ਮਰ ਗਏ ਇਸਤਰੀ ਮਰ ਗਈ ਤੇ ਇਕ ਲੜਕੀ ਸੀ ਉਹ ਵੀ ਮਰ ਗਈ । ਸਾਰਾ ਟੱਬਰ ਮਰ ਗਿਆ ਉਹ ਦੇਖ ਕੇ ਧਾਹੀਂ ਮਾਰਨ ਲੱਗਾ। ਪਿੰਡ ਇਕੱਠਾ ਹੋ ਗਿਆ ਉਸ ਨੂੰ ਇਕ ਸਿਆਣੇ ਦੱਸਿਆ ਕਿ ਸਾਰੀਆਂ ਮੌਤਾਂ ਦਾ ਕਾਰਨ ਸਾਧੂ ਗੋਦੜੀਏ ਨੂੰ ਕੰਮੇ ਲਾਉਣਾ ਹੈ। ਉਸ ਨੂੰ ਹਾੜੀ ਵੱਢਣੋਂ ਹਟਾਓ । ਸਾਰੇ ਨਗਰ ਵਾਲੇ ਖੇਤ ਵਿਚ ਪੁਜੇ ਅਤੇ ਹੱਥ ਜੋੜ ਕੇ ਬੇਨਤੀ ਕੀਤੀ ਤਾਂ ਗੋਦੜੀਆ ਜੀ ਨੇ ਦਾਤਰੀ ਛੱਡੀ ।

੪. ਗੋਦੜੀਆ ਬਹੁਤ ਤਿਆਗੀ ਤੇ ਰਾਗ ਦਵੈਖ ਤੋਂ ਨਿਰਲੇਪ ਸੀ। ਜਗਤ ਵਿਚ ਰਹਿੰਦਾ ਹੋਇਆ ਜਗਤ ਨੂੰ ਆਪਣਾ ਨਹੀਂ ਸੀ ਸਮਝਦਾ । ਇਕ ਵਾਰ ਉਸਦੇ ਪੁੱਤਰਾਂ ਨੇ ਉਸ ਨੂੰ ਸਰ੍ਹੋਂ ਪੁੱਟਣ ਭੇਜ ਦਿੱਤਾ ਕਿਉਂਕਿ ਮੀਂਹ ਪੈ ਰਿਹਾ ਸੀ ਤੇ ਆਪ ਤੇ ਨਾ ਗਏ । ਗੋਦੜੀਏ ਨੇ ਕੋਈ ਉਜਰ ਨਾ ਕੀਤਾ ਸਰ੍ਹੋਂ ਪੁੱਟਣ ਜਾ ਲੱਗਾ। ਸਾਰਾ ਦਿਨ ਸਰ੍ਹੋਂ ਪੁੱਟਦਾ ਰਿਹਾ ਪਰ ਉਹਦੀ ਰੋਟੀ ਦਾ ਕਿਸੇ ਨੂੰ ਖਿਆਲ ਨਾ ਆਇਆ। ਸਬੱਬ ਨਾਲ ਇਕ ਉਹਦਾ ਜਾਣੂ ਆ ਗਿਆ ਉਸ ਨੇ ਪੁਛਿਆ— 'ਬਾਬਾ ਜੀ ਕੀ ਬਣ ਰਿਹਾ ਹੈ ?'

'ਪੁੱਤਰਾਂ ਦੀਆਂ ਜੜ੍ਹਾਂ ਪੁੱਟ ਰਿਹਾ ਹਾਂ ।' ਗੋਦੜੀਏ ਨੇ ਬਚਨ ਕਰ ਦਿੱਤਾ ਇਹ ਸੁਣ ਕੇ ਪੁੱਛਣ ਵਾਲਾ ਬਹੁਤ ਹੀ ਸ਼ਰਮਿੰਦਾ ਤੇ ਭੈ-ਭੀਤ ਹੋਇਆ ਉਸ ਨੇ ਕਿਹਾ ਕਿਤੇ ਉਸ ਨੂੰ ਵੀ ਨੁਕਸਾਨ ਨਾ ਪੁਜੇ ਪਰ ਗੋਦੜੀਏ ਦੇ ਬਚਨ ਸਤ ਹੋਏ

ਉਹਦੇ ਤਿੰਨੇ ਪੁੱਤਰ ਮਰ ਗਏ। ਪੁੱਤਰਾਂ ਦੀ ਮੌਤ ਉਤੇ ਉਸ ਨੇ ਕੋਈ ਅਫਸੋਸ ਨਹੀਂ ਕੀਤਾ ਉਹ ਪ੍ਰਸੰਨ ਚਿੱਤ ਰਿਹਾ।

ਜਿਥੇ ਨੁਕਸਾਨ ਵਾਲੀਆਂ ਗੱਲਾਂ ਹਨ ਉਥੇ ਗੋਦੜੀਏ ਦੇ ਵਰ ਦੇਣ ਦੀਆਂ ਭੀ ਬਹੁਤ ਸਾਰੀਆਂ ਕਥਾ ਕਹਾਣੀਆਂ ਹਨ।

੫. ਇਕ ਵਾਰੀ ਇਕ ਮਾਈ ਨੇ ਉਸਦੀ ਸੇਵਾ ਕੀਤੀ ਉਸ ਨੂੰ ਪ੍ਰਸੰਨਤਾ ਨਾਲ ਪ੍ਰਸ਼ਾਦ ਛਕਾਇਆ। ਖੁਸ਼ ਹੋ ਕੇ ਗੋਦੜੀਏ ਸਾਧੂ ਨੇ ਸਹਿਜ ਸੁਭਾ ਵਰ ਦੇ ਦਿੱਤਾ—'ਜਾਹ ਮਾਈ ਤੇਰੇ ਘਰ ਪੁੱਤਰ ਹੋਵੇ।' ਮਾਈ ਦੇ ਅਗੇ ਪੁੱਤਰ ਪੋਤਰੇ ਸਨ ਉਮਰ ਤਕਰੀਬਨ ੫੦ ਸਾਲ ਦੇ ਲਗਭਗ ਸੀ ਤੇ ਉਸ ਦੀ ਕੁਖੋਂ ਬੱਚਾ ਹੋਏ ਨੂੰ ੧੫ ਸਾਲ ਹੋ ਚੁੱਕੇ ਸਨ। ਇਹਨਾਂ ਦੇ ਬਚਨ ਸਤ ਹੋਏ ਸਮਾਂ ਪਾ ਕੇ ਮਾਈ ਦੇ ਘਰ ਪੁੱਤਰ ਹੋਇਆ।

ਇਸ ਤਰ੍ਹਾਂ ਦੀਆਂ ਅਨੇਕਾਂ ਸਾਖੀਆਂ ਪ੍ਰਚਲਤ ਹਨ ਗੱਲ ਕੀ ਕਿ ਗੋਦੜੀਆ ਰੱਬ ਦੀ ਦਰਗਾਹੇ ਪੁੱਜਾ ਹੋਇਆ ਸਾਧੂ ਸੀ।

ਸਤਿਗੁਰੂ ਜੀ ਜਦੋਂ ਭਾਈ ਦਿਆਲੇ ਦੇ ਪਿੰਡੋਂ ਤੁਰ ਪਏ ਤੇ ਉਹਦੇ ਘਰੋਂ ਪ੍ਰਸ਼ਾਦ ਨਾ ਛਕਿਆ ਤਾਂ ਭਾਈ ਗੋਦੜੀਆ ਸਤਿਗੁਰੂ ਜੀ ਦੇ ਸਾਥ ਤੁਰਿਆ ਉਸਨੇ ਰਾਹ ਵਿਚ ਫਿਰ ਬੇਨਤੀ ਕੀਤੀ ਕਿ ਭਾਈ ਦਿਆਲੇ ਦੇ ਘਰ ਦਾ ਪ੍ਰਸ਼ਾਦ ਛਕਣਾ ਚਾਹੀਦਾ ਹੈ। ਸਾਹਿਬਾਂ ਨੇ ਪ੍ਰਸੰਨ ਹੋ ਕੇ ਉੱਤਰ ਦਿੱਤਾ—'ਹੱਛਾ! ਤੁਸਾਂ ਦਾ ਬਚਨ ਮੰਨਕੇ ਅਸੀਂ ਭਾਈ ਦਿਆਲੇ ਦਾ ਪ੍ਰਸ਼ਾਦ ਛਕ ਲਵਾਂਗੇ ਪਰ ਜੇ ਉਹ ਅੰਮ੍ਰਿਤ ਪਾਨ ਕਰ ਲਵੇ ਪੂਰਨ ਸਿੰਘ ਸੱਜ ਜਾਵੇ ਤਾਂ।'

'ਮਹਾਰਾਜ! ਇਸ ਤਰ੍ਹਾਂ ਹੀ ਹੋ ਜਾਵੇਗਾ ਜੋ ਆਪ ਦਾ ਹੁਕਮ।' ਗੋਦੜੀਏ ਨੇ ਬੇਨਤੀ ਕੀਤੀ।

ਅਗਲੇ ਪਿੰਡ ਡੇਰਾ ਕੀਤਾ ਡੇਰਾ ਕਰਨ ਤੇ ਭਾਈ ਦਿਆਲੇ ਨੂੰ ਅੰਮ੍ਰਿਤ ਛਕਾਇਆ ਗਿਆ। ਉਸਨੇ ਪਰਵਾਰ ਸਮੇਤ ਅੰਮ੍ਰਿਤ ਪਾਨ ਕੀਤਾ ਤੇ ਪੂਰਨ ਸਿੰਘ ਸੱਜਕੇ ਭਾਈ ਦਿਆਲ ਸਿੰਘ ਹੋ ਗਿਆ ਸਾਹਿਬਾਂ ਨੇ ਸਾਰੇ ਪਰਵਾਰ ਨੂੰ ਨਿਹਾਲ ਕੀਤਾ ਪਿਛਲੇ ਕੁਕਰਮ ਬਖਸ਼ ਦਿਤੇ ਤੇ ਅਗੇ ਨੂੰ ਸ਼ੁਭ ਰਾਹੇ ਪਾਇਆ ਅਤੇ ਗੋਦੜੀਏ ਨੂੰ ਵੀ ਹੋਰ ਨਿਹਾਲ ਕੀਤਾ।

# ੨੩. ਬਠਿੰਡੇ ਦੇ ਵਸਨੀਕਾਂ ਦੇ ਦੁੱਖ ਦੂਰ ਕਰਨੇ

ਬਠਿੰਡਾ (ਪੈਪਸੂ ਵਿਚ) ਮਾਲਵੇ ਦਾ ਇਕ ਮਸ਼ਹੂਰ ਸ਼ਹਿਰ ਹੈ ਤੇ ਰੇਲਵੇ ਸਟੇਸ਼ਨ ਹੈ। ਇਥੇ ਕਿਲ੍ਹੇ ਵਿਚ ਗੁਰਦਵਾਰਾ ਵੀ ਹੈ। ਇਥੇ ਪਹਿਲਾਂ ਛੇਵੀਂ ਪਾਤਸ਼ਾਹੀ ਤੇ ਸੱਤਵੀਂ ਪਾਤਸ਼ਾਹੀ ਪੁੱਜਦੇ ਰਹੇ ਤੇ ਇਸ ਥਾਂ ਨੂੰ ਨਿਹਾਲ ਕਰਦੇ ਰਹੇ ਹਨ।

ਇਤਿਹਾਸਿਕ ਤੇ ਪੁਰਾਣਕ ਕਥਾ—ਇਸ ਸਾਰੇ ਸ਼ਹਿਰ ਨੂੰ ਰਾਜਾ ਬਿਨੇ ਪਾਲ ਨੇ ਵਸਾਇਆ ਸੀ। ਬਿਨੇਪਾਲ ਭਟਨੇਰ ਦੇ ਰਾਜੇ ਦਾ ਪੁੱਤਰ ਸੀ। ਰਾਜੇ ਨੇ ਇਸ ਨੂੰ ਘਰੋਂ ਕੱਢ ਦਿੱਤਾ ਉਹ ਭਟਨੇਰ ਤੋਂ ਤੁਰਕੇ—ਇਸ ਅਸਥਾਨ ਤੇ ਪੁੱਜਾ ਜਿਥੇ ਹੁਣ ਬਠਿੰਡਾ ਹੈ। ਉਸ ਸਮੇਂ ਇਥੇ ਅੱਲੜਾ ਨਾਮ ਦੀ ਨਦੀ ਵੱਗਦੀ ਹੁੰਦੀ ਸੀ। ਬਿਨੇਪਾਲ ਦੇ ਨਾਲ ਥੋੜੇ ਜਹੇ ਆਦਮੀ ਸਨ ਉਹ ਵੀ ਸੱਚੇ ਸੇਵਕ ਤੇ ਮਿੱਤਰ ਪਰ ਹੌਲੀ ਹੌਲੀ ਉਹ ਵੀ ਚਲੇ ਗਏ ਤੇ ਸਿਰਫ ਚਾਰ ਸਾਥੀ ਰਹਿ ਗਏ। ਇਕ ਦਿਨ ਬਿਨੇ ਪਾਲ ਨੇ ਦੇਖਿਆ ਇਕ ਬੱਕਰੀ ਆਪਣੇ ਬੱਚਿਆਂ ਨੂੰ ਬਚਾਉਣ ਵਾਸਤੇ ਦੋ ਬਘਿਆੜਾਂ ਨਾਲ ਯੁੱਧ ਕਰ ਰਹੀ ਹੈ ਪਹਿਲਾਂ ਇਹ ਉਸ ਦੀ ਲੜਾਈ ਦੇਖਦਾ ਰਿਹਾ ਫਿਰ ਇਸ ਨੇ ਬਘਿਆੜਾਂ ਨੂੰ ਮਾਰ ਦਿੱਤਾ।

ਬਘਿਆੜਾਂ ਨੂੰ ਮਾਰ ਕੇ ਇਸ ਥਾਂ ਨੂੰ ਜੇਤੂ ਤੇ ਸ਼ੁਭ ਸਮਝ ਕੇ ਉਥੇ ਹੀ ਝੁਗੀ ਪਾ ਲਈ ਤੇ ਤਪੱਸੀਆਂ ਵਾਂਗ ਰਹਿਣ ਲੱਗੇ। ਸ਼ਿਕਾਰ ਖੇਡ ਛੱਡਦੇ ਤੇ ਚੰਗੇ ਦਿਨਾਂ ਦੀ ਉਡੀਕ ਕਰਦੇ ਰਹੇ। ਉਥੇ ਇਕ ਸਾਧੂ ਰਹਿੰਦਾ ਸੀ। ਬਿਨੇ ਪਾਲ ਨੇ ਉਸਦੀ ਸੇਵਾ ਕੀਤੀ ਤੇ ਪ੍ਰਸੰਨ ਹੋ ਕੇ ਸਾਧੂ ਤਾਂ ਕਿਧਰੇ ਚਲਿਆ ਗਿਆ ਪਰ ਬਿਨੇਪਾਲ ਨੇ ਗਿਲਟ, ਸਿੱਕਾ ਤੇ ਚਾਂਦੀ ਆਦਿਕ ਤੋਂ ਸੋਨਾ ਬਣਾਉਣਾ ਆਰੰਭ ਕਰ ਦਿੱਤਾ। ਜਿਸ ਨਾਲ ਉਹ ਅਮੀਰ ਹੋ ਗਿਆ ਉਸ ਨੇ ਆਂਢ ਗੁਆਂਢ ਦੇ ਆਦਮੀ ਇਕੱਠੇ ਕਰ ਕੇ ਫੌਜ ਬਣਾ ਲਈ। ਉਸ ਰੌਣਕ ਨੂੰ ਦੇਖ ਕੇ ਬਿਨੇਪਾਲ ਦੇ ਮਤਰਏ ਭਰਾ ਨੇ ਉਸ ਦੇ ਉਤੇ ਚੜ੍ਹਾਈ ਕਰ ਦਿੱਤੀ। ਉਸ ਲੜਾਈ ਵਿਚ ਬਿਨੇ ਪਾਲ ਦੀ ਫਤਹਿ ਹੋਈ ਤੇ ਉਹਦਾ ਭਰਾ ਮਾਰਿਆ ਗਿਆ। ਬਿਨੇਪਾਲ ਮੁੜ ਭਟਨੇਰ ਦਾ ਰਾਜਾ ਬਣ ਗਿਆ ਪਰ ਉਹ ਆਪਣੀ ਝੁਗੀ ਨੂੰ ਨਾ ਭੁਲਿਆ ਉਸ ਨੇ ਉਸ ਥਾਂ ਇਕ ਕਿਲ੍ਹਾ ਉਸਾਰਨ ਦੀ ਸਲਾਹ ਕੀਤੀ।

ਬਿਨੇ ਪਾਲ ਦੇ ਹੁਕਮ ਨਾਲ ਕਿਲ੍ਹਾ ਉਸਾਰਨ ਦੀ ਸਲਾਹ ਪੱਕੀ ਹੋਈ ਜਦੋਂ ਨੀਂਹ ਰੱਖਣ ਲੱਗੇ ਤਾਂ ਨੀਂਹ ਹੇਠਾਂ ਹੀ ਗਰਕ ਹੋ ਗਈ। ਉਸਦਾ ਗਰਕ ਹੋਣਾ

ਦੇਖ ਕੇ ਬਿਨੇਪਾਲ ਬਹੁਤ ਹੈਰਾਨ ਹੋਇਆ। ਉਸਨੇ ਜੋਤਸ਼ੀਆਂ ਨੂੰ ਪੁਛਿਆ ਕਿ 'ਕੀ ਮਾਮਲਾ ਹੈ ? ਕਿਉਂ ਨੀਂਹ ਨਹੀਂ ਖਲੋਂਦੀ ?'

ਜੋਤਸ਼ੀਆਂ ਨੇ ਹਿਸਾਬ ਲਾ ਕੇ ਪੂਰਾ ਪਤਾ ਕੀਤਾ ਤੇ ਆਖਿਆ—ਹੇ ਰਾਜਨ ! ਇਥੇ ਤਦ ਕਿਲ੍ਹਾ ਉਸਰੇਗਾ ਜੇਕਰ ਤੁਸਾਂ ਵਰਗੇ ਸੁੰਦਰ ਤੇ ਚੰਗੇ ਬੰਦੇ ਦੀ ਬਲੀ ਦਿੱਤੀ ਜਾਵੇ ਇਹ ਧਰਤੀ ਹੈ ਇਥੇ ਬਲੀ ਦਿੱਤੇ ਬਿਨਾਂ ਕਦੀ ਮਕਾਨ ਨਹੀਂ ਉਸਰੇਗਾ।

ਜੋਤਸ਼ੀਆਂ ਦੇ ਇਹ ਬਚਨ ਸੁਣ ਕੇ ਬਲੀ ਦੇਣ ਵਾਲੇ ਆਦਮੀ ਦੀ ਖੋਜ ਹੋਣ ਲੱਗੀ ਆਖਰ ਇਕ ਆਦਮੀ ਲੱਭਾ ਉਹ ਉਸ ਦਾ ਵਜ਼ੀਰ ਠੰਡਾ ਸੀ ਉਹ ਰਾਜੇ ਦੇ ਇਸ਼ਾਰੇ ਨੂੰ ਸਮਝ ਗਿਆ ਉਸ ਨੂੰ ਯਕੀਨ ਹੋ ਗਿਆ ਕਿ ਉਸ ਨੂੰ ਜ਼ਰੂਰ ਸ਼ਹੀਦ ਕੀਤਾ ਜਾਵੇਗਾ। ਉਸਦੇ ਬਲੀ ਦਿੱਤੇ ਬਿਨਾਂ ਕਦੀ ਕਿਲ੍ਹੇ ਦੀ ਨੀਂਹ ਨਹੀਂ ਖਲੋਣੀ ਇਸ ਵਾਸਤੇ ਉਸ ਨੇ ਆਪਣੇ ਆਪ ਹੀ ਮਰਨ ਦਾ ਫੈਸਲਾ ਕਰ ਲਿਆ ਉਸ ਨੇ ਆਪਣੇ ਆਪ ਜਾ ਕੇ ਰਾਜੇ ਬਿਨੇ ਪਾਲ ਨੂੰ ਕਿਹਾ—'ਹੇ ਰਾਜਨ ! ਇਸ ਕਿਲ੍ਹੇ ਦੀ ਨੀਂਹ ਬਲੀ ਦਿੱਤੇ ਬਿਨਾਂ ਨਹੀਂ ਖਲੋਣੀ ਇਸ ਵਾਸਤੇ ਮੈਂ ਬੇਨਤੀ ਕਰਦਾ ਹਾਂ ਕਿ ਮੇਰਾ ਸਰੀਰ ਲਾ ਦਿੱਤਾ ਜਾਵੇ। ਮੈਂ ਹਾਜ਼ਰ ਹਾਂ ! ਪਰ ਸ਼ਰਤ ਇਹ ਹੈ ਕਿ ਮੇਰਾ ਨਾਮ ਰਹਿ ਜਾਵੇ। ਦੁਨੀਆਂ ਯਾਦ ਕਰੇ ਕਿ ਕਦੀ ਠੰਡਾ ਹੁੰਦਾ ਸੀ ਮੈਨੂੰ ਜੀਵਨ ਦੀ ਕੋਈ ਪ੍ਰਵਾਹ ਨਹੀਂ। ਮੈਂ ਭਾਵੇਂ ਰੱਜ ਕੇ ਨਹੀਂ ਖਾਧਾ ਰੱਜ ਕੇ ਨਹੀਂ ਹੰਢਾਇਆ ਤੇ ਨਾ ਜੀਵਨ ਦੀਆਂ ਖੁਸ਼ੀਆਂ ਮਾਣੀਆਂ ਹਨ ਫਿਰ ਵੀ ਮੈਂ ਆਪਣੇ ਆਪ ਨੂੰ ਪੇਸ਼ ਕਰਦਾ ਹਾਂ।'

ਵਜ਼ੀਰ ਠੰਡਾ ਦੀ ਇਹ ਗੱਲ ਸੁਣ ਕੇ ਰਾਜਾ ਬਹੁਤ ਪ੍ਰਸੰਨ ਹੋਇਆ ਉਸ ਨੂੰ ਪ੍ਰਸੰਨਤਾ ਤੇ ਨਾਲ ਅ਼ਫ਼ਸੋਸ ਵੀ ਸੀ ਕਿ ਠੰਡੇ ਵਰਗਾ ਲਾਇਕ ਵਜ਼ੀਰ ਕੀ ਪਤਾ ਉਸ ਨੂੰ ਮੁੜ ਕੇ ਮਿਲੇ ਜਾਂ ਨਾ ਮਿਲੇ। ਉਹ ਬਹੁਤ ਹੀ ਨੇਕ ਈਮਾਨਦਾਰ ਤੇ ਨੀਤੀਵਾਨ ਸੀ ਉਸ ਨੂੰ ਰਾਜੇ ਨੇ ਕਿਹਾ—'ਮੈਂ ਇਹ ਗੱਲ ਮੰਨ ਲੈਂਦਾ ਹਾਂ ਪਰ ਗੱਲ ਮੰਨਦਿਆਂ ਹੋਇਆਂ ਮੈਨੂੰ ਦੁੱਖ ਜ਼ਰੂਰ ਹੈ ਕਿ ਆਪ ਵਰਗਾ ਚੰਗਾ ਸਲਾਹਕਾਰ ਮੈਨੂੰ ਹੋਰ ਕੋਈ ਨਹੀਂ ਲੱਭਣਾ ਤੇਰਾ ਨਾਮ ਜ਼ਰੂਰ ਅਮਰ ਕੀਤਾ ਜਾਵੇਗਾ ਇਸੇ ਨਾਮ ਦਾ ਸ਼ਹਿਰ ਵੱਸੇਗਾ। ਮੈਂ ਆਪਣਾ ਤੇ ਤੇਰਾ ਨਾਮ ਜੋੜ ਕੇ ਸ਼ਹਿਰ ਦਾ ਨਾਮ ਬਠਿੰਡਾ ਰਖਾਂਗਾ। 'ਬ' ਤੋਂ ਭਾਵ ਬਿਨੇਪਾਲ ਤੇ ਠੰਡਾ ਤੋਂ ਤੇਰਾ ਨਾਮ। ਜਦੋਂ ਤੱਕ ਦੁਨੀਆਂ ਰਹੇਗੀ ਤਦੋਂ ਤੱਕ ਤੇਰੇ ਨਾਮ ਨੂੰ ਯਾਦ ਕਰੇਗੀ। ਭਗਵਾਨ ਮੈਨੂੰ ਇਹ

ਬਖਸ਼ੇ ਕਿ ਤੈਨੂੰ ਨਾ ਭੁਲਾਂ। ਤੇਰੇ ਪ੍ਰਵਾਰ ਦੀ ਪਾਲਣਾ ਕਰਾਂਗਾ। ਤੇਰਾ ਖਾਨਦਾਨ ਭਟਨੇਰ ਰਾਜ ਦਾ ਵਜ਼ੀਰ ਹੀ ਰਹੇਗਾ। ਤੇਰਾ ਇਹ ਬਲੀਦਾਨ ਕੌਮ ਵਾਸਤੇ ਨਮੂਨਾ ਹੋਵੇਗਾ ਕਿ ਐਸੇ ਵੱਡੇ ਕੰਮਾਂ ਵਾਸਤੇ ਜਦੋਂ ਕਦੀ ਸਿਰ ਦੇਣ ਦੀ ਲੋੜ ਪਵੇ ਤਦੋਂ ਝਿਜਕ ਨਹੀਂ ਹੋਣੀ ਚਾਹੀਦੀ। ਜਿਸ ਵਿਚ ਐਸੇ ਤਿਆਗੀ ਤੇ ਬਲੀ ਯੋਧੇ ਹੋਣ ਉਹ ਰਾਜ ਸਦਾ ਅਮਰ ਰਹਿੰਦਾ ਹੈ।'

ਇਸਦੇ ਪਿਛੋਂ ਦਿਨ ਮਿਥਿਆ ਗਿਆ ਮਿਥੇ ਦਿਨ ਉਤੇ ਠੰਡੇ ਵਜ਼ੀਰ ਦੀ ਬਲੀ ਦਿੱਤੀ ਗਈ। ਬਲੀ ਦੇਣ ਪਿਛੋਂ ਕਿਲ੍ਹੇ ਦੀਆਂ ਨੀਹਾਂ ਭਰੀਆਂ ਤਾਂ ਉਹ ਬਿਲਕੁਲ ਨਾ ਡੋਲੀਆਂ। ਕਿਲ੍ਹਾ ਉਸਰ ਗਿਆ ਤੇ ਉਸ ਕਿਲ੍ਹੇ ਦੇ ਨਾਲ ਸ਼ਹਿਰ ਵਸਿਆ ਕਿਲ੍ਹੇ ਤੇ ਸ਼ਹਿਰ ਦਾ ਨਾਮ ਬਠਿੰਡਾ ਰਖਿਆ।

ਇਸ ਬਠਿੰਡੇ ਸ਼ਹਿਰ ਦੀ ਸੰਗਤ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੀ। ਸੰਗਤ ਦੇ ਬੇਨਤੀ ਕਰਨ ਤੇ ਸਾਹਿਬ ਬਠਿੰਡੇ ਪਹੁੰਚੇ। ਸੰਗਤ ਨੂੰ ਨਿਹਾਲ ਕੀਤਾ ਉਥੇ ਹੀ ਸਾਹਿਬਾਂ ਨੂੰ ਪਤਾ ਲੱਗਾ ਕਿ ਕਪੂਰਾ ਮਾਰ ਦਿੱਤਾ ਗਿਆ ਹੈ ਇਥੋਂ ਤੱਕ ਡੱਲਾ ਸਿੰਘ ਵੀ ਸਤਿਗੁਰੂ ਜੀ ਦੇ ਨਾਲ ਆਇਆ ਬਠਿੰਡੇ ਦਾ ਕਿਲ੍ਹਾ ਉਸ ਵੇਲੇ ਡੱਲਾ ਸਿੰਘ ਕੋਲ ਸੀ ਸਾਹਿਬਾਂ ਨੇ ਕਿਲ੍ਹੇ ਵਿਚ ਦੀਵਾਨ ਕਰਕੇ ਜੀਵਾਂ ਦਾ ਪਾਰ ਉਤਾਰਾ ਕੀਤਾ।

ਬਠਿੰਡੇ ਕੁਝ ਦਿਨ ਰਹਿਕੇ ਸਤਿਗੁਰੂ ਜੀ ਨੇ ਮਾਲਵੇ ਦੀ ਧਰਤੀ ਨੂੰ ਵਰ ਦਿੱਤੇ। ਜਦੋਂ ਧਰਤੀ ਨੂੰ ਵਰ ਦੇ ਰਹੇ ਸਨ ਤਾਂ ਇਕ ਮਾਈ ਨੇ ਅਰਜ਼ ਕੀਤੀ—'ਸੱਚੇ ਪਾਤਿਸ਼ਾਹ! ਬਠਿੰਡੇ ਦੇ ਕਿਲ੍ਹੇ ਵਿਚ ਕਿਸੇ ਦੇਵ ਦਾ ਵਾਸਾ ਹੈ ਇਹ ਦਿਓ ਸਾਰੀਆਂ ਵਸਤੂਆਂ ਨੂੰ ਭਸਮ ਕਰੀ ਜਾਂਦਾ ਹੈ। ਮਾਲਵੇ ਦੀ ਧਰਤੀ ਇਸ ਨੇ ਉਜਾੜ ਦਿੱਤੀ ਹੈ। ਇਸ ਦਿਓ ਨੂੰ ਮਾਰੋ ਆਪ ਉਪਕਾਰੀ ਦੀਨਾਂ ਦੇ ਰਖਿਅਕ ਤੇ ਵਾਹਿਗੁਰੂ ਦੇ ਪਿਆਰੇ ਹੋ ਦਇਆ ਕਰੋ ਇਸ ਧਰਤੀ ਦਾ ਕਲਿਆਣ ਹੋਵੇ।'

ਸਤਿਗੁਰੂ ਜੀ ਨੇ ਅੰਤਰਜਾਮਤਾ ਨਾਲ ਅਨੁਭਵ ਕੀਤਾ ਕਿ ਮਾਈ ਦਿਬਦ੍ਰਿਸ਼ਟੀ ਵਾਲੀ ਇਕ ਆਤਮਾ ਹੈ। ਸਾਹਿਬਾਂ ਨੇ ਉਸੇ ਵੇਲੇ ਇਹ ਵੀ ਦੇਖ ਲਿਆ ਕਿ ਦਿਓ ਕੌਣ ਹੈ ? ਸਾਹਿਬਾਂ ਨੇ ਮਾਈ ਨੂੰ ਕਿਹਾ—'ਹੇ ਮਾਤਾ! ਇਹ ਕਾਣਾ ਦਿਓ ਹੈ। ਹਾਥੀ ਜਾਂ ਝੋਟੇ (ਸੰਢੇ) ਦੇ ਰੂਪ ਵਿਚ ਫਿਰਦਾ ਰਹਿੰਦਾ ਹੈ। ਸੱਚ ਮੁਚ ਹੀ ਇਸ ਨੇ ਮਾਲਵੇ ਦੇਸ਼ ਨੂੰ ਬਹੁਤ ਨੁਕਸਾਨ ਪਹੁੰਚਾਇਆ ਹੋਇਆ ਹੈ ਜਾਓ! ਝੋਟਾ ਫੜ ਕੇ ਲਿਆਵੋ ਅੱਖੋਂ ਕਾਣਾ ਹੈ। ਉਹ ਕਿਸੇ ਦੇ ਕਾਬੂ ਨਹੀਂ ਆਉਂਦਾ। ਮੇਰੇ

ਪੰਜ ਸਿੱਖ ਜਾਂਦੇ ਹਨ ਇਹ ਝੋਟੇ ਨੂੰ ਫੜ ਕੇ ਲਿਆਉਣਗੇ। ਇਹ ਬਚਨ ਕਰਕੇ ਸਤਿਗੁਰੂ ਜੀ ਨੇ ਪੰਜਾਂ ਸਿੱਖਾਂ ਨੂੰ ਝੋਟਾ ਫੜਨ ਵਾਸਤੇ ਭੇਜਿਆ। ਉਹ ਸਹਿਜੇ ਹੀ ਝੋਟੇ ਨੂੰ ਫੜ ਲਿਆਏ ਜੇਹੜਾ ਝੋਟਾ ਕਿਸੇ ਨੂੰ ਨੇੜੇ ਤੇੜੇ ਹੀ ਨਹੀਂ ਸੀ ਆਉਣ ਦੇਂਦਾ। ਉਹ ਝੋਟਾ ਜਦੋਂ ਸਤਿਗੁਰੂ ਜੀ ਦੇ ਪਾਸ ਪਹੁੰਚਾਇਆ ਗਿਆ ਤਾਂ ਸਾਹਿਬਾਂ ਨੇ ਉਹਦੇ ਵੱਲ ਤੱਕਿਆ, ਤੱਕਦੇ ਸਾਰ ਹੀ ਉਹ ਦੌੜਕੇ ਧਰਤੀ ਉਤੇ ਡਿੱਗ ਪਿਆ ਤੇ ਉਸ ਦੀ ਜਾਨ ਹਵਾ ਰੂਪ ਹੋ ਕੇ ਤੁਰ ਗਈ ਤਾਂ ਸਾਰੀ ਸੰਗਤ ਨੇ ਦੇਖਿਆ ਝੋਟੇ ਦੇ ਮੂੰਹ ਨਾਸਾਂ ਵਿਚੋਂ ਧੂੰਆਂ ਉਠਿਆ ਤੇ ਅਸਮਾਨ ਨੂੰ ਚੜ੍ਹਦਾ ਗਿਆ ਉਹ ਧੂੰਆਂ ਦਿਓ ਦੀ ਚੰਡਾਲ ਰੂਹ ਸੀ।

ਇਸ ਕੌਤਕ ਨੂੰ ਦੇਖਕੇ ਸੰਗਤ ਸਤਿਗੁਰੂ ਜੀ ਦੇ ਚਰਨੀ ਢੱਠੀ ਸਾਹਿਬਾਂ ਨੇ ਉਸ ਮਾਈ ਨੂੰ ਕਿਹਾ—'ਹੇ ਮਾਤਾ! ਹੁਣ ਦਿਓ ਮਾਲਵੇ ਤੇ ਬਠਿੰਡੇ ਨੂੰ ਛੱਡ ਕੇ ਚਲਿਆ ਗਿਆ ਹੈ। ਹੁਣ ਇਹ ਧਰਤੀ ਸੁਖੀ ਵੱਸੇਗੀ, ਇਥੇ ਅੰਨ ਜਲ ਦਾ ਘਾਟਾ ਨਹੀਂ ਰਹੇਗਾ। ਨਹਿਰਾਂ ਵਗਣਗੀਆਂ ਤੇ ਬਹੁਤ ਖੁਸ਼ੀਆਂ ਹੋਣਗੀਆਂ। ਲੋਕ ਸੁਖੀ ਵੱਸਣਗੇ।' ਇਹ ਵਰ ਦੇ ਕੇ ਸਤਿਗੁਰੂ ਜੀ ਸਰਸੇ ਨੂੰ ਤਿਆਰ ਹੋਏ।

## ੨੪. ਮਾਈ ਭਾਗੋ ਨੇ ਸਤਿਗੁਰੂ ਜੀ ਦੇ ਸਾਥ ਜਾਣਾ

ਮੁਕਤਸਰ ਦੇ ਯੁੱਧ ਵਿਚ ਮਾਈ ਭਾਗੋ ਨੂੰ ਬਹੁਤ ਸਾਰੀਆਂ ਸੱਟਾਂ ਸਿਰ ਵਿਚ ਲੱਗ ਗਈਆਂ ਸਨ। ਭਾਰੀ ਜ਼ਖਮਾਂ ਦੇ ਹੋਣ ਤੇ ਅਤੇ ਸਤਿਗੁਰੂ ਜੀ ਦੇ ਇਲਾਜ ਕਰਨ ਤੇ ਉਸ ਦੀ ਜਾਨ ਬਚ ਗਈ ਸੀ ਪਰ ਮਾਈ ਜੀ ਬਹੁਤ ਵੈਰਾਗਣ ਹੋ ਗਏ ਸਨ। ਉਹ ਵਾਹਿਗੁਰੂ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਰਹਿੰਦੇ ਜਾਂ ਸ਼ਬਦਾਂ ਨੂੰ ਉੱਚੀ ਉੱਚੀ ਪੜ੍ਹਦੇ ਹੋਏ ਆਪੇ ਤੋਂ ਬਾਹਰ ਹੋ ਜਾਂਦੇ। ਕਦੀ ਵਿਸਮਾਦ ਵਿਚ ਪੁੱਜਕੇ ਬ੍ਰਹਮ ਅਨੰਦ ਦਾ ਅਨੰਦ ਲੈਂਦੇ ਦੁਨੀਆਂ ਭੁੱਲ ਗਈ। ਸ਼ਰਮਾਂ ਚੁੱਕੀਆਂ ਗਈਆਂ। ਵੱਡੇ ਨਿੱਕੇ ਮਰਦ ਇਸਤਰੀ ਨੰਗੇ ਕੱਜੇ ਮਾੜੇ ਚੰਗੇ ਦਾ ਕੋਈ ਗਿਆਨ ਨਾ ਰਿਹਾ। ਸਾਰੀ ਧਰਤੀ ਆਪਣੀ ਤੇ ਉਸ ਧਰਤੀ ਉੱਪਰ ਅਸਮਾਨ ਦੀ ਛਾਂ ਬਸ ਉਸ ਦਾ ਘਰ ਹੋ ਗਿਆ।

ਮਾਤਾ ਜੀ ਕੁਝ ਚਿਰ ਤਾਂ ਸਤਿਗੁਰੂ ਜੀ ਦੇ ਪਾਸ ਰਹੇ ਪਰ ਫਿਰ ਇਕ ਦਿਨ ਅਚਨਚੇਤ ਹੀ ਕਿਧਰੇ ਚਲੇ ਗਏ ਬਸ ਦੀਵਾਨਗੀ ਵਿਚ ਮਾਲਵੇ ਵਿਚ ਵਿਚਰਦੇ ਰਹੇ। ਜਦ ਸਤਿਗੁਰੂ ਜੀ ਬਠਿੰਡੇ ਤੋਂ ਸਰਸਾ ਨੂੰ ਤੁਰਨ ਲੱਗੇ ਤਾਂ ਮਾਈ ਭਾਗੋ

ਜੀ ਕਿਤਿਓਂ ਆ ਪੁੱਜੇ। ਉਹਨਾਂ ਦਾ ਸਾਰਾ ਤਨ ਨੰਗਾ ਸੀ ਤਨ ਤੇ ਘੱਟਾ ਮਲਿਆ ਹੋਇਆ ਸੀ। ਉਹਨਾਂ ਦੀ ਇਹ ਹਾਲਤ ਦੇਖ ਕੇ ਆਮ ਲੋਕ ਤਾਂ ਭੈ-ਭੀਤ ਹੋ ਗਏ ਕਿ ਕੋਈ ਭੂਤ ਪਰੇਤ ਹੈ। ਪਰ ਸਾਹਿਬਾਂ ਨੇ ਗੰਭੀਰਤਾ ਨਾਲ ਦੇਖਿਆ ਤੇ ਸਿਰ ਤੇ ਹੱਥ ਰੱਖ ਕੇ ਬਚਨ ਕੀਤਾ—'ਬੇਟੀ! ਇਸ ਤਰ੍ਹਾਂ ਵਿਚਰਨਾ ਠੀਕ ਨਹੀਂ ਤੇੜ ਕਛਹਿਰਾ ਤੇ ਗਲ ਚੋਲਾ ਰਖਿਆ ਕਰ।' ਇਹ ਬਚਨ ਕਰਨ ਦੇ ਨਾਲ ਹੀ ਦੋਵੇਂ ਚੀਜ਼ਾਂ ਪਵਾ ਦਿੱਤੀਆਂ। ਆਪਣੀ ਸ਼ਕਤੀ ਨਾਲ ਸਾਹਿਬਾਂ ਮੇਹਰ ਕਰਕੇ ਮਾਈ ਦਾ ਦੀਵਾਨਾਪਨ ਦੂਰ ਕੀਤਾ ਅਤੇ ਮਾਈ ਜੀ ਸਤਿਗੁਰਾਂ ਦੇ ਨਾਲ ਹੀ ਚੱਲਣ ਵਾਸਤੇ ਤਿਆਰ ਹੋ ਪਈ। ਇਸ਼ਨਾਨ ਕਰਕੇ ਨਵੇਂ ਬਸਤਰ ਵੀ ਪਾ ਲਏ ਪਰ ਮਨ ਵੈਰਾਗੀ ਰਿਹਾ—'ਸਤਿਨਾਮ ਵਾਹਿਗੁਰੂ' ਦੀ ਧੁਨ ਲੂੰ ਲੂੰ ਵਿਚੋਂ ਆਉਂਦੀ ਰਹੀ। ਜੀਵਨ ਹੀ ਸਿਮਰਨ ਬਣ ਗਿਆ।

## ੨੫. ਮਾਈਆਂ ਦਾ ਦਿੱਲੀ ਨੂੰ ਮੁੜ ਜਾਣਾ

ਬਠਿੰਡੇ ਪੁੱਜਕੇ ਸਾਹਿਬਾਂ ਨੇ ਇਕ ਹੋਰ ਫੈਸਲਾ ਕੀਤਾ। ਉਹ ਇਹ ਕਿ ਮਾਈਆਂ ਸਤਿਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਦਾ ਦੱਖਣ ਦੇਸ਼ ਨੂੰ ਨਾਲ ਖੜਨਾ ਚੰਗਾ ਨਾ ਜਾਣਿਆ। ਉਹਨਾਂ ਨੇ ਮਾਤਾ ਸੁੰਦਰੀ ਜੀ ਨੂੰ ਹੁਕਮ ਕੀਤਾ—'ਚੰਗਾ ਹੈ ਕਿ ਤੁਸੀਂ ਦੋਵੇਂ ਭੈਣਾਂ ਦਿੱਲੀ ਹੀ ਜਾ ਰਹੋ। ਅਸੀਂ ਅਗੋਂ ਫਿਰ ਕੇ ਦਿੱਲੀ ਆ ਜਾਵਾਂਗੇ। ਸ਼ਾਇਦ ਬਾਦਸ਼ਾਹ ਨਾਲ ਮੁਲਾਕਾਤ ਕਰਨ ਬਦਲੇ ਦੂਰ ਦੱਖਣ ਨੂੰ ਜਾਣਾ ਪਵੇ। ਲੰਮੇ ਪੰਧ ਕਰਨੇ ਬਹੁਤ ਕਠਿਨ ਹਨ। ਤੁਸੀਂ ਜਾ ਕੇ ਆਰਾਮ ਨਾਲ ਦਿੱਲੀ ਰਹੋ। ਭਾਈ ਮਨੀ ਸਿੰਘ ਜੀ ਤੇ ਮੁਨਸ਼ੀ ਨੂੰ ਨਾਲ ਲੈ ਜਾਵੋ, ਉਥੇ ਹਰ ਪ੍ਰਕਾਰ ਦਾ ਸੁੱਖ ਆਰਾਮ ਹੋਵੇਗਾ।'

ਸਤਿਗੁਰੂ ਜੀ ਦੇ ਇਹ ਬਚਨ ਸੁਣਕੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਦਾ ਲਹੂ ਠੰਢਾ ਹੋ ਗਿਆ ਉਹਨਾਂ ਦਾ ਸਾਹ ਉਤਾਂਹ ਦਾ ਉਤਾਂਹ ਰਿਹਾ ਤੇ ਹੇਠਾਂ ਦਾ ਹੇਠਾਂ। ਉਹ ਹੈਰਾਨ ਹੋ ਕੇ ਸਤਿਗੁਰੂ ਜੀ ਵੱਲ ਵੇਖਣ ਲੱਗ ਪਈਆਂ। ਉਹਨਾਂ ਦੀਆਂ ਜ਼ਬਾਨਾਂ ਤਾਲੂ ਨਾਲ ਜੁੜ ਗਈਆਂ ਤੇ ਦੰਦ ਮਿਲ ਗਏ। ਮਾਤਾ ਸੁੰਦਰੀ ਜੀ ਨੇ ਹੌਂਸਲਾ ਕੀਤਾ ਕਲੇਜੇ ਉੱਪਰ ਹੱਥ ਰੱਖ ਕੇ ਹੰਝੂ ਕੇਰਦਿਆਂ ਹੋਇਆਂ ਆਖਿਆ—'ਸੁਆਮੀ ਜੀ! ਜੋ ਕੁਝ ਆਪ ਨੇ ਕਿਹਾ ਹੈ ਅਸਾਂ ਸੁਣ ਲਿਆ ਹੈ ਪਰ ਅਰਥ ਨਹੀਂ ਸਮਝੇ। ਉਨ੍ਹਾਂ ਦਾ ਹੈਰਾਨੀ ਨਾਲ ਹਿਰਦਾ ਕੰਬਣ ਲੱਗ ਪਿਆ

ਹੈ। ਅਸਾਂ ਨਿਮਾਣਿਆਂ ਕੋਲੋਂ ਕੀ ਖੁਨਾਮੀ ਹੋਈ ? ਅਸਾਂ ਨੂੰ ਚਰਨਾਂ ਕੋਲੋਂ ਦੂਰ ਕਰਨ ਦਾ ਕਿਉਂ ਹੁਕਮ ਦਿੱਤਾ ਜਾ ਰਿਹਾ ਹੈ ? ਕੀ ਵੇਲ ਆਸਰੇ ਤੋਂ ਬਿਨਾਂ ਖਲੋ ਸਕਦੀ ਹੈ ? ਕੀ ਆਪ ਦੇ ਚਰਨਾਂ ਤੋਂ ਦੂਰ ਰਹਿ ਕੇ ਅਸੀਂ ਜੀਉਂਦੀਆਂ ਰਹਾਂਗੀਆਂ ? ਮਹਾਰਾਜ ! ਮੇਹਰ ਕਰੋ ! ਚਰਨਾਂ ਤੋਂ ਦੂਰ ਨਾ ਕਰੋ ਪਹਿਲੇ ਹੀ ਦੇਖੋ ਕਿੰਨੇ ਦੁੱਖ ਉਠਾਏ ਹਨ। ਸਰਸਾ ਤੋਂ ਵਿਛੜ ਕੇ ਕਿੰਨਾ ਚਿਰ ਮੱਛੀ ਵਾਂਗ ਤੜਫ ਕੇ ਦਿਨ ਕੱਟੇ। ਵਾਹਿਗੁਰੂ ਦਾ ਲੱਖ ਸ਼ੁੱਕਰ ਹੈ ਕਿ ਉਸਨੇ ਵਿਛੜਿਆਂ ਨੂੰ ਮੇਲਿਆ ਹੈ। ਤੁਰਦੇ ਲਾਲਾਂ ਦੇ ਮੁਖੜੇ ਨਾ ਦੇਖੇ। ਬਿਰਧ ਮਾਤਾ ਜੀ ਵਿਛੋੜਾ ਦੇ ਗਏ। ਕੀ ਅੱਜ ਤੁਸੀਂ ਵੀ ਦੂਰ ਕਰ ਰਹੇ ਹੋ ?'

ਸਤਿਗੁਰੂ ਜੀ ਅੱਗੋ ਕੁਝ ਫੁਰਮਾਉਣ ਹੀ ਵਾਲੇ ਸਨ ਕਿ ਮਾਤਾ ਸਾਹਿਬ ਕੌਰ ਜੀ ਨੇ ਬਚਨ ਕੀਤਾ—'ਹੇ ਦਾਤਾ ! ਮੇਰਾ ਜੀਵਨ ਦਾ ਆਸਰਾ ਤਾਂ ਸਿਰਫ ਆਪ ਦੇ ਦਰਸ਼ਨ ਹੀ ਹਨ। ਸੇਵਾ ਕਰਕੇ ਜੀਉਂਦੀ ਹਾਂ ਦਰਸ਼ਨ ਕਰਕੇ ਅੱਖਾਂ ਤੇ ਹਿਰਦਾ ਸ਼ਾਂਤ ਕਰਦੀ ਹਾਂ। ਮੇਰੇ ਤੇ ਦਇਆ ਕਰੋ ਮੇਹਰ ਕਰੋ ! ਮੈਨੂੰ ਚਰਨਾਂ ਨਾਲੋਂ ਤੋੜਕੇ ਦੂਰ ਨਾ ਸੁਟੋ। ਜਿਵੇਂ ਜਲ ਤੋਂ ਬਿਨਾਂ ਸਾਖ ਕੁਮਲਾ ਜਾਂਦੀ ਹੈ ਜਿਵੇਂ ਪਾਣੀ ਬਿਨਾਂ ਮੱਛਲੀ ਨਹੀਂ ਜੀਉਂਦੀ ਰਹਿ ਸਕਦੀ ਤਿਵੇਂ ਮੈਂ ਆਪ ਤੋਂ ਦੂਰ ਰਹਿਕੇ ਨਹੀਂ ਜੀਉਂਦੇ ਰਹਿ ਸਕਦੀ ਸੁਆਮੀ ਜੀ ਕਿਰਪਾ ਕਰੋ ਨਿਮਾਣੀ ਦੇ ਦੋਸ਼ ਨਾ ਚਿਤਾਰੋ ਇਹ ਬਾਂਦੀ ਆਪ ਦੀ ਚਰਨ ਸੇਵਾ ਕਰੇਗੀ ਸੀਤਾ ਵਾਂਗ ਚਰਨਾਂ ਵਿਚ ਦਿਨ ਕੱਟੇਗੀ ਜੰਗਲਾਂ ਵਿਚ ਫਿਰਨਾ ਪਵੇ ਤਾਂ ਫਿਰਾਂਗੀ ਭੁੱਖਾ ਮਰਨਾ ਪਵੇ ਤਾਂ ਭੁੱਖ ਝੱਲਾਂਗੀ ਮੇਹਰ ਕਰੋ ਦਇਆ ਕਰੋ।'

ਦੋਹਾਂ ਮਹਿਲਾਂ ਦੇ ਕੀਰਨੇ ਸੁਣਕੇ ਸਾਹਿਬ ਚੁੱਪ ਹੋ ਗਏ। ਹਲਕਾ ਜਿਹਾ ਮੋਹ ਦਾ ਅਸਰ ਹੋਇਆ, ਪਿਆਰ ਨੇ ਹਿਰਦੇ ਨੂੰ ਚੂੰਢੀ ਵੱਢੀ। ਆਖਰ ਜੀਵਨ ਸਾਥਣਾਂ ਸਨ। ਜੀਵਨ ਸਾਥਣਾਂ ਨਾਲ ਬਹੁਤਾ ਮਨ ਕਰੜਾ ਕਰਨਾ ਵੀ ਸੌਖਾ ਨਹੀਂ ਸੀ ਪਰ ਥੋੜ੍ਹਾ ਚਿਰ ਇਹ ਦਸ਼ਾ ਰਹੀ ਫਿਰ ਬਚਨ ਕੀਤਾ—'ਨਹੀਂ ! ਤੁਸਾਂ ਨੂੰ ਜਾਣਾ ਹੀ ਪਵੇਗਾ। ਸਮੇਂ ਐਸੇਂ ਆਉਣੇ ਹਨ, ਤੁਸਾਂ ਦਾ ਸਾਥ ਰਹਿਣਾ ਔਕੜਾਂ ਦਾ ਕਾਰਨ ਹੋ ਸਕਦਾ ਹੈ। ਅਸੀਂ ਜਿਸ ਨਿਸ਼ਾਨੇ ਨੂੰ ਸਾਹਮਣੇ ਰੱਖ ਕੇ ਜਾ ਰਹੇ ਹਾਂ ਉਹ ਸ਼ਾਇਦ ਪੂਰਾ ਨਾ ਹੋਵੇ। ਇਸ ਲਈ ਤੁਸੀਂ ਹੁਕਮ ਨੂੰ ਮੰਨੋਂ। ਜਾਵੋ ਜਿਵੇਂ ਅਕਾਲ ਪੁਰਖ ਕਰੇਗਾ ਤਿਵੇਂ ਅਗੇ ਨੂੰ ਕੀਤਾ ਜਾਵੇਗਾ।'

ਸਤਿਗੁਰੂ ਜੀ ਦਾ ਬਚਨ ਮੋੜਨਾ ਸੌਖਾ ਨਹੀਂ ਸੀ। ਦੋਹਾਂ ਮਹਿਲਾਂ ਨੇ ਹੁਕਮ

ਅਗੇ ਸਿਰ ਝੁਕਾ ਦਿੱਤਾ। ਸਜਲ ਨੇਤਰਾਂ ਨਾਲ ਸਾਹਿਬਾਂ ਵੱਲ ਤੱਕਿਆ ਇਕ ਵਾਰ ਨਹੀਂ ਸਗੋਂ ਕਈ ਵਾਰ ਤੱਕਿਆ ਪਰ ਸਾਹਿਬਾਂ ਦੇ ਨੈਣਾਂ ਵਿਚ ਤਿਆਗ ਹੀ ਤਿਆਗ ਨਜ਼ਰ ਆਇਆ। ਮੂੰਹ ਤੇ ਦੁਨਿਆਵੀ ਪਿਆਰ ਦੀ ਰਤਾ ਝਲਕ ਨਹੀਂ ਸੀ। ਦੋਹਾਂ ਮਹਿਲਾਂ ਨੇ ਅਕਾਲ ਪੁਰਖ ਦਾ ਧਿਆਨ ਕੀਤਾ ਤੇ ਮਾਤਾ ਸੁੰਦਰੀ ਜੀ ਨੇ ਦੋਹਾਂ ਦੀ ਜ਼ਬਾਨ ਬਣ ਕੇ ਉੱਤਰ ਦਿੱਤਾ—'ਜਿਵੇਂ ਪ੍ਰਭੂ ਦੀ ਆਗਿਆ। ਅਸੀਂ ਜਾਂਦੀਆਂ ਹਾਂ ਆਪ ਨੇ ਛੇਤੀ ਹੀ ਦਰਸ਼ਨ ਦੇਣੇ। ਆਪ ਦੇ ਦਰਸ਼ਨਾਂ ਖਾਤਰ ਮੱਛਲੀ ਵਾਂਗ ਤੜਪਦੀਆਂ ਰਹਾਂਗੀਆਂ। ਰਾਤ ਦਿਨੇ ਉਡੀਕ ਹੋਵੇਗੀ।'

'ਵਾਹਿਗੁਰੂ ਦਾ ਸਿਮਰਨ ਕਰਨਾ ਅਕਾਲ ਪੁਰਖ ਸਹਾਈ ਹੋਵੇਗਾ। ਮੇਹਰ ਕਰੇਗਾ ਕਿ ਤੁਸਾਂ ਦੇ ਹਿਰਦਿਆਂ ਨੂੰ ਸ਼ਾਂਤੀ ਪ੍ਰਾਪਤ ਹੋਵੇ। ਖਾਲਸਾ ਪੰਥ ਦੀਆਂ ਮਾਤਾਵਾਂ ਬਣੀਆਂ ਰਹੋ ਅਸੀਂ ਦੂਰ ਚਲੇ ਹਾਂ। ਲੰਮੇ ਰਾਹਾਂ ਦੇ ਮਾਮਲੇ ਜੁ ਹੋਏ ਕੀ ਪਤਾ ਕੀ ਬਣਨਾ ਹੈ। ਅਕਾਲ ਪੁਰਖ ਦੇ ਭਾਣੇ ਅੰਦਰ ਵਿਚਰਦੇ ਫਿਰਦੇ ਹਾਂ। ਉਹਦਾ ਭਾਣਾ ਮੰਨਣਾ ਹੀ ਠੀਕ ਹੈ। ਜਾਓ! ਸਿੱਖ ਸੇਵਕ ਤੁਸਾਂ ਦੀ ਸੇਵਾ ਕਰਨਗੇ। ਆਪ ਵਾਹਿਗੁਰੂ ਦਾ ਸਿਮਰਨ ਕਰਨਾ ਤੇ ਹੋਰਨਾਂ ਨੂੰ ਕਰਾਉਣਾ ਸਿਮਰਨ ਹੀ ਐਸਾ ਕਲਪ ਬਿਰਛ ਹੈ ਜਿਸਦੇ ਆਸਰੇ ਸਾਰੀਆਂ ਮਨੋ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਵਾਹਿਗੁਰੂ ਦਾ ਸਿਮਰਨ ਬਜਰ ਤੋਂ ਬਜਰ ਪਾਪ ਵੀ ਨਸ਼ਟ ਕਰ ਦੇਂਦਾ ਹੈ।'

ਭਾਈ ਮਨੀ ਸਿੰਘ ਜੀ ਨੂੰ ਹੁਕਮ ਕੀਤਾ ਗਿਆ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਜਿਵੇਂ ਹੁਕਮ ਹੋਇਆ ਤਿਵੇਂ ਸੇਵਾ ਕਰਨ ਦਾ ਫੈਸਲਾ ਕੀਤਾ। ਕੋਈ ਝਿਜਕ ਜਾਂ ਰੁਕਾਵਟ ਨਹੀਂ ਆਈ ਉਸੇ ਵੇਲੇ ਪਸ਼ੂ ਅੱਗੇ ਕਰ ਲਏ ਊਠਾਂ ਉਤੇ ਸਾਮਾਨ ਸੀ ਉਹ ਉਸੇ ਤਰ੍ਹਾਂ ਰਹਿਣ ਦਿੱਤਾ ਤੇ ਊਠ ਵੀ ਮੋੜ ਲਏ ਮਾਈਆਂ ਨੂੰ ਡੋਲਿਆਂ ਵਿਚ ਬੈਠਾ ਲਿਆ ਤੇ ਦਿੱਲੀ ਵੱਲ ਨੂੰ ਮੁਹਾਰਾਂ ਮੋੜ ਲਈਆਂ। ਕੂੰਜਾਂ ਡਾਰੋਂ ਵਿਛੜੀਆਂ ਪਰ ਮਜਬੂਰ ਹਨ ਭਾਈ ਮਨੀ ਸਿੰਘ ਜੀ ਖੁਦ ਵੀ ਸਤਿਗੁਰੂ ਜੀ ਦੇ ਚਰਨਾਂ ਤੋਂ ਵੱਖ ਨਹੀਂ ਸਨ ਹੋਣਾ ਚਾਹੁੰਦੇ ਪਰ ਉਹਦੇ ਹੁਕਮਾਂ ਨੂੰ ਕੌਣ ਮੋੜੇ। ਅਕਾਲ ਪੁਰਖ ਨੇ ਆਪ ਵਿਛੋੜਾ ਪਾਇਆ ਸੀ, ਉਹ ਵਿਛੋੜਾ ਝੱਲਣਾ ਜ਼ਰੂਰੀ ਸੀ ਕਿਉਂਕਿ ਹੁਕਮ ਆਸਰੇ ਹੀ ਸਾਰਾ ਜਗਤ ਤੇ ਅਸਮਾਨ ਖਲੋਤਾ ਹੈ।

ਸਤਿਗੁਰੂ ਜੀ ਦੇ ਸਿੱਖ ਤੇ ਸਾਹਿਬਾਂ ਦਾ ਪ੍ਰਵਾਰ ਹੁਕਮ ਮੰਨਦਾ ਸੀ। ਇਹੋ

ਕਾਰਨ ਕਿ ਜਥੇਬੰਦੀ ਮਜਬੂਤ ਸੀ ਖਾਲਸਾ ਪੰਥ ਵਿਚ ਸ਼ਕਤੀ ਓਨਾ ਚਿਰ ਰਹੀ ਹੈ ਜਿੰਨਾ ਚਿਰ ਹੁਕਮ ਮੰਨਣ ਦਾ ਵਿਚਾਰ ਅਮਰ ਰਿਹਾ।

ਮਾਤਾ ਸੁੰਦਰੀ ਜੀ ਦੇ ਮਾਤਾ ਸਾਹਿਬ ਕੌਰਾਂ ਵਾਸਤੇ ਇਕ ਪਲ ਵਿਛੜਨਾ ਔਖਾ ਸੀ ਕਿਉਂਕਿ ਜੀਵਨ ਦੇ ਸਾਰੇ ਸੁੱਖ ਨਸ਼ਟ ਹੋ ਚੁੱਕੇ ਸਨ ਚਾਰ ਪੁੱਤਰ ਸਦੀਵੀ ਕਾਲ ਦਾ ਵਿਛੋੜਾ ਦੇ ਗਏ ਸਨ। ਇਸ ਹਾਲਤ ਵਿਚ ਪਤੀ ਪਾਸੋਂ ਵੀ ਦੂਰ ਜਾਣਾ ਇਕ ਭਾਰਤੀ ਇਸਤਰੀ ਵਾਸਤੇ ਬਹੁਤ ਹੀ ਕਠਿਨ ਹੈ। ਪਰ ਭਾਰਤ ਦੀ ਦੇਵੀ ਪਤੀ ਦੀ ਆਗਿਆ ਮੰਨਣ ਵਿਚ ਹੀ ਇਕ ਨਮੂਨਾ ਬਣੀ ਰਹੀ।

ਭਾਈ ਮਨੀ ਸਿੰਘ ਜੀ ਮਾਤਾਵਾਂ ਨੂੰ ਨਾਲ ਲੈ ਕੇ ਦਿੱਲੀ ਪੁੱਜ ਗਏ। ਰਾਹ ਵਿਚ ਕੋਈ ਔਕੜ ਪੇਸ਼ ਨਾ ਆਈ।

## ੨੬. ਸਤਿਗੁਰੂ ਜੀ ਦਾ ਸਰਸੇ ਪੁੱਜਣਾ

ਬਠਿੰਡੇ ਤੋਂ ਸਤਿਗੁਰੂ ਜੀ ਪੂਰਬ ਵੱਲ ਤੁਰ ਪਏ। ਸਿਦਕੀ ਸਿੱਖ ਨਾਲ ਸਨ। ਮਾਲਵੇ ਦੇ ਸਿੰਘ ਵਿਦਾ ਕਰਕੇ ਵਾਪਸ ਮੁੜ ਗਏ। ਸਤਿਗੁਰੂ ਜੀ ਚੱਲਦੇ ਚੱਲਦੇ ਸਰਸੇ ਪੁੱਜੇ। ਸਰਸਾ ਉਸ ਵੇਲੇ ਮਾਮੂਲੀ ਕਸਬਾ ਸੀ ਫਿਰ ਵੀ ਜਿੰਨੇ ਕੁ ਹਿੰਦੂ ਖੱਤਰੀਆਂ ਦੇ ਘਰ ਸਨ ਉਹ ਚੰਗੇ ਸਨ ਸਾਰੇ ਰੱਜ ਕੇ ਖਾਂਦੇ ਸੀ।

ਸਤਿਗੁਰੂ ਜੀ ਦਾ ਡੇਰਾ ਪੁਜਿਆ ਦੇਖਕੇ ਇਕ ਖੱਤਰੀ ਨੇ ਸਿੰਘਾਂ ਕੋਲੋਂ ਪੁੱਛ ਕੀਤੀ 'ਕਿਸਦਾ ਡੇਰਾ ਹੈ ?' ਅਗੋਂ ਸਿੰਘਾਂ ਉੱਤਰ ਦਿੱਤਾ—'ਸੱਚੇ ਪਾਤਿਸ਼ਾਹ ਕਲਗੀਆਂ ਵਾਲੇ ਪਿਤਾ ਸਤਿਗੁਰੂ ਗੋਬਿੰਦ ਸਿੰਘ ਜੀ ਆਪ ਸਾਥ ਹਨ ਉਨ੍ਹਾਂ ਦਾ ਡੇਰਾ ਹੈ ਆਪ ਸਤਿਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਉਤੇ ਦਸਵੇਂ ਰੂਪ ਹਨ। ਆਪ ਦੀ ਮਹਿਮਾ ਕਥਨ ਨਹੀਂ ਹੋ ਸਕਦੀ ਜੀਵਾਂ ਨੂੰ ਤਾਰ ਰਹੇ ਹਨ।'

ਇਹ ਸੁਣਕੇ ਖੱਤਰੀ ਘਰ ਆ ਗਿਆ ਬਾਕੀ ਦੇ ਖੱਤਰੀਆਂ ਨੂੰ ਇਕੱਠਾ ਕਰਕੇ ਉਸਨੇ ਪ੍ਰੇਰਨਾ ਕੀਤੀ ਕਿ ਸਾਰੇ ਰਲ ਕੇ ਸਤਿਗੁਰਾਂ ਤੇ ਸਿੰਘਾਂ ਦੀ ਸੇਵਾ ਕਰੀਏ। ਉਸ ਵੇਲੇ ਸਾਧ ਸੰਤ ਤੇ ਮਹਾ ਪੁਰਖਾਂ ਦੀ ਸੇਵਾ ਕਰਨੀ ਬਹੁਤ ਚੰਗੀ ਸਮਝੀ ਜਾਂਦੀ ਸੀ ਕਿਉਂਕਿ ਅਮਨ ਦਾ ਸਮਾਂ ਨਹੀਂ ਸੀ। ਦੂਸਰਾ ਉਸ ਸਮੇਂ ਸਤਾਰਵੀਂ ਅਤੇ ਅਠਾਰਵੀਂ ਸਦੀ ਭਗਤੀ ਭਾਵ ਬਹੁਤਾ ਸੀ। ਤੀਸਰਾ ਉਸ ਵੇਲੇ ਹਰ ਇਕ ਘਰ ਦਾ ਕੋਈ ਨਾ ਕੋਈ ਗੁਰੂ ਹੁੰਦਾ ਸੀ ਹਰ ਕੋਈ ਕਿਸੇ ਨਾ ਕਿਸੇ ਇਸ਼ਟ ਦੀ ਉਪਾਸ਼ਨਾ ਜ਼ਰੂਰ ਕਰਦਾ ਸੀ। ਸਰਸਾ ਵਰਗੇ ਜੰਗਲੀ ਇਲਾਕੇ ਵਿਚ ਤਾਂ ਕੁਦਰਤੀ ਧਰਮ

ਭਾਵ ਸੀ ਕਿਉਂਕਿ ਸ਼ਾਹੂਕਾਰ ਲੋਕ ਚੋਰਾਂ ਤੇ ਹਕੂਮਤ ਦੇ ਸਾਰੇ ਕਰਿੰਦਿਆਂ ਕੋਲੋਂ ਡਰਦੇ ਰਹਿੰਦੇ ਸਨ।

ਖੱਤਰੀਆਂ ਨੇ ਸਤਿਗੁਰੂ ਜੀ ਦਾ ਡੇਰਾ ਇਕ ਖੁਲ੍ਹੀ ਥਾਂ ਤੇ ਕਰਾ ਦਿੱਤਾ। ਬਹੁਤ ਖੁਸ਼ੀ ਤੇ ਉਤਸ਼ਾਹ ਨਾਲ ਸੇਵਾ ਕੀਤੀ ਸਾਹਿਬਾਂ ਨੇ ਉਹਨਾਂ ਦਾ ਭਗਤੀ ਭਾਵ ਦੇਖਕੇ ਉਥੇ ਦੀਵਾਨ ਕੀਤਾ ਤੇ ਉਪਦੇਸ਼ ਕੀਤਾ। ਜਿਸ ਵੇਲੇ ਸਾਹਿਬ ਉਪਦੇਸ਼ ਕਰ ਰਹੇ ਸਨ ਤਾਂ ਇਕ ਅਧਖੜ ਇਸਤਰੀ ਵਿਰਲਾਪ ਕਰਦੀ ਹੋਈ ਸਾਹਿਬਾਂ ਦੀ ਹਜ਼ੂਰੀ ਵਿਚ ਪੁਜੀ ਉਸ ਨੂੰ ਸਤਿਗੁਰੂ ਜੀ ਨੇ ਹੌਸਲਾ ਦਿੱਤਾ ਤੇ ਪੁਛਿਆ ਕਿ ਉਸ ਦੇ ਰੋਣ ਦਾ ਕਾਰਨ ਕੀ ਹੈ ?

ਉਸ ਇਸਤਰੀ ਨੇ ਕਿਹਾ—'ਮਹਾਰਾਜ ! ਮੇਰੇ ਪਤੀ ਨੂੰ ਖੁਡਾਲਾ ਦੇ ਹਾਕਮ ਨੇ ਮਲੋ ਮਲੀ ਨਿਰਦੋਸ਼ ਭੋਰੇ ਵਿਚ ਸੁੱਟ ਛਡਿਆ ਹੈ। ਉਹ ਚੰਦਰਾ ਹਾਕਮ ਆਖਦਾ ਹੈ ਤੁਸਾਂ ਦੀ ਬੇਟੀ ਸੁੰਦਰ ਤੇ ਜਵਾਨ ਹੈ ਉਹ ਮੈਨੂੰ ਦੇ ਦਿਓ। ਪਰ ਸੱਚੇ ਪਾਤਿਸ਼ਾਹ ਅਸਾਂ ਆਪਣੀ ਬੇਟੀ ਦਾ ਧਰਮ ਬਚਾਉਣ ਦੇ ਬਦਲੇ ਉਸ ਨੂੰ ਦੂਰ ਭੇਜ ਦਿੱਤਾ ਤੇ ਵਿਆਹ ਦਿੱਤਾ ਹੈ। ਮੇਰੇ ਪਤੀ ਨੂੰ ਛੁਡਾਇਆ ਜਾਵੇ ਨਹੀਂ ਤੇ ਪਾਪੀ ਮਾਰ ਸੁੱਟੇਗਾ। ਉਹ ਬਹੁਤ ਕਰੜੇ ਸੁਭਾ ਦਾ ਤੁਰਕ ਹਾਕਮ ਹੈ। ਮੇਰੇ ਤੇ ਦਇਆ ਕਰੋ ਮੇਹਰ ਕਰੋ।' ਉਸ ਇਸਤਰੀ ਦਾ ਇਹ ਤਰਲਾ ਸੁਣਕੇ ਤੇ ਉਹਦੀ ਮੰਦੀ ਦਸ਼ਾ ਦੇਖ ਕੇ ਸਤਿਗੁਰੂ ਜੀ ਆਸਣ ਤੋਂ ਉਠੇ ਉਸੇ ਵੇਲੇ ਘੋੜੇ ਉਤੇ ਸਵਾਰ ਹੋਏ ਤੇ ਨਾਲ ਪੰਜ ਸਿੱਖ ਲੈ ਕੇ ਖੁਡਾਲੇ ਨੂੰ ਚੱਲ ਪਏ। ਡੇਰਾ ਸਰਸੇ ਹੀ ਰਿਹਾ ਉਹ ਇਸਤਰੀ ਵੀ ਸਾਹਿਬਾਂ ਦੇ ਡੇਰੇ ਰਹੀ।

ਖੁਡਾਲਾ ਸਰਸੇ ਤੋਂ ਨੇੜੇ ਹੀ ਸੀ ਉਥੋਂ ਦਾ ਜ਼ਾਲਮ ਹਾਕਮ ਨਬੀ ਬਖਸ਼ ਸੀ ਉਹ ਬਹੁਤ ਹੀ ਦੁਰਾਚਾਰੀ ਲਾਲਚੀ ਪੁਰਸ਼ ਸੀ ਸਾਹਿਬਾਂ ਨਿਰੈਭਤਾ ਨਾਲ ਉਹਦੀ ਹਵੇਲੀ ਦੇ ਵਿਚ ਪੁੱਜ ਕੇ ਨਬੀ ਬਖਸ਼ ਨੂੰ ਹਾਕ ਮਾਰੀ। ਉਹਦੇ ਆਦਮੀ ਬਾਹਰ ਆਏ ਉਹਨਾਂ ਨੇ ਨਬੀ ਬਖਸ਼ ਨੂੰ ਸੱਦਿਆ ਉਹ ਉਸ ਵੇਲੇ ਸ਼ਰਾਬ ਦੇ ਨਸ਼ੇ ਵਿਚ ਚੂਰ ਸੀ। ਸਾਹਿਬਾਂ ਨੇ ਬਿਨਾਂ ਕੁਝ ਆਖਦੇ ਉਸ ਨੂੰ ਗਲੋਂ ਫੜ ਲਿਆ ਤੇ ਬਚਨ ਕੀਤਾ—'ਦੱਸ ਗੁਲਾਬਾ ਕਿਥੇ ਹੈ ? ਉਸ ਨੂੰ ਭੋਰੇ ਵਿਚ ਕਿਉਂ ਪਾ ਛਡਿਆ ਹੈ ? ਤੇਰਾ ਕਾਲ ਨੇੜੇ ਆ ਪੁੱਜਾ ਹੈ। ਖੁਦਾ ਨੂੰ ਯਾਦ ਕਰਨਾ ਹੈ ਤਾਂ ਕਰ ਲੈ ਤੇਰੇ ਪਾਪਾਂ ਦਾ ਅੰਤ ਹੋਣ ਲੱਗਾ ਹੈ ਤੇ ਜ਼ੁਲਮਾਂ ਦੀ ਪੁਕਾਰ ਦੂਰ ਤੱਕ ਪੁੱਜ ਗਈ ਹੈ।'

ਨਬੀ ਬਖਸ਼ ਘਾਬਰ ਗਿਆ ਕਿ ਬਾਜ਼ ਵਾਂਗ ਅਚਨਚੇਤ ਸਤਿਗੁਰੂ ਜੀ ਨੇ

ਉਸ ਨੂੰ ਇਉਂ ਫੜ ਲਿਆ ਜਿਵੇਂ ਬਾਜ ਕਬੂਤਰ ਨੂੰ ਫੜ ਲੈਂਦਾ ਹੈ। ਦੂਜਾ ਉਹ ਸ਼ਰਾਬੀ ਸੀ ਤੀਸਰਾ ਉਹਦੇ ਆਦਮੀ ਉਹਦੇ ਕੋਲ ਨਹੀਂ ਸਨ ਉਹ ਤਾਂ ਬਹੁਤ ਭੈ-ਭੀਤ ਹੋਇਆ ਉਸ ਨੇ ਸਾਹਿਬਾਂ ਅੱਗੇ ਜਾਨ ਦਾ ਤਰਲਾ ਕੀਤਾ—'ਹੇ ਖ਼ੁਦਾ ਦੇ ਬੰਦੇ! ਮੈਂ ਪਾਪੀ ਜ਼ਰੂਰ ਹਾਂ, ਮੈਂ ਦੁਰਾਚਾਰੀ ਹਾਂ, ਪਰ ਮੇਰਾ ਗਲ ਛੱਡਦੇ ਮੈਨੂੰ ਰਤਾ ਸਾਹ ਲੈ ਦੇਣ ਦੇ ਫਿਰ ਮੈਂ ਕੁਝ ਦੱਸਾਂਗਾ।' ਮੇਰੀ ਜਾਨ ਬਖਸ਼ੀ ਕਰ ਖ਼ੁਦਾ ਦੇ ਵਾਸਤੇ ਮੇਰੇ ਤੇ ਮਿਹਰ ਕਰ ਮੈਂ ਹੁਣੇ ਹੀ ਗੁਲਾਬੇ ਨੂੰ ਭੋਰੇ ਵਿਚੋਂ ਬਾਹਰ ਮੰਗਵਾ ਦੇਂਦਾ ਹਾਂ।'

ਉਸਦੇ ਝੂਠ ਬੋਲਣ ਤੇ ਸਤਿਗੁਰੂ ਜੀ ਨੂੰ ਕ੍ਰੋਧ ਆਇਆ ਸਾਹਿਬਾਂ ਨੇ ਉਸ ਨੂੰ ਹਲੂਣ ਕੇ ਕਿਹਾ—'ਮਰਨ ਵੇਲੇ ਵੀ ਝੂਠ ਬੋਲਣੋਂ ਨਹੀਂ ਟਲਦਾ। ਗੁਲਾਬੇ ਨੇ ਚੋਰੀ ਨਹੀਂ ਕੀਤੀ ਸਗੋਂ ਤੂੰ ਝੂਠ ਤੇ ਚੋਰੀ ਕੀਤੀ ਹੈ। ਡਾਕਾ ਮਾਰਨ ਦੀ ਨੀਤ ਕੀਤੀ ਸੀ ਉਸਦੀ ਜਵਾਨ ਰੂਪਵਤੀ ਲੜਕੀ ਨੂੰ ਆਪਣੇ ਘਰ ਪਾਉਣਾ ਚਾਹੁੰਦਾ ਸੀ। ਕੀ ਇਹ ਗੱਲ ਠੀਕ ਹੈ ? ਪਾਪੀ ਤੇਰੇ ਵਰਗੇ ਬੰਦਿਆਂ ਦਾ ਧਰਤੀ ਤੇ ਜੀਉਣਾ ਚੰਗਾ ਨਹੀਂ। ਤੈਨੂੰ ਅੱਜ ਨਰਕਾਂ ਨੂੰ ਭੇਜਿਆ ਜਾਵੇਗਾ।'

ਸਾਹਿਬ ਇਸ ਤਰ੍ਹਾਂ ਨਬੀ ਬਖਸ਼ ਨੂੰ ਡਰਾ ਰਹੇ ਸਨ ਕਿ ਨਬੀ ਬਖਸ਼ ਦੀ ਬੇਗ਼ਮ ਆ ਪੁੱਜੀ ਉਸ ਨੇ ਸਤਿਗੁਰੂ ਜੀ ਦੇ ਚਰਨ ਫੜ ਲਏ। ਚਰਨ ਫੜ ਕੇ ਰੋ ਰੋ ਕੰਬ ਕੰਬ ਕੇ ਤਰਲਾ ਕੀਤਾ—'ਹੇ ਖ਼ੁਦਾ ਰੂਪ ਪ੍ਰੀਰ ਜੀ! ਮੈਨੂੰ ਰੰਡੀ ਨਾ ਕਰੋ ਮੇਰੇ ਤੇ ਤਰਸ ਕਰੋ ਇਸਦੀ ਜਾਨ ਬਖਸ਼ੀ ਕਰੋ।'

ਸਤਿਗੁਰੂ ਜੀ ਨੇ ਨਬੀ ਬਖਸ਼ ਨੂੰ ਛੱਡ ਦਿੱਤਾ ਤੇ ਉਸ ਦੀ ਬੇਗਮ ਨੂੰ ਬਾਹੋਂ ਫੜ ਕੇ ਉੱਪਰ ਖਲਿਆਰ ਕੇ ਕਿਹਾ—'ਬੇਟੀ! ਇਸ ਪਾਪੀ ਨੂੰ ਡੰਨ ਦੇਣਾ ਹੀ ਚੰਗਾ ਹੈ। ਤੇਰੇ ਵਰਗੀ ਦੇਵੀ ਕੋਲ ਹੁੰਦਿਆਂ ਹੋਇਆਂ ਵੀ ਦੂਸਰਿਆਂ ਦੀਆਂ ਨੂੰਹਾਂ ਧੀਆਂ ਨਾਲ ਧੱਕਾ ਕਰਦਾ ਹੈ। ਖ਼ੁਦਾ ਕੋਲੋਂ ਮੂਲ ਨਹੀਂ ਡਰਦਾ। ਐਸਾ ਪਾਪੀ ਪੁਰਸ਼ ਹਾਕਮ ਨਹੀਂ ਹੋਣਾ ਚਾਹੀਦਾ।'

ਨਬੀ ਬਖਸ਼ ਤਾੜ ਗਿਆ ਕਿ ਕੋਈ ਵਲੀ ਪੀਰ ਖ਼ੁਦਾ ਦੇ ਹੁਕਮ ਨਾਲ ਆਇਆ ਹੈ ਨਹੀਂ ਤਾਂ ਬੰਦੇ ਦੀ ਕੀ ਮਜਾਲ ਕਿ ਉਹ ਨਬੀ ਬਖਸ਼ ਦੀ ਹਵੇਲੀ ਵਿਚ ਪੁਜੇ। ਉਹ ਸਤਿਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ ਤੋਬਾ ਤੋਬਾ ਕਰਨ ਲੱਗ ਪਿਆ ਉਸ ਦੀਆਂ ਧਾਹੀਂ ਨਿਕਲ ਗਈਆਂ। ਉਸ ਪਾਪੀ ਦੀ ਨਿਰਬਲ ਆਤਮਾ ਰੋਣ ਲੱਗ ਪਈ। ਉਸ ਵੇਲੇ ਸਤਿਗੁਰੂ ਜੀ ਵੀ ਉਸ ਦਾ ਰੋਣਾ ਸੁਣਕੇ

ਮੇਹਰ ਦੇ ਘਰ ਆ ਪੁਜੇ। ਸਾਹਿਬਾਂ ਨੇ ਉਸੇ ਵੇਲੇ ਹੁਕਮ ਕੀਤਾ—'ਪਹਿਲਾਂ ਗੁਲਾਬੇ ਨੂੰ ਬਾਹਰ ਲਿਆਓ।'

ਉਸੇ ਵੇਲੇ ਨਬੀ ਬਖਸ਼ ਗੁਲਾਬੇ ਨੂੰ ਭੋਰੇ ਵਿਚੋਂ ਕੱਢ ਲਿਆਇਆ ਉਸਦਾ ਹੁਲੀਆ ਬਹੁਤ ਖਰਾਬ ਹੋਇਆ ਹੋਇਆ ਸੀ। ਉਹ ਭੁੱਖ ਦੀ ਮਾਰ ਦੇ ਕਾਰਨ ਡੋਲ ਰਿਹਾ ਸੀ ਉਸਦਾ ਸਰੀਰ ਸੁੱਕ ਗਿਆ ਤੇ ਅੱਖਾਂ ਅੰਦਰ ਵੜੀਆਂ ਹੋਈਆਂ ਸਨ। ਸਤਿਗੁਰੂ ਜੀ ਨੇ ਉਸ ਨੂੰ ਦੇਖਿਆ ਤੇ ਨਬੀ ਬਖਸ਼ ਨੂੰ ਕਿਹਾ—'ਦੇਖ ! ਕਿਸ ਖੁਦਾ ਦੇ ਬੰਦੇ ਨੂੰ ਜੀਉਂਦੇ ਜੀ ਇਸ ਦੋਜ਼ਕ ਵਿਚ ਸੁੱਟਿਆ ਹੈ ਕੀ ਤੈਨੂੰ ਖੁਦਾ ਦੋਜ਼ਕ ਦੀ ਅੱਗ ਵਿਚ ਨਾ ਸਾੜੂ ? ਕੀ ਤੂੰ ਆਸ ਕਰ ਸਕਦਾ ਹੈਂ ਕਿ ਖੁਦਾ ਤੈਨੂੰ ਬਹਿਸ਼ਤ ਵਿਚ ਥਾਂ ਦੇਵੇਗਾ ? ਕੀ ਕੁਲ ਨਾਸ ਕਰਨ ਦਾ ਸਾਧਨ ਨਹੀਂ ਕੀਤਾ ?'

'ਹਾਂ ਸਾਈਂ ! ਸਭ ਕੁਝ ਕੀਤਾ ਹੈ ਮੇਹਰ ਕਰੋ ! ਬਖਸ਼ੋ ! ਬੰਦਾ ਭੁੱਲ ਗਿਆ। ਰਾਜਸੀ ਸ਼ਕਤੀ ਦੇ ਕਾਰਨ ਖੁਦਾ ਚੇਤੇ ਨਹੀਂ ਰਿਹਾ। ਮੇਹਰ ਕਰੋ ਦੋਜ਼ਕ ਦੀ ਅੱਗ ਤੋਂ ਬਚਾਓ। ਸਾਧਨ ਦੱਸੋ ਕਿ ਕਿਵੇਂ ਬਚ ਸਕਦਾ ਹਾਂ ? ਮੈਂ ਤੋਬਾ ਕਰਦਾ ਹਾਂ ਕਿ ਅੱਗੇ ਨੂੰ ਪਾਪ ਕਰਮ ਨਹੀਂ ਕਰਾਂਗਾ ਜੋ ਕੁਝ ਪਿਛੇ ਹੋ ਗਿਆ ਉਸਦਾ ਖਿਮਾਂ ਬਖਸ਼ੀ ਜਾਵੇ।'

ਸਾਹਿਬਾਂ ਨੇ ਉਪਦੇਸ਼ ਦੇ ਕੇ ਨਬੀ ਬਖਸ਼ ਨੂੰ ਸਿੱਧੇ ਰਸਤੇ ਪਾਇਆ ਤੇ ਆਪ ਗੁਲਾਬੇ ਨੂੰ ਨਾਲ ਲੈ ਕੇ ਸਰਸੇ ਆ ਪੁਜੇ। ਸਾਹਿਬਾਂ ਦੀ ਇਸ ਦਲੇਰੀ ਤੇ ਸੱਚਾਈ ਦਾ ਅਸਰ ਲੋਕਾਂ ਦੇ ਮਨਾਂ ਉਤੇ ਬਹੁਤ ਪਿਆ ਸਾਰੇ 'ਧੰਨ ਸਤਿਗੁਰੂ ਜੀ, ਧੰਨ ਸਤਿਗੁਰੂ ਜੀ' ਆਖਣ ਲੱਗ ਪਏ।

ਜੋ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਸੀ ਗੁਲਾਬੇ ਦੇ ਆਉਣ ਤੇ ਉਹ ਵੀ ਸਾਹਿਬਾਂ ਦੇ ਦਰਸ਼ਨ ਕਰਨ ਆਏ। ਸਾਰੀ ਖਲਕਤ ਹੁਮ ਹੁਮਾ ਕੇ ਪੁੱਜ ਗਈ ਘਰ ਘਰ ਤੇ ਥੜੇ ਥੜੇ ਤੇ ਚਰਚਾ ਹੋਣ ਲੱਗੀ।

ਜਦੋਂ ਇਸ ਤਰ੍ਹਾਂ ਉਪਮਾ ਹੋਣ ਲੱਗੀ ਤਾਂ ਸ਼ਹਿਰ ਦੇ ਪੰਡਤ ਜੋ ਬੁਤ ਪੂਜਾ ਕਰਦੇ ਤੇ ਆਨੇ ਬਹਾਨੇ ਨਾਲ ਜਨਤਾ ਨੂੰ ਲੁੱਟਦੇ ਸਨ ਉਹ ਈਰਖਾ ਨਾਲ ਸੜ ਬਲ ਗਏ ਦੂਸਰੇ ਉਥੇ ਮੁਸਲਮਾਨ ਪੀਰ ਰਹਿੰਦੇ ਸਨ ਉਹਨਾਂ ਦੇ ਵੀ ਢਿੱਡ ਪੀੜ ਹੋਈ ਉਹ ਵੀ ਬਹੁਤ ਤੰਗ ਹੋਏ। ਉਹਨਾਂ ਨੇ ਫੈਸਲਾ ਕੀਤਾ ਕਿ ਸਤਿਗੁਰੂ ਜੀ ਨਾਲ ਚਰਚਾ ਕਰਕੇ ਜਨਤਾ ਵਿਚ ਅਸਰ ਰਸੂਖ ਕਾਇਮ ਰਖਿਆ ਜਾਵੇ।

ਉਹ ਪੀਰ ਖ਼ੁਵਾਜਾ ਖਿਜ਼ਰ ਦੀ ਦਰਗਾਹ ਤੇ ਸਭ ਇਕੱਠੇ ਹੋ ਕੇ ਆਏ ਉਹਨਾਂ ਨੇ ਸਾਹਿਬਾਂ ਨੂੰ ਕਿਹਾ—'ਪੀਰ ਜੀ ! ਤੁਸੀਂ ਜੋ ਬੁਤ ਪੂਜ ਤੇ ਮੜ੍ਹੀ ਮਸਾਣ ਦੀ ਵਿਰੋਧਤਾ ਕਰਦੇ ਹੋ ਇਹ ਠੀਕ ਨਹੀਂ ।'

ਸਾਹਿਬਾਂ ਨੇ ਉੱਤਰ ਦਿੱਤਾ—'ਸਭ ਦਾ ਕਰਤਾ ਹਰਤਾ ਖ਼ੁਦਾ ਹੈ । ਜਿਸ ਨੂੰ ਅਕਾਲ ਪੁਰਖ, ਰਹੀਮ, ਭਗਵਾਨ, ਈਸ਼ਵਰ ਤੇ ਪ੍ਰਮਾਤਮਾ ਆਦਿਕ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ । ਉਸ ਦਾ ਨਾ ਕੋਈ ਸ਼ਰੀਕ ਹੈ ਤੇ ਨਾ ਉਹ ਕਿਸੇ ਰੂਪ ਵਿਚ ਹੈ । ਉਹ ਅਰੂਪ ਹੈ । ਇਸ ਵਾਸਤੇ ਪੂਜਾ ਉਸਦੀ ਹੋ ਸਕਦੀ ਹੈ ਉਹ ਵੀ ਸਖਤੀ ਨਾਲ ਇਸ ਤਰ੍ਹਾਂ ਨਹੀਂ ਜਿਵੇਂ ਤੁਸੀਂ ਕਰਦੇ ਹੋ । ਤੁਸੀਂ ਤਾਂ ਜਗਤ ਨੂੰ ਧੋਖਾ ਦੇਂਦੇ ਹੋ ਪਰ ਖ਼ੁਦਾ ਨੂੰ ਧੋਖਾ ਨਹੀਂ ਦੇ ਸਕਦੇ । ਇਸ ਧੋਖੇ ਦੇ ਕਰਨ ਦਾ ਫਲ ਤੁਸਾਂ ਨੂੰ ਜ਼ਰੂਰ ਭੁਗਤਣਾ ਪਵੇਗਾ। ਇਸ ਤਰ੍ਹਾਂ ਦੀਆਂ ਸੱਚੀਆਂ ਗੱਲਾਂ ਸੁਣ ਕੇ ਸਾਰੇ ਮਜੌਰ ਚੁੱਪ ਚਾਪ ਤੁਰ ਗਏ ।

## ੨੭. ਜੈਨੀਆਂ ਨੂੰ ਉਪਦੇਸ਼ ਕਰਨਾ

ਸਰਸਾ ਤੋਂ ਚੱਲਕੇ ਸਤਿਗੁਰੂ ਜੀ ਨਿੱਕੇ ਨਿੱਕੇ ਕਸਬਿਆਂ ਵਿਚ ਵੱਸਦੇ ਜੀਵਾਂ ਨੂੰ ਤਾਰਦੇ ਹੋਏ ਛੀਨ ਤਲਾਈ (ਨੌਹਰ ਸ਼ਹਿਰ) ਜਾ ਪੁਜੇ ਉਸ ਸ਼ਹਿਰ ਦੇ ਹਿੰਦੂ ਜੈਨ ਮਤ ਦੇ ਧਾਰਨੀ ਸਨ । ਜੈਨੀ ਲੋਕ ਮਾਸ ਨਹੀਂ ਖਾਂਦੇ ਤੇ ਨਾ ਹੀ ਕਿਸੇ ਤਰ੍ਹਾਂ ਦੀ ਜੀਵ ਹੱਤਿਆ ਕਰਦੇ ਹਨ ਪਰ ਮਨੁੱਖਾਂ ਨੂੰ ਲੁੱਟਕੇ ਮਾਇਆ ਜ਼ਰੂਰ ਇਕੱਠੀ ਕਰਦੇ ਹਨ, ਗਰੀਬਾਂ ਨਾਲ ਹਮਦਰਦੀ ਨਹੀਂ ਕਰਦੇ ।

ਸਤਿਗੁਰਾਂ ਦੇ ਇਕ ਸਿੱਖ ਦੇ ਪੈਰ ਹੇਠਾਂ ਆਕੇ ਕਬੂਤਰ ਦੀ ਮੌਤ ਹੋ ਗਈ ਕਿਉਂਕਿ ਜੈਨੀ ਮੰਦਰ ਵਿਚ ਕਬੂਤਰ ਅਨਗਿਣਤ ਸਨ । ਉਹ ਦਾਣੇ ਤੇ ਲੱਗੇ ਹੋਏ ਪੈਰਾਂ ਵਿਚੋਂ ਨਹੀਂ ਸਨ ਉੱਡਦੇ ਤੇ ਨਾ ਪੁਰਸ਼ ਕੋਲੋਂ ਡਰਦੇ ਸਨ । ਕਬੂਤਰ ਦੇ ਮਰਨ ਤੇ ਜੈਨੀ ਪੁਜਾਰੀਆਂ ਨੇ ਰੌਲਾ ਪਾ ਦਿੱਤਾ । ਇਕ ਪੁਜਾਰੀ ਨੇ ਕਿਹਾ ਦੇਵ ਪੰਛੀ ਦੀ ਮੌਤ ਹੋ ਗਈ ਹੈ । ਜੀਵ ਹੱਤਿਆ ਲਗੇਗੀ ਮਾਰਨ ਵਾਲੇ ਪੁਰਸ਼ ਨੂੰ ਹੱਤਿਆ ਦਾ ਪ੍ਰਾਸਚਿਤ ਕਰਨਾ ਚਾਹੀਦਾ ਹੈ ਇਸ ਨੇ ਬਹੁਤ ਮਾੜਾ ਕੀਤਾ ਹੈ । ਦੇਵ ਪੰਛੀ ਨੂੰ ਅੱਜ ਤੱਕ ਕਿਸੇ ਨਹੀਂ ਮਾਰਿਆ ਇਹ ਪਾਪੀ ਹੈ ।

ਸਤਿਗੁਰੂ ਜੀ ਨੇ ਉਸ ਪੁਜਾਰੀ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਇਸ

ਤ੍ਰਾਂ ਨਹੀਂ ਕਰਨਾ ਚਾਹੀਦਾ। ਜੀਵ ਜਿਹੜੇ ਜੰਮੇ ਹਨ ਉਹ ਕਿਸੇ ਨ ਕਿਸੇ ਵਸੀਲੇ ਨਾਲ ਮਰਦੇ ਜਾਣੇ ਹਨ। ਕੋਈ ਪਾਪ ਨਹੀਂ ਕਬੂਤਰ ਦੇ ਮਰਨ ਦਾ। ਇਹ ਮਰਨ ਵਾਸਤੇ ਹੀ ਜੀਉਂਦੇ ਹਨ। ਮਨੁੱਖ ਦੀ ਖ਼ੁਰਾਕ ਹਨ।

ਸਤਿਗੁਰੂ ਜੀ ਦਾ ਇਹ ਬਚਨ ਸੁਣ ਕੇ ਜੈਨੀ ਤਾਂ ਸਿਰ ਤੋਂ ਪੈਰਾਂ ਤੱਕ ਸੜ ਬਲ ਕੇ ਆਪੇ ਤੋਂ ਬਾਹਰ ਹੋ ਗਏ ਉਹਨਾਂ ਨੇ ਡਾਢਾ ਰੌਲਾ ਪਾਇਆ। 'ਆਪ ਚੰਗੇ ਸੰਤ ਹੋ ਜਿਹੜੇ ਜੀਵ ਹੱਤਿਆ ਦਾ ਪ੍ਰਚਾਰ ਕਰਦੇ ਹੋ। ਹਿੰਸਾਵਾਦ ਨੂੰ ਇਥੇ ਥਾਂ ਨਹੀਂ ਜੇ ਕੋਈ ਕਰਾਮਾਤ ਰੱਖਦੇ ਹੋ ਕੋਈ ਬ੍ਰਹਮ ਸ਼ਕਤੀ ਦਾ ਬਲ ਹੈ ਤਾਂ ਮਾਰੋ ਖਾਂ ਭਲਾ ਸਾਰੇ ਕਬੂਤਰਾਂ ਨੂੰ ਐਵੇਂ ਸੰਤਗੀਰੀ ਦਾ ਢੌਂਗ ਰਚੀ ਫਿਰਦੇ ਹੋ। ਸ਼ਿਕਾਰ ਖੇਡਣਾ, ਬਾਜ, ਤਲਵਾਰ, ਬੰਦੂਕ, ਊਠ, ਘੋੜੇ ਤੇ ਸੇਵਕ ਨਾਲ ਲਈ ਫਿਰਦੇ ਹੋ।'

ਜੈਨੀ ਪੁਜਾਰੀਆਂ ਦੀ ਅਗਿਆਨਤਾ ਕੁਝੱਤਣ ਤੇ ਕਰੋਧਤਾ ਉੱਪਰ ਸਤਿਗੁਰੂ ਜੀ ਨਰਾਜ਼ ਨਹੀਂ ਹੋਏ। ਉਹਨਾਂ ਨੇ ਇਕ ਨਿਰਾਲੀ ਹੀ ਮੁਸਕਰਾਹਟ ਨਾਲ ਬਚਨ ਕੀਤਾ—'ਫਿਕੇ ਬਚਨ ਨਹੀਂ ਬੋਲਣੇ ਚਾਹੀਦੇ। ਪੁਰਖ ਨੂੰ ਧਾਰਮਿਕ ਅਸਥਾਨ ਦਾ ਪੁਜਾਰੀ ਹੋ ਕੇ ਕਦੀ ਕਰੋਧ ਨਹੀਂ ਕਰਨਾ ਚਾਹੀਦਾ ਪਰ ਜੇ ਤੁਸੀਂ ਕਹਿੰਦੇ ਹੋ ਤਾਂ ਲਓ ਫਿਰ ਸਾਰੇ ਕਬੂਤਰ ਸੌਂ ਗਏ।'

ਇਹ ਬਚਨ ਕਰਨ ਦੀ ਢਿੱਲ ਹੀ ਸੀ ਕਿ ਮੰਦਰ ਦੀ ਚਾਰ ਦੀਵਾਰੀ ਵਿਚ ਜਿੰਨੇ ਕਬੂਤਰ ਸਨ ਤੇ ਜਿਥੇ ਜਿਥੇ ਚੋਗਾ ਚੁਗ ਰਹੇ ਸਨ ਕਈ ਗੁਟਕੂ ਗੁਟਕੂ ਕਰਦੇ ਸਨ ਉਹ ਸਾਰੇ ਉਥੇ ਦੇ ਉਥੇ ਸੌਂ ਗਏ। ਧੌਣਾਂ ਸੁੱਟ ਦਿੱਤੀਆਂ ਦੇਖਣ ਵਾਲਿਆਂ ਨੂੰ ਪ੍ਰਤੀਤ ਹੋਇਆ ਕਿ ਉਹ ਮਰ ਗਏ ਹਨ। ਇਹ ਕੌਤਕ ਦੇਖ ਕੇ ਪੁਜਾਰੀ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਉਸਦਾ ਸਿਰ ਚੱਕਰਾਉਣ ਲੱਗ ਪਿਆ। ਉਹ ਸਤਿਗੁਰੂ ਜੀ ਵੱਲ ਤੇ ਕਬੂਤਰਾਂ ਵੱਲ ਡੌਰ ਭੌਰਾ ਹੋ ਕੇ ਦੇਖਦਾ ਰਿਹਾ। ਉਹ ਗੱਲ ਕਰਨ ਜੋਗਾ ਨਾ ਰਿਹਾ। ਜਿਹੜੇ ਹੋਰ ਦੇਖਣ ਵਾਲੇ ਸਨ ਉਹ ਘਬਰਾ ਕੇ ਚਲੇ ਗਏ। ਸ਼ਹਿਰ ਵਿਚ ਰੌਲਾ ਮੱਚ ਗਿਆ ਕਿ ਮੰਦਰ ਦੇ ਕਬੂਤਰ ਸਾਰੇ ਮਰ ਗਏ ਹਨ। ਹੁਣ ਹੇਠਲੀ ਉਤੇ ਹੋਵੇਗੀ, ਜ਼ਰੂਰ ਦੁਨੀਆਂ ਗਰਕ ਹੋਵੇਗੀ। ਕਿਸੇ ਨੇ ਸ਼ੋਰ ਮਚਾਇਆ ਇਕ ਸਾਧੂ ਆਇਆ ਹੈ ਉਸ ਦੇ ਬਚਨ ਨਾਲ ਸਾਰੇ ਕਬੂਤਰ ਮਰ ਗਏ। ਦੇਵ ਪੰਛੀਆਂ ਦੀ ਮੌਤ ਭਲੇ ਦੀ ਮੌਤ ਨਹੀਂ। ਇਹ ਸ਼ਹਿਰ ਜ਼ਰੂਰ ਗਰਕ ਹੋ ਜਾਵੇਗਾ। ਕੋਈ ਉਪਰਾਲਾ ਕਰੋ, ਜਤਨ ਕਰੋ, ਹੋਮ ਜਗ ਕਰੋ।

ਸਾਧੂ (ਸਤਿਗੁਰੂ) ਜੀ ਦੇ ਚਰਨੀ ਲਗੋ ਜਿੰਨੇ ਜੀਅ ਓਨੀਆਂ ਹੀ ਕਿਸਮਾਂ ਦੀਆਂ ਗੱਲਾਂ ਸਨ। ਕੋਈ ਕਿਸੇ ਦੀ ਸੁਣਦਾ ਤੇ ਕੋਈ ਨਹੀਂ ਸੀ ਸੁਣਦਾ ਸਤਿਗੁਰੂ ਜੀ ਤੇ ਸਿੰਘ ਖਲੋਤੇ ਮੁਸਕਰਾਈ ਜਾਂਦੇ ਸਨ।

'ਹੇ ਮਹਾਂ ਪੁਰਸ਼ੋ! ਇਹ ਆਪ ਨੇ ਕੀ ਕੀਤਾ ? ਸਾਰੇ ਕਬੂਤਰ ਮਾਰ ਦਿੱਤੇ। ਇਹ ਹੱਤਿਆ ਕਿਸ ਨੂੰ ਲਗੇਗੀ ?'

ਇਕ ਸੇਠ ਨੇ ਸਤਿਗੁਰੂ ਜੀ ਤੋਂ ਪੁਛਿਆ।

'ਇਹ ਹੱਤਿਆ ਕੁਝ ਅਸਾਂ ਨੂੰ ਲਗੇਗੀ ਤੇ ਕੁਝ ਸ਼ਹਿਰ ਵਾਸੀਆਂ ਨੂੰ ਜਿਨ੍ਹਾਂ ਨੇ ਹੱਤਿਆ ਕੀਤੀ ਹੈ ਤੇ ਕਰਦੇ ਰਹੇ ਹਨ।'

ਸਤਿਗੁਰੂ ਜਾ ਦਾ ਉੱਤਰ ਸੀ।

ਸਾਰੇ ਜੈਨੀ ਇਕੱਠੇ ਹੋਏ ਪੁਜਾਰੀਆਂ ਦੀਆਂ ਅੱਖਾਂ ਖੁਲ੍ਹੀਆਂ ਤੇ ਗੁਰੂ ਜੀ ਦੀ ਚਰਨੀ ਡਿੱਗ ਕੇ ਇਉਂ ਆਖਣ ਲੱਗੇ—'ਹੇ ਦਾਤਾ! ਦਇਆ ਕਰੋ ਅਸਾਂ ਦੀ ਭੁੱਲ ਬਖਸ਼ੋ। ਆਪ ਦੀ ਸ਼ਕਤੀ ਪਰਖ ਕੇ ਭੁੱਲ ਕੀਤੀ ਇਹ ਕੁਝ ਨਹੀਂ ਸੀ ਕਰਨਾ ਚਾਹੀਦਾ। ਹੁਣ ਇਹਨਾਂ ਦੇਵ ਪੰਛੀਆਂ ਨੂੰ ਸੁਰਜੀਤ ਕਰੋ ਇਹਨਾਂ ਦੇ ਬਿਨਾਂ ਇਹ ਸ਼ਹਿਰ ਤੇ ਮੰਦਰ ਸੁੰਨ ਹੋ ਜਾਵੇਗਾ।'

ਪੁਜਾਰੀਆਂ ਤੇ ਸ਼ਹਿਰ ਦਾ ਤਰਲਾ ਸੁਣ ਕੇ ਸਤਿਗੁਰੂ ਜੀ ਦਇਆ ਦੇ ਘਰ ਆਏ। ਉਹਨਾਂ ਨੇ ਬਚਨ ਕੀਤਾ—'ਹੱਛਾ! ਜਾਓ ਚੋਗ ਲਿਆਓ। ਵਾਹਿਗੁਰੂ ਸ਼ਬਦ ਜ਼ਬਾਨੋਂ ਉਚਾਰ ਕੇ ਚੋਗ ਖਿਲਾਰੋ ਤਾਂ ਸਾਰੇ ਪੰਛੀ ਸੁਰਜੀਤ ਹੋ ਜਾਣਗੇ ਪਰ ਜਿਹੜਾ ਪਹਿਲੋਂ ਮਰਿਆ ਹੈ ਉਹ ਨਹੀਂ ਉਠੇਗਾ ਕਿਉਂਕਿ ਉਹ ਪ੍ਰਭੂ ਦੇ ਹੁਕਮ ਨਾਲ ਮਰਿਆ ਹੈ। ਉਸਦੀ ਰੂਹ ਉੱਡ ਗਈ ਹੈ। ਉਹ ਕਾਲ ਚੱਕਰ ਵਿਚੋਂ ਨਿਕਲ ਗਿਆ ਹੈ। ਉਸ ਦੀ ਮੁਕਤੀ ਹੋ ਗਈ ਹੈ।'

ਸਾਹਿਬਾਂ ਦੇ ਇਹ ਬਚਨ ਸੁਣ ਕੇ ਜੈਨੀ ਨੱਠੇ ਗਏ ਚੋਗ (ਦਾਣੇ) ਲੈ ਆਏ ਵਾਹਿਗੁਰੂ ਆਖ ਕੇ ਚੋਗ ਸੁੱਟੀ ਗਏ ਤਾਂ ਕਬੂਤਰ ਉੱਠ ਕੇ ਚੋਗ ਚੁਗਦੇ ਗਏ ਐਥੋਂ ਤੱਕ ਕਿ ਸਾਰੇ ਮੁੜ ਸੁਰਜੀਤ ਹੋ ਗਏ ਪਰ ਉਹ ਕਬੂਤਰ ਨਾ ਉਠਿਆ ਜਿਹੜਾ ਸਿੰਘ ਦੇ ਪੈਰਾਂ ਹੇਠ ਆ ਕੇ ਮਰਿਆ ਸੀ।

ਇਹ ਕੌਤਕ ਦੇਖ ਕੇ ਸ਼ਹਿਰ ਵਾਸੀ ਬਹੁਤ ਹੈਰਾਨ ਹੋਏ ਤੇ ਸਤਿਗੁਰੂ ਜੀ ਦੇ ਸ਼ਰਧਾਲੂ ਬਣੇ। ਸਾਹਿਬਾਂ ਨੇ ਸਾਰੇ ਜੈਨੀਆਂ ਨੂੰ ਕਿਹਾ—'ਹੇ ਮਹਾਂਬੀਰ ਦੇ ਪੁਜਾਰੀਓ! ਤੁਸੀਂ ਜੀਵਨ ਤੋਂ ਦੂਰ ਜਾ ਰਹੇ ਹੋ ਸੱਤਯ ਦੀ ਪੂਜਾ ਕਰਨ ਦੀ ਥਾਂ

ਝੂਠ ਦੇ ਸੇਵਕ ਬਣ ਰਹੇ ਹੋ। ਪੰਛੀ ਦਾ ਮਰਨਾ ਜਾਂ ਮਾਰਨਾ ਜੀਵ ਹੱਤਿਆ ਨਹੀਂ। ਇਹ ਤੁਸਾਂ ਦਾ ਭਰਮ ਹੈ। ਵਹਿਮ ਹੈ ਅਸਲ ਜਿਹੜੀ ਜੀਵ ਹੱਤਿਆ ਹੋ ਰਹੀ ਹੈ। ਉਧਰ ਤੁਸੀਂ ਧਿਆਨ ਹੀ ਨਹੀਂ ਦੇਂਦੇ ਪਾਪ ਮਹਾਂ ਭਿਆਨਕ ਪਾਪ ਹੋ ਰਹੇ ਹਨ। ਭਾਰਤ ਮਾਤਾ ਪਾਪਾਂ ਦੇ ਕਾਰਨ ਘਬਰਾ ਗਈ ਹੈ। ਉਹਨਾਂ ਪਾਪਾਂ ਦਾ ਸ਼ਾਇਦ ਤੁਸਾਂ ਨੂੰ ਗਿਆਨ ਨਹੀਂ। ਸੁਣੋ ਅਸੀਂ ਤੁਸਾਂ ਨੂੰ ਦੱਸਦੇ ਹਾਂ ਉਹ ਪਾਪ ਇਹ ਹੈ ਕਿ ਪਰਦੇਸੀ ਤੁਰਕ ਮੁਗਲ ਤੇ ਪਠਾਣ ਹਿੰਦੂ ਧਰਮ, ਸਭਿਅਤਾ, ਸਦਾਚਾਰ, ਨਾਰੀ ਧਰਮ, ਵੇਦ ਗਰੰਥ ਤੇ ਮੰਦਰਾਂ ਦੀ ਹੋਂਦ ਧਰਮ ਸਭਿਅਤਾ ਰਿਹਾ ਹੈ। ਹਜ਼ਾਰਾਂ ਦੇਵੀਆਂ ਤੇ ਪੁਰਸ਼ਾਂ ਨੂੰ ਕੋਹਲੂ ਦੇ ਬੈਲ ਵਾਂਗ ਵਿਗਾਰੇ ਜੋਇਆ ਜਾਂਦਾ ਹੈ ਕੁਟ ਕੁਟ ਕੇ ਭੁੱਖਿਆਂ ਮਾਰਿਆ ਜਾਂਦਾ ਹੈ ਦੇਵੀਆਂ ਦੇ ਸਤ ਭੰਗ ਕੀਤੇ ਜਾਂਦੇ ਹਨ। ਦੇਵ ਪੂਜਾ ਬੰਦ ਹੋ ਰਹੀ ਹੈ। ਇਹ ਜੀਵ ਹੱਤਿਆ ਨਹੀਂ ? ਬਦੇਸ਼ੀ ਹੁਕਮਰਾਨ ਤੇ ਜ਼ਾਲਮ ਚੰਗੇਜ਼ ਦੇ ਜ਼ੁਲਮ ਨੂੰ ਸਹਿਣਾ ਤੇ ਗੁਲਾਮ ਹੋ ਕੇ ਰਹਿਣਾ ਹੀ ਮਹਾਂ ਪਾਪ ਨਹੀਂ। ਕਬੂਤਰ ਮਰੇ ਦਾ ਤਰਸ ਆਉਂਦਾ ਹੈ। ਪਰ ਕੀ ਬੰਦੇ ਮਰੇ ਦਾ ਤਰਸ ਨਹੀਂ ? ਔਰੰਗਜ਼ੇਬ ਨੇ ਮਥਰਾ ਬਿੰਦਰਾਬਨ ਹਰਿਦੁਆਰ ਤੇ ਹੋਰ ਥਾਵਾਂ ਦੇ ਮੰਦਰ ਢਾਹ ਢੇਰੀ ਕੀਤੇ ਹਨ ਕੀ ਇਹ ਪਾਪ ਨਹੀਂ ? ਜ਼ਾਲਮ ਦੇ ਜ਼ੁਲਮਾਂ ਦਾ ਅੰਤ ਕਰਨ ਲਈ ਕਦੀ ਕੁਝ ਸੋਚਿਆ ਹੈ ?'

ਸਤਿਗੁਰੂ ਜੀ ਦੀਆਂ ਖਰੀਆਂ ਖਰੀਆਂ ਗੱਲਾਂ ਸੁਣ ਕੇ ਜੈਨੀ ਘਬਰਾ ਗਏ। ਉਹ ਝੂਠੇ ਸਨ ਉਹਨਾਂ ਨੇ ਕਦੀ ਸੁਤੰਤਰਤਾ ਤੇ ਗੁਲਾਮੀ ਦਾ ਮੁਕਾਬਲਾ ਕਰਕੇ ਨਹੀਂ ਸੀ ਵੇਖਿਆ। ਉਹ ਤਾਂ ਬਸ ਪੈਸਾ ਕਮਾਉਣਾ ਜਾਣਦੇ ਸਨ। ਮੁਗਲਾਂ ਤੇ ਤੁਰਕਾਂ ਦੀ ਸੇਵਾ ਕਰਕੇ ਜਾਨਾਂ ਬਚਾਉਂਦੇ ਸਨ ਉਹ ਸਾਰੇ ਸਤਿਗੁਰੂ ਜੀ ਦੀ ਚਰਨੀਂ ਢੱਠੇ ਤੇ ਭੁਲ ਬਖਸ਼ਾਈ ਸਹੀ ਜੀਵਨ ਦਾ ਰਸਤਾ ਪੁਛਿਆ ਭਰੋਸਾ ਦਿੱਤਾ ਕਿ ਅਗੇ ਨੂੰ ਪਾਖੰਡ ਛੱਡ ਕੇ ਅਸਲ ਭਗਤੀ ਕਰਾਂਗੇ।

ਸਤਿਗੁਰੂ ਜੀ ਦਾ ਉਪਦੇਸ਼ ਸੁਣ ਕੇ ਤੇ ਬ੍ਰਹਮ ਸ਼ਕਤੀ ਦਾ ਕੌਤਕ ਦੇਖਕੇ ਸਾਰੇ ਸਾਹਿਬਾਂ ਦੀ ਸੇਵਾ ਕਰਨ ਲੱਗੇ। ਜਿਸ ਨੇ ਕਦੀ ਕਿਸੇ ਸਾਧੂ ਦੇ ਦਰਸ਼ਨ ਨਹੀਂ ਸਨ ਕੀਤੇ ਉਸ ਵੀ ਦਰਸ਼ਨ ਕੀਤੇ ਉਹ ਨਿਹਾਲ ਹੋਇਆ ਸੁਗੰਧੀ ਦੀ ਤਰ੍ਹਾਂ ਸਤਿਗੁਰੂ ਜੀ ਦਾ ਜੱਸ ਚੁਫੇਰੇ ਖਿਲਰ ਗਿਆ।

ਨੌਹਰ ਸ਼ਹਿਰ ਵਿਚ ਜੱਸ ਖਿਲਰਨ ਨਾਲ ਕਈ ਐਸੇ ਪੁਰਖ ਵੀ ਦਰਸ਼ਨ ਕਰਨ ਆਏ ਜਿਹੜੇ ਖੁਦ ਕਿਸੇ ਨਾ ਕਿਸੇ ਗੁਣ ਕਰਕੇ ਮਸ਼ਹੂਰ ਸਨ ਉਥੇ ਪੰਡਤ ਕਿਸ਼ਨ

ਚੰਦ ਜੋਤਸ਼ੀ ਰਹਿੰਦਾ ਸੀ ਉਹ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆ ਗਿਆ ਉਸਨੂੰ ਆਉਂਦਿਆਂ ਦੇਖ ਸਾਹਿਬਾਂ ਨੇ ਉਸ ਨੂੰ ਗੁਣੀ ਸਮਝ ਕੇ ਉਸ ਦਾ ਸਤਿਕਾਰ ਕੀਤਾ ਉਸਨੇ ਬੈਠਦਿਆਂ ਹੀ ਕਿਹਾ—'ਮਹਾਰਾਜ! ਆਪ ਧੰਨ ਹੋ, ਜਿਨ੍ਹਾਂ ਨੂੰ ਪਾਰਬ੍ਰਹਮ ਦੇ ਦੀਦਾਰ ਹੋਏ ਹਨ। ਨੂਰੀ ਜੋਤ ਦਾ ਪ੍ਰਕਾਸ਼ ਆਪ ਦੇ ਹਿਰਦੇ ਵਿਚ ਹੈ।'

ਸਤਿਗੁਰੂ ਜੀ ਨੇ ਪੁਛਿਆ—'ਪੰਡਤ ਜੀ! ਜੋਤਸ਼ ਵਿਦਿਆ ਦੇ ਹਿਸਾਬ ਨਾਲ ਦੱਸੋ ਭਲਾ ਅਸੀਂ ਕਿਸ ਕੰਮ ਤੇ ਕਿਧਰ ਜਾ ਰਹੇ ਹਾਂ?' ਸਤਿਗੁਰੂ ਜੀ ਦੀ ਇਹ ਗੱਲ ਸੁਣ ਕਰ ਜੋਤਸ਼ੀ ਨੇ ਆਖਿਆ—'ਮੈਂ ਜੋਤਸ਼ ਦਾ ਹਿਸਾਬ ਕਰਕੇ ਦੱਸਦਾ ਹਾਂ। ਜੋ ਕੁਝ ਮੇਰੇ ਹਿਸਾਬ ਵਿਚ ਆਵੇਗਾ ਉਹ ਦੱਸਾਂਗਾ।'

ਇਹ ਆਖਕੇ ਕਿਸ਼ਨ ਚੰਦ ਨੇ ਜੋਤਸ਼ ਲਾਉਣਾ ਆਰੰਭ ਕੀਤਾ। ਉਸ ਜੋਤਸ਼ ਲਾ ਕੇ ਉੱਤਰ ਦਿੱਤਾ—'ਮਹਾਰਾਜ! ਆਪ ਦੱਖਣ ਦੇਸ਼ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਵਾਸਤੇ ਜਾ ਰਹੇ ਹੋ ਬਾਦਸ਼ਾਹ ਨਾਲ ਆਪ ਦਾ ਮੇਲ ਨਹੀਂ ਹੋਏਗਾ ਕਿਉਂਕਿ ਬਾਦਸ਼ਾਹ ਦੀ ਮੌਤ ਛੇਤੀ ਹੋ ਜਾਵੇਗੀ, ਹਾਂ ਉਸ ਦੇ ਪੁੱਤਰ ਨਾਲ ਮੇਲ ਜ਼ਰੂਰ ਹੋਵੇਗਾ। ਆਪ ਦੱਖਣ ਦੇਸ਼ ਜ਼ਰੂਰ ਜਾਵੋਗੇ ਕਿਸੇ ਯੋਗ ਆਦਮੀ ਨਾਲ ਆਪ ਦਾ ਮੇਲ ਹੋਵੇਗਾ।' ਇਹ ਜੋਤਸ਼ ਵਿਦਿਆ ਦਾ ਕਿਆਸ ਹੈ।

ਕਿਸ਼ਨ ਚੰਦ ਦਾ ਹਿਸਾਬ ਕੁਝ ਠੀਕ ਦੇਖ ਕੇ ਸਤਿਗੁਰੂ ਜੀ ਨੇ ਉਸ ਨੂੰ ਸੋਨੇ ਦੀਆਂ ਮੋਹਰਾਂ ਦੇਣੀਆਂ ਚਾਹੀਆਂ ਪਰ ਉਸ ਨੇ ਮੋਹਰਾਂ ਮੋੜ ਕੇ ਬੇਨਤੀ ਕੀਤੀ— 'ਹੇ ਦਾਤਾਰ! ਆਪ ਤਾਂ ਦੋ ਜਹਾਨ ਦੇ ਮਾਲਕ ਹੋ ਇਹ ਮਾਇਆ ਆਪ ਕੋਲੋਂ ਲੈਕੇ ਮੇਰੀ ਕਲਿਆਣ ਕਦ ਹੋਵੇਗੀ। ਮਾਇਆ ਨਾਗਨੀ ਨੇ ਤਾਂ ਪਹਿਲਾਂ ਡੰਗਿਆ ਹੋਇਆ ਹੈ। ਦਇਆ ਕਰੋ ਦਿਆਲਤਾ ਕਰਕੇ ਭਵਜਲ ਪਾਰ ਕਰਨ ਦਾ ਸਾਧਨ ਦੱਸੋ ਪਾਰ ਉਤਾਰਾ ਕਰੋ ਮਾਇਆ ਦੀ ਥਾਂ ਨਾਮ ਬਖਸ਼ੋ ਮੈਨੂੰ ਮਾਇਆ ਦੀ ਲੋੜ ਨਹੀਂ ਮੁਕਤੀ ਪਦਾਰਥ ਦੀ ਲੋੜ ਹੈ ਅਮਰ ਸ਼ਾਂਤੀ ਦੀ ਜ਼ਰੂਰਤ ਹੈ।'

ਕਿਸ਼ਨ ਚੰਦ ਦੀ ਇਹ ਗੱਲ ਸੁਣਕੇ ਸਾਹਿਬ ਹੋਰ ਵੀ ਖੁਸ਼ ਹੋ ਗਏ ਸਾਹਿਬਾਂ ਨੇ ਉਸੇ ਵੇਲੇ ਕਿਸ਼ਨ ਚੰਦ ਨੂੰ ਨਿਹਾਲ ਕੀਤਾ ਤੇ ਨਾਲ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਇਸ ਨੌਹਰ ਸ਼ਹਿਰ ਵਿਚ ਸਤਿਗੁਰੂ ਜੀ ਜਿਤਨੇ ਦਿਨ ਵੀ ਰਹੇ ਉਤਨੇ ਦਿਨ ਲੋਕਾਂ ਨੇ ਬਹੁਤ ਸੇਵਾ ਕੀਤੀ ਉਹਨਾਂ ਨੇ ਸੇਵਾ ਦੇ ਨਾਲ ਨਾਲ ਸਿਮਰਨ ਦਾ ਉਪਦੇਸ਼ ਵੀ ਸੁਣਿਆ।

ਇਸ ਸ਼ਹਿਰ ਵਿਚ ਗੁਰੂ ਜੀ ਨੇ ਹੋਰ ਅਨੇਕਾਂ ਸਾਧੂ ਸੰਤਾਂ ਨੂੰ ਪਖੰਡ ਵਲੋਂ ਮੋੜਕੇ ਸਿੱਧੇ ਰਸਤੇ ਪਾਇਆ। ਉਹ ਭਗਤੀ ਤੇ ਸੇਵਾ ਸੁਚੱਜੇ ਤੇ ਸਹੀ ਢੰਗ ਨਾਲ ਕਰਨ ਲੱਗੇ ਕੁਝ ਦਿਨ ਇਥੇ ਰਹਿਕੇ ਸਤਿਗੁਰੂ ਜੀ ਨੇ ਅਗੇ ਨੂੰ ਕੂਚ ਕੀਤਾ।

*ਐਨ—੨.*

# ੧. ਸਤਿਗੁਰੂ ਜੀ ਦਾ ਅਜਮੇਰ ਪੁੱਜਣਾ

ਸਤਿਗੁਰੂ ਜੀ ਨੌਹਰ ਤੋਂ ਤੁਰੇ ਪਹਿਲੀ ਮੰਜ਼ਲ ਹੀ ਅਠਾਰਾਂ ਕੋਹ ਚਲੇ ਗਏ। ਰਾਹ ਵਿਚ ਨਗਰ ਆਇਆ ਉਥੇ ਇਕ ਬਿਰਧ ਜੋਗੀ ਸੀ ਉਸ ਜੋਗੀ ਨੇ ਸਤਿਗੁਰੂ ਜੀ ਨਾਲ ਗਿਆਨ ਚਰਚਾ ਕੀਤੀ। ਜੋਗੀ ਦੇ ਪੁੱਛਣ ਤੇ ਸਾਹਿਬਾਂ ਨੇ ਫੁਰਮਾਇਆ—'ਭਾਵੇਂ ਕਿੰਨੀਆਂ ਔਕੜਾਂ ਪੇਸ਼ ਆਉਣ ਫਿਰ ਵੀ ਸਤਿਗੁਰੂ ਨਾਨਕ ਦੇਵ ਜੀ ਦਾ ਪੰਥ ਜ਼ਰੂਰ ਚਲੇਗਾ। ਇਹ ਪੰਥ ਅਕਾਲ ਪੁਰਖ ਦੇ ਹੁਕਮ ਨਾਲ ਸਾਜਿਆ ਗਿਆ ਹੈ ਪਰ ਇਹ ਸ਼ਰਤ ਹੈ ਕਿ ਜੇਕਰ ਇਸ ਪੰਥ ਦੇ ਸਿੰਘ ਅਸੂਲਾਂ ਉਤੇ ਕਾਇਮ ਰਹਿਣਗੇ ਦਸਾਂ ਨੌਹਾਂ ਦੀ ਕਿਰਤ ਕਰਨੀ ਨਾਮ ਦਾ ਸਿਮਰਨ ਕਰਨਾ ਸੱਚ ਬੋਲਣਾ ਤੇ ਧਰਮ ਦੇਸ਼ ਤੇ ਲੋਕ ਭਲਾਈ ਵਾਸਤੇ ਕੁਰਬਾਨ ਹੁੰਦੇ ਰਹਿਣਗੇ।'

ਇਸ ਤਰ੍ਹਾਂ ਦੇ ਉਪਦੇਸ਼ ਕਰਦੇ ਹੋਏ ਤੇ ਜੀਵਾਂ ਨੂੰ ਤਾਰਦੇ ਹੋਏ ਗੁਰੂ ਜੀ ਚੱਲਦੇ ਚੱਲਦੇ ਅਜਮੇਰ ਜਾ ਪੁਜੇ। ਅਜਮੇਰ ਮਾਰਵਾੜ (ਰਾਜਸਥਾਨ) ਦਾ ਸ਼ਹਿਰ ਹੈ। ਇਥੇ ਮੁਸਲਮਾਨ ਫਕੀਰਾਂ ਦੀ ਬਹੁਤ ਵੱਡੀ ਥਾਂ ਹੈ ਤੇ ਮੇਲੇ ਵੀ ਲੱਗਦੇ ਹਨ। ਇਕ ਕਿਸਮ ਦਾ ਅਜਮੇਰ ਇਸਲਾਮ ਦਾ ਵੱਡਾ ਅੱਡਾ ਸੀ। ਸਤਿਗੁਰੂ ਨਾਨਕ ਦੇਵ ਜੀ ਵੀ ਅਜਮੇਰ ਤੇ ਪੁਸ਼ਕਰ ਰਾਜ ਆਏ ਸਨ। ਸਤਿਗੁਰੂ ਜੀ ਨੇ ਪੀਰਾਂ ਨਾਲ ਚਰਚਾ ਵੀ ਕੀਤੀ ਸੀ ਤੇ ਉਹਨਾਂ ਦੇ ਹਿਰਦਿਆਂ ਵਿਚੋਂ ਤੁਅੱਸਬ ਦੀ ਅਗਨੀ ਦੂਰ ਕੀਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਅਜਮੇਰ ਬਹੁਤ ਪ੍ਰਸਿੱਧ ਸ਼ਹਿਰ ਸੀ। ਸਾਹਿਬਾਂ ਨੇ ਵੀ ਫੈਸਲਾ ਕੀਤਾ ਕਿ ਇਸ ਸ਼ਹਿਰ ਨੂੰ ਜ਼ਰੂਰ ਵੇਖਣਾ ਚਾਹੀਏ। ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਵੀ ਸੀ। ਉਦਾਸੀ ਸਾਧੂ ਸਿੱਖੀ ਦਾ ਪ੍ਰਚਾਰ ਮਾਰਵਾੜੀਆਂ ਵਿਚ ਕਰਦੇ ਸਨ। ਇਹਨਾਂ ਵਿਚੋਂ ਹੀ ਨਰੈਣੇ ਪਿੰਡ ਵਿਚ ਦਾਦੂ ਦੀ ਸਮਾਧ ਤੇ ਮਹੰਤ ਜੈਤ ਰਾਮ ਸਨ। ਸਾਹਿਬਾਂ ਨੇ ਉਸ ਅਸਥਾਨ ਤੇ ਆਸਣ ਆ ਜਮਾਏ ਸਨ ਤੇ ਜੈਤ ਰਾਮ ਨੇ ਬਹੁਤ ਸੇਵਾ ਕੀਤੀ ਸੀ। ਇਥੇ ਆਖਦੇ ਹਨ ਕਿ ਸਤਿਗੁਰੂ ਜੀ ਨੇ ਤੀਰ ਨਾਲ ਦਾਦੂ ਦੀ ਸਮਾਧ ਨੂੰ ਨਮਸ਼ਕਾਰ

ਕੀਤੀ ਇਸ ਨਮਸ਼ਕਾਰ ਨੂੰ ਦੇਖਕੇ ਸਿੰਘਾਂ ਨੇ ਇਤਰਾਜ਼ ਕੀਤਾ ਸਾਹਿਬਾਂ ਨੂੰ ਦਲੇਰੀ ਨਾਲ ਆਖਿਆ—'ਮਹਾਰਾਜ ਜੀ! ਇਹ ਆਪ ਨੇ ਕੀ ਕੀਤਾ ? ਆਪ ਜੀ ਦਾ ਹੁਕਮ ਹੈ ਕਿਸੇ ਮੜ੍ਹੀ ਕਬਰ ਨੂੰ ਮੱਥਾ ਨਹੀਂ ਟੇਕਣਾ। ਆਪ ਨੇ ਹੁਣ ਕਿਉਂ ਮੱਥਾ ਟੇਕਿਆ ਕੀ ਤੁਸਾਂ ਖਾਲਸਾ ਪੰਥ ਦੇ ਅਸੂਲਾਂ ਦੀ ਵਿਰੋਧਤਾ ਨਹੀਂ ਕੀਤੀ ?'

ਸਤਿਗੁਰੂ ਜੀ ਮੁਸਕਰਾ ਪਏ। ਉਹਨਾਂ ਨੇ ਫੁਰਮਾਇਆ—'ਠੀਕ ਹੈ ਅਸਾਂ ਅਸੂਲਾਂ ਦੀ ਉਲੰਘਣਾ ਕੀਤੀ ਹੈ। ਅਸਾਂ ਨੂੰ ਇਹ ਖੁਸ਼ੀ ਹੈ ਕਿ ਤੁਸੀਂ ਗਲਤੀ ਫੜਨ ਵਾਲੇ ਨਿਡਰ ਤੇ ਸੱਚੇ ਸਿੰਘ ਬਣ ਗਏ ਹੋ। ਬਾਕੀ ਦਾਦੂ ਜੀ ਇਕ ਮਹਾਂ ਪੁਰਖ ਸਨ।'

ਇਹ ਆਖ ਕੇ ਸਤਿਗੁਰੂ ਜੀ ਨੇ ਸਿੰਘਾਂ ਨੂੰ ਦਾਦੂ ਜੀ ਦੀ ਕਥਾ ਸੁਣਾਈ ਜੇਹੜੀ ਕਿ ਉਹਨਾਂ ਨੇ ਜੈਤ ਰਾਮ ਮਹੰਤ ਪਾਸੋਂ ਸੁਣੀ ਸੀ। ਸਾਹਿਬਾਂ ਨੇ ਦੱਸਿਆ ਕਿ ਦਾਦੂ ਜੀ ਦਾ ਜਨਮ ੧੬੬੧ ਬਿ: ਵਿਚ ਅਹਿਮਦਬਾਦ ਕਿਸੇ ਦੇ ਘਰ ਹੋਇਆ ਸੀ ਤੇ ਜੰਮਦੇ ਨੂੰ ਨਦੀ ਕਿਨਾਰੇ ਸੁੱਟ ਗਏ। ਇਕ ਬ੍ਰਾਹਮਣ ਨੇ ਚੁੱਕ ਕੇ ਪਾਲ ਲਿਆ। ਉਸ ਬ੍ਰਾਹਮਣ ਦੇ ਘਰ ਉਲਾਦ ਨਹੀਂ ਸੀ। ਉਸ ਨੇ ਉਸ ਦੀ ਬੜੀ ਪਾਲਣਾ ਕੀਤੀ ਜਵਾਨ ਹੋ ਕੇ ਦਾਦੂ ਬਹੁਤ ਚੰਗਾ ਸਾਧੂ ਬਣਿਆ ਉਸ ਦੇ ਸਾਧੂ-ਪੁਣੇ ਨੇ ਲੋਕਾਂ ਨੂੰ ਬਹੁਤ ਲਾਭ ਦਿੱਤਾ ਕਿਉਂਕਿ ਆਪ ਸਤ-ਬਚਨਾਂ ਦਾ ਉਪਦੇਸ਼ ਕਰਿਆ ਕਰਦੇ ਸਨ। ਬੰਦਗੀ ਕਰਨ ਦੇ ਨਾਲ ਬ੍ਰਹਮਸ਼ਕਤੀ ਵੀ ਆ ਗਈ ਜੋ ਬਚਨ ਕਰਦੇ ਉਹ ਬਚਨ ਸਤ ਹੋ ਜਾਂਦੇ। ਸ਼ਕਤੀ ਸੱਚਾਈ ਤੇ ਨਿਰਭੈਤਾ ਨੂੰ ਦੇਖ ਕੇ ਅਨੇਕਾਂ ਆਪ ਦੇ ਚੇਲੇ ਤੇ ਸੇਵਕ ਬਣ ਗਏ। ਨਰੈਣੇ ਨਗਰ ਵਿਚ ਆਪ ਨੇ ਚਲਾਣਾ ਕੀਤਾ ਇਕ ਸਮਾਧ ਤਿਆਰ ਕਰਵਾਈ ਗਈ ਅੱਜ ਦਾਦੂ ਪੰਥੀ ਨਾਮ ਦੀ ਸੰਪ੍ਰਦਾਏ ਵੀ ਕਾਇਮ ਹੈ।

ਇਸ ਦੇ ਪਿਛੋਂ ਮਹੰਤ ਜੈਤ ਰਾਮ ਨੇ ਸਿੰਘਾਂ ਨੂੰ ਦਾਦੂ ਜੀ ਦੇ ਭਜਨ ਗਾ ਕੇ ਸੁਣਾਏ ਜੋ ਕੁਝ ਕੁ ਇਸ ਪ੍ਰਕਾਰ ਸਨ—

*ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।*
*ਕੇਤੀ ਸੌਦਾ ਕਰ ਗਏ ਏਸ ਪਸਾਰੀ ਦੀ ਹੱਟ।*
*ਦਾਦੂ ਸਮਾਂ ਵਿਚਾਰ ਕੇ ਕਲ ਕਾ ਕੀਜੇ ਭਾਇ।*
*ਜੇ ਕੋ ਮਾਰੇ ਈਟ ਢੀਮ ਲੀਜੈ ਸੀਸ ਟਢਾਇ।*

ਇਸ ਦੇ ਪਿਛੋਂ ਸਤਿਗੁਰਾਂ ਨੇ ਬਚਨ ਕੀਤਾ 'ਸਿੰਘੋ! ਜੋ ਚਾਹੋ ਤਨਖਾਹ ਲਾ

ਦੇਵੋ ।' ਸਾਰੇ ਸਿੰਘਾਂ ਨੇ ਗੁਰਮਤਾ ਸੋਧ ਕੇ ਸਵਾ ਸੌ ਰੁਪਿਆ ਤਨਖਾਹ ਸਾਹਿਬਾਂ ਨੂੰ ਲਾਈ। ਸਤਿਗੁਰੂ ਜੀ ਨੇ ਸੰਗਤ ਦੇ ਹੁਕਮ ਨੂੰ ਪ੍ਰਵਾਨ ਕੀਤਾ ਤੇ ਭਾਈ ਹਰਦਿੱਤ ਸਿੰਘ ਖਜ਼ਾਨਚੀ ਪਾਸੋਂ ਸਵਾ ਸੌ ਰੁਪਿਆ ਦਿਵਾ ਦਿੱਤਾ ਉਸ ਰੁਪਏ ਦਾ ਕੜਾਹ ਪ੍ਰਸ਼ਾਦ ਤਿਆਰ ਕਰ ਕੇ ਸੰਗਤ ਨੂੰ ਛਕਾਇਆ ਗਿਆ ਉਥੋਂ ਚੱਲਕੇ ਸਤਿਗੁਰੂ ਜੀ ਅਜਮੇਰ ਗਏ ਤੇ ਅਜਮੇਰ ਤੋਂ ਪੁਸ਼ਕਰ ਰਾਜ ਪੁਜੇ । ਪੁਸ਼ਕਰ ਰਾਜ ਹਿੰਦੂ ਤੀਰਥ ਹੈ ਜਿਸ ਬਾਰੇ ਸਤਿਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਵਿਚ ਬਿਆਨ ਕੀਤਾ ਗਿਆ ਹੈ । ਇਥੇ ਸੰਤਾਂ ਮਹੰਤਾਂ ਨਾਲ ਸਤਿਗੁਰਾਂ ਨੇ ਗਿਆਨ ਚਰਚਾ ਕਰ ਕੇ ਕਈ ਭੁਲੇਖੇ ਦੂਰ ਕੀਤੇ ਤੇ ਖੰਡਾ ਫੜਨ ਦੀ ਸਾਰੀ ਵਿਦਿਆ ਦੱਸੀ। ਭਾਰਤ ਨੂੰ ਕਿਸ ਸ਼ਕਤੀ ਤੇ ਕਿਸ ਧਰਮ ਦੀ ਲੋੜ ਹੈ ਇਹ ਵੀ ਵਿਚਾਰ ਪ੍ਰਗਟ ਕੀਤੇ ਸਾਰਿਆਂ ਨੇ ਸਤਿਗੁਰੂ ਜੀ ਦੀ ਸੇਵਾ ਕੀਤੀ ।

ਪੁਸ਼ਕਰ ਰਾਜ ਤੋਂ ਚੱਲ ਕੇ ਸਤਿਗੁਰੂ ਜੀ ਉਸ ਇਲਾਕੇ ਵਿਚ ਸਿੱਖੀ ਪ੍ਰਚਾਰ ਕਰਦੇ ਰਹੇ। ਕਈ ਰਾਜਪੂਤ ਬਹਾਦਰਾਂ ਨਾਲ ਮੇਲ ਹੋਇਆ। ਉਹਨਾਂ ਨੂੰ ਸਤਿਗੁਰੂ ਜੀ ਨੇ ਸਿਖਿਆ ਦਿੱਤੀ ਕਿ ਉਹ ਆਪਣੀ ਸਾਰੀ ਸ਼ਕਤੀ ਮੁਗਲ ਹਕੂਮਤ ਨੂੰ ਨਸ਼ਟ ਕਰਨ ਵਾਸਤੇ ਖਰਚਣ ਉਹ ਆਪੋ ਵਿਚ ਨਾ ਲੜਨ । ਆਪੋ ਵਿਚ ਦੀ ਲੜ ਕੇ ਰਾਜਸੀ ਸ਼ਕਤੀ ਨੂੰ ਨਸ਼ਟ ਨਹੀਂ ਕਰਨਾ ਚਾਹੀਦਾ ਤੇ ਨਾ ਪ੍ਰਦੇਸੀਆਂ ਨੂੰ ਰਾਜ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਈਆਂ ਰਾਜਪੂਤਾਂ ਨੂੰ ਦੇਸ਼ ਭਗਤੀ ਦਾ ਗਿਆਨ ਹੋਇਆ ।

ਇਲਾਕੇ ਵਿਚ ਫਿਰਦੇ ਫਿਰਾਂਦੇ ਸਤਿਗੁਰੂ ਜੀ ਕਲਾਇਤ ਪੁਜੇ ਇਥੇ ਡੇਰਾ ਕੀਤਾ ਹੀ ਸੀ ਕਿ ਭਾਈ ਦਇਆ ਸਿੰਘ ਪੰਜਾਂ ਸਿੰਘਾਂ ਸਮੇਤ ਸਤਿਗੁਰੂ ਜੀ ਪਾਸ ਆ ਪੁੱਜਾ। ਤਕਰੀਬਨ ਯਾਰਾਂ ਮਹੀਨਿਆਂ ਪਿਛੋਂ ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ । ਚਰਨਾਂ ਉੱਪਰ ਮੱਥਾ ਟੇਕਕੇ ਚਰਨ ਧੂੜ ਲੈ ਕੇ ਮਸਤਕ ਨੂੰ ਲਾਈ ਸੁੱਖ ਸਾਂਦ ਪੁੱਛਣ ਪਿਛੋਂ ਭਾਈ ਦਇਆ ਸਿੰਘ ਜੀ ਨੇ ਸਾਹਿਬਾਂ ਨੂੰ ਇਉਂ ਹਾਲ ਦਸਿਆ—'ਮਹਾਰਾਜ ! ਮੈਂ ਨੌਰੰਗਾਬਾਦ ਔਰੰਗਜ਼ੇਬ ਬਾਦਸ਼ਾਹ ਨੂੰ ਮਿਲਿਆ ਤਾਂ ਬਾਦਸ਼ਾਹ ਨੇ ਆਪ ਹੀ ਚਿੱਠੀ ਨੂੰ ਪੜ੍ਹਿਆ ਤੇ ਮੁਨਸ਼ੀਆਂ ਪਾਸੋਂ ਚਾਰ ਵਾਰ ਸੁਣਿਆ ਸੀ। ਉਸ ਵੇਲੇ ਉਹਦਾ ਪਾਪੀ ਮਨ ਡੋਲ ਗਿਆ ਸੀ ਤੇ ਉਸ ਨੇ ਉਸੇ ਵੇਲੇ ਹੁਕਮ ਦਿੱਤਾ ਕਿ ਸਤਿਗੁਰੂ ਜੀ ਅਤੇ ਉਹਨਾਂ ਦੇ ਪ੍ਰਵਾਰ ਨੂੰ ਕੁਝ ਨਾ ਕਿਹਾ ਜਾਵੇ ਪਰ ਉਸ ਦਾ ਹੁਕਮ ਦੇਣਾ ਪਛੇਤਾ ਸੀ ਕੁਝ ਲਾਭ ਨਹੀਂ ਸੀ ।'

ਇਹ ਵਾਰਤਾ ਸੁਣਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਹੁਣ ਔਰੰਗਜ਼ੇਬ ਕਿਥੇ ਮਿਲੇਗਾ ? ਉਹ ਕਿਸ ਹਾਲਤ ਵਿਚ ਹੈ ?'

ਭਾਈ ਦਇਆ ਸਿੰਘ ਜੀ ਨੇ ਉੱਤਰ ਦਿੱਤਾ—'ਮੈਨੂੰ ਉਸ ਪਾਸੋਂ ਆਇਆਂ ਚੋਖਾ ਚਿਰ ਹੋ ਗਿਆ ਹੈ। ਦੱਖਣ ਦੀ ਬਗਾਵਤ ਅਜੇ ਚੰਗੀ ਤਰ੍ਹਾਂ ਦਬਾਈ ਨਹੀਂ ਗਈ ਨਾਲ ਹੀ ਬਾਦਸ਼ਾਹ ਨੂੰ ਦਮੇ ਦਾ ਰੋਗ ਹੈ ਹੋ ਸਕਦਾ ਕਿ ਉਹ ਚਲਾਣਾ ਹੀ ਕਰ ਜਾਵੇ ਆਪ ਨਾਲ ਮੇਲ ਨਾ ਹੋ ਸਕੇ।'

ਇਸ ਦੇ ਪਿਛੋਂ ਭਾਈ ਦਇਆ ਸਿੰਘ ਜੀ ਇਸ਼ਨਾਨ ਕਰਨ ਵਾਸਤੇ ਚਲੇ ਗਏ ਤੇ ਸਤਿਗੁਰੂ ਜੀ ਨੇ ਸਮਾਧੀ ਲਾ ਲਈ ਸਾਹਿਬ ਪਾਰਬ੍ਰਹਮ ਨਾਲ ਗੋਸ਼ਟ ਕਰਨ ਲੱਗ ਪਏ।

## ੨. ਸਤਿਗੁਰੂ ਜੀ ਨੇ ਬਘੌਰ ਪਹੁੰਚਣਾ

ਕਲਾਇਤ ਤੋਂ ਚੱਲ ਕੇ ਸਤਿਗੁਰੂ ਜੀ ਬਘੌਰ ਆ ਪੁਜੇ। ਸ਼ਹਿਰ ਤੋਂ ਬਾਹਰ ਇਕ ਸੁੰਦਰ ਅਸਥਾਨ ਉਤੇ ਸਾਹਿਬਾਂ ਨੇ ਡੇਰਾ ਲਾ ਦਿੱਤਾ। ਸਤਿਗੁਰੂ ਜੀ ਨਾਲ ਸ਼ਸਤਰ ਧਾਰੀ ਸਿੰਘ ਬਹੁਤ ਸਨ। ਸਤਿਗੁਰੂ ਜੀ ਦਾ ਪ੍ਰਤਾਪ ਸਿੰਘਾਂ ਦਾ ਰੋਅਬ ਦਾਬ ਦੇਖ ਕੇ ਨਗਰ ਨਿਵਾਸੀਆਂ ਨੇ ਇਹ ਸੋਚਿਆ ਕਿ ਕੋਈ ਰਾਜਾ ਜਾਂ ਲੁਟੇਰਾ ਸ਼ਹਿਰ ਨੂੰ ਲੁੱਟਣ ਵਾਸਤੇ ਆ ਪੁੱਜਾ ਹੈ ਕਿਉਂਕਿ ਉਸ ਵੇਲੇ ਐਸਾ ਆਮ ਹੋਇਆ ਕਰਦਾ ਸੀ।

ਸ਼ਹਿਰ ਦੇ ਮੁਖੀਏ ਬਘੌਰ ਦੇ ਰਾਣੇ ਪਾਸ ਪੁਜੇ ਉਹ ਰਾਣਾ ਕੁਝ ਸਮਝਦਾਰ ਪੁਰਸ਼ ਸੀ ਜਦ ਉਸ ਨੇ ਸਾਰਾ ਹਾਲ ਸੁਣਿਆ ਤਾਂ ਉਹ ਇਕਦਮ ਜੋਸ਼ ਵਿਚ ਨਾ ਆਇਆ ਤੇ ਨਾ ਹੀ ਘਬਰਾਇਆ ਸਗੋਂ ਗੰਭੀਰ ਜਿਹਾ ਸੋਚਣ ਲੱਗ ਪਿਆ ਉਸ ਨੇ ਸੋਚ ਕੇ ਆਪਣੇ ਇਕ ਸਲਾਹਕਾਰ ਨੂੰ ਭੇਜਿਆ ਉਹ ਪਤਾ ਲਿਆਵੇ ਕਿ 'ਬਾਹਰੋਂ ਆਉਣ ਵਾਲਾ ਕੌਣ ਹੈ ਤੇ ਉਸ ਦਾ ਮਨੋਰਥ ਕੀ ਹੈ ?'

ਰਾਣੇ ਦਾ ਸਲਾਹਕਾਰ ਬਹੁਤ ਨੇਕ ਤੇ ਸਮਝਦਾਰ ਪੁਰਸ਼ ਸੀ ਉਹ ਘੋੜੇ ਉਤੇ ਚੜ੍ਹ ਕੇ ਝੱਟ ਸਤਿਗੁਰੂ ਜੀ ਦੇ ਡੇਰੇ ਪਹੁੰਚਾ। ਸਤਿਗੁਰੂ ਜੀ ਦੇ ਸਿੱਖਾਂ ਨੇ ਉਸਦਾ ਸਵਾਗਤ ਕੀਤਾ ਜੀ ਆਇਆਂ ਆਖਣ ਪਿਛੋਂ ਆਦਰ ਸਤਿਕਾਰ ਕੀਤਾ ਤੇ ਫਿਰ ਪੁਛਿਆ ਕਿ ਕਿਵੇਂ ਆਉਣਾ ਹੋਇਆ ਹੈ। ਰਾਣੇ ਦੇ ਸਲਾਹਕਾਰ ਨੇ ਸਾਰੀ ਗੱਲ ਦੱਸਦਿਆਂ ਹੋਇਆਂ ਕਿਹਾ—'ਮੇਰਾ ਨਾਮ ਰਾਮ ਪ੍ਰਸਾਦ ਹੈ ਮੈਂ ਇਸ ਬਘੌਰ ਸ਼ਹਿਰ

ਦੇ ਰਾਣੇ ਦਾ ਸਲਾਹਕਾਰ ਮੰਤਰੀ ਹਾਂ। ਤੁਸਾਂ ਦੇ ਡੇਰੇ ਨੂੰ ਦੇਖਕੇ ਰਾਣੇ ਨੂੰ ਸ਼ੱਕ ਪਿਆ ਹੈ ਕਿ ਸ਼ਾਇਦ ਤੁਸੀਂ ਸ਼ਹਿਰ ਨੂੰ ਲੁੱਟਣ ਵਾਸਤੇ ਆਏ ਹੋ। ਰਾਣੇ ਨੇ ਮੈਨੂੰ ਪਤਾ ਕਰਨ ਭੇਜਿਆ ਹੈ। ਸੋ ਆਪ ਦੱਸੋ ਕਿ ਆਪ ਦੇ ਆਉਣ ਦਾ ਮਨੋਰਥ ਕੀ ਹੈ ? ਇਹ ਡੇਰਾ ਕਿਸ ਸਰਦਾਰ ਦਾ ਹੈ ?'

ਭਾਈ ਧਰਮ ਸਿੰਘ ਤੇ ਮਾਨ ਸਿੰਘ ਨੇ ਮੰਤਰੀ ਨੂੰ ਇਉਂ ਸਮਝਾਇਆ 'ਡਰਨ ਵਾਲੀ ਕੋਈ ਗੱਲ ਨਹੀਂ ਇਹ ਡੇਰਾ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਹੈ ਜਿਨ੍ਹਾਂ ਦੇ ਪਿਤਾ ਨੂੰ ਕਦੀ ਹਿੰਦੂ ਜਾਤੀ ਦੀ ਰੱਖਿਆ ਬਦਲੇ ਬਾਦਸ਼ਾਹ ਔਰੰਗਜ਼ੇਬ ਨੇ ਸ਼ਹੀਦ ਕਰ ਦਿੱਤਾ ਸੀ। ਸਤਿਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਦਸਵੇਂ ਪਾਤਿਸ਼ਾਹ ਹਨ। ਅਮਨ ਪਿਆਰ ਦੇਸ਼ ਭਲਾਈ ਹਿੰਦੂ ਧਰਮ ਸਭਿਅਤਾ ਮੰਦਰ ਅਤੇ ਨਿਰਬਲ ਮਜ਼ਲੂਮਾਂ ਦੀ ਰੱਖਿਆ ਕਰਨਾ ਆਪ ਦਾ ਜੀਵਨ ਨਿਸ਼ਾਨਾ ਹੈ। ਆਪ ਜਗਤ ਦੇ ਭਲੇ ਵਾਸਤੇ ਪ੍ਰਗਟ ਹੋਏ ਹਨ ਬ੍ਰਹਮ ਸ਼ਕਤੀਆਂ ਆਪ ਦੇ ਪਾਸ ਹਨ ਰਿੱਧੀਆਂ ਸਿੱਧੀਆਂ ਤੇ ਨੌ ਨਿੱਧੀਆਂ ਚਰਨ ਸੇਵਾ ਕਰਦੀਆਂ ਹਨ। ਸਾਹਿਬਾਂ ਦੇ ਦਰਸ਼ਨ ਕੀਤਿਆਂ ਭੁੱਖ ਲੱਥਦੀ ਹੈ। ਜੇਹੜਾ ਕਰ ਲਵੇ ਉਹ ਭਵਜਲ ਤੋਂ ਪਾਰ ਹੋ ਜਾਂਦਾ ਹੈ। ਬਾਣੀ ਤੇ ਗੁਰਮਤਿ ਦਾ ਪ੍ਰਚਾਰ ਕਰਦੇ ਹਨ। ਦੇਸ਼ ਤੇ ਧਰਮ ਦੀ ਖਾਤਰ ਪਰਵਾਰ ਵਾਰ ਚੁੱਕੇ ਹਨ। ਆਪ ਦਾ ਜੀਵਨ ਹੀ ਕੌਮ ਵਾਸਤੇ ਹੈ। ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਵਾਸਤੇ ਦੱਖਣ ਨੂੰ ਜਾ ਰਹੇ ਹਨ। ਕਿਸੇ ਨਾਲ ਵੈਰ ਨਹੀਂ। ਕਿਸੇ ਨੂੰ ਲੁੱਟਣ ਡਰਾਉਣ ਧਮਕਾਉਣ ਦੀ ਇੱਛਾ ਨਹੀਂ ਕੰਗਲੇ ਤੇ ਰਾਣੇ ਸੇਵਾ ਕਰਦੇ ਹਨ ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰੋ ਭਰਮ ਵਿਚ ਆਕੇ ਕੋਈ ਵਾਧਾ ਨਾ ਹੋਵੇ ਆਪ ਸਾਹਿਬਾਂ ਦੇ ਦਰਸ਼ਨ ਕਰਨ ਜਾਵੋ।'

ਮੰਤਰੀ ਦੀ ਤਸੱਲੀ ਹੋ ਗਈ ਭਾਵੇਂ ਉਸਦੇ ਹਿਰਦੇ ਵਿਚ ਪਹਿਲਾਂ ਵੀ ਕੋਈ ਭੈ ਨਹੀਂ ਸੀ ਫਿਰ ਤਾਂ ਉੱਕਾ ਹੀ ਨਾ ਰਿਹਾ। ਸਿੰਘ ਦੇ ਦਰਸ਼ਨ ਕਰਕੇ ਤੇ ਮਿੱਠੇ ਬਚਨ ਸੁਣਕੇ ਨਿਹਾਲ ਹੋ ਗਿਆ। ਭਾਈ ਧਰਮ ਸਿੰਘ ਤੇ ਹਰਦਿੱਤ ਸਿੰਘ ਜੀ ਉਸਨੂੰ ਸਤਿਗੁਰੂ ਜੀ ਦੇ ਪਾਸ ਲੈ ਗਏ। ਉਸ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਮਰਯਾਦਾ ਅਨੁਸਾਰ ਕੁਝ ਮੋਹਰਾਂ ਭੇਟਾ ਕੀਤੀਆਂ। ਸਤਿਗੁਰਾਂ ਦੇ ਅਲਾਹੀ ਨੂਰ ਵਾਲੇ ਚੇਹਰੇ ਨੂੰ ਵੇਖਕੇ ਉਹ ਪ੍ਰਸੰਨ ਹੋ ਗਿਆ। ਉਸਦੇ ਮਨ ਨੂੰ ਪੱਕਾ ਭਰੋਸਾ ਹੋ ਗਿਆ ਕਿ ਸਤਿਗੁਰੂ ਜੀ ਵਿਸ਼ਨੂੰ ਅਵਤਾਰ ਹਨ। ਜੋ ਸਿੱਖ ਕਹਿੰਦੇ ਹਨ ਸਤ ਹੈ।

ਮੰਤਰੀ ਨੇ ਆਪ ਹੀ ਦੱਸ ਦਿੱਤਾ ਕਿ ਉਹ ਕਿਉਂ ਆਇਆ ਹੈ ਉਸਦੇ ਬਿਆਨ ਨੂੰ ਸੁਣਕੇ ਸਤਿਗੁਰੂ ਜੀ ਨੇ ਫੁਰਮਾਇਆ—'ਰਾਣਾ ਜੀ ਨੂੰ ਕਹਿਣਾ ਚਿੰਤਾ ਨਾ ਕਰਨ। ਅਸਾਂ ਦਾ ਕਿਸੇ ਨਾਲ ਵੈਰ ਨਹੀਂ ਅਸੀਂ ਤਾਂ ਜ਼ੁਲਮ ਦੇ ਵੈਰੀ ਹਾਂ। ਜੋ ਪਰਜਾ ਪਾਲਕ ਹੈ ਜੇਹੜਾ ਧਰਮ ਕਰਮ ਕਰਦਾ ਹੈ ਜੇਹੜਾ ਮਨੁੱਖ ਜਾਤੀ ਦੀ ਸੇਵਾ ਕਰਦਾ ਹੈ ਉਹ ਅਸਾਂ ਦਾ ਮਿੱਤਰ ਹੈ।'

ਮੰਤਰੀ ਮੱਥਾ ਵੇਖ ਕੇ ਚਲਿਆ ਉਸਨੇ ਰਾਣੇ ਨੂੰ ਸਾਰੀ ਵਾਰਤਾ ਕਹੀ, ਰਾਜਾ ਸੁਣਕੇ ਬਹੁਤ ਪ੍ਰਸੰਨ ਹੋਇਆ ਉਸੇ ਵੇਲੇ ਫੈਸਲਾ ਕੀਤਾ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਜ਼ਰੂਰ ਆਵੇਗਾ ਜੇ ਐਸੇ ਮਹਾਂ ਪੁਰਖ ਹਨ ਤਾਂ ਸੇਵਾ ਕਰੇਗਾ।

ਰਾਣਾ ਸ਼ਿਵ ਪ੍ਰਤਾਪ ਨੇ ਪੂਰੀ ਤਿਆਰੀ ਕੀਤੀ ਕੁਝ ਬਸਤਰ ਤੇ ਕੁਝ ਨਗਦੀ ਮੋਹਰਾਂ ਲੈ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ ਉਸਨੇ ਦਰਸ਼ਨ ਕੀਤੇ ਦਰਸ਼ਨ ਕਰਕੇ ਨਿਹਾਲ ਹੋਇਆ ਗੱਲਾਂ ਬਾਤਾਂ ਵਿਚ ਉਸਦਾ ਮਨ ਸਤਿਗੁਰੂ ਜੀ ਦੇ ਚਰਨਾਂ ਦਾ ਭੌਰਾ ਬਣ ਗਿਆ। ਉਸ ਨੇ ਸਾਹਿਬਾਂ ਨੂੰ ਕਿਹਾ ਕਿ ਸਾਹਿਬ ਉਸਦੇ ਰਾਜ ਭਵਨ ਵਿਚ ਚਰਨ ਪਾਉਣ ਤੇ ਨਿਹਾਲ ਕਰਨ। ਸਤਿਗੁਰੂ ਜੀ ਨੇ ਬੇਨਤੀ ਮੰਨ ਲਈ ਰਾਣੇ ਨੇ ਦੋ ਵਾਰ ਸੰਗਤ ਨੂੰ ਪ੍ਰਸ਼ਾਦ ਛਕਾਇਆ।

ਰਾਣਾ ਸ਼ਿਵ ਪ੍ਰਤਾਪ ਸ਼ਿਕਾਰ ਦਾ ਬਹੁਤ ਪਰੇਮੀ ਸੀ ਉਸਨੇ ਸਤਿਗੁਰੂ ਜੀ ਅਗੇ ਇੱਛਾ ਪ੍ਰਗਟ ਕੀਤੀ ਕਿ ਸਾਹਿਬ ਉਸਦੇ ਨਾਲ ਸ਼ਿਕਾਰ ਨੂੰ ਜਾਣ। ਕਹਿੰਦੇ ਹਨ ਕਿ ਜਦੋਂ ਜੰਗਲ ਵਿਚ ਜਾ ਕੇ ਸ਼ਿਵ ਪ੍ਰਤਾਪ ਨੇ ਸਤਿਗੁਰੂ ਜੀ ਤੀਰ ਚਲਾਉਂਦੇ ਦੇਖੇ ਤਾਂ ਬਹੁਤ ਹੀ ਮੁਗਧ ਹੋ ਗਿਆ ਉਸਨੇ ਫੈਸਲਾ ਕੀਤਾ ਕਿ ਉਹ ਜ਼ਰੂਰ ਸਤਿਗੁਰੂ ਜੀ ਪਾਸੋਂ ਧਨੁੱਖ ਬਾਨੀ ਦੀ ਵਿਦਿਆ ਸਿਖੇਗਾ।

ਸਤਿਗੁਰੂ ਜੀ ਨੇ ਕੁਝ ਦਿਨ ਬਘੌਰ ਰਹਿਣ ਦਾ ਫੈਸਲਾ ਕਰ ਲਿਆ ਰਾਣੇ ਦੀ ਸ਼ਰਧਾ ਭਗਤੀ ਨੇ ਮਜਬੂਰ ਕੀਤਾ ਉਸ ਇਲਾਕੇ ਵਿਚ ਸਿੱਖੀ ਵੀ ਵਧਣ ਲੱਗੀ।

## ੩. ਔਰੰਗਜ਼ੇਬ ਦੀ ਮੌਤ ਤੇ ਤਖ਼ਤ ਵਾਸਤੇ ਪੁੱਤਰਾਂ ਦੀ ਲੜਾਈ

ਮਨੁੱਖ ਭਾਵੇਂ ਕੰਗਲਾ ਹੋਵੇ ਜਾਂ ਰਾਜਾ। ਗੁਰੂ ਹੋਵੇ ਜਾਂ ਅਵਤਾਰ ਰਿਖੀ ਜਾਂ ਪਹਿਲਵਾਨ ਉਸ ਦੇ ਪੰਜ ਭੂਤਕ ਸਰੀਰ ਨੇ ਇਕ ਦਿਨ ਜਰੂਰ ਨਸ਼ਟ ਹੋਣਾ ਹੈ।

ਦੁਨੀਆਂ ਵਿਚ ਅਮਰ ਰਹਿਣੇ ਹਨ ਮਨੁੱਖ ਦੇ ਕਰਮ, ਜੇ ਉਹ ਸ਼ੁਭ ਹਨ ਤਾਂ ਨਾਮ ਦੀ ਸੋਭਾ ਹੈ ਜੇ ਕਰਮ ਮਾੜੇ ਹਨ ਤਾਂ ਬਦਨਾਮੀ ਹੁੰਦੀ ਹੈ। ਜੋ ਆਇਆ ਸੋ ਤੁਰ ਗਿਆ। ਆਖਰ ਇਹ ਹੀ ਹੁੰਦਾ ਹੈ ਕਿ ਹਰ ਇਕ ਨੂੰ ਕਾਲ ਖਾ ਜ਼ਰੂਰ ਜਾਂਦਾ ਹੈ।

ਔਰੰਗਜ਼ੇਬ ਅਠਾਸੀ ਸਾਲ (੮੮) ਦੀ ਉਮਰ ਦਾ ਹੋ ਚੁੱਕਾ ਸੀ। ਜਿਉਂ ਜਿਉਂ ਉਹ ਬੁੱਢਾ ਹੁੰਦਾ ਜਾਂਦਾ ਸੀ ਤਿਉਂ ਤਿਉਂ ਜੀਵਨ ਦੇ ਰਾਜਸੀ ਝਮੇਲੇ ਵਧਦੇ ਜਾਂਦੇ ਸਨ ਕਿਉਂਕਿ ਉਸਦੀ ਰਾਜਸੀ ਪਾਲਸੀ ਵਿਤਕਰੇ ਵਾਲੀ ਸੀ। ਹਿੰਦੂ ਤੇ ਗੈਰ ਮੁਸਲਮ ਪਰਜਾ ਨੂੰ ਸੁਖੀ ਤੇ ਖੁਸ਼ਹਾਲ ਜੀਉਣ ਦਾ ਹੁਕਮ ਨਹੀਂ ਸੀ। ਹਿੰਦੂ ਤੇ ਹਮਦਰਦ—ਮਰਹੱਟੇ ਰਾਜਪੂਤ ਤੇ ਸਤਿਗੁਰੂ ਜੀ ਦੇ ਸਿੱਖ ਜ਼ੁਲਮ ਭਰੀ ਪਾਲਸੀ ਦੇ ਵਿਰੁੱਧ ਰਹਿੰਦੇ ਸਨ। ਇਕ ਪਾਸਿਓਂ ਮੁਗਲ ਫੌਜਾਂ ਦਬਾਉਂਦੀਆਂ ਸਨ ਤਾਂ ਦੂਸਰੇ ਪਾਸੇ ਬਗਾਵਤ ਹੋ ਜਾਂਦੀ ਸੀ। ਮਥਰਾ ਦੇ ਚੌਗਿਰਦੇ ਜਾਟ ਹੀ ਸਾਹ ਨਹੀਂ ਸਨ ਲੈਣ ਦੇਂਦੇ ਜਿਨ੍ਹਾਂ ਦੇ ਮੰਦਰਾਂ ਨੂੰ ਢਾਹ ਢੇਰੀ ਕਰ ਦਿੱਤਾ ਗਿਆ ਸੀ।

ਸੰਨ ੧੭੦੬ ਈਸਵੀ ਵਿਚ ਔਰੰਗਜ਼ੇਬ ਦੱਖਣ ਨੂੰ ਤੁਰ ਗਿਆ। ਦੱਖਣ ਵਿਚ ਭਾਰੀ ਬਗਾਵਤ ਸੀ ਉਮਰ ਸੀ ਬੁਢੇਰੀ ਨਾਲ ਹੀ ਉਹਦੇ ਪਾਪ ਉਹਦੇ ਸਾਹਮਣੇ ਨੰਗਾ ਨਾਚ ਕਰਨ ਲੱਗੇ ਕਾਲ ਡਰਾਉਣ ਲੱਗਾ। ਕਾਲ ਦੀ ਕਰੂਪ ਸੂਰਤ ਵੇਖਕੇ ਉਹ ਸੁੱਤਾ ਪਿਆ ਜਾਗਦਾ ਲੇਟਿਆ ਹੋਇਆ ਭੈ-ਭੀਤ ਹੋ ਜਾਇਆ ਕਰਦਾ। ਉਸਨੂੰ ਗਿਆਨ ਹੋ ਗਿਆ ਕਿ ਉਸ ਨੇ ਜ਼ਰੂਰ ਮਰ ਜਾਣਾ ਹੈ। ਕੋਈ ਸ਼ਕਤੀ ਉਸ ਨੂੰ ਬਚਾ ਨਹੀਂ ਕਰਦੀ। ਮਰਨਾ ਨੇੜੇ ਆਇਆ ਦੇਖਕੇ ਉਸ ਨੇ ਇਹ ਨਹੀਂ ਸੋਚਿਆ ਕਿ ਉਹ ਖੁਦਾ ਨੂੰ ਯਾਦ ਕਰੇ, ਕੀਤੇ ਪਾਪਾਂ ਤੋਂ ਤੋਬਾ ਕਰੇ ਸਗੋਂ ਲੱਗਾ ਉਲਟੀਆਂ ਸੋਚਾਂ ਸੋਚਣ ਉਹ ਸੋਚਾਂ ਸਨ—'ਮੈਂ ਆਪਣੇ ਬਾਪ ਨੂੰ ਕੈਦ ਕਰਕੇ ਤੇ ਵਡੇ ਭਰਾ ਨੂੰ ਮਾਰ ਕੇ ਰਾਜ ਤਖਤ ਪ੍ਰਾਪਤ ਕੀਤਾ ਸੀ। ਕੀ ਮੇਰੇ ਪੁੱਤਰ ਵੀ ਇਸੇ ਤਰ੍ਹਾਂ ਨਹੀਂ ਕਰਨਗੇ? ਕੀ ਇਹ ਵੀ ਲੜਾਈਆਂ ਲੜ ਕੇ ਮਾਰੇ ਜਾਣਗੇ? ਜੇ ਇਹ ਆਪਸ ਵਿਚ ਲੜ ਪਏ ਤਾਂ ਮੁਗਲ ਰਾਜ ਦਾ ਅੰਤ ਹੋ ਜਾਵੇਗਾ। ਹਰ ਪਾਸੇ ਬਗਾਵਤ ਹੀ ਬਗਾਵਤ ਹੈ ਹਿੰਦੂ ਮੁਗਲ ਦਾ ਦੁਸ਼ਮਣ ਹੈ।' ਇਸ ਤਰ੍ਹਾਂ ਦੀਆਂ ਵਿਚਾਰਾਂ ਕਰਦਾ ਰਿਹਾ।

ਅੱਜ ਔਰੰਗਜ਼ੇਬ ਐਸੀਆਂ ਸੋਚਾਂ ਵਿਚ ਹੀ ਸੀ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਫਤਹਿ ਦੀ ਚਿੱਠੀ ਉਸਨੂੰ ਮਿਲ ਗਈ। ਉਹ ਚਿੱਠੀ ਨਹੀਂ ਸੀ ਉਹ ਤਾਂ

ਕਾਲ ਦਾ ਸੁਨੇਹਾ ਸੀ। ਫਤਹਿ ਨਾਮਾ ਜਿਸ ਨੇ ਉਹਦੀ ਆਤਮਾ ਨੂੰ ਹਲੂਣਿਆਂ ਉਹਦੇ ਦਿਮਾਗ ਨੂੰ ਹੋਸ਼ ਦਾ ਟੀਕਾ ਕੀਤਾ। ਉਸ ਨੂੰ ਮੌਤ ਯਾਦ ਆਈ। ਉਹਦੀ ਪਾਪੀ ਆਤਮਾ ਡੋਲ ਗਈ। ਔਰੰਗਾਬਾਦ ਵਿਚ ਹੀ ਮੌਤ ਦੇ ਮੰਜੇ ਉਤੇ ਉਸਨੇ ਆਪਣੇ ਪੁੱਤਰਾਂ ਵੱਲ ਚਿੱਠੀਆਂ ਲਿਖੀਆਂ। ਉਸ ਨੇ ਆਪਣੇ ਪੁੱਤਰ ਆਜ਼ਮ ਨੂੰ ਲਿਖਿਆ—'ਬੁਢੇਪਾ ਆ ਗਿਆ ਕਮਜ਼ੋਰੀ ਜੋਰ ਫੜ ਗਈ ਸ਼ਕਤੀ ਅੱਜ ਮੇਰੀਆਂ ਪਸਲੀਆਂ ਨੂੰ ਛੱਡ ਗਈ ਹੈ। ਇਸ ਜਗਤ ਵਿਚ ਹੁਣ ਹੋਰ ਲੜਾਈਆਂ ਲੜਨ ਦਾ ਹੌਂਸਲਾ ਨਹੀਂ ਰਿਹਾ। ਇਸ ਜਗਤ ਵਿਚ ਮੈਂ ਇਕੱਲਾ ਆਇਆ ਸਾਂ ਤੇ ਇਕੱਲਾ ਹੀ ਜਾ ਰਿਹਾ ਹਾਂ। ਮੈਨੂੰ ਇਹ ਚੇਤੇ ਨਹੀਂ ਮੈਂ ਕੀ ਹਾਂ ਤੇ ਕੀ ਕਰਦਾ ਰਿਹਾ ਹਾਂ—(ਮੇਰੇ ਕਰਮਾਂ ਦਾ ਹਿਸਾਬ ਕੀਤਾ ਜਾਵੇ)। ਆਹ! ਆਜ਼ਮ ਅੱਜ ਮੈਨੂੰ ਪਤਾ ਲੱਗਾ ਪੂਰਾ ਗਿਆਨ ਹੋਇਆ ਕਿ ਮੈਂ ਜੋ ਕੁਝ ਕਰਦਾ ਰਿਹਾ ਹਾਂ ਉਹ ਖ਼ੁਦਾ ਦੀ ਪੂਜਾ ਨਹੀਂ ਸੀ ਸਤਿਗੁਰੂ ਜੀ ਦੇ ਜ਼ਫਰਨਾਮੇ ਨੇ ਮੈਨੂੰ ਸੂਝ ਦਿੱਤੀ ਹੈ। ਮੈਂ ਦੇਸ਼ ਤੇ ਲੋਕ ਭਲਾਈ ਵਾਸਤੇ ਕੁਝ ਨਹੀਂ ਕਰਦਾ ਰਿਹਾ। ਮੇਰੀ ਸਾਰੀ ਉਮਰ ਪਾਪਾਂ ਦੇ ਕਾਰਨ ਭੰਗ ਦੇ ਭਾੜੇ ਗੁਜਰੀ ਹੈ। ਕਿਸੇ ਨੂੰ ਨੁਕਸਾਨ ਜ਼ਰੂਰ ਹੋਇਆ ਹੈ ਪਰ ਲਾਭ ਕੌਡੀ ਦਾ ਨਹੀਂ ਹੋਇਆ ਮੇਰਾ ਪ੍ਰਭੂ ਖ਼ੁਦਾ ਮੇਰੇ ਘਰ ਸੀ ਪਰ ਮੇਰੀਆਂ ਅੱਖਾਂ ਉਤੇ ਤੁਅੱਸਬ ਦੀ ਪੱਟੀ ਬਝੀ ਹੋਣ ਕਰਕੇ ਮੈਨੂੰ ਨਜ਼ਰ ਕੁਝ ਨਹੀਂ ਆਇਆ। ਪਛਾਣ ਨਹੀਂ ਸਕਿਆ ਜਾਣ ਨਹੀਂ ਸਕਿਆ ਮੈਨੂੰ ਅਫਸੋਸ ਹੈ—ਵੱਡਾ ਅਫਸੋਸ ਜ਼ਿੰਦਗੀ ਇਕ ਚੱਲਦੀ ਨਦੀ ਵਾਂਗ ਹੈ। ਜੇਹੜਾ ਦਿਹਾੜਾ ਬੀਤ ਗਿਆ ਉਹ ਮੁੜਕੇ ਨਹੀਂ ਆਉਂਦਾ ਹੁਣ ਭਵਿਖਤ ਵਿਚ ਮੈਨੂੰ ਕੋਈ ਆਸ ਨਹੀਂ ਰਹੀ ਕਿ ਮੈਂ ਕਿਸੇ ਤਰ੍ਹਾਂ ਵੀ ਜੀਵਨ ਸੁਧਾਰਨ ਬਦਲੇ ਕੁਝ ਕਰ ਸਕਾਂ ਕਿਉਂਕਿ ਮੌਤ ਦੇ ਮੰਜੇ ਤੇ ਪਿਆ ਹਾਂ। ਮੇਰੀ ਸ਼ਕਤੀ ਦਾ ਤਾਪ ਉਤਰ ਗਿਆ ਹੈ। ਹੁਣ ਤਾਂ ਮਿਰਤ ਮਾਸ ਤੇ ਹੱਡੀਆਂ ਹੀ ਹਨ। ਜਿਉਂ ਜਿਉਂ ਮੈਂ ਮੰਜੇ ਤੇ ਬੈਠੇ ਰਿਹਾ ਹਾਂ ਤਿਉਂ ਤਿਉਂ ਫੌਜੀ ਹੈਰਾਨ ਤੇ ਮਾਯੂਸ ਹੋ ਰਹੇ ਹਨ। ਉਹਨਾਂ ਕੋਲੋਂ ਖ਼ੁਦਾ ਮੈਨੂੰ ਵਿਛੋੜ ਰਿਹਾ ਹੈ। ਅੱਜ ਮੇਰੇ ਹਿਰਦੇ ਨੂੰ ਚੈਨ ਨਹੀਂ, ਮੈਂ ਪਾਗਲ ਹੋ ਰਿਹਾ ਹਾਂ। ਬੇਟਾ! ਮੈਂ ਸੱਚ ਆਖਦਾ ਹਾਂ ਕਿ ਅੱਜ ਮੈਂ ਆਪਣੇ ਨਾਲ ਆਪਣੇ ਪਾਪਾਂ ਦੀ ਭਾਰੀ ਗਠੜੀ ਲਿਜਾ ਰਿਹਾ ਹਾਂ। ਮੈਂ ਨਹੀਂ ਜਾਣਦਾ ਇਸ ਪਾਪਾਂ ਦੀ ਗਠੜੀ ਦੇ ਕਾਰਨ ਪਤਾ ਨਹੀਂ ਕੀ ਸਜਾ ਮਿਲੇ। ਮੈਂ ਜੋ ਭੁਲਾਂ ਕੀਤੀਆਂ ਹਨ ਉਹਨਾਂ ਨੂੰ ਚੇਤੇ ਕਰ ਰਿਹਾ ਹਾਂ। ਛੇਤੀ ਪੁਜੋ ਮੇਰੀ ਜੀਵਨ ਬੇੜੀ ਮੌਤ ਪਾਣੀ ਉਤੇ ਡਾਵਾਂ ਡੋਲ ਹੈ।'

ਇਸੇ ਤਰ੍ਹਾਂ ਦੀ ਦੂਸਰੀ ਚਿੱਠੀ ਔਰੰਗਜ਼ੇਬ ਨੇ ਆਪਣੇ ਦੂਸਰੇ ਪੁੱਤਰ ਕਾਮ ਬਖਸ਼ ਵੱਲ ਲਿਖੀ ਜੋ ਦੂਰ ਕਾਬਲ ਵੱਲ ਫਿਰਦਾ ਸੀ। ਉਸ ਚਿੱਠੀ ਵਿਚ ਵੀ ਔਰੰਗਜ਼ੇਬ ਨੇ ਆਪਣੇ ਕੰਮਾਂ ਨੂੰ ਚੇਤੇ ਕੀਤਾ ਪਰ ਉਸ ਵੇਲੇ ਚੇਤੇ ਕਰਨ ਦਾ ਕੁਝ ਲਾਭ ਨਹੀਂ ਸੀ ਉਹ ਵੇਲਾ ਤਾਂ ਹਿਸਾਬ ਦਾ ਆ ਪੁੱਜਾ ਸੀ, ਜੀਵਨ ਗਲਤੀਆਂ ਉਸੇ ਵੇਲੇ ਨਹੀਂ ਸੁਧਾਰੀਆਂ ਜਾ ਸਕਦੀਆਂ। ਚਿੱਠੀ ਦਾ ਭਾਵ ਇਸ ਤਰ੍ਹਾਂ ਹੈ—

'ਭਾਵੇਂ ਖੁਦਾ ਆਪਣੇ ਬੰਦਿਆਂ ਦੀ ਰਾਖੀ ਕਰਦਾ ਹੈ। ਮੇਰੇ ਪੁੱਤਰਾਂ ਤੇ ਮੁਸਲਮਾਨਾਂ ਦੀ ਰਾਖੀ ਕਰੇਗਾ ਪਰ ਮੈਥੋਂ ਕੁਝ ਚੰਗਾ ਨਹੀਂ ਸਰਿਆ। ਮੈਂ ਜਦੋਂ ਜਵਾਨ ਸਾਂ ਤਦੋਂ ਵੀ ਬਚਾ ਨਾ ਸਕਿਆ ਹੁਣ ਮੈਂ ਕੀ ਬਚਾਉਣਾ ਹੈ ਹੁਣ ਤਾਂ ਮੈਥੋਂ ਆਪਣੀ ਰਾਖੀ ਨਹੀਂ ਹੁੰਦੀ ਅੱਜ ਪਾਣੀ ਦਾ ਪਿਆਲਾ ਵੀ ਨਹੀਂ ਫੜ ਸਕਦਾ 'ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥ ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥'

'ਅੱਜ ਮੇਰਾ ਸਾਹ ਰੁੱਕ ਰਿਹਾ ਹੈ ਮੇਰੇ ਕੋਲੋਂ ਗੱਲ ਨਹੀਂ ਹੁੰਦੀ। ਸਾਹ ਬੰਦ ਹੋਇਆ ਹੋਇਆ ਮੁੜਕੇ ਨਹੀਂ ਵਾਪਸ ਆਵੇਗਾ। ਬੇਟਾ! ਛੇਤੀ ਆ, ਅੱਜ ਮੈਂ ਖੁਦਾ ਅੱਗੇ ਬੇਨਤੀ ਤੋਂ ਬਿਨਾਂ ਹੋਰ ਕੁਝ ਨਹੀਂ ਕਰ ਸਕਦਾ।'

ਕਾਲ ਸਮਾਂ ਕਿੰਨਾ ਭਿਆਨਕ ਹੈ ਉਹ ਵੱਡੇ ਵੱਡੇ ਜ਼ਾਲਮਾਂ ਕਸਾਈਆਂ ਤੇ ਲੁਟੇਰਿਆਂ ਨੂੰ ਵੀ ਘਬਰਾ ਦੇਂਦਾ ਹੈ। ਜਿਸ ਔਰੰਗਜ਼ੇਬ ਨੇ ਪਿਉ ਤੇ ਭਰਾਵਾਂ ਨੂੰ ਮਾਰਨ ਲੱਗਿਆਂ ਭੈਣਾਂ ਤੇ ਧੀਆਂ ਨੂੰ ਤੰਗ ਕਰਨ ਲਗਿਆਂ ਕਦੇ ਅੱਥਰ ਨਹੀ ਸੀ ਕੇਰੀ ਉਹ ਮੌਤ ਦੇ ਮੰਜੇ ਉਤੇ ਪਿਆ ਰੋਂਦਾ ਸੀ ਉਹ ਆਪਣੀ ਗਲਤ ਪਾਲਸੀ ਨੂੰ ਮੰਨ ਗਿਆ। ਜਿਸ ਸਤਿਗੁਰੂ ਜੀ ਨੂੰ ਉਸਨੇ ਉਜਾੜਨ ਦਾ ਯਤਨ ਕੀਤਾ ਸੀ ਉਹ ਸਤਿਗੁਰੂ ਸਭ ਕੁਝ ਗੁਵਾਕੇ ਵੀ ਪ੍ਰਸੰਨ ਚਿੱਤ ਰਿਹਾ ਪਰ ਔਰੰਗਜ਼ੇਬ ਬਾਦਸ਼ਾਹੀ ਪ੍ਰਾਪਤ ਕਰਕੇ ਵੀ ਦੁਖੀ ਸੀ ਤੇ ਅੰਤ ਸਮੇਂ ਪਛਤਾ ਰਿਹਾ ਸੀ।

ਆਖਰ ਪਛਤਾਵਾ ਵੀ ਮੁੱਕ ਗਿਆ। ਮਾਰਚ (੧੭੦੭) ਦੇ ਇਕ ਦਿਨ ਔਰੰਗਾਬਾਦ (ਆਪਣੇ ਨਾਮ ਬਣਾਏ ਸ਼ਹਿਰ) ਵਿਚ ਉਹ ਮੰਜੇ ਉਤੇ ਪਿਆ ਸੀ ਕਿ ਜਮ ਆ ਪੁਜੇ। ਉਹਦੇ ਸੈਨਕਾਂ ਵਜ਼ੀਰਾਂ ਅਹਿਲਕਾਰਾਂ ਤੇ ਗੁਲਾਮਾਂ ਦੇ ਹੁੰਦਿਆਂ ਤੇ ਦੇਖਦਿਆਂ ਹੋਇਆਂ ਹਿੰਦ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਦੋਸ਼ੀਆਂ ਵਾਂਗ ਫੜਕੇ ਅਗੇ ਲਾ ਤੁਰੇ। ਉਹਨਾਂ ਨੂੰ ਕਿਸੇ ਨਾ ਰੋਕਿਆ। ਧੌਣ ਝੁਕੀ ਹੋਈ ਔਰੰਗਜ਼ੇਬ ਨੇ ਹੱਥ ਪੈਰ ਮਾਰ ਕੇ ਵਾਸਤਾ ਪਾਇਆ ਕਿ ਕੋਈ ਉਸ ਨੂੰ ਬਚਾਵੇ ਪਰ ਕਿਸੇ

ਨਾ ਬਚਾਇਆ, ਅਜਰਾਈਲ ਫਰਿਸ਼ਤਾ ਕਰੋਧ ਨਾਲ ਕੁੱਟਦਾ ਹੋਇਆ ਪਾਪੀ ਔਰੰਗੇ ਨੂੰ ਨਰਕਾਂ ਵੱਲ ਲੈ ਗਿਆ। ੮੯ ਸਾਲ ਪਿਛੋਂ ਮਹਾਂ ਦੁਸ਼ਟ ਦੀ ਜੀਵਨ ਕਹਾਣੀ ਦਾ ਅੰਤ ਹੋਇਆ। ਉਹਦੇ ਸਰੀਰ ਨੂੰ ਮਿੱਟੀ ਵਿਚ ਨੱਪ ਦਿੱਤਾ ਗਿਆ ਜਿਥੇ ਉਹ ਰੋਜ਼ਾ ਨਾਮ ਦੇ ਪਿੰਡ ਵਿਚ ਅਜੇ ਤੱਕ ਪਿਆ ਹੈ।

ਔਰੰਗਜ਼ੇਬ ਦੇ ਮਰਨ ਦੀ ਢਿੱਲ ਸੀ ਕਿ ਦਿੱਲੀ ਤਖਤ ਦੀ ਪ੍ਰਾਪਤੀ ਵਾਸਤੇ ਪੁੱਤਰਾਂ ਵਿਚਾਲੇ ਯੁੱਧ ਸ਼ੁਰੂ ਹੋ ਗਿਆ। ਉਹ ਜਿਥੇ ਜਿਥੇ ਸਨ ਉਥੋਂ ਹੀ ਨੱਸ ਉਠੇ। ਕਿਸੇ ਨੇ ਪਿਓ ਦੀ ਮੌਤ ਉਤੇ ਅੱਥਰੂ ਨਾ ਕੇਰਿਆ, ਕਿਸੇ ਨੇ ਅਫਸੋਸ ਨਾ ਕੀਤਾ, ਨਾ ਮਰਦੇ ਪਿਓ ਦਾ ਮੂੰਹ ਦੇਖਣ ਦੀ ਇੱਛਾ ਹੋਈ। ਸਿਰਫ ਰਾਜ ਪ੍ਰਾਪਤੀ ਦੀ ਭੁੱਖ ਨੇ ਉਹਨਾਂ ਨੂੰ ਵਿਆਕੁਲ ਕਰ ਦਿੱਤਾ।

ਮੌਅਜ਼ਮ ਕਾਬਲ ਵਿਚ ਸੀ, ਉਸਨੂੰ ਦੂਰੋਂ ਆਉਂਦਿਆਂ ਹੋਇਆਂ ਦੇਰ ਲੱਗਣੀ ਸੀ ਤੇ ਕਾਮ ਬਖਸ਼ ਤੇ ਆਜ਼ਮ ਹਿੰਦ ਵਿਚ ਸਨ। ਕਾਮ ਬਖਸ਼ ਤਾਂ ਦੱਖਣ ਵਿਚ ਰਿਹਾ ਤੇ ਆਜ਼ਮ ਆਗਰੇ ਵੱਲ ਵਧਿਆ। ਆਗਰੇ ਵੱਲ ਵੱਧਣ ਦਾ ਭਾਵ ਸੀ ਕਿ ਆਗਰੇ ਵਿਚ ਜਮ੍ਹਾਂ ਹੋਏ ਖਜ਼ਾਨੇ ਉਤੇ ਕਬਜਾ ਕੀਤਾ ਜਾਵੇ। ਆਗਰੇ ਵਿਚ ਚਾਰ ਪੀੜੀਆਂ ਦਾ ਖਜ਼ਾਨਾ ਸੀ ਉਹ ਫੌਜਾਂ ਲੈ ਕੇ ਵਾਹੋ ਦਾਹੀ ਆਗਰੇ ਪੁੱਜਾ। ਖਜ਼ਾਨੇ, ਸ਼ਹਿਰ ਤੇ ਕਿਲ੍ਹੇ ਉਤੇ ਕਬਜਾ ਕਰ ਲਿਆ ਕਬਜਾ ਹੋ ਜਾਣ ਪਿਛੋਂ ਉਸਨੇ ਆਪਣੇ ਨਾਮ ਦਾ ਨਵਾਂ ਰੁਪਿਆ ਵੀ ਢਲਵਾ ਲਿਆ ਪਰ ਕਾਲ ਕਿਸਦੀ ਸਹਾਇਤਾ ਕਰਦਾ ਹੈ ਇਹ ਕਿਸੇ ਨੂੰ ਕੋਈ ਪਤਾ ਨਹੀਂ ਹੁੰਦਾ।

ਉਧਰੋਂ ਮੌਅਜ਼ਮ ਕਾਬਲੋਂ ਤੁਰ ਪਿਆ ਉਸਦਾ ਪੁੱਤਰ ਬੰਗਾਲ ਦਾ ਹਾਕਮ ਸੀ ਉਸਨੂੰ ਲਿਖਿਆ ਤੇ ਤਕੜੀ ਸੈਨਾ ਇਕੱਠੀ ਕਰਕੇ ਦਿੱਲੀ ਵੱਲ ਵਧਿਆ। ਫੌਜ ਕਾਬਲ ਤੋਂ ਹਵਾ ਨਾਲ ਗੱਲਾਂ ਕਰਦੀ ਹੋਈ ਛੇਤੀ ਪੁੱਜ ਗਈ ਮੁਨੀਮ ਖਾਨ ਉਹਦੇ ਪੁੱਤਰ ਨੇ ਵੀ ਬੰਗਾਲ ਤੋਂ ਚੜ੍ਹਾਈ ਕਰ ਦਿੱਤੀ ਮੌਅਜ਼ਮ ਪੰਜਾਬ ਲੰਘਕੇ ਰਾਜਪੂਤਾਨੇ ਵਿਚ ਪੁੱਜਾ।

ਉਸ ਸਮੇਂ ਸਤਿਗੁਰੂ ਜੀ ਬਘੌਰ ਹੀ ਸਨ। ਸਤਿਗੁਰੂ ਜੀ ਨੂੰ ਔਰੰਗਜ਼ੇਬ ਦੀ ਮੌਤ ਤੇ ਤਖਤ ਵਾਸਤੇ ਉਹਦੇ ਪੁੱਤਰਾਂ ਦਾ ਲੜਾਈ ਲੜਨ ਵਾਸਤੇ ਤਿਆਰ ਹੋਣਾ ਆਦਿਕ ਸਾਰੇ ਹਾਲ ਦਾ ਪਤਾ ਲੱਗ ਗਿਆ। ਸਤਿਗੁਰੂ ਜੀ ਨੂੰ ਇਹ ਅਫਸੋਸ ਹੋਇਆ ਕਿ ਔਰੰਗਜ਼ੇਬ ਨਾਲ ਮੇਲ ਨਾ ਹੋ ਸਕਿਆ ਕਿਉਂਕਿ ਸਾਹਿਬ ਉਸ ਨਾਲ ਖਰੀਆਂ ਖਰੀਆਂ ਗੱਲਾਂ ਕਰਨਾ ਚਾਹੁੰਦੇ ਸਨ ਉਹ ਖਰੀਆਂ ਖਰੀਆਂ ਗੱਲਾਂ ਕਰਕੇ

ਉਹਦੇ ਪਾਪਾਂ ਦੀ ਪੰਡ ਹੋਰ ਭਾਰੀ ਕਰਨਾ ਚਾਹੁੰਦੇ ਸਨ। ਅੰਤ ਵਿਚ ਸਾਹਿਬਾਂ ਨੇ ਕਿਹਾ—'ਚੰਗਾ ਹੋਇਆ ਔਰੰਗਜ਼ੇਬ ਛੇਤੀ ਹੀ ਮਰ ਗਿਆ। ਹਿਸਾਬ ਛੇਤੀ ਦੇਵੇਗਾ।'

## ੪. ਭਾਈ ਨੰਦ ਲਾਲ ਜੀ ਦਾ ਸਤਿਗੁਰੂ ਜੀ ਪਾਸ ਆਉਣਾ

ਭਾਈ ਨੰਦ ਲਾਲ ਜੀ ਪਹਿਲਾਂ ਮੌਅਜ਼ਮ ਕੋਲ ਰਹਿੰਦੇ ਸਨ ਪਰ ਔਰੰਗਜ਼ੇਬ ਦੇ ਜ਼ੁਲਮ ਤੋਂ ਤੰਗ ਆ ਕੇ ਸਤਿਗੁਰੂ ਜੀ ਪਾਸ ਆ ਪੁੱਜੇ ਸਨ ਪਰ ਅਨੰਦਪੁਰ ਦੀਆਂ ਲੜਾਈਆਂ ਸਮੇਂ ਅਨੰਦਪੁਰ ਤੋਂ ਚੱਲੇ ਸਨ ਤੇ ਮੁੜ ਮੌਅਜ਼ਮ ਕੋਲ ਜਾ ਰਹੇ ਸਨ। ਮੌਅਜ਼ਮ ਬਹੁਤ ਨੇਕ ਪੁਰਸ਼ ਸੀ ਤੇ ਰੱਬ ਦੇ ਭੈ ਵਾਲਾ ਸੀ। ਭਾਈ ਨੰਦ ਲਾਲ ਤੇ ਮੌਅਜ਼ਮ ਦੀ ਆਪਸ ਵਿਚ ਨਿੱਘੀ ਮਿੱਤਰਤਾ ਸੀ।

ਮੌਅਜ਼ਮ ਦੀਆਂ ਫੌਜਾਂ ਰਾਜਪੂਤਾਨੇ ਪੁੱਜੀਆਂ ਤਾਂ ਭਾਈ ਨੰਦ ਲਾਲ ਜੀ ਨੂੰ ਸੂਹ ਮਿਲੀ ਕਿ ਉਸਦੇ ਮਾਲਕ ਸਤਿਗੁਰੂ ਜੀ ਬਘੌਰ ਹਨ। ਸਾਹਿਬਾਂ ਦੇ ਦਰਸ਼ਨ ਕਰਨ ਬਿਨਾਂ ਭਲਾ ਕਿਵੇਂ ਅਗੇ ਜਾਵੇ ? ਉਸ ਮੌਅਜ਼ਮ ਨੂੰ ਜਾ ਬੇਨਤੀ ਕੀਤੀ। ਮੌਅਜ਼ਮ ਸਤਿਗੁਰੂ ਜੀ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਇਸ ਵਾਸਤੇ ਉਸਨੇ ਨੰਦ ਲਾਲ ਨੂੰ ਕਿਹਾ—'ਖੁਸ਼ੀ ਨਾਲ ਤੁਸੀਂ ਸਤਿਗੁਰੂ ਜੀ ਪਾਸ ਜਾਵੋ ਤੇ ਮੇਰੀ ਫਤਹਿ ਵਾਸਤੇ ਵੀ ਬੇਨਤੀ ਕਰਨੀ ਮੈਂ ਉਹਨਾਂ ਦਾ ਸ਼ਰਧਾਲੂ ਬਣਿਆਂ ਰਹਾਂਗਾ। ਉਹ (ਸਤਿਗੁਰੂ) ਖੁਦਾ ਦੇ ਪਰੇਮੀ ਹਨ। ਉਹਨਾਂ ਦੀ ਬੇਨਤੀ (ਅਰਦਾਸ) ਕੀਤੀ ਐਵੇਂ ਨਹੀਂ ਜਾਂਦੀ। ਜ਼ਰੂਰ ਜਾਵੋ। ਨਜਰਾਨੇ ਵਾਸਤੇ ਮੋਹਰਾਂ ਲੈ ਜਾਵੋ।'

ਇਉਂ ਸਲਾਹ ਕਰਕੇ ਤੇ ਬਹੁਤ ਸਾਰੀਆਂ ਉੱਤਮ ਵਸਤੂਆਂ ਤੇ ਮੋਹਰਾਂ ਲੈ ਕੇ ਭਾਈ ਨੰਦ ਲਾਲ ਜੀ ਬਘੌਰ ਨੂੰ ਤੁਰੇ। ਦੂਸਰੇ ਦਿਨ ਬਘੌਰ ਪੁਜੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਹਨਾਂ ਦਾ ਲੂੰ ਲੂੰ ਖੁਸ਼ ਹੋ ਗਿਆ। ਪਿਆਰ ਨੇ ਮਨ ਵਿਆਕੁਲ ਕੀਤਾ ਚਿਰਾਂ ਪਿਛੋਂ ਪਿਆਰੇ ਨਾਲ ਮੇਲ ਹੋਇਆ ਉਸ ਵੇਲੇ ਜੀਭਾ ਮਲੋ ਮਲੀ ਉਸਤਤਿ ਕਰਨ ਲੱਗ ਪਈ ਅਤੇ ਰੂਹ ਆਪ ਮੁਹਾਰੀ ਗਾਉਣ ਲੱਗ ਪਈ।

*ਰਹ ਰਸਾਨੇ ਰਾਹਿ ਹੱਕ ਆਮਦ ਅਦਬ। ਹਮ ਬਦਿਲ ਯਾਦੇ ਖ਼ੁਦਾ ਓ ਹਮ ਬਲਬ ॥੧॥ ਹਰ ਕੁਜਾ ਦੀਦੇਮ ਅਨਵਾਰੇ ਖ਼ੁਦਾ। ਬਸ ਕਿ ਅਜ਼ ਸੁਹਬਤ ਬਜ਼ੁਰਗਾਂ ਸ਼ੁਦ ਜਜ਼ਬ ॥੨॥ ਚਸ਼ਮਿ ਮਾ ਗ਼ੈਰ ਅਜ਼ ਜਮਾਲ ਸ਼ ਵਾ ਨਸ਼ੁਦ।*

*ਜ਼ਾਂਕਿ ਜੁਮਲਹ ਖ਼ਲਕ ਰਾ ਦੀਦੇਮ ਰੱਬ ॥੩॥ ਖ਼ਾਕਿ ਕਦਮਸ਼ ਰੋਸ਼ਨੀਏ ਦਿਲ ਕੁਨਦ । ਗਰ ਤੁਰਾ ਬਾ ਸਾਲਕਾਂ ਬਾਸ਼ਦ ਨਸਬ ॥੪॥ ਕੀਸਤ ਗੋਯਾ ਕੋ ਮੁਰਾਦੇ ਦਿਲ ਨ ਯਾਫ਼ਤ । ਹਰ ਕਸੇ ਬਾ ਨਫ਼ਸਿ ਖ਼ੁਦ ਕਰਦਹ ਗ਼ਜ਼ਬ ॥੫॥*

ਪੰਜਾਬੀ ਉਲਥਾ—

*ਮਹਿਬੂਬਾਂ ਦੇ ਕੂਚੇ ਅੰਦਰ ਨਾਲ ਗਰੀਬੀ ਜਾਈਦਾ । ਦਿਲ ਵਿਚ ਯਾਦ ਪੀਆ ਦੀ ਕਸੇ ਮੁਖ ਥੀ ਅਲਾਈਦਾ । ਜਿਸ ਵਲ ਨਜ਼ਰ ਤਿਤੇ ਵਲ ਸੱਜਣ ਆਪਣਾ ਨੂਰ ਦਿਖਾਈਦਾ । ਪਰ ਇਹ ਨੂਰੀ ਦਰਸ਼ਨ ਮਿਲ ਕੇ ਸਾਧ ਸੰਗਤ ਵਿਚ ਪਾਈਦਾ । ਨੇਤ੍ਰ ਬੰਦ ਨ ਖੁਲ੍ਹਦੇ ਮੂਲੋਂ ਬਾਝੋਂ ਦਰਦ ਪਿਆਰੇ ਦੇ । ਜਲ ਥਲ ਮਹੀਅਲ ਪੂਰ ਰਿਹਾ ਹੈ ਜਲਵਾ ਰੂਪ ਅਲਾਹੀ ਦਾ । ਚਰਨ ਧੂੜ ਨੈਨਾਂ ਦਾ ਸੁਪਨਾ ਚਾਨਣ ਦਿਲ ਵਿਚ ਕਰਦਾ ਏ । ਮੁਰਸ਼ਦ ਕਾਮਲ ਸਤਿਗੁਰ ਨਾਨਕ ਭਾਗ ਵਡੇ ਜੇ ਪਾਈਦਾ । ਜਗ ਗੋਯਾ ਕਿਸ ਨੇ ਆਪਣੇ ਦਿਲ ਦੀ ਇਛ ਨ ਪਾਈਏ । ਨਾਲ ਵਿਕਾਰਾਂ ਜਿਸ ਨੇ ਸਨਮੁਖ ਬੱਧਾ ਲੱਕ ਲੜਾਈ ਦਾ । (ਪ੍ਰੀਤਿ-ਗੀਤਿ ਵਿਚੋਂ)*

ਇਹ ਆਖ ਕੇ ਜ਼ਬਾਨ ਨਾ ਰੁਕੀ ਮਨ ਮਸਤੀ ਵਿਚ ਆਇਆ ਹੋਇਆ ਪਿਆਰੇ ਦੇ ਸਨਮੁਖ ਗਾਈ ਗਿਆ—

*ਗਦਾਇ ਕੂਏ ਤੁਰਾ ਮੈਲਿ ਬਾਦਿਸ਼ਾਹੀ ਨੇਸਤ । ਹਵਾਇ ਸਲਤਨਤੋ ਜ਼ੌਕਿ ਕਜ ਕੁਲਾਹੀ ਨੇਸਤ ॥੧॥ ਹਰਾਂ ਕਿ ਮਮਲਕਤੇ ਦਿਲ ਗਰਿਫ਼ਤੋ ਸੁਲਤਾਂ ਸ਼ੁਦ । ਕਸੇ ਕਿ ਯਾਫ਼ਤ ਤੁਰਾ ਹਮਚੁ ਊ ਸਿਪਾਹੀ ਨੇਸਤ ॥੨॥ ਗਦਾਇ ਕੂਇ ਤੋ ਬਾਦਸ਼ਾਹਿ ਹਰ ਦੋ ਸਰਾਸਤ । ਅਸੀਰਿ ਖ਼ਤੇ ਤੁਰਾ ਹਾਜਤੇ ਰਿਹਾਈ ਨੇਸਤ ॥੩॥ ਕੁਦਾਮ ਦੀਦਾਹ ਕਿ ਦਰ ਵੈ ਸਵਾਦਿ ਨੂਰਿ ਤੋ ਨੇਸਤ । ਕੁਦਾਮ ਸੀਨਹ ਕਿ ਓ ਮਖ਼ਜ਼ਨੇ ਇਲਾਹੀ ਨੇਸਤ ॥੪॥ ਫ਼ਿਦਾਇ ਓ ਸ਼ੌ ਉਜ਼ਰੇ ਮਖ਼ਾਹ ਐ 'ਗੋਯਾ'॥ ਕਿ ਦਰ ਤਰੀਕੈ ਮਾ ਜਾਇ ਉਜ਼ਰ ਖ਼੍ਵਾਹੀ ਨੇਸਤ ॥੫॥*

ਪੰਜਾਬੀ ਉਲਥਾ—

*ਦਰਵਾਜ਼ੇ ਤੇਰੇ ਤੇ ਮੰਗਤੇ, ਲੋੜ ਨਾ ਰਖਦੇ ਸ਼ਾਹੀ ਦੀ । ਨ ਉਹ ਤਖ਼ਤ*

*ਜੜਾਊ ਲੋਚਣ, ਤਾਜ ਨ ਟੋਪੀ ਪਾਈ ਦੀ। ਗੜ੍ਹ ਬੰਕਾ ਜਿਨ੍ਹਾਂ ਜਿੱਤ ਲੀਤਾ, ਬੈਠੇ ਤਖ਼ਤ ਮਦਾਮੀ ਨੇ, ਪਕੜ ਜਿਨ੍ਹਾਂ ਤੂੰ ਬੁਕਲ ਬੱਧਾ ਰੀਸ ਨ ਉਸ ਸਿਪਾਹੀ ਦੀ। ਦੀਨ ਦੁਨੀ ਦੇ ਸਾਹਿਬ ਨੇ ਜੋ ਦਰ ਤੇਰੇ ਤੇ ਮੰਗਤੇ ਸੀ, ਫਾਥੇ ਪ੍ਰੇਮ ਫਾਸ ਜੋ ਤੇਰੀ, ਹਾਜਤ ਨਹੀਂ ਰਿਹਾਈ ਦੀ। ਹਰ ਨੇਤਰ ਦਾ ਸੁਰਮਾ ਤੇਰਾ, ਨੂਰ ਪਿਆਰਾ ਦਿਸਦਾ ਏ, ਜੋ ਜੋ ਹਿਰਦਾ ਫੋਲ ਤਕਾਵਾਂ ਬੈਠਕ ਆਪ ਇਲਾਹੀ ਦੀ। ਤਨ ਮਨ ਵਾਰ ਪ੍ਰੀਤਮ ਉਤੋਂ, ਮੁਖ ਥੀ ਗੋਪਾ ਬੋਲ ਨਹੀਂ, ਗੁਰ ਸਿੱਖੀ ਵਿਚ ਚੁਪ ਕਰ ਰਹਿਣਾ, ਰੀਤ ਨਰੋਈ ਪਾਈ ਦੀ।*

*(ਪ੍ਰੀਤਿ-ਰੀਤਿ, ਨੰਦ ਲਾਲ ਦੀਆਂ ਗਜ਼ਲਾਂ ਵਿਚੋਂ)*

ਇਹ ਸੁਣਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਭਾਈ ਨੰਦ ਲਾਲ ਨੂੰ ਗਲ ਨਾਲ ਲਾ ਲਿਆ। ਸੁੱਖ ਸਾਂਦ ਪੁੱਛੀ ਵਿਛੜੇ ਸਮੇਂ ਦੇ ਹਾਲ ਪੁੱਛੇ। ਅੰਤ ਵਿਚ ਸਾਰੀਆਂ ਘਟਨਾਵਾਂ ਦੱਸੀਆਂ ਕਿ ਕਿਵੇਂ ਅਨੰਦਪੁਰ ਦੇ ਛੱਡਣ ਪਿਛੋਂ ਸਾਹਿਬਾਂ ਨੂੰ ਜੀਵਨ ਘੋਲ ਕਰਨਾ ਪਿਆ।

ਮੈਨੂੰ ਸ਼ਾਹਜ਼ਾਦਾ ਮੌਅਜ਼ਮ ਨੇ ਭੇਜਿਆ ਹੈ। ਉਸ ਨੇ ਬੇਨਤੀ ਕੀਤੀ ਹੈ ਕਿ ਉਸ ਨੂੰ ਬਾਦਸ਼ਾਹੀ ਪ੍ਰਾਪਤ ਹੋਵੇ ਅਤੇ ਵਾਹਿਗੁਰੂ ਅਗੇ ਅਰਦਾਸ ਕਰੋ ਉਹ ਬਹੁਤ ਮਿੰਨਤਾਂ ਕਰਦੇ ਹਨ ਉਹਨਾਂ ਦਾ ਵਿਚਾਰ ਹੈ ਲੜਾਈ ਲੜ ਕੇ ਰਾਜ ਪ੍ਰਾਪਤ ਕਰਨਾ। ਉਹਦੇ ਭਰਾ ਨੇ ਆਗਰਾ ਸੰਭਾਲ ਲਿਆ ਹੈ ਤੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੈ।

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ—'ਔਰੰਗਜ਼ੇਬ ਮਰ ਗਿਆ ਆਪਣੇ ਕੀਤੇ ਕਰਮਾਂ ਦਾ ਫਲ ਉਹ ਨਰਕ ਪੁਰੀ ਵਿਚ ਭੁਗਤ ਰਿਹਾ ਹੈ। ਮੌਅਜ਼ਮ ਚੰਗਾ ਬੇਟਾ ਹੈ ਉਸ ਨੇ ਅਸਾਂ ਦੀ ਹਮਦਰਦੀ ਪ੍ਰਗਟ ਕੀਤੀ ਸੀ। ਚਾਹੁੰਦੇ ਹਾਂ ਕਿ ਉਹ ਬਾਦਸ਼ਾਹ ਬਣੇ। ਜੇ ਚੰਗਾ ਰਹੇਗਾ ਪਰਜਾ ਨਾਲ ਪਿਆਰ ਕਰੇਗਾ ਤਾਂ ਰਾਜ ਭੋਗ ਲਵੇਗਾ ਨਹੀਂ ਤੇ ਤੁਰ ਜਾਵੇ...।'

ਇਸ ਤਰ੍ਹਾਂ ਦਾਤੇ ਬਚਨ ਕਰ ਦਿੱਤਾ ਗੱਲਬਾਤ ਹੁੰਦੀ ਰਹੀ। ਅਖੀਰ ਭਾਈ ਨੰਦ ਲਾਲ ਜੀ ਨੇ ਸਤਿਗੁਰੂ ਜੀ ਨੂੰ ਪੂਰੇ ਤੌਰ ਤੇ ਮਨਾ ਲਿਆ ਕਿ ਸਾਹਿਬ ਹਰ ਤਰ੍ਹਾਂ ਸ਼ਾਹਜ਼ਾਦਾ ਮੌਅਜ਼ਮ ਦੀ ਸਹਾਇਤਾ ਕਰਨਗੇ। ਸਾਹਿਬਾਂ ਨੇ ਹਾਂ ਕਰ ਦਿੱਤੀ ਤੇ ਆਪਣੇ ਸਿੱਖਾਂ ਨੂੰ ਕਹਿ ਦਿੱਤਾ ਕਿ ਉਹ ਮੌਅਜ਼ਮ ਦੀ ਸਹਾਇਤਾ ਕਰਨ।

ਅਸਲ ਵਿਚ ਸਤਿਗੁਰੂ ਜੀ ਦੀ ਆਤਮਿਕ ਸਹਾਇਤਾ ਹੀ ਮੌਅਜ਼ਮ ਨੂੰ ਮਿਲ ਸਕਦੀ ਸੀ। ਸਤਿਗੁਰੂ ਜੀ ਦੇ ਸਿੱਖ ਤਾਂ ਪੰਜਾਬ ਵਿਚ ਸਨ ਤੇ ਲੜਾਈ ਆਗਰੇ

ਹੋਣੀ ਸੀ। ਇਹ ਫੈਸਲਾ ਕਰਨ ਵਾਲੇ ਨਿਰਭੈਤਾ ਤੇ ਨਿਰਵੈਰਤਾ ਦੇ ਬਾਨੀ ਤੇ ਅਵਤਾਰੀ ਸਤਿਗੁਰੂ ਜੀ ਨੇ ਰਤਾ ਵਿਚਾਰ ਨਹੀਂ ਕੀਤਾ ਕਿ ਮੌਅਜ਼ਮ ਦੇ ਬਾਪ ਅਤੇ ਮੁਗਲ ਹਕੂਮਤ ਨੇ ਉਹਨਾਂ ਨੂੰ ਨੁਕਸਾਨ ਪਹੁੰਚਾਇਆ ਹੈ। ਸਾਹਿਬ ਮੁਸਲਮਾਨ ਜਾਤ ਦੇ ਦੁਸ਼ਮਣ ਨਹੀਂ ਸਨ ਉਹ ਤਾਂ ਜ਼ੁਲਮ ਦੇ ਤੇ ਜ਼ੁਲਮ ਕਰਨ ਵਾਲੇ ਦੇ ਵੈਰੀ ਸਨ।

ਭਾਈ ਨੰਦ ਲਾਲ ਜੀ ਦਾ ਲੂੰ-ਲੂੰ ਖੁਸ਼ ਹੋ ਗਿਆ ਉਹ ਪ੍ਰਸੰਨਤਾ ਨਾਲ ਉਛਲਦੇ ਹੋਏ ਸਤਿਗੁਰੂ ਜੀ ਦੇ ਗੁਣ ਗਾਉਂਦੇ ਰਹੇ। ਰੱਜ ਕੇ ਦਰਸ਼ਨ ਕਰਕੇ ਵਾਪਸ ਮੁੜੇ ਵਾਪਸ ਮੁੜ ਕੇ ਉਸ ਨੇ ਸ਼ਾਹਜ਼ਾਦਾ ਮੌਅਜ਼ਮ ਨੂੰ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਗਟ ਕਰ ਦਿੱਤੀਆਂ। ਮੌਅਜ਼ਮ ਸਾਧੂ ਫਕੀਰਾਂ ਤੇ ਸਤਿਗੁਰਾਂ ਦੇ ਸ਼ਬਦਾਂ ਉਤੇ ਭਰੋਸਾ ਕਰਿਆ ਕਰਦਾ ਸੀ। ਉਸ ਨੇ ਜਦੋਂ ਸੁਣਿਆ ਕਿ ਉਹਦੀ ਫਤਹਿ ਦਾ ਬਚਨ ਹੋ ਗਿਆ ਹੈ ਤਾਂ ਉਹਦਾ ਹੌਂਸਲਾ ਕਈ ਗੁਣਾਂ ਵੱਧ ਗਿਆ ਉਹ ਜ਼ੋਰ ਸ਼ੋਰ ਨਾਲ ਲੜਾਈ ਲੜਨ ਦਾ ਯਤਨ ਕਰਨ ਲੱਗਾ। ਉਸ ਵੇਲੇ ਉਹ ਮਥਰਾ ਦੇ ਮੁਕਾਮ ਤੇ ਸੀ ਤੇ ਆਗਰੇ ਉਤੇ ਚੜ੍ਹਾਈ ਕਰਨੀ ਸੀ।

ਗਿਆਨੀ ਗਿਆਨ ਸਿੰਘ ਜੀ ਦਾ ਇਹ ਵਿਚਾਰ ਹੈ ਕਿ ਸਤਿਗੁਰੂ ਜੀ ਨੇ ਧਰਮ ਸਿੰਘ ਦੀ ਜਥੇਦਾਰੀ ਹੇਠਾਂ ਪੰਝੀ ਸਿੰਘ ਵੀ ਭਾਈ ਨੰਦ ਲਾਲ ਦੇ ਨਾਲ ਤੋਰੇ ਉਹਨਾਂ ਸਿੰਘਾਂ ਨੇ ਵੀ ਬਹਾਦਰ ਸ਼ਾਹ ਨੂੰ ਬਹੁਤ ਹੌਂਸਲਾ ਦਿੱਤਾ। ਉਹਨਾਂ ਨੇ ਕਿਹਾ—'ਆਪ ਲੜਾਈ ਲੜੀਏ ਸਤਿਗੁਰੂ ਜੀ ਦੇ ਬਚਨ ਜਰੂਰ ਪੂਰੇ ਹੋਣਗੇ ਆਪ ਦਿੱਲੀ ਦੇ ਬਾਦਸ਼ਾਹ ਬਣੋਗੇ। ਜੇ ਨੇਕੀ ਦਾ ਰਾਜ ਕਰੋਗੇ ਤਾਂ ਲੰਮੀ ਉਮਰ ਹੋਵੇਗੀ। ਵਾਹਿਗੁਰੂ (ਖੁਦਾ) ਉਤੇ ਭਰੋਸਾ ਰਖੋ ਉਹ ਜੋ ਕੁਝ ਕਰਦਾ ਹੈ ਸੋ ਠੀਕ ਕਰਦਾ ਹੈ।'

ਮੌਅਜ਼ਮ ਦੀਆਂ ਫੌਜਾਂ ਨੇ ਮਥਰਾ ਤੋਂ ਅਗੇ ਕੂਚ ਕੀਤਾ। ਮਾਰੂ ਵੱਜਿਆ ਜਵਾਨਾਂ ਵਿਚ ਜੋਸ਼ ਆਇਆ ਉਹਨਾਂ ਨੇ ਹੱਲਾ-ਸ਼ੇਰੀਆਂ ਨਾਲ ਉੱਚੀਆਂ ਨੀਵੀਆਂ ਥਾਵਾਂ ਨਦੀਆਂ ਨਾਲੇ ਲੰਮੇ ਪੰਧ ਨੂੰ ਪਾਰ ਕਰਨਾ ਅਰੰਭਿਆ ਆਖਰ ਚੰਬਲ ਨਦੀ ਪਾਰ ਹੋ ਗਿਆ ਮੋਰਚੇ ਪੁੱਟੇ ਗਏ। ਤੋਪਾਂ ਬੀੜ ਦਿੱਤੀਆਂ ਗਈਆਂ।

ਆਜ਼ਮ ਸ਼ਾਹ ਜੇਹੜਾ ਆਗਰੇ ਵਿਚ ਹਿੰਦੁਸਤਾਨ ਦਾ ਬਾਦਸ਼ਾਹ ਬਣਕੇ ਬੈਠਾ ਸੀ ਉਸ ਨੂੰ ਜਦੋਂ ਪਤਾ ਲਗਾ ਕਿ ਉਸ ਦਾ ਭਰਾ ਫੌਜ ਨਾਲ ਚੜ੍ਹਾਈ ਕਰ ਕੇ ਆ ਪੁੱਜਾ ਹੈ ਤਾਂ ਉਸ ਨੇ ਫੌਰਨ ਆਪਣੀ ਫੌਜ ਨੂੰ ਮਾਰਚ ਕਰਨ ਦਾ ਹੁਕਮ ਦੇ

ਦਿੱਤਾ। ਇਕ ਪਲ ਵੀ ਉਸ ਵਾਸਤੇ ਰੁੱਕਣਾ ਔਖਾ ਸੀ। ਉਹਦੇ ਵਾਸਤੇ ਜੀਵਨ ਮੌਤ ਦਾ ਸਵਾਲ ਸੀ। ਭਰਾ ਦੀ ਮੌਤ ਸੁਣਕੇ ਉਹ ਪ੍ਰਸੰਨ ਹੋਣਾ ਚਾਹੁੰਦਾ ਸੀ।

'ਆਹ! ਕਿੰਨੀ ਚੰਦਰੀ ਬਾਦਸ਼ਾਹੀ ਹੈ! ਜੇਹੜੀ ਵੀਰਾਂ ਬਾਪ ਤੇ ਭੈਣਾਂ ਨੂੰ ਮਾਰਨ ਲੱਗਿਆਂ ਅੱਥਰੂ ਨਹੀਂ ਕੇਰਦੀ ਸ਼ਾਹ ਜਹਾਨ ਨੇ ਭਰਾਵਾਂ ਦਾ ਖ਼ੂਨ ਕੀਤਾ ਉਸਦੇ ਪੁੱਤਰ ਔਰੰਗਜ਼ੇਬ ਨੇ ਭਰਾ ਮਾਰੇ ਤੇ ਹੁਣ ਔਰੰਗਜ਼ੇਬ ਦੇ ਪੁੱਤਰ ਲੜਨ ਲੱਗੇ। ਵਾਹ! ਕੈਸੀ ਬਾਦਸ਼ਾਹੀ ਦੀ ਭੁੱਖ ਹੈ। ਵੀਰਾਂ ਦਾ ਲਹੂ ਪੀ ਕੇ ਤ੍ਰਿਪਤ ਹੁੰਦੀ ਹੈ। ਹਜ਼ਾਰਾਂ ਹੋਰ ਮਰ ਜ਼ਾਣੇ ਹਨ। ਫਿਰ ਵੀ ਇਸ ਨੇ ਰੱਜਣਾ ਨਹੀਂ ਚੰਦਰੀ! ਚੰਡਾਲ!'

ਦੋਵੇਂ ਦਲ ਇਕੱਠੇ ਹੋ ਗਏ ਤੋਪਾਂ ਦੇ ਮੂੰਹ ਖੋਹਲ ਦਿੱਤੇ ਗਏ। ਅੱਗ ਵਰਸਣ ਲੱਗੀ ਗੋਲੀਆਂ ਦੀ ਕੜਕੜ ਜਵਾਨਾਂ ਨੂੰ ਧਰਤੀ ਉਤੇ ਲਿਟਾਈ ਜਾਣ ਲੱਗੀ। ਹਰ ਪਾਸੇ ਜੀਵਨ ਨਹੀਂ ਸਗੋਂ ਮੌਤ, ਮੌਤ ਦਾ ਬੋਲ ਬਾਲਾ ਹੋ ਗਿਆ ਸਾਰੇ ਖੁਲ੍ਹੇ ਮੈਦਾਨ ਵਿਚ ਸਵੇਰ ਤੋਂ ਸ਼ਾਮ ਤੱਕ ਲੜਾਈ ਹੁੰਦੀ ਰਹੀ ਮੌਜ਼ਖਾਨਾ ਜਿੱਤਿਆ ਉਹਦੇ ਆਦਮੀ ਘੋੜੇ ਤੇ ਹਥਿਆਰ ਨਸ਼ਟ ਹੁੰਦੇ ਗਏ। ਉਹ ਕੁਝ ਘਬਰਾਇਆ, ਘਬਰਾਉਣ ਦੇ ਨਾਲ ਉਹ ਹੈਰਾਨ ਵੀ ਸੀ ਪਰ ਖੁਦਾਈ ਲੀਲ੍ਹਾ ਨੂੰ ਕੋਈ ਨਹੀਂ ਜਾਣਦਾ ਜਦ ਸੂਰਜ ਡੁੱਬਣ ਲੱਗਾ ਤਾਂ ਆਜ਼ਮ ਸ਼ਾਹ ਮਾਰਿਆ ਗਿਆ ਕਿਸੇ ਗਭਰੂ ਦਾ ਤੀਰ ਉਸਦੀ ਛਾਤੀ ਵਿਚ ਜਾ ਵੱਜਾ। ਉਹ ਹਾਥੀ ਦੇ ਹੁੱਦੇ ਵਿਚੋਂ ਬਾਹਰ ਆ ਪਿਆ। ਉਸ ਦੀ ਇਹ ਦਸ਼ਾ ਵੇਖਕੇ ਉਹਦੇ ਸਾਰੇ ਸਾਥੀ ਦਿਲ ਤੋੜ ਬੈਠੇ ਜਿਧਰ ਮੂੰਹ ਸੀ ਉਧਰ ਹੀ ਨੱਠ ਉਠੇ। ਲੜਾਈ ਜਿੱਤਣ ਦੀ ਥਾਂ ਜਾਨ ਬਚਾਉਣ ਦਾ ਖਿਆਲ ਕਰਨ ਲੱਗੇ। ਮੌਅਜ਼ਮ ਜਿੱਤ ਗਿਆ ਫਤਹਿ ਦੇ ਨਗਾਰੇ ਵਜਾਉਂਦਾ ਹੋਇਆ ਆਗਰਾ ਸ਼ਹਿਰ ਦੇ ਇਤਿਹਾਸਕ ਕਿਲ੍ਹੇ ਵਿਚ ਦਾਖਲ ਹੋਇਆ।

ਉਸ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਤੇ ਮੌਅਜ਼ਮ ਦੀ ਥਾਂ ਆਪਣਾ ਨਾਮ ਬਹਾਦਰ ਸ਼ਾਹ ਰੱਖ ਲਿਆ। ਬਹਾਦਰ ਸ਼ਾਹ ਦੇ ਨਾਮ ਹੇਠਾਂ ਰਾਜ ਕਰਨ ਲੱਗਾ। ਉਸ ਦੇ ਬਾਦਸ਼ਾਹ ਬਣਨ ਉਤੇ ਉਸ ਦੇ ਸਾਥੀਆਂ ਨੇ ਬਹੁਤ ਖੁਸ਼ੀ ਮਨਾਈ ਭਾਈ ਨੰਦ ਲਾਲ ਜੀ ਮੁੜ ਸਤਿਗੁਰੂ ਜੀ ਦੇ ਪਾਸ ਆਏ ਤੇ ਬੇਨਤੀ ਕੀਤੀ ਕਿ ਬਹਾਦਰ ਸ਼ਾਹ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਨ। ਇਸ ਵਾਸਤੇ ਸਾਹਿਬ ਜ਼ਰੂਰ ਆਗਰੇ ਵੱਲ ਤਸ਼ਰੀਫ ਲੈ ਚੱਲਣ।

ਇਹ ਗੱਲ ਸੁਣਕੇ ਸਤਿਗੁਰੂ ਜੀ ਨੇ ਫੁਰਮਾਇਆ—'ਬਹੁਤ ਚੰਗਾ ਹੋਇਆ

ਜੋ ਮੌਅਜ਼ਮ ਜਿੱਤ ਗਿਆ ਹੈ ਤੇ ਬਹਾਦਰ ਸ਼ਾਹ ਦੇ ਨਾਮ ਨਾਲ ਰਾਜ ਕਰਨ ਲੱਗ ਪਿਆ ਹੈ। ਇਸ ਨਾਲੋਂ ਹੋਰ ਚੰਗੀ ਗੱਲ ਕੀ ਹੋ ਸਕਦੀ ਹੈ। ਦੂਸਰਾ ਰਿਹਾ ਅਸਾਂ ਦੇ ਜਾਣ ਦਾ। ਅਸਾਂ ਨੂੰ ਸਮਾਂ ਤਾਂ ਦੱਖਣ ਨੂੰ ਜਾਣ ਵਾਸਤੇ ਪਰੇਰ ਰਿਹਾ ਹੈ ਪਰ ਚਲੋ ਆਗਰੇ ਤੋਂ ਹੋ ਕੇ ਅਗੇ ਚੱਲੇ ਜਾਵਾਂਗੇ ਕਈ ਰੂਹਾਂ ਆਗਰੇ ਵੱਲ ਵੀ ਦੁਖੀ ਹਨ ਉਹਨਾਂ ਦਾ ਦੁੱਖ ਨਵਿਰਤ ਕਰਨਾ ਜ਼ਰੂਰੀ ਹੈ। ਅਸੀਂ ਕੱਲ ਹੀ ਤਿਆਰੀ ਕਰਾਂਗੇ ਤੇ ਹੌਲੀ ਹੌਲੀ ਆਵਾਂਗੇ ਤੁਸੀਂ ਚਲੋ।

ਇਸ ਤਰ੍ਹਾਂ ਸਤਿਗੁਰੂ ਜੀ ਪਾਸੋਂ ਬਚਨ ਲੈ ਕੇ ਭਾਈ ਨੰਦ ਲਾਲ ਤਾਂ ਆਗਰੇ ਨੂੰ ਮੁੜ ਗਿਆ ਤੇ ਸਾਹਿਬਾਂ ਨੇ ਬਘੌਰ ਤੋਂ ਚਲਣ ਦਾ ਹੁਕਮ ਦਿੱਤਾ।

## ੫. ਸਤਿਗੁਰੂ ਜੀ ਦਾ ਆਗਰੇ ਪੁੱਜਣਾ

ਸਤਿਗੁਰੂ ਜੀ ਦੇ ਤੁਰਨ ਦਾ ਪਤਾ ਜਦੋਂ ਲੱਗਾ ਤਾਂ ਲੋਕ ਬਹੁਤ ਹੀ ਵਿਆਕੁਲ ਹੋਏ। ਰਾਣਾ ਤਾਂ ਕਾਹਲੀ ਨਾਲ ਨੱਠਾ ਆਇਆ ਤੇ ਬਹੁਤ ਵਿਆਕੁਲਤਾ ਨਾਲ ਸਤਿਗੁਰੂ ਜੀ ਨੂੰ ਕਹਿਣ ਲੱਗਾ—'ਹੇ ਦਾਤਾ! ਇਹ ਕੀ ਖਿਆਲ ਹੈ ?'

'ਸਿਮਰਨ ਤੇ ਪਿਆਰ ਦੀ ਚਾਟ ਲਾ ਕੇ ਕੀ ਆਪ ਹੁਣੇ ਦੂਰ ਚਲੇ ਹੋ ? ਆਪ ਦੇ ਦਰਸ਼ਨ ਕੀਤੇ ਬਿਨਾਂ ਕੀ ਅਸੀਂ ਹੁਣ ਉਸੇ ਤਰ੍ਹਾਂ ਨਹੀਂ ਤੜਪਾਂਗੇ ਜਿਵੇਂ ਮੱਛੀ ਤੜਪਦੀ ਹੈ ? ਮੇਹਰ ਕਰੋ! ਦੀਨ ਦਇਆਲ ਦਇਆ ਦੇ ਸਾਗਰ ਦਇਆ ਕਰੋ ਅਗੇ ਜਾਣ ਦਾ ਖਿਆਲ ਛੱਡ ਦੇਵੋ। ਇਥੇ ਜੋ ਸੇਵਾ ਆਖੋਗੇ ਸੋ ਕਰਾਂਗੇ। ਅਸੀਂ ਤਾਂ ਆਪ ਦੇ ਸੇਵਕ ਹਾਂ ਬੰਦੇ ਹਾਂ ਆਪ ਦੇ ਆਉਣ ਨਾਲ ਜੀਵਨ ਹੋਰ ਦਾ ਹੋਰ ਹੋ ਗਿਆ।'

ਇਹ ਸੁਣ ਕੇ ਸਾਹਿਬਾਂ ਨੇ ਫੁਰਮਾਇਆ—'ਹੇ ਰਾਜਨ! ਇਹ ਜਗਤ ਨਾਸਵੰਤ ਹੈ। ਮਾਇਆ ਦਾ ਖੇਲ ਹੈ ਹਰ ਜੀਵ ਬਨਸਪਤੀ ਪੰਛੀ ਸਭ ਪ੍ਰਭੂ ਦੀ ਮਾਇਆ ਦਾ ਇਕ ਨਜ਼ਾਰਾ ਹਨ ਮਮਤਾ ਨੂੰ ਤਿਆਗਨ ਵਿਚ ਹੀ ਪੁਰਸ਼ ਦੀ ਕਲਿਆਣ ਹੈ। ਐਵੇਂ ਦੁੱਖ ਕਰਨ ਦੀ ਲੋੜ ਨਹੀਂ। ਅਸੀਂ ਵੀ ਪ੍ਰਭੂ ਦੀ ਮਾਇਆ ਵਿਚੋਂ ਇਕ ਹਾਂ। ਅਸਾਂ ਨਾਲ ਪਿਆਰ ਕਰਨ ਦੀ ਥਾਂ ਵਾਹਿਗੁਰੂ ਨਾਲ ਮਨੋਂ ਤਨੋਂ ਪਿਆਰ ਕਰੋ ਰਾਤ ਦਿਨੇ ਉਹਦੇ ਭਾਣੇ ਵਿਚ ਰਹੋ। ਅਸੀਂ ਦੂਰ ਰਹੀਏ ਜਾਂ ਨੇੜੇ ਇਸ ਨਾਲ ਭਗਤੀ ਜੀਵਨ ਤੇ ਕੋਈ ਫਰਕ ਨਹੀਂ ਪੈਣਾ ਚਾਹੀਦਾ। ਵਾਹਿਗੁਰੂ ਹਿਰਦੇ

ਵਿਚ ਬੈਠਾ ਹੈ। ਉਸ ਨਾਲ ਪਿਆਰ ਕਰੋ ਗੱਲਾਂ ਕਰੋ ਉਹ ਆਪ ਹਿਰਦੇ ਨੂੰ ਸ਼ਾਂਤ ਰਖੇਗਾ। ਕਿਉਂਕਿ ਉਹ ਹਿਰਦੇ (ਆਤਮਾ) ਦਾ ਮਾਲਕ ਹੈ। ਦੂਸਰਾ ਜਿਸ ਨਾਲ ਪਿਆਰ ਹੋਵੇ ਉਹਦੀ ਤਾਂ ਤਸਵੀਰ ਮਨ ਅੱਖਾਂ ਵਿਚ ਵੱਸ ਜਾਂਦੀ ਹੈ। ਪੰਜ ਭੂਤਕ ਸਰੀਰ ਦੇ ਮੇਲ ਦੀ ਫਿਰ ਲੋੜ ਨਹੀਂ ਰਹਿੰਦੀ। ਪਿਆਰਾ ਦੂਰ ਹੁੰਦਾ ਹੋਇਆ ਵੀ ਨੇੜੇ ਹੁੰਦਾ ਹੈ।'

ਸਤਿਗੁਰੂ ਜੀ ਦਾ ਇਸ ਤਰ੍ਹਾਂ ਦਾ ਉਪਦੇਸ਼ ਸੁਣਕੇ ਰਾਜੇ ਨੂੰ ਗਿਆਨ ਹੋ ਗਿਆ। ਉਸ ਦਾ ਕੁਝ ਵੈਰਾਗ ਥੰਮ੍ਹਿਆ ਉਸ ਨੇ ਮੋਹਰਾਂ, ਦੁਸ਼ਾਲੇ ਤੇ ਹੋਰ ਕਈ ਵਸਤੂਆਂ ਸਤਿਗੁਰੂ ਜੀ ਦੀ ਭੇਟਾ ਕੀਤੀਆਂ। ਨਾਮ ਦਾਨ ਦਾ ਦਾਨ ਲਿਆ। ਸ਼ਾਂਤ ਚਿੱਤ ਹੋ ਕੇ ਸਾਹਿਬਾਂ ਨੂੰ ਤੋਰਨ ਵਾਸਤੇ ਦੂਰ ਤੱਕ ਨਾਲ ਆਇਆ ਸ਼ਹਿਰ ਵਾਸੀ ਸਾਰੇ ਨਾਲ ਆਏ ਉਸ ਦਿਨ ਕਿਸੇ ਨੇ ਕੋਈ ਕੰਮ ਨਾ ਕੀਤਾ ਬਹੁਤ ਹੀ ਪ੍ਰੇਮ ਤੇ ਸ਼ਰਧਾ ਹਿੱਤ ਸਤਿਗੁਰੂ ਜੀ ਨੂੰ ਤੋਰਨ ਵਾਸਤੇ ਆਏ।

ਸ਼ਹਿਰ ਦੀ ਹੱਦ ਮੁੱਕ ਗਈ ਉਥੇ ਪਾਣੀ ਦਾ ਸਰੋਵਰ ਸੀ। ਉਸ ਸਰੋਵਰ ਦੇ ਕਿਨਾਰੇ ਤੋਂ ਨਗਰ ਵਾਸੀਆਂ ਨੇ ਵਾਪਸ ਮੁੜ ਆਉਣਾ ਸੀ ਤੇ ਸਤਿਗੁਰੂ ਜੀ ਨੇ ਅਗੇ ਤੁਰ ਜਾਣਾ ਸੀ। ਉਸ ਅਸਥਾਨ ਤੇ ਇਕ ਬੀਬੀ ਨੇ ਬੇਨਤੀ ਕੀਤੀ। ਉਹ ਸੰਗਦੀ ਸੀ, ਉਸ ਨੇ ਸੰਗਦੀ ਸੰਗਦੀ ਨੇ ਦੋ ਮਹੀਨੇ ਦਾ ਸਮਾਂ ਲੰਘਾ ਦਿੱਤਾ ਪਰ ਬੇਨਤੀ ਨਾ ਕਰ ਸਕੀ, ਜੀਵਨ ਦਾਤੇ ਪਾਸੋਂ ਮਨ ਦੀ ਮੁਰਾਦ ਨਾ ਮੰਗ ਸਕੀ ਬੇਨਤੀ ਕੀਤੀ 'ਮਹਾਰਾਜ! ਮੇਰੀ ਬੇਨਤੀ ਹੈ ਜ਼ਬਾਨ ਨੂੰ ਜਿੰਦਰਾ ਲੱਗਦਾ ਹੈ। ਆਪ ਅੰਤਰਜਾਮੀ ਹੋ ਦਿਲ ਦੀਆਂ ਬੁਝ ਲੈਂਦੇ ਹੋ ਮੇਰੇ ਤੇ ਮੇਹਰ ਕਰੋ, ਮੈਂ....।'

ਉਹ ਪੂਰੀ ਗੱਲ ਨਾ ਕਰ ਸਕੀ ਉਹਦਾ ਗਲਾ ਭਰ ਗਿਆ ਤੇ ਮੋਟੇ ਨੈਣਾਂ ਵਿਚੋਂ ਜਲ ਧਾਰਾ ਵੱਗਣ ਲੱਗੀ। ਉਸ ਦੇ ਮਨੋਭਾਵਾਂ ਨੂੰ ਸਤਿਗੁਰੂ ਜੀ ਜਾਨ ਗਏ। ਸਾਹਿਬਾਂ ਨੇ ਉਸ ਉਤੇ ਦਇਆ ਕੀਤੀ—'ਹੇ ਦੇਵੀ! ਅਸੀਂ ਤੇਰੇ ਮਨੋ ਭਾਵਾਂ ਨੂੰ ਸਮਝ ਗਏ ਹਾਂ ਤੂੰ ਪੁੱਤਰ ਦੀ ਇੱਛਾ ਕਰ ਰਹੀ ਹੈਂ। ਤੇਰੀ ਕੁਖ ਹਰੀ ਨਹੀਂ ਹੋਈ, ਇਹ ਭਾਣਾ ਸੀ ਵਾਹਿਗੁਰੂ ਦਾ ਵਿਧਾਤਾ ਨੇ ਜੋ ਲਿਖਿਆ ਸੋ ਹੁੰਦਾ ਹੈ। ਹਰ ਘਟਨਾ ਸਮੇਂ ਨਾਲ ਵਾਪਰਦੀ ਹੈ। ਚਿੰਤਾ ਨਾ ਕਰ ਜਾਹ! ਵਾਹਿਗੁਰੂ ਦਾ ਸਿਮਰਨ ਕਰ ਗਰੀਬ ਗੁਰਬੇ ਦੀ ਸੇਵਾ ਕਰ ਸਾਧ ਸੰਗਤ ਦੀ ਸੇਵਾ ਕਰ ਜੂਠੇ ਬਰਤਨ ਮਾਂਝਿਆ ਤੇ ਪੱਖੇ ਜਲ ਦੀ ਸੇਵਾ ਕਰਿਆ ਕਰ ਤੇਰੀ ਕੁੱਖ ਹਰੀ ਹੋ ਜਾਵੇਗੀ। ਤੇਰੇ ਘਰ ਸੁੰਦਰ ਬਾਲਕ ਜਨਮ ਲਵੇਗਾ। ਉਹ ਸਾਧੂ ਸੁਭਾ ਤੇ

ਤੇਰੇ ਨਾਮ ਨੂੰ ਰੋਸ਼ਨ ਕਰਨ ਵਾਲਾ ਹੋਵੇਗਾ ਤੇਰਾ ਪਤੀ ਤੇਰੇ ਨਾਲ ਹਿੱਤ ਕਰੇਗਾ ਤੂੰ ਬੁੱਢ ਸੁਹਾਗਣ ਤੇ ਸਪੁਤੀ ਹੋਵੇਂਗੀ ।'

ਇਹ ਵਰ ਪ੍ਰਾਪਤ ਕਰਕੇ ਬੀਬੀ ਦਾ ਲੂੰ ਲੂੰ ਪ੍ਰਸੰਨ ਹੋ ਗਿਆ ਉਸ ਨੇ ਸਤਿਗੁਰੂ ਜੀ ਤੇ ਸੰਗਤ ਦੀ ਚਰਨ ਧੂੜ ਲੈ ਕੇ ਮਸਤਕ ਨੂੰ ਲਾਈ । ਇਹ ਕੌਤਕ ਦੇਖਕੇ ਸਾਰੀ ਸੰਗਤ ਇਕ ਜ਼ਬਾਨ ਬੋਲੀ—'ਧੰਨ ਸਤਿਗੁਰੂ ਜੀ! ਮੇਹਰਾਂ ਦੇ ਦਾਤੇ, ਦਇਆ ਦੇ ਸਾਗਰ, ਧੰਨ ਧੰਨ ਕਲਗੀਆਂ ਵਾਲੇ ਪਿਤਾ! ਜਿਨ੍ਹਾਂ ਦਾ ਅੰਤ ਨਹੀਂ ਆਉਂਦਾ ਜੇਹੜੇ ਅਨੰਤ ਜੋਤੀ ਦਾ ਪ੍ਰਕਾਸ਼ ਹਨ ।'

ਸੰਗਤ ਪਾਸੋਂ ਵਿਦਾ ਹੋਏ ਸਤਿਗੁਰੂ ਜੀ ਦਾ ਜਲੂਸ ਅਗੇ ਤੁਰਿਆ ਅਗੇ ਅਗੇ ਸਤਿਗੁਰੂ ਜੀ ਮਹਾਰਾਜ ਘੋੜੇ ਉਤੇ ਸਵਾਰ ਸਨ ਪਿਛੇ ਸਿੰਘ ਤੇ ਉਸ ਦੇ ਪਿਛੇ ਸਾਮਾਨ ਵਾਲੇ ਗੱਡੇ ਚੱਲਦੇ ਚੱਲਦੇ ਸਤਿਗੁਰੂ ਜੀ ਆਗਰੇ ਪਹੁੰਚ ਗਏ ।

ਸ਼ਹਿਰ ਤੋਂ ਬਾਹਰ ਖੁਲ੍ਹੀ ਥਾਂ ਬਾਗ ਵਿਚ ਸਾਹਿਬਾਂ ਨੇ ਡੇਰਾ ਕੀਤਾ ਡੇਰਾ ਕਰਨ ਦੀ ਢਿੱਲ ਸੀ ਕਿ ਸ਼ਹਿਰ ਦੀ ਸਿੱਖ ਸੰਗਤ ਨੂੰ ਪਤਾ ਲੱਗ ਗਿਆ ਸਾਰੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆ ਪੁਜੇ ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਆਗਰਾ ਜਿਥੇ ਹਿੰਦੁਸਤਾਨ ਦੀ ਰਾਜਧਾਨੀ ਸੀ ਉਥੇ ਸਿੱਖੀ ਪ੍ਰਚਾਰ ਦਾ ਵੀ ਕੇਂਦਰ ਰਿਹਾ ਸੀ ਭਾਈ ਗੁਰਦਾਸ ਜੀ ਜਿਹੇ ਗੁਰਮੁਖ ਜਨ ਸਿੱਖੀ ਪ੍ਰਚਾਰ ਕਰਦੇ ਰਹੇ ਸਨ। ਸਭ ਮਾਈ ਭਾਈ ਦਰਸ਼ਨਾਂ ਵਾਸਤੇ ਆਉਣ ਲੱਗੇ ਤੇ ਕਾਰ ਭੇਟਾ ਚੜ੍ਹਾਉਣ ਲੱਗੇ। ਬਾਦਸ਼ਾਹ ਨੂੰ ਵੀ ਪਤਾ ਲੱਗ ਗਿਆ ਉਸ ਨੇ ਆਪਣੇ ਮਾਮੇ ਤੇ ਭਾਈ ਨੰਦ ਲਾਲ ਜੀ ਨੂੰ ਸਤਿਗੁਰੂ ਜੀ ਪਾਸ ਭੇਜਿਆ ਤੇ ਸਿੱਖ ਫੌਜ (ਸਤਿਗੁਰੂ ਜੀ ਦੇ ਸਿੰਘਾਂ) ਵਾਸਤੇ ਰਾਸ਼ਨ ਦਾ ਬੰਦੋਬਸਤ ਕੀਤਾ। ਉਸ ਦਿਨ ਬਾਦਸ਼ਾਹ (ਬਹਾਦਰ ਸ਼ਾਹ) ਨੂੰ ਕੁਝ ਜਰੂਰੀ ਰਾਜਸੀ ਧੰਦੇ ਸਨ, ਇਸ ਵਾਸਤੇ ਦਰਸ਼ਨ ਕਰਨ ਨਾ ਆ ਸਕਿਆ ।

ਦੂਸਰੇ ਦਿਨ ਸਵੇਰੇ ਸਤਿਗੁਰੂ ਜੀ ਨੇ ਦੀਵਾਨ ਲਾਇਆ। ਸਿੱਖ ਸੰਗਤਾਂ ਤੜਕੇ ਤੋਂ ਹੀ ਦੀਵਾਨ ਵਿਚ ਆ ਬਿਰਾਜੀਆਂ ਨਾਮ ਦੀ ਵਰਖਾ ਹੋਣ ਲੱਗੀ ਰਾਗੀ ਸਿੰਘਾਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਭਾਈ ਧਰਮ ਸਿੰਘ ਜੀ ਨੇ ਬਾਣੀ ਦੀ ਵਿਆਖਿਆ ਕੀਤੀ ਤੇ ਸਤਿਗੁਰੂ ਜੀ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ । ਅਜੇ ਉਪਦੇਸ਼ ਕਰ ਹੀ ਰਹੇ ਸਨ ਕਿ ਬਹਾਦਰ ਸ਼ਾਹ ਸਾਹਿਬਾਂ ਦੇ ਦਰਸ਼ਨ ਕਰਨ ਵਾਸਤੇ ਆ ਪੁਜਿਆ ਮੇਵੜੇ ਸਿੰਘਾਂ ਨੇ ਬਹਾਦਰ ਸ਼ਾਹ ਨੂੰ ਸਤਿਕਾਰ ਨਾਲ ਅਗੇ ਲਿਆਂਦਾ

ਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੁਚਾਇਆ।

ਬਹਾਦਰ ਸ਼ਾਹ ਨੇ ਨਮਸਕਾਰ ਕੀਤੀ ਸੋਨੇ ਦੀਆਂ ਮੋਹਰਾਂ ਦੀ ਥੈਲੀ ਭੇਟਾ ਕੀਤੀ ਤੇ ਹੱਥ ਜੋੜ ਕੇ ਦਰਬਾਰ ਵਿਚ ਬੈਠ ਗਿਆ ਉਸਦੀ ਨਜ਼ਰ ਨਿਆਜ਼ ਵਿਚ ਖਿਲਅਤ ਤੇ ਪੁਸ਼ਾਕੇ ਵੀ ਸੀ ਜੋ ਸਭ ਨੂੰ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਿਆ ਨਿਘੇ ਤੇ ਉਤਸ਼ਾਹ ਭਰੇ ਹਿਰਦੇ ਨਾਲ ਦੋਹਾਂ ਪਾਸਿਆਂ ਤੋਂ ਸੁੱਖ-ਸਾਂਦ ਪੁੱਛੀ ਗਈ।

'ਮੇਰੀ ਇੱਛਾ ਹੈ ਕਿ ਆਪ ਹੁਣ ਕੁਝ ਚਿਰ ਮੇਰੇ ਪਾਸ ਰਹੋ ਮੈਂ ਆਪ ਦੀ ਸੰਗਤ ਤੋਂ ਲਾਭ ਉਠਾ ਸਕਾਂ।' ਬਹਾਦਰ ਸ਼ਾਹ ਦਾ ਤਰਲਾ ਸੀ।

'ਜਿਵੇਂ ਅਕਾਲ ਪੁਰਖ ਦਾ ਹੁਕਮ ਤਿਵੇਂ ਹੋਇਗਾ ਜੇ ਅਕਾਲ ਪੁਰਖ ਦੀ ਇਹੋ ਇੱਛਾ ਹੈ ਕਿ ਅਸੀਂ ਇਥੇ ਰਹੀਏ ਤਾਂ ਇਥੇ ਰਹਾਂਗੇ ਜਦੋਂ ਅਗੇ ਦਾ ਹੁਕਮ ਹੋਵੇਗਾ ਤਦੋਂ ਅਗੇ ਜਾਵਾਂਗੇ ਅਸੀਂ ਤਾਂ ਹੁਕਮ ਦੇ ਬੱਧੇ ਹਾਂ।' ਸਤਿਗੁਰੂ ਜੀ ਦਾ ਹੁਕਮ ਸੀ।

ਇਸ ਦੇ ਪਿਛੋਂ ਸਰਸਰੀ ਗੱਲ ਬਾਤ ਹੁੰਦੀ ਰਹੀ ਤੇ ਬਹਾਦਰ ਸ਼ਾਹ ਆਗਿਆ ਲੈ ਕੇ ਵਾਪਸ ਚਲਿਆ ਗਿਆ ਪਰ ਜਾਂਦਾ ਹੋਇਆ ਸ਼ਾਹੀ ਖਜ਼ਾਨਚੀਆਂ ਤੇ ਮੋਦੀਖਾਨੇ ਦੇ ਇੰਨਚਾਰਜਾਂ ਨੂੰ ਹੁਕਮ ਕਰ ਗਿਆ ਕਿ ਸਤਿਗੁਰੂ ਜੀ ਤੇ ਉਹਨਾਂ ਦੇ ਸਾਰੇ ਲਸ਼ਕਰ ਨੂੰ ਖੁਲ੍ਹੀਆਂ ਰਸਦਾਂ ਦਿੱਤੀਆਂ ਜਾਣ। ਜਿਧਰ ਆਪ ਜਾਣਾ ਚਾਹੁਣ ਉਧਰ ਚਲੇ ਜਾਣ। ਸਿੰਘਾਂ ਨੂੰ ਕਿਸੇ ਪ੍ਰਕਾਰ ਦੀ ਕੋਈ ਔਕੜ ਪੇਸ਼ ਨਾ ਆਵੇ। ਜੀਵਨ ਦੀਆਂ ਖੁਸ਼ੀਆਂ ਕਰਨ ਸਾਰੇ ਸ਼ਾਹੀ ਮਹਿਮਾਨ ਹਨ। ਬਾਦਸ਼ਾਹ ਦੇ ਇਸ ਹੁਕਮ ਦੀ ਪਾਲਨਾ ਹੋਈ ਸਤਿਗੁਰੂ ਜੀ ਦੇ ਲੰਗਰ ਵਾਸਤੇ ਰਸਦਾਂ ਆਉਣੀਆਂ ਸ਼ੁਰੂ ਹੋ ਗਈਆਂ।

## ੬. ਸਤਿਗੁਰੂ ਜੀ ਤੇ ਬਹਾਦਰ ਸ਼ਾਹ ਦੇ ਬਚਨ ਬਿਲਾਸ

ਲੌਢਾ ਵੇਲਾ ਸੀ ਜਮਨਾ ਆਪਣੇ ਮਸਤ ਵੇਗ ਵਿਚ ਦੀਵਾਨੀ ਜਹੀ ਹੋਈ ਹੌਲੀ ਹੌਲੀ ਚਲ ਰਹੀ ਸੀ। ਉਹ ਸਾਗਰ ਪਤੀ ਵੱਲ ਜਾ ਰਹੀ ਸੀ, ਸ਼ਾਹ ਜਹਾਨ ਦੇ ਪਿਆਰ ਦਾ ਬੁਤ ਤਾਜ ਮਹੱਲ ਦਾ ਪ੍ਰਛਾਵਾਂ ਤੇ ਅਕਸ ਜਮਨਾ ਦੇ ਨਿਰਮਲ ਜਲ ਤੇ ਪੈ ਰਿਹਾ ਸੀ। ਸਾਰੀ ਥਾਂ ਚੁੱਪ ਤੇ ਸ਼ਾਂਤੀ ਦੀ ਥਾਂ ਸੀ ਹਰ ਇਕ ਪੰਛੀ ਹਰ ਇਕ ਬਿਰਛ ਚੁੱਪ ਸੀ, ਉਸ ਸ਼ਾਂਤ ਮਈ ਵਾਤਾਵਰਨ ਵਿਚ ਜਮਨਾ ਦੇ ਕਿਨਾਰੇ

ਸਤਿਗੁਰੂ ਜੀ ਤੇ ਬਹਾਦਰ ਸ਼ਾਹ ਖਲੋਤੇ ਸਨ । ਦੋਵੇਂ ਇਕੱਲੇ ਸਨ, ਦੋਹਾਂ ਦੇ ਚੇਹਰਿਆਂ ਉਤੇ ਗੰਭੀਰਤਾ ਸੀ । ਸ਼ਿਕਾਰ ਖੇਡਣ ਪਿਛੋਂ ਰਲ ਕੇ ਗੱਲਾਂ ਕਰਨ ਵਾਸਤੇ ਓਧਰ ਹੋ ਗਏ ਸਨ । ਸਤਿਗੁਰੂ ਜੀ ਦੇ ਸਿੱਖ ਤੇ ਬਹਾਦਰ ਸ਼ਾਹ ਦੇ ਅਹਿਲਕਾਰ (ਦਰਬਾਰੀ) ਦੂਰ ਖਲੋਤੇ ਸਨ ।

ਬਹਾਦਰ ਸ਼ਾਹ ਨੇ ਆਖਿਆ—'ਮੈਂ ਆਪ ਦੀ ਸੇਵਾ ਕਰਨਾ ਚਾਹੁੰਦਾ ਹਾਂ । ਮੈਨੂੰ ਕੋਈ ਸੇਵਾ ਦੱਸੋ ! ਜੇ ਰਾਜ ਕਰਨ ਦੀ ਇੱਛਾ ਹੈ ਤਾਂ ਤਕੜੀ ਜਗੀਰ ਦਿੱਤੀ ਜਾਂਦੀ ਹੈ । ਰਿਆਸਤ ਕਾਇਮ ਕਰ ਲਵੋ, ਦਰਬਾਰ ਲਾਓ ਜਿਵੇਂ ਚਿੱਤ ਕਰੇ ਆਪਣੇ ਰਾਜ ਵਿਚ ਆਜ਼ਾਦ ਰਹੋ ।'

ਇਹ ਸੁਣਕੇ ਸਤਿਗੁਰੂ ਜੀ ਨੇ ਫੁਰਮਾਇਆ—'ਅਸਾਂ ਨੂੰ ਜਗੀਰ ਜਾਂ ਰਿਆਸਤ ਦੀ ਲੋੜ ਨਹੀਂ । ਇਹ ਚੀਜ਼ਾਂ ਝਮੇਲਿਆਂ ਦੇ ਕਾਰਨ ਹਨ । ਨਿਰਦੋਸ਼ਿਆਂ ਦਾ ਖ਼ੂਨ ਕਰਾਉਂਦੀਆਂ ਹਨ । ਅਸੀਂ ਵਾਹਿਗੁਰੂ ਦੇ ਹੁਕਮ ਹੇਠਾਂ ਹੀ ਪ੍ਰਸੰਨਤਾ ਨਾਲ ਜੀਵਨ ਬਤੀਤ ਕਰਨਾ ਚਾਹੁੰਦੇ ਹਾਂ ਪਰ ਇਕ ਇੱਛਾ ਜਰੂਰ ਹੈ ।'

'ਉਹ ਕੀ ?' ਬਹਾਦਰ ਸ਼ਾਹ ਨੇ ਕਾਹਲੀ ਨਾਲ ਪੁਛਿਆ । ਉਹ ਇਹ ਕਿ ਸਤਿਗੁਰੂ ਜੀ ਬਹਾਦਰ ਸ਼ਾਹ ਨੂੰ ਜਵਾਬ ਦੇਣ ਲੱਗੇ—'ਤੁਸਾਂ ਦੇ ਬਾਪ ਨੇ ਹਿੰਦੂ ਜਾਤੀ ਉਤੇ ਬਹੁਤ ਜੁਲਮ ਕੀਤਾ ਹੈ । ਮੰਦਰ ਢਾਹੇ, ਲੁਟੇ ਤੇ ਮੂਰਤੀਆਂ ਤੋੜੀਆਂ । ਇਸਲਾਮ ਦੇ ਨਾਮ ਉਤੇ ਨਿਰਦੋਸ਼ਿਆਂ ਤੇ ਮਾਸੂਮਾਂ ਦਾ ਖ਼ੂਨ ਕੀਤਾ, ਚੰਗੀ ਸਭਿਅਤਾ ਚੰਗੇ ਹੁਨਰ ਤੇ ਚੰਗੀ ਮਨੁੱਖਤਾ ਨੂੰ ਬਹੁਤ ਪੱਥਰ ਦਿੱਲੀ ਨਾਲ ਕੁਚਲ ਕੇ ਰੱਖ ਦਿੱਤਾ । ਸਾਰੇ (ਹਿੰਦ ਦੇ ਹਿੰਦੂ ਦਿਲ) ਬੇਸ਼ਕ ਮੌਤ ਦੇ ਭੈ ਕਰਕੇ ਤੁਸਾਂ ਅਗੇ ਨਾ ਕੁਸਕਣ ਪਰ ਉਹਨਾਂ ਦੇ ਦਿਲਾਂ ਵਿਚ ਨਫ਼ਰਤ ਹੈ, ਈਰਖਾ ਦੀ ਜਵਾਲਾ ਹੈ ਰਾਤ ਦਿਨੇ ਉਸ ਭਗਵਾਨ ਅਗੇ ਇਹੋ ਪ੍ਰਾਰਥਨਾ ਕਰਦੇ ਹਨ ਕਿ ਜੁਲਮ ਤੇ ਜੁਲਮ ਰਾਜ ਦਾ ਅੰਤ ਹੋਵੇ ।'

'ਹੂੰ !' ਬਹਾਦਰ ਸ਼ਾਹ ਨੇ ਹੁੰਗਾਰਾ ਦੇ ਕੇ ਸਤਿਗੁਰੂ ਜੀ ਦੇ ਚਿਹਰੇ ਵੱਲ ਦੇਖਿਆ, ਸਾਹਿਬ ਨਿਰਭੈਤਾ ਨਾਲ ਮਨ ਦੇ ਭਾਵ ਪ੍ਰਗਟ ਕਰੀ ਗਏ । ਉਹਨਾਂ ਨੇ ਬਚਨ ਕੀਤਾ—'ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸੱਚੇ ਮੁਸਲਮਾਨ ਬਣੋ । ਗਵਾਂਢੀਆਂ ਤੇ ਹੋਰ ਧਰਮਾਂ ਵਾਲਿਆਂ ਨਾਲ ਵਿਤਕਰੇ ਦਾ ਸਲੂਕ ਨਾ ਕਰੋ । ਸਗੋਂ ਭਰਾਵਾਂ ਵਾਲਾ ਪਿਆਰ ਭਰਿਆ ਵਰਤਾਓ ਕਰਕੇ ਖਲਕਤ ਦੀ ਸੇਵਾ ਕਰਦੇ ਹੋਏ ਖਾਲਕ (ਖੁਦਾ) ਦੀ ਖੁਸ਼ੀ ਹਾਸਲ ਕਰੋ । ਬਾਦਸ਼ਾਹ ਦਾ ਧਰਮ ਹੈ ਪਰਜਾ

ਦਾ ਪਾਲਕ ਬਣੇ। ਹਰ ਧਰਮ ਤੇ ਨਸਲ ਦੇ ਬੰਦੇ ਦਾ ਸਤਿਕਾਰ ਕਰੇ ਤੇ ਆਪਣਾ ਸਤਿਕਾਰ ਕਰਾਵੇ। ਜਿਵੇਂ ਅਕਬਰ ਬਾਦਸ਼ਾਹ ਕਰਦੇ ਰਹੇ ਅਕਬਰ ਦਾ ਦਰਬਾਰ ਮੁਗਲ ਰਾਜ ਦਾ ਚੰਗਾ ਨਮੂਨਾ ਸੀ, ਉਸ ਵੇਲੇ ਮੁਗਲ ਰਾਜ ਵੱਧਦਾ ਗਿਆ ਅੱਜ ਹਰ ਪਾਸੇ ਬਗਾਵਤ ਦੀ ਅੱਗ ਸੁਲਗ ਰਹੀ ਹੈ। ਉੱਤਰ, ਦੱਖਣ, ਪੱਛਮ ਤੇ ਪੂਰਬ ਜਿਧਰ ਵੀ ਨਿਗਾਹ ਮਾਰੋ ਦੁਸ਼ਮਣਾਂ ਵਿਚ ਵਾਧਾ ਹੈ।'

ਬਾਹਸ਼ਾਹ ਚੁੱਪ ਨਾ ਰਹਿ ਸਕਿਆ ਜਮਨਾ ਦੇ ਜਲ ਵਿਚੋਂ ਦਿਸ ਰਹੇ ਆਪਣੇ ਤੇ ਸਤਿਗੁਰੂ ਜੀ ਦੇ ਪ੍ਰਤਿਬਿੰਬ (ਪਰਛਾਵੇਂ) ਨੂੰ ਵੇਖਦਾ ਹੋਇਆ ਬੋਲਿਆ 'ਇਹੋ ਕੁਝ ਮੈਂ ਰਾਤ ਦਿਨੇ ਸੋਚਦਾ ਹਾਂ ਕਿ ਬਗਾਵਤਾਂ ਦੀ ਅੱਗ ਕਿਵੇਂ ਮੱਠੀ ਹੋਵੇ। ਚਾਰ ਚੌਫੇਰੇ ਜੋ ਦਰਦ ਪੀੜਾ ਵੈਰ ਆਦਿ ਦੇ ਨਾਹਰੇ ਹਨ। ਇਹਨਾਂ ਦਾ ਕਿਵੇਂ ਅੰਤ ਹੋਵੇ?'

ਇਹ ਸਭ ਕੁਝ ਖਤਮ ਹੋ ਸਕਦਾ ਹੈ ਸਤਿਗੁਰੂ ਜੀ ਦੇ ਫੁਰਮਾਇਆ—'ਤਦੋਂ ਹੀ ਜੇ ਮਾੜੇ ਹਾਕਮਾਂ ਸੂਬੇਦਾਰਾਂ ਤੇ ਫੌਜਦਾਰਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਜਾਣ। ਜਿਨ੍ਹਾਂ ਨੇ ਪਰਜਾ ਨੂੰ ਲੁਟਿਆ ਤੇ ਮਾਰਿਆ ਹੈ ਉਨ੍ਹਾਂ ਨੂੰ ਸਜ਼ਾਵਾਂ ਦੇਵੋ। ਪੰਜਾਬ ਦਾ ਹਿੰਦੂ ਤੇ ਸਿੱਖ ਆਪ ਦਾ ਹਮਦਰਦੀ ਬਣ ਸਕਦਾ ਹੈ ਜੇ ਵਜੀਰ ਖਾਂ ਵਰਗਿਆਂ ਨੂੰ ਸਜ਼ਾਵਾਂ ਦੇਵੋ। ਕੀ ਉਹਨਾਂ ਨੇ ਮਾਸਮੂ ਬੱਚਿਆਂ ਨੂੰ ਜਿੰਦਾ ਨੀਂਹ ਵਿਚ ਚਿਣਵਾ ਕੇ ਪਾਪ ਨਹੀਂ ਕੀਤਾ? ਕੀ ਜਿਸ ਰਾਜ ਵਿਚ ਐਸੇ ਕਰਮਚਾਰੀ ਹੋਣ ਉਹ ਰਾਜ ਕਾਇਮ ਰਹਿ ਸਕਦਾ ਹੈ?'

ਬਾਦਸ਼ਾਹ—'ਆਪ ਦੇ ਬਚਨ ਠੀਕ ਹਨ। ਮੈਂ ਯਤਨ ਕਰਾਂਗਾ ਉਹਨਾਂ ਸਾਰਿਆਂ ਨੂੰ ਸਜ਼ਾਵਾਂ ਦੇਵਾਂ ਜਿਨ੍ਹਾਂ ਨੇ ਆਪ ਦਾ ਦਿਲ ਦੁਖਾਇਆ ਹੈ। ਉਹ ਜ਼ਾਲਮ ਹਨ ਦੋਸ਼ੀ ਹਨ ਮੈਂ ਹੁਕਮ ਲਿਖਾਂਗਾ।'

ਸਤਿਗੁਰੂ ਜੀ—'ਹੁਕਮ ਲਿਖੋਗੇ ਚੰਗੀ ਗੱਲ ਹੈ, ਪਰ ਜੇ ਨਾ ਲਿਖਿਆ ਤੇ ਲਿਹਾਜ਼ ਵਿਚ ਆ ਗਏ ਜੇ ਸ਼ਰ੍ਹਾ ਦੇ ਵਾਸਤੇ ਸ਼ਿਕਾਰ ਹੋ ਗਏ ਤਾਂ ਯਾਦ ਰੱਖਣਾ ਤੁਸਾਂ ਵਾਸਤੇ ਬਹੁਤ ਮੁਸ਼ਕਲ ਪੇਸ਼ ਆਵੇਗੀ।'

ਬਹਾਦਰ ਸ਼ਾਹ—'ਮੈਂ ਬਚਨ ਦੇਂਦਾ ਹਾਂ ਕਿ ਮੈਂ ਜ਼ਰੂਰ ਆਪ ਦੇ ਦੁਸ਼ਮਣਾਂ ਪਾਸੋਂ ਗਿਣ ਗਿਣ ਕੇ ਬਦਲੇ ਲਵਾਂਗਾ ਮੈਨੂੰ ਡਰ ਕੋਈ ਨਹੀਂ। ਤੁਸਾਂ ਮੇਰੀ ਸਹਾਇਤਾ ਕੀਤੀ ਹੈ। ਮੈਨੂੰ ਬਾਦਸ਼ਾਹੀ ਆਪ ਦੇ ਬਚਨਾਂ ਨਾਲ ਮਿਲੀ ਹੈ। ਮੈਂ ਆਪ ਦਾ ਅਹਿਸਾਨ ਕਦੀ ਨਹੀਂ ਭੁੱਲ ਸਕਦਾ। ਮੈਂ ਯਤਨ ਕਰਾਂਗਾ ਕਿ ਹਿੰਦੂ ਵੀਰਾਂ ਨੂੰ

ਖੁਸ਼ ਕਰਾਂ ਮੰਦਰਾਂ ਨੂੰ ਖਤਰਾ ਨਾ ਹੋਵੇ ਵੇਦ ਮਤ ਦੀ ਪੂਜਾ ਹੋਵੇ । ਇਸਲਾਮ ਵੀ ਵਧੇ ਤੇ ਹੋਰ ਭੀ ਸੁਖੀ ਰਹਿਣ।'

'ਜੇ ਇਸ ਤਰ੍ਹਾਂ ਕਰੋਗੇ ਤਾਂ ਸੁੱਖ ਨਾਲ ਰਾਜ ਕਰੋਗੇ।' ਸਤਿਗੁਰੂ ਜੀ ਨੇ ਉੱਤਰ ਦਿੱਤਾ ।

ਸਤਿਗੁਰੂ ਜੀ ਤੇ ਬਾਦਸ਼ਾਹ ਬਹਾਦਰ ਸ਼ਾਹ ਇਉਂ ਬਚਨ ਕਰਦੇ ਰਹੇ। ਅੰਤ ਫੈਸਲਾ ਹੋਇਆ ਕਿ ਸਤਿਗੁਰੂ ਜੀ ਬਹਾਦਰ ਸ਼ਾਹ ਦੇ ਨਾਲ ਦਿੱਲੀ ਵੀ ਚੱਲਣ। ਦਿੱਲੀ ਦੇ ਲਾਲ ਕਿਲ੍ਹੇ ਵਿਚ ਦਰਬਾਰ ਕਰਨਾ ਵੀ ਜ਼ਰੂਰੀ ਸੀ।

ਸਤਿਗੁਰੂ ਜੀ ਦੀ ਇੱਛਾ ਵੀ ਹੋਈ ਕਿ ਦਿੱਲੀ ਵੀ ਦੇਖ ਲੈਣੀ ਚਾਹੀਏ । ਕਈ ਸਿੱਖ ਉਥੇ ਹਨ ਦੋਵੇਂ ਮਹਿਲ ਵੀ ਉਥੇ ਰਹਿੰਦੇ ਹਨ ਤੇ ਸਤਿਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਸਿੱਖੀ ਵੀ ਚਲੀ ਆਉਂਦੀ ਹੈ ।

ਜਮਨਾ ਦੇ ਕਿਨਾਰਿਓਂ ਹਟ ਕੇ ਸਤਿਗੁਰੂ ਜੀ ਤਾਜ ਮਹਿਲ ਵੱਲ ਹੋਏ । ਉਸ ਦੇ ਬਾਗ, ਨਹਿਰਾਂ ਮੁਮਤਾਜ ਦਾ ਮਕਬਰਾ ਤੇ ਹੋਰ ਥਾਵਾਂ ਦੇਖੀਆਂ ਫਿਰ ਸ਼ਾਮ ਪੈਣ ਤੇ ਡੇਰੇ ਆ ਪੁਜੇ । ਰਹਿਰਾਸ ਜੀ ਦਾ ਪਾਠ ਕੀਤਾ ਤੇ ਸਰਵਨ ਕੀਤਾ । ਉਸ ਦੇ ਪਿਛੋਂ ਸ਼ਾਮ ਦਾ ਦੀਵਾਨ ਸਜਿਆ । ਪੰਜਾਹ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।

## ੭. ਸਤਿਗੁਰੂ ਜੀ ਦਾ ਦਿੱਲੀ ਵਲ ਜਾਣਾ ਤੇ ਰਾਹ ਵਿਚ ਜੀਵਾਂ ਨੂੰ ਜੀਵਨ ਦਾਨ ਬਖਸ਼ਣਾ

ਬਹਾਦਰ ਸ਼ਾਹ ਤਾਂ ਦਿੱਲੀ ਨੂੰ ਸਿੱਧਾ ਚਲਿਆ ਗਿਆ । ਸਤਿਗੁਰੂ ਜੀ ਧਰਮ ਪ੍ਰਚਾਰ ਕਰਨ ਬਦਲੇ ਹੌਲੀ ਹੌਲੀ ਛੋਟੇ ਪੜਾਅ ਕਰਕੇ ਦਿੱਲੀ ਵਲ ਨੂੰ ਜਾਣ ਲੱਗੇ। ਰਾਹ ਦੇ ਵਿਚ ਜਿਥੇ ਵੀ ਪੜਾਅ ਕਰਦੇ ਉਥੇ ਹੀ ਸਾਧੂ-ਸੰਤ, ਫਕੀਰ ਤੇ ਦੁਖੀਏ ਨੇੜੇ ਆ ਪੁੱਜਦੇ । ਜੈਸੀ ਕੋਈ ਨੀਤ ਧਾਰ ਕੇ ਆਉਂਦਾ ਵੈਸੀ ਹੀ ਉਸਦੀ ਭਾਵਨਾ ਪੂਰੀ ਹੁੰਦੀ । ਉਹ ਸਦਾ ਖੁਸ਼ੀ ਖੁਸ਼ੀ ਵਾਪਸ ਜਾਂਦਾ ।

ਮਥਰਾ ਤੋਂ ਪਰੇ ਇਕ ਸਾਧੂਆਂ ਦੀ ਮੰਡਲੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ । ਉਸ ਮੰਡਲੀ ਦੇ ਸਾਧੂ ਵੱਡੇ ਵੱਡੇ ਢਿੱਡਾਂ ਵਾਲੇ ਸਨ । ਉਹਨਾਂ ਦੀ ਗਿਣਤੀ ਸੌ ਦੇ ਲਗਪਗ ਸੀ ਤੇ ਇਕ ਗੋਗੜ ਵਾਲਾ ਉਹਨਾਂ ਦਾ ਗੁਰੂ ਸੀ । ਉਹ ਗੁਰੂ

ਆਪਣੇ ਆਪ ਨੂੰ ਚਾਰ ਵੇਦ ਦਾ ਗਿਆਨੀ ਤੇ ਕਰਾਮਾਤੀ ਅਖਵਾਉਂਦਾ ਸੀ ਉਹ ਇਹ ਵੀ ਸਿੱਧ ਕਰਦਾ ਸੀ ਕਿ ਉਸ ਨੇ ਅਮਰ ਨਾਥ ਬਦਰੀ ਨਰਾਇਣ ਤੇ ਕੈਲਾਸ਼ ਪਰਬਤ ਵਰਗੇ ਅਸਥਾਨ ਉਤੇ ਘੋਰ ਤਪੱਸਿਆ ਵੀ ਕੀਤੀ ਹੋਈ ਹੈ। ਉਸਦੇ ਚੇਲੇ ਆਈ ਪੂਜਾ ਤੇ ਐਸ਼ ਕਰਦੇ ਸਨ। ਉਹ ਆ ਕੇ ਸਤਿਗੁਰੂ ਜੀ ਨਾਲ ਗੋਸ਼ਟ ਕਰਨ ਲੱਗ ਪਏ। ਉਹਨਾਂ ਵਿਚੋਂ ਇਕ ਨੇ ਪੁਛਿਆ—'ਆਪ ਤੇ ਸਾਧੂ ਬਿਰਤੀ ਵਾਲੇ ਪੁਰਸ਼ ਹੋ। ਇਹ ਵੀ ਆਖਦੇ ਹੋ ਕਿ ਆਪ ਕਾ ਗੁਰੂ ਸਤਿਗੁਰੂ ਨਾਨਕ ਜੀ ਹੈ ਫਿਰ ਯੇਹ ਸ਼ਸਤਰ ਅਸਤਰ ਕਿਸ ਲੀਏ ਧਾਰਨ ਕੀਏ ਹੈਂ ?'

ਸਾਹਿਬਾਂ ਨੇ ਉੱਤਰ ਦਿੱਤਾ, 'ਇਹ ਸ਼ਸਤਰ ਅਸਤਰ ਧਰਮ ਦੀ ਰਖਿਆ ਵਾਸਤੇ ਹਨ। ਭਗਤੀ ਦੀ ਵਾੜ ਹੈ ਸ਼ਕਤੀ। ਆਪ ਲੋਕਾਂ ਨੂੰ ਗਿਆਨ ਨਹੀਂ ਸੋ ਭਗਤੀ ਕਰਦੇ ਹੋਏ ਸ਼ਕਤੀ ਦਾ ਤਿਆਗ ਕਰੀ ਫਿਰਦੇ ਹੋ। ਜੇ ਸ਼ਕਤੀ ਦਾ ਤਿਆਗ ਨਾ ਕਰਦੇ ਤਾਂ ਭਾਰਤ ਗੁਲਾਮ ਨਾ ਹੁੰਦਾ ਮੰਗ ਕੇ ਖਾਣਾ ਮੇਹਨਤ ਕੋਈ ਨਾ ਕਰਨੀ ਤੇ ਦੇਸ਼ ਉਤੇ ਭਾਰੀ ਬਣੇ ਤਦੋਂ ਪਹਾੜਾਂ ਦੀਆਂ ਗਾਰਾਂ ਵਿਚ ਜਾ ਲੁੱਕਣਾ ਇਹ ਤੁਸਾਂ ਦਾ ਧਰਮ ਹੈ। ਤੁਸੀਂ ਦੇਸ ਉਤੇ ਭਾਰ ਹੋ ਪੁਰਸ਼ ਦੇ ਜਨਮ ਦਾ ਮਨੋਰਥ ਹੈ ਸੇਵਾ ਕਰਨਾ ਮਨੁੱਖ ਜਾਤੀ ਦੇ ਭਲੇ ਧਰਮ ਦਾ ਬਚਾਓ ਅਤੇ ਨੇਕੀ ਆਦਿਕ ਸ਼ੁਭ ਕਰਨਾ ਹੈ। ਰੋਟੀ ਖੀਰ ਤੇ ਪੂੜੇ ਤੇ ਕੜਾਹ ਖਾ ਕੇ ਲੇਟ ਰਹਿਣਾ ਨਹੀਂ ਜੇਹੜੀ ਕੌਮ ਸ਼ਕਤੀ ਨੂੰ ਗਵਾ ਬੈਠਦੀ ਹੈ ਉਹ ਧਰਮ ਦੀ ਵੀ ਰਖਿਆ ਨਹੀਂ ਕਰ ਸਕਦੀ ਸੋਮ ਨਾਥ ਜਵਾਲਾ ਜੀ ਕਾਂਗੜਾ ਤੇ ਹੋਰ ਮੰਦਰ ਲੁੱਟੇ ਗਏ ਕੀ ਤੁਸਾਂ ਸਾਧੂਆਂ ਕੋਈ ਲੜਾਈ ਲੜੀ ? ਬਲੀਦਾਨ ਦਿੱਤਾ ? ਦੁਸ਼ਮਣ ਗਊਆਂ ਦਾ ਵਗ ਆ ਕੇ ਤੁਸਾਂ ਨੂੰ ਲੁੱਟਦਾ ਰਿਹਾ। ਹਿੰਦ ਦੀਆਂ ਜਨਾਨੀਆਂ ਪਰਦੇਸ਼ਾਂ ਵਿਚ ਜਾ ਕੇ ਵਿਕਦੀਆਂ ਰਹੀਆਂ।' ਇਸ ਤਰ੍ਹਾਂ ਦੀਆਂ ਸੱਚੀਆਂ ਗੱਲਾਂ ਸੁਣਕੇ ਸਾਧੂ ਘਬਰਾ ਗਏ ਉਨ੍ਹਾਂ ਦੇ ਮੱਥਿਆਂ ਉਤੇ ਤਰੇਲੀਆਂ ਆਈਆਂ ਹਿਰਦੇ ਕੰਬਣ ਲੱਗ ਪਏ। ਉਹ ਹੈਰਾਨ ਸਨ ਕਿ ਅੱਜ ਤੱਕ ਕਿਸੇ ਨੇ ਉਹਨਾਂ ਨੂੰ ਖਰੀਆਂ ਗੱਲਾਂ ਨਹੀਂ ਸਨ ਕਹੀਆਂ। ਉਹਨਾਂ ਕੋਲੋਂ ਤਾਂ ਜਨਤਾ ਰਜਵਾੜੇ ਤੇ ਧਨਾਢ ਪੁਰਸ਼ ਡਰਦੇ ਹਰ ਹਰ ਕਰਦੇ ਸਨ। ਚੇਲੇ ਸਾਧੂ ਆਪਣੇ ਗੁਰੂ ਵੱਲ ਤੱਕਦੇ ਸੀ ਕਿ ਉਹਨਾਂ ਦਾ ਕਰਾਮਾਤੀ ਗੁਰੂ ਸਤਿਗੁਰੂ ਜੀ ਨੂੰ ਕੀ ਉੱਤਰ ਦੇਂਦਾ ਹੈ। ਉਹਨਾਂ ਦਾ ਝੂਠਾ ਗੁਰੂ ਆਪ ਕੰਬੀ ਜਾਂਦਾ ਸੀ ਕਿ ਉਸ ਦੇ ਪਖੰਡ ਦਾ ਪਾਜ ਨਾ ਖੁੱਲ੍ਹ ਜਾਵੇ, ਉਹ ਤਾਂ ਜਾਣਦਾ ਕੁਝ ਨਹੀਂ ਸਿਰਫ ਰੋਟੀਆਂ ਕਾਰਨ ਉਸ ਨੇ ਪਖੰਡ ਕੀਤਾ ਹੋਇਆ ਹੈ ਉਸ ਦਾ ਜੀਵਨ

ਤਾਂ ਇਕ ਪਾਪ ਦੀ ਗਠੜੀ ਸੀ। ਸਤਿਗੁਰੂ ਜੀ ਦੇ ਪ੍ਰਤਾਪੀ ਬ੍ਰਹਮ ਸ਼ਕਤੀ ਵਾਲੇ ਨੂਰੀ ਚੇਹਰੇ ਨੂੰ ਦੇਖਕੇ ਵੀ ਉਸ ਨੂੰ ਸ਼ੱਕ ਪਿਆ ਕਿ ਕਿਤੇ ਕੋਈ ਭੇਤ ਦੀ ਗੱਲ ਨਾ ਕਹਿਣ, ਉਸ ਨੇ ਡਰ ਕੇ ਪਹਿਲਾਂ ਹੀ ਆਖ ਦਿੱਤਾ—'ਮੈਂ ਤਾਂ ਇਕ ਨਾਚੀਜ਼ ਜਿਹਾ ਪੁਰਸ਼ ਹਾਂ ਭਗਤੀ ਦਾ ਵੱਲ ਸਿੱਖ ਰਿਹਾ ਹਾਂ।'

'ਆਪਣਾ ਪੈਂਤੜਾ ਬਦਲ ਲੈ ਇਹਨਾਂ ਜਵਾਨਾਂ ਨੂੰ ਮੰਗਣਾ ਨਾ ਸਿਖਾ ਦੇਸ਼ ਵਾਸਤੇ ਕੁਝ ਕਰਨਾ ਸਿੱਖ।' ਸਤਿਗੁਰੂ ਜੀ ਨੇ ਬਚਨ ਕੀਤਾ।

ਉਸ ਸਾਧੂ ਗੁਰੂ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ। ਮੱਥਾ ਟੇਕ ਕੇ ਸਭ ਨੇ ਪ੍ਰਤੱਗਿਆ ਕੀਤੀ ਕਿ ਅਗੇ ਨੂੰ ਉਹ ਜਰੂਰ ਦੇਸ਼ ਸੇਵਾ ਵੱਲ ਲੱਗਣਗੇ। ਲੋੜ ਪਈ ਤਾਂ ਉਹ ਸ਼ਹੀਦ ਵੀ ਹੋਣਗੇ। ਦੇਸ਼ ਦੇ ਕੋਨੇ ਕੋਨੇ ਵਿਚ ਫਿਰ ਕੇ ਜਾਗਰਤੀ ਪੈਦਾ ਕਰਨਗੇ।

ਇਸ ਤੋਂ ਅਗੇ ਸਤਿਗੁਰੂ ਜੀ ਮਥਰਾ ਚੱਲੇ ਗਏ। ਮਥਰਾ ਦੇ ਪਾਂਡਿਆਂ ਨਾਲ ਚਰਚਾ ਹੋਈ। ਜਿਨ੍ਹਾਂ ਪਾਂਡਿਆਂ ਦਾ ਧਰਮ ਸਿਰਫ ਲੱਡੂ ਪੇੜੇ ਖਾਣਾ ਹੀ ਸੀ। ਜੇਹੜੇ ਕ੍ਰਿਸ਼ਨ ਦੇ ਮੰਦਰਾਂ ਦੀ ਰਾਖੀ ਨਹੀਂ ਕਰ ਸਕੇ ਜਿਨ੍ਹਾਂ ਵਿਚੋਂ ਬਹੁਤ ਮੁਸਲਮਾਨ ਹੋ ਕੇ ਕੁਰੈਸ਼ੀ ਤੇ ਸੱਯਦ ਅਖਵਾਉਣ ਲੱਗ ਪਏ ਸਨ। ਮੁਗਲਾਂ ਦੇ ਢਾਹ ਢੇਰੀ ਕੀਤੇ ਮੰਦਰਾਂ ਨੂੰ ਵੇਖਕੇ ਹਿੰਦੂ ਜਾਤੀ ਦੀ ਕਮਜ਼ੋਰੀ ਉਤੇ ਸਤਿਗੁਰੂ ਜੀ ਨੂੰ ਬਹੁਤ ਗੁੱਸਾ ਆਇਆ। ਸਾਹਿਬਾਂ ਨੇ ਸਾਰਿਆਂ ਨੂੰ ਇਕੱਤਰ ਕਰਕੇ ਉਪਦੇਸ਼ ਦਿੱਤਾ। ਬਹਾਦਰੀ ਦੀ ਨਵੀਂ ਰੂਹ ਭਰੀ, ਸਾਹਿਬਾਂ ਨੇ ਪ੍ਰੇਰਿਆ ਐ ਹਿੰਦੂ ਜਾਤੀ ਦੇ ਮੁਖੀ ਜਨੋ! ਕੁਝ ਸਮਝ ਕਰੋ, ਜ਼ੁਲਮ ਕੋਲੋਂ ਡਰਨ ਦੀ ਥਾਂ ਜ਼ੁਲਮ ਦਾ ਟਾਕਰਾ ਕਰੋ ਇਹ ਮੁਗਲ ਸ਼ਾਹੀ ਹੁਣ ਖਤਮ ਹੋਣ ਦੀ ਲੋੜ ਹੈ। ਛੇਤੀ ਹੀ ਖਤਮ ਹੋ ਜਾਵੇਗੀ ਤੁਸਾਂ ਦੀ ਮਿਲਕੇ ਇਕੱਠੇ ਹੋਣ ਦੀ ਲੋੜ ਹੈ। ਅਗੇ ਪਾਟੋ ਧਾੜ ਨੇ ਹੀ ਤੁਸਾਂ ਨੂੰ ਨੁਕਸਾਨ ਪਹੁੰਚਾਇਆ ਹੈ। ਕਈ ਕਰੋੜ ਵਸੋਂ ਵਾਲਾ ਦੇਸ਼ ਪਰਦੇਸੀਆਂ ਦਾ ਗੁਲਾਮ ਨਹੀਂ ਹੋ ਸਕਦਾ ਜੇ ਉਸ ਦੀ ਵਸੋਂ ਵਿਚ ਮਿਲਾਪ ਹਿੰਮਤ ਤੇ ਧਰਮ ਦੀ ਰਖਿਆ ਕਰਨ ਦੀ ਸੱਚੀ ਲਗਨ ਹੋਵੇ ਤੁਸੀਂ ਸ੍ਰੀ ਕ੍ਰਿਸ਼ਨ ਜੀ ਦੀ ਸੰਤਾਨ ਹੋ ਤੁਸਾਂ ਦੇ ਵੱਡੇ ਸ੍ਰੀ ਰਾਮ ਚੰਦਰ ਜੀ ਨੇ ਲੰਕਾ ਵਿਚ ਆਪਣੀ ਸ਼ਸਤਰ ਵਿਦਿਆ ਦੀ ਧਾਂਕ ਬੈਠਾਈ ਸੀ। ਤੁਸੀਂ ਤਾਂ ਕੁਝ ਕਰਕੇ ਦਿਖਾਉਣ ਵਾਲੇ ਹੋ ਆਪਣੇ ਬਜ਼ੁਰਗਾਂ ਵੱਲ ਤਕੋ ਉਹਨਾਂ ਦੇ ਜੀਵਨ ਇਤਿਹਾਸ ਨੂੰ ਪੜ੍ਹੋ ਤੇ ਵਿਚਾਰੋ ਸ੍ਰੀ ਕ੍ਰਿਸ਼ਨ ਜੀ ਅਨਿਆਏ ਜ਼ੁਲਮ ਪਾਪ ਧੱਕੇ ਦੇ ਵਿਰੁੱਧ ਲੜਦੇ ਰਹੇ। ਕੰਸ ਜਰਾਸਿੰਧ ਆਦਿਕ

ਕਈਆਂ ਨਾਲ ਆਪ ਦਾ ਯੁੱਧ ਹੋ ਪਿਆ। ਜਰਾਸਿੰਧ ਬਹੁਤ ਸੈਨਾ ਮਾਰਦਾ ਫਿਰਦਾ ਦੇਖ ਕੇ ਸ੍ਰੀ ਕ੍ਰਿਸ਼ਨ ਜੀ ਨੇ ਕ੍ਰੋਧ ਕੀਤਾ। ਆਪ ਯੁੱਧ ਕਰਨ ਵਾਸਤੇ ਅੱਗੇ ਹੋਏ ਤੇ ਜਰਾਸਿੰਧ ਨਾਲ ਇਸ ਪ੍ਰਕਾਰ ਯੁੱਧ ਕੀਤਾ—

*ਸਵੈਯਾ—ਧਨੁ ਸਾਇਕ ਲੈ ਰਿਸ ਭੂਪਤ ਕੇ ਤਨ ਘਾਇ ਕਰੇ ਬ੍ਰਿਜਰਾਜ ਤਬੈ॥*
*ਪੁਨਿ ਚਾਰੋਈ ਬਾਨਨ ਸੋ ਹਯ ਚਾਰੋਈ ਰਾਮ ਭਨੈ ਹਨ ਦੀਨੇ ਸਬੈ॥*
*ਤਿਲ ਕੋਟਿਕ ਸਜੰਦਨ ਕਾਟਿ ਦੀਯੋ ਧਨੁ ਕਾਟਿ ਦੀਯੋ ਕਰਿ ਕੋਪ ਜਬੈ॥*
*ਨ੍ਰਿਪ ਪਿਆਦੋ ਗਦਾ ਗਹਿ ਸਉਹੇ ਗਯੋ ਅਤਿ ਜੁੱਧ ਭਯੋ ਕਹਿਹੌ ਸੁ ਅਬੈ॥੧੮੭੨॥*

ਜਿਸ ਦਾ ਪਦਾਰਥ—ਸ੍ਰੀ ਕ੍ਰਿਸ਼ਨ ਜੀ ਨੇ ਜਦੋਂ ਦੇਖਿਆ ਕਿ ਧਰਮੀ ਸੈਨਾ ਮਾਰੀ ਜਾ ਰਹੀ ਹੈ ਤਾਂ ਧਨੁੱਖ ਬਾਣ ਹੱਥ ਲੈ ਕੇ ਅਗੇ ਵਧੇ ਤੇ ਜਰਾਸਿੰਧ ਨਾਲ ਯੁੱਧ ਕਰਨ ਲੱਗੇ ਤੀਰਾਂ ਨਾਲ ਉਹਨਾਂ ਨੇ ਜਰਾਸਿੰਧ ਦਾ ਸਰੀਰ ਵਿੰਨ੍ਹ ਕੇ ਛਾਨਣੀ ਕਰ ਦਿੱਤਾ, ਦੋਂਹ ਤੀਰਾਂ ਨਾਲ ਉਸ ਦੇ ਦੋਵੇਂ ਘੋੜੇ ਮਾਰ ਸੁੱਟੇ ਰਥ ਰੁੱਕ ਗਿਆ ਰਥ ਨੂੰ ਵੀ ਨਾ ਰਹਿਣ ਦਿੱਤਾ ਤੀਰਾਂ ਨਾਲ ਰਥ ਦੀ ਫੱਟੀ ਫੱਟੀ ਉਖੇੜ ਕੇ (ਕਰੋੜਾਂ ਟੁਕੜੇ ਕਰਕੇ) ਕਿਧਰੇ ਦੇ ਕਿਧਰੇ ਭੇਜ ਦਿੱਤੇ। ਆਖਰ ਉਹਦੇ ਧਨੁੱਖ ਨੂੰ ਵੀ ਤੋੜ ਸੁੱਟਿਆ ਉਹ ਖਾਲੀ ਹੱਥ ਪੈਦਲ ਗਦਾ ਫੜਕੇ ਯੁੱਧ ਕਰਨ ਲੱਗਾ। ਐਸੀ ਦਸ਼ਾ ਦੇਖ ਕੇ ਜਰਾਸਿੰਧ ਨੂੰ ਵੀ ਬਹੁਤ ਕਰੋਧ ਆਇਆ। ਕ੍ਰਿਸ਼ਨ ਜੀ ਵੀ ਘੋਰ ਯੁੱਧ ਕਰਨ ਲੱਗੇ। ਫਿਰ ਦੱਸਿਆ ਹੈ—

*ਸਵੈਯਾ॥ ਕਾਟਿ ਗਦਾ ਬਲਦੇਵ ਦਈ ਤਿਹ ਭੂਪਤ ਕੀ ਅਰੁ ਬਾਨਨ ਮਾਰਯੋ॥*
*ਪਉਰਖ ਯਾਹੀ ਭਿਰਯੋ ਹਮ ਸੋ ਰਿਸਕੈ ਅਰਿ ਕਉ ਇਹ ਭਾਂਤਿ ਪਚਾਰਯੋ॥*
*ਇਉ ਕਹਿਕੈ ਪੁਨ ਬਾਨਨਿ ਮਾਰ ਸਰਾਸਨ ਲੈ ਤਿਹ ਗ੍ਰੀਵਹਿ ਡਾਰਯੋ॥*
*ਦੇਵ ਕਰੈ ਉਪਮਾ ਸੁ ਕਹੈ ਜਦੁਬੀਰ ਜਿਤਯੋ ਸੁ ਬਡੋ ਅਰਿ ਹਾਰਯੋ॥੧੮੭੭॥*

ਪਰਮਾਰਥ—ਦੇਖੋ! ਕੀ ਖੇਡ ਹੋਈ ਸ੍ਰੀ ਕ੍ਰਿਸ਼ਨ ਜੀ ਦੇ ਇਸ਼ਾਰੇ ਉਤੇ ਬਲਦੇਵ ਜੀ ਅਗੇ ਹੋਏ। ਸ੍ਰੀ ਕ੍ਰਿਸ਼ਨ ਜੀ ਤੀਰ ਚਲਾਉਂਦੇ ਰਹੇ ਤੇ ਬਲਰਾਜ ਨੇ ਜਰਾਸਿੰਧ ਦੀ ਗਦਾ ਤੋੜ ਦਿੱਤੀ। ਉਸਨੂੰ ਵਿਆਕੁਲ ਕਰਕੇ ਧਰਤੀ ਉਤੇ ਸੁੱਟ ਦਿੱਤਾ। ਧਰਤੀ ਉਤੇ ਡਿੱਗ ਕੇ ਜਰਾਸਿੰਧ ਹਾਰ ਗਿਆ। ਉਸ ਦੀ ਹਾਰ ਦੇਖ ਕੇ ਦੇਵਤਿਆਂ ਬਹੁਤ ਖੁਸ਼ੀ ਮਨਾਈ। ਉਹਨਾਂ ਨੇ ਫੁਲ ਵਰਸਾਏ ਤੇ ਧੰਨ ਧੰਨ ਕਹਿਣ ਲੱਗੇ ਉਸ ਵੇਲੇ ਕਾਲ ਆ ਪੁੱਜਾ ਦੇਖ ਕੇ ਜਰਾਸਿੰਧ ਬਹੁਤ ਹੀ ਭੈ-ਭੀਤ ਹੋ ਗਿਆ।

*ਸਵੈਯਾ॥ ਕੰਪਤ ਹੋ ਜਿਹਤੇ ਸੁ ਖਗੇਸ ਮਹੇਸ ਮੁਨੀ ਜਿਹਤੇ ਭੈ ਭੀਤਯੋ॥*
*ਸੇਸ ਜਲੇਸ ਦਿਨੇਸ ਨਿਸੇਸ ਸੁਰੇਸ ਹੁਤੇ ਚਿਤ ਮੈ ਨ ਨਿਚੀਤਯੋ॥*
*ਤਾ ਨ੍ਰਿਪ ਕੇ ਸਿਰ ਪੈ ਕਬਿ ਸਯਾਮ ਕਹੈ ਇਹ ਕਾਲ ਇਸੋ ਅਬ ਬੀਤਯੋ॥*
*ਧੰਨਹਿ ਧੰਨੁ ਕਹੈ ਸਭ ਸੂਰ ਭਲੇ ਭਗਵਾਨ ਬਡੋ ਅਰਿ ਜੀਤਯੋ॥੧੯੭੮॥*

ਜਿਸ ਜਰਾਸਿੰਧ ਕੋਲੋਂ ਗਰੜ, ਸ਼ਿਵਜੀ, ਸ਼ੇਸ਼ਨਾਗ ਤੇ ਇੰਦਰ ਆਦਿਕ ਦੇਵਤੇ ਡਰਦੇ ਸਨ। ਭੈ ਦੇ ਮਾਰੇ ਕੁਸਕਦੇ ਨਹੀਂ ਸਨ ਉਸ ਜਰਾਸਿੰਧ ਦੇ ਸਿਰ ਤੋਂ ਬਲਵਾਨ ਭਰਾਵਾਂ ਨੇ ਕਾਲ ਨੂੰ ਆਂਦਾ ਇਹ ਹਿੰਮਤ ਦੀ ਗੱਲ ਸੀ। ਉਸ ਵੇਲੇ ਮਾਤ ਲੋਕ ਤੇ ਇੰਦਰ ਲੋਕ ਵਿਚ ਜੈ ਜੈ ਕਾਰ ਹੋਣ ਲੱਗੀ। ਬਲਰਾਜ ਜੀ ਦਾ ਵਿਚਾਰ ਸੀ ਕਿ ਜਰਾਸਿੰਧ ਦਾ ਅੰਤ ਕੀਤਾ ਜਾਵੇ, ਪਰ ਸ੍ਰੀ ਕ੍ਰਿਸ਼ਨ ਜੀ ਨੂੰ ਜਰਾਸਿੰਧ ਦੇ ਰੋਣ ਉਤੇ ਤਰਸ ਆ ਗਿਆ। ਉਸ ਨੂੰ ਉਸ ਸਮੇਂ ਤਾਂ ਨਹੀਂ ਮਾਰਿਆ ਪਰ ਅਖੀਰ ਵਿਚ ਮਰਵਾ ਦਿੱਤਾ ਇਸ ਤਰ੍ਹਾਂ ਇਤਿਹਾਸਕ ਪ੍ਰਸੰਗ ਸੁਣਾ ਕੇ ਸਤਿਗੁਰੂ ਜੀ ਨੇ ਅੰਤ ਸਮੇਂ ਵਿਚ ਪੰਡਿਆਂ ਨੂੰ ਕਿਹਾ—'ਹੇ ਸਿਆਣੇ ਲੋਕੋ! ਰਤਾ ਸੋਚੋ, ਤੁਸੀਂ ਵੀ ਉਹਨਾਂ ਦੀ ਸੰਤਾਨ ਹੋ ਜਿਥੇ ਜਰਾਸਿੰਧ ਵਰਗਿਆਂ ਨੂੰ ਮਾਰਦੇ ਸੀ ਕਿਥੇ ਮਾਮੂਲੀ ਲੋਕਾਂ (ਮੁਗਲਾਂ ਤੇ ਤੁਰਕਾਂ) ਕੋਲੋਂ ਡਰਦੇ ਹੋਏ ਧਰਮ ਦਾ ਤਿਆਗ ਕਰੀ ਜਾਂਦੇ ਹੋ ਰਤਾ ਕੁ ਸੋਚੋ ਉਸ ਸੁਤੀ ਸ਼ਕਤੀ ਨੂੰ ਉਸੇ ਤਰ੍ਹਾਂ ਉਠਾਵੋ ਜਿਵੇਂ ਹਨੂੰਮਾਨ ਦੀ ਗੁਪਤ ਸ਼ਕਤੀ ਨੂੰ ਉਹਦੇ ਸਾਥੀਆਂ ਨੇ ਉਸ ਨੂੰ ਦੱਸ ਕੇ ਪ੍ਰਗਟ ਕੀਤਾ ਸੀ, ਅੱਜ ਸ੍ਰੀ ਕ੍ਰਿਸ਼ਨ ਦੀਆਂ ਯਾਦਾਂ ਬਰਬਾਦ ਕੀਤੀਆਂ ਜਾਂਦੀਆਂ ਹਨ। ਗਊ ਦੇ ਲਹੂ ਨਾਲ ਮੰਦਰ ਧੋਤੇ ਜਾਂਦੇ ਹਨ। ਕੰਨਿਆਂ ਦਾ ਧਰਮ ਨਸ਼ਟ ਕੀਤਾ ਜਾਂਦਾ ਹੈ ਪਰ ਤੁਸੀਂ ਲੋਕ ਚੁੱਪ ਰਹਿੰਦੇ ਹੋ ਉਠੋ! ਬਲ ਧਾਰੋ ਤੇ ਤਲਵਾਰ ਫੜੋ ਇਹੋ ਸੱਚਾ ਧਰਮ ਹੈ। ਤਲਵਾਰ ਤੋਂ ਬਿਨਾਂ ਹੁਣ ਧਰਮ ਨਹੀਂ ਬਚ ਸਕਦਾ।'

ਐਸੇ ਉਪਦੇਸ਼ ਸੁਣਕੇ ਪਾਂਡਿਆਂ ਨੂੰ ਗਿਆਨ ਹੋਇਆ ਉਹ ਆਪਣੀ ਕਮਜ਼ੋਰੀ ਨੂੰ ਅਨੁਭਵ ਕਰਕੇ ਪਛਤਾਉਣ ਲੱਗੇ। ਉਸ ਵੇਲੇ ਸਤਿਗੁਰੂ ਜੀ ਨੇ ਇਕ ਹੋਰ ਸੱਟ ਮਾਰੀ, ਸਾਹਿਬਾਂ ਨੇ ਕਿਹਾ—'ਕੀ ਤੁਸੀਂ ਲੋਕ ਮੌਤ ਕੋਲੋਂ ਡਰਦੇ ਹੋ ? ਕੀ ਮੌਤ ਨੇ ਕਦੀ ਨਹੀਂ ਆਉਣਾ ? ਆਉਣਾ ਹੈ। ਮੌਤ ਟਲ ਨਹੀਂ ਸਕਦੀ ਸਮੇਂ ਨਾਲ ਜਰੂਰ ਆਉਣੀ ਹੈ। ਮਰਨਾ ਸਤਯ ਹੈ ਤਾਂ ਉਸ ਕੋਲੋਂ ਭੈ ਕਿਉਂ ਕਰਨਾ ? ਕਿਉਂ ਨਾ ਹੱਸ ਹੱਸ ਕੇ ਸ਼ਹੀਦੀਆਂ ਪਾਈਆਂ ਜਾਣ ਕਾਲ ਬਲੀ ਰਾਜੇ ਕੰਗਾਲ ਤੇ ਪੰਡਤ ਕਿਸੇ ਨੂੰ ਜੀਉਂਦਾ ਨਹੀਂ ਛੱਡਦਾ ਇਹ ਐਸਾ ਹੀ ਵਿਚਾਰ ਹੈ।'

ਪੰਡਤਾਂ ਨੇ ਸਤਿਗੁਰੂ ਜੀ ਨੂੰ ਕਲਜੁਗ ਦਾ ਸੱਚਾ ਅਵਤਾਰ ਮੰਨਿਆ ਤੇ ਬਹੁਤ ਸੇਵਾ ਕੀਤੀ ਚਾਰ ਦਿਨ ਸਤਿਗੁਰੂ ਜੀ ਮਥਰਾ ਤੇ ਬਿੰਦਰਾਬਨ ਵਿਚ ਇਤਿਹਾਸਕ ਅਸਥਾਨਾਂ ਨੂੰ ਦੇਖਦੇ ਰਹੇ ਕਈ ਜੀਵਾਂ ਦਾ ਉਧਾਰ ਕਰਕੇ ਸਾਹਿਬ ਅਗੇ ਨੂੰ ਤੁਰੇ।

## ੮. ਸਤਿਗੁਰੂ ਜੀ ਦਾ ਦਿੱਲੀ ਪਹੁੰਚਣਾ

ਸਤਿਗੁਰੂ ਜੀ ਹੌਲੀ ਹੌਲੀ ਮਨ ਦੀ ਮੌਜ ਨਾਲ ਜਾ ਰਹੇ ਸਨ ਤੇ ਦਿੱਲੀ ਪੁੱਜਣ ਤੇ ਦੇਰ ਹੋ ਗਈ, ਬਹਾਦਰ ਸ਼ਾਹ ਨੂੰ ਸ਼ੱਕ ਪਿਆ ਕਿਤੇ ਸਤਿਗੁਰੂ ਜੀ ਮਰਹੱਟਿਆਂ ਜਾਂ ਹੋਰ ਹਿੰਦੂ ਰਾਜਿਆਂ ਨੂੰ ਪ੍ਰੇਰਕੇ ਬਗਾਵਤ ਹੀ ਨਾ ਕਰਾ ਦੇਣ ਜਾਂ ਕਿਤੇ ਹੋਰ ਪਾਸੇ ਨੂੰ ਨਾ ਚਲੇ ਜਾਣ। ਉਸਨੇ ਭਾਈ ਨੰਦ ਲਾਲ ਤੇ ਆਪਣੇ ਮਾਮੇ ਨੂੰ ਦਿਲੀਓਂ ਭੇਜਿਆ, ਰਾਹ ਵਿਚ ਉਹ ਗੁਰਦੇਵ ਨੂੰ ਜਾ ਮਿਲੇ ਤੇ ਬੇਨਤੀ ਕੀਤੀ ਕਿ ਬਾਦਸ਼ਾਹ ਸਲਾਮਤ ਆਪ ਨੂੰ ਮਿਲਣਾ ਚਾਹੁੰਦੇ ਹਨ। ਉਹ ਤਾਂ ਦਰਸ਼ਨਾਂ ਵਾਸਤੇ ਉਤਾਵਲੇ ਹਨ।

ਇਹ ਸੁਣ ਕੇ ਸਾਹਿਬ ਮੁਸਕਰਾ ਪਏ। ਅੰਤਰਜਾਮੀ ਦਾਤੇ ਨੇ ਦਿਲ ਦੀ ਗੱਲ ਬੁਝ ਲਈ, ਪਰ ਪ੍ਰਗਟ ਨਹੀਂ ਕੀਤੀ ਮੁਸਕਰਾਂਦੇ ਹੋਏ ਬੋਲੇ—'ਹੱਛਾ! ਜਿਵੇਂ ਵਾਹਿਗੁਰੂ ਦਾ ਹੁਕਮ ਤਿਵੇਂ ਹੋਣਾ ਹੈ। ਬਾਦਸ਼ਾਹ ਬਹੁਤ ਕਮਜ਼ੋਰ ਦਿਲ ਦਾ ਹੈ। ਇਹ ਦਿਲ ਦੀ ਕਮਜ਼ੋਰੀ ਉਸ ਨੂੰ ਨੁਕਸਾਨ ਪਹੁੰਚਾਵੇਗੀ ਕਦੀ ਉਸ ਦਾ ਦਿਲ ਦਿਮਾਗ ਸੋਚਣ ਤੇ ਕੰਮ ਕਰਨ ਤੋਂ ਹਟ ਜਾਵੇਗਾ। ਵਹਿਮੀ ਹੈ ਅਸਲ ਵਹਿਮੀ ਹੋ ਜਾਵੇਗਾ।'

ਬਾਦਸ਼ਾਹ ਦੇ ਮਾਮੇ ਨੇ ਇਹਨਾਂ ਸ਼ਬਦਾਂ ਦਾ ਅਰਥ ਨਾ ਸਮਝਿਆ ਪਰ ਭਾਈ ਨੰਦ ਲਾਲ ਜੀ ਜੇਹੜੇ ਸਤਿਗੁਰੂ ਜੀ ਦੀਆਂ ਅਜ਼ਮਤਾਂ ਨੂੰ ਜਾਣਦੇ ਸਨ, ਉਹ ਡਰ ਗਏ ਪਰ ਉਸ ਵੇਲੇ ਉਹਨਾਂ ਵੀ ਕੋਈ ਗੱਲ ਪ੍ਰਗਟ ਨਹੀਂ ਕੀਤੀ।

ਸਤਿਗੁਰੂ ਜੀ ਰਾਹ ਵਿਚ ਜੀਵਾਂ ਦਾ ਪਾਰ ਉਤਾਰਾ ਕਰਦੇ ਹੋਏ ਤੇ ਨਾਮ ਦਾਨ ਦੀਆਂ ਬਖਸ਼ਸ਼ਾਂ ਕਰਦੇ ਹੋਏ ਦਿੱਲੀ ਆ ਪੁਜੇ। ਬਾਦਸ਼ਾਹ ਦੇ ਹੁਕਮ ਨਾਲ ਮੋਤੀ ਬਾਗ ਵਿਚ ਆਪ ਦਾ ਡੇਰਾ ਕਰਵਾ ਦਿਤਾ ਗਿਆ।

ਸਤਿਗੁਰੂ ਜੀ ਦਿੱਲੀ ਆ ਪੁਜੇ ਮੋਤੀ ਬਾਗ ਵਿਚ ਬਿਰਾਜ ਰਹੇ ਹਨ। ਇਹਨਾਂ ਸ਼ਬਦਾਂ ਰਾਹੀਂ ਜੰਗਲ ਦੀ ਅੱਗ ਵਾਂਗ ਖਬਰ ਸਾਰੇ ਦਿੱਲੀ ਸ਼ਹਿਰ ਵਿਚ ਇਕ ਦਮ ਖਿਲਰ ਗਈ। ਜਿਸ ਵੀ ਗੁਰੂ ਪਿਆਰੇ ਸੁਣਿਆ ਉਹ ਹੀ ਸਾਹਿਬਾਂ ਦੇ ਦਰਸ਼ਨ

ਕਰਨ ਵਾਸਤੇ ਜਾ ਆਇਆ। ਦਿੱਲੀ ਦੇ ਸਿੱਖਾਂ ਤੇ ਗੁਰੂ ਘਰ ਦੇ ਪਰੇਮੀਆਂ ਨੇ ਪਹਿਲਾਂ ਹੀ ਸੁਣ ਛੱਡਿਆ ਸੀ ਕਿ ਸਤਿਗੁਰੂ ਜੀ ਨੂੰ ਦੇਸ਼ ਬਦਲੇ ਬਹੁਤ ਵੱਡੀ ਕੁਰਬਾਨੀ ਕਰਨੀ ਪਈ ਹੈ ਐਸੇ ਕੁਰਬਾਨੀਆਂ ਦੇ ਪੁੰਜ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸਾਰੇ ਪ੍ਰੇਮੀ ਬਹੁਤ ਉਤਾਵਲੇ ਸਨ।

ਸਤਿਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਤੇ ਸਾਹਿਬ ਕੌਰਾਂ ਜੀ ਉਸ ਵੇਲੇ ਸਰਦਾਰ ਜਵਾਹਰ ਸਿੰਘ ਦੀ ਹਵੇਲੀ ਵਿਚ ਰਹਿੰਦੇ ਸਨ। ਦੋਹਾਂ ਹੀ ਮਹਿਲਾਂ ਨੇ ਬਿਨੈ ਕਰ ਭੇਜੀ ਕਿ ਸਾਹਿਬ ਦਰਸ਼ਨ ਦੇਣ। ਮਹਿਲਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਸਤਿਗੁਰ ਜੀ ਹਵੇਲੀ ਵਿਚ ਪੁਜੇ ਨਾਲ ਥੋੜੇ ਜਹੇ ਸਿੰਘ ਸਨ। ਪਰ ਜਦੋਂ ਸਾਹਿਬ ਬਜ਼ਾਰਾਂ ਵਿਚ ਦੀ ਜਾ ਰਹੇ ਸਨ ਤਾਂ ਲੋਕਾਂ ਨੂੰ ਪਤਾ ਲੱਗ ਗਿਆ ਲੋਕ ਕੰਮ ਛੱਡ ਕੇ ਰਾਹ ਭੁੱਲਕੇ ਹੱਟੀਆਂ ਸੁੰਞੀਆਂ ਛੱਡ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਨਾਲ ਹੋ ਤੁਰੇ, ਤਕੜਾ ਜਲੂਸ ਬਣ ਗਿਆ। ਬੜੀ ਸ਼ਾਨ ਨਾਲ ਜਵਾਹਰ ਸਿੰਘ ਦੀ ਹਵੇਲੀ ਤੱਕ ਪੁੱਜਾ ਅਗੋਂ ਮਹਿਲਾਂ ਤੇ ਸਿੱਖਾਂ ਸੇਵਕਾਂ ਨੇ ਸਤਿਗੁਰੂ ਜੀ ਦਾ ਸਵਾਗਤ ਕੀਤਾ।

ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਦੇ ਹੋਏ ਵੈਰਾਗਵਾਨ ਹੋ ਗਏ। ਉਹ ਲੱਗੇ ਹੰਝੂਆਂ ਨਾਲ ਸਾਹਿਬਾਂ ਦੇ ਚਰਨ ਪਵਿੱਤਰ ਕਰਨ। ਇਹ ਦੇਖ ਕੇ ਸਤਿਗੁਰੂ ਜੀ ਨੇ ਧੀਰਜ ਦਿੱਤੀ ਤੇ ਪਿਆਰ ਨਾਲ ਸੁੱਖ ਸਾਂਦ ਪੁੱਛੀ।

ਇਕੱਲਤਾ ਵਿਚ ਸਤਿਗੁਰੂ ਜੀ ਬੈਠੇ ਸਨ ਕਿ ਮਾਤਾ ਸੁੰਦਰੀ ਜੀ ਨੇ ਇਕ ਅਜੀਤ ਸਿੰਘ ਨਾਮ ਦਾ ਲੜਕਾ ਸਤਿਗੁਰੂ ਜੀ ਦੇ ਪੇਸ਼ ਕੀਤਾ ਉਸ ਦਾ ਹੁਲੀਆ ਸਤਿਗੁਰੂ ਜੀ ਦੇ ਅਜੀਤ ਨਾਲ ਮਿਲਦਾ ਜੁਲਦਾ ਸੀ, ਉਸ ਨੂੰ ਪੇਸ਼ ਕਰਕੇ ਮਾਤਾ ਜੀ ਨੇ ਬੇਨਤੀ ਕੀਤੀ—'ਮਹਾਰਾਜ! ਇਹ ਮੈਂ ਧਰਮ ਪੁੱਤਰ ਬਣਾਇਆ ਹੈ। ਮੇਰੇ ਅਜੀਤ ਵਾਂਗ ਹੈ। ਮੇਰਾ ਇਕੱਲੀ ਦਾ ਚਿੱਤ ਨਹੀਂ ਲੱਗਦਾ ਸੀ। ਰਹਿ ਰਹਿ ਕੇ ਸ਼ਾਹਜਾਦੇ ਚੇਤੇ ਆਉਂਦੇ ਸਨ। ਹੁਣ ਦਿਲ ਪਰਚਿਆ ਰਹਿੰਦਾ ਹੈ। ਆਪ ਕਿਰਪਾ ਕਰਕੇ ਇਹਨੂੰ ਅਸੀਸ ਦੇਵੋ।'

ਸਤਿਗੁਰੂ ਜੀ ਨੇ ਸਹਿਜ ਸੁਭਾ ਬਚਨ ਕੀਤਾ—'ਇਹ ਆਪ ਨੇ ਮਾੜਾ ਕੀਤਾ ਹੈ। ਮੋਹ ਦੇ ਵੱਸ ਹੋ ਕੇ ਪੁੱਤਰ ਬਣਾ ਬੈਠੇ ਹੋ। ਮੋਹ ਕਰਨਾ ਅਸਾਂ ਵਾਸਤੇ ਯੋਗ ਨਹੀਂ। ਵਾਹਿਗੁਰੂ ਜੀ ਨੇ ਅਸਾਂ ਨੂੰ ਚਾਰ ਬੇਟੇ ਦਿੱਤੇ। ਉਹ ਚਾਰੇ ਕਈ ਹਜਾਰ

ਦੀ ਗਿਣਤੀ ਵਾਲੇ ਖਾਲਸਾ ਪੰਥ ਉਤੋਂ ਵਾਰ ਦਿੱਤੇ ਅਮਾਨਤ ਸਨ। ਵਾਹਿਗੁਰੂ ਜੀ ਨੇ ਆਪਣੀ ਅਮਾਨਤ ਵਾਪਸ ਲੈ ਲਈ। ਉਹਨਾਂ ਦੀ ਥਾਂ ਹੋਰ ਪੁੱਤਰ ਲੱਭਣੇ ਇਹ ਠੀਕ ਨਹੀਂ। ਪ੍ਰੇਮ ਦੀ ਖੇਡ ਦਾ ਫਲ ਪ੍ਰੇਮ ਹੁੰਦਾ ਹੈ ਤੇ ਮੋਹ ਦੀ ਖੇਡ ਦਾ ਫਲ ਮੋਹ ਤੇ ਪਾਪ ਕਰਮ ਇਹ ਜਵਾਨ ਹੋ ਕੇ ਤੁਸਾਂ ਦੇ ਹਿਰਦੇ ਨੂੰ ਦੁਖੀ ਕਰੇਗਾ। ਮੋਹ ਵੱਸ ਹੋ ਕੇ ਤੁਸਾਂ ਨੇ ਇਸ ਨੂੰ ਰੱਖਿਆ ਹੈ, ਮਾਇਆ ਇਸ ਨੂੰ ਮੋਹ ਲਵੇਗੀ ਤੇ ਅੰਤ ਮਾੜਾ ਹੋਵੇਗਾ ਜੋ ਹੋਇਆ ਠੀਕ ਹੈ।'

ਸਾਹਿਬਾਂ ਦੇ ਇਹ ਬਚਨ ਸੁਣ ਕੇ ਮਾਤਾ ਸੁੰਦਰੀ ਜੀ ਘਬਰਾ ਗਏ, ਉਹਨਾਂ ਦੇ ਸਿਰ ਨੂੰ ਚੱਕਰ ਆਉਣ ਲੱਗ ਪਏ। ਸਾਹਿਬਾਂ ਨੇ ਉਹਨਾਂ ਦੀ ਹਾਲਤ ਠੀਕ ਰੱਖਣ ਵਾਸਤੇ ਬਚਨ ਕੀਤਾ—'ਹਰ ਇਕ ਮਾਤਾ ਬੱਚੇ ਨਾਲ ਪਿਆਰ ਕਰਦੀ ਤੇ ਉਸਦੇ ਵਿਛੋੜੇ ਤੇ ਵਿਆਕੁਲ ਹੁੰਦੀ ਹੈ। ਪਰ ਇਹ ਨਹੀਂ ਜਾਣਦੀ ਬੱਚਾ ਉਸ ਕੋਲ ਅਮਾਨਤ ਸੀ। ਆਤਮਾ ਆਈ, ਕੁੱਖ ਵਿਚ ਆਰਾਮ ਕੀਤਾ। ਜਗਤ ਤੇ ਆਈ ਤੇ ਮੁੜ ਵਾਹਿਗੁਰੂ ਦੇ ਸੱਦੇ ਉਤੇ ਉਹਦੇ ਕੋਲ ਚਲੀ ਗਈ ਇਹ ਜੇਹੜਾ ਵੀ ਕੁਟੰਬ ਇਹ ਚਲਣਹਾਰ ਹੈ। ਅਸਾਂ ਤੇ ਤੁਸਾਂ ਇਕ ਦਿਨ ਇਹ ਸਰੀਰ ਤਿਆਗ ਕੇ ਬ੍ਰਹਮ ਵਿਚ ਮਿਲ ਜਾਣਾ ਹੈ। ਕੀ ਪਤਾ ਫਿਰ ਰੂਹਾਂ ਦਾ ਮੇਲ ਹੋਣਾ ਹੈ ਜਾਂ ਨਹੀਂ। ਉਸ ਦਾਤੇ ਦੇ ਹੱਥ ਵੱਸ ਡੋਰ ਹੈ। ਇਸ ਵਾਸਤੇ ਮੋਹ ਦਾ ਤਿਆਗ ਕਰੋ। ਮੋਹ ਹੀ ਤੁਸਾਂ ਦੇ ਮਨ ਨੂੰ ਦੁਖੀ ਕਰ ਰਿਹਾ ਹੈ।'

ਇਹ ਉਪਦੇਸ਼ ਸੁਣ ਕੇ ਮਾਤਾ ਜੀ ਨੂੰ ਕੁਝ ਹੌਂਸਲਾ ਹੋਇਆ। ਮਾਤਾ ਸਾਹਿਬ ਕੌਰ ਜੀ ਨੇ ਜੀਵਨ ਮੁਕਤੀ ਬਾਰੇ ਬਚਨ ਸੁਣੇ। ਚਰਨ ਧੂੜ ਲੈ ਕੇ ਸ਼ਾਂਤੀ ਪ੍ਰਾਪਤ ਕੀਤੀ। ਦਾਤੇ ਦੀਆਂ ਮੇਹਰਾਂ ਸਨ ਕਿ ਉਹਨਾਂ ਨੂੰ ਧੀਰਜ ਸੀ। ਨਾ ਵਾਸ਼ਨਾ ਤੰਗ ਕਰਦੀ ਸੀ ਤੇ ਨਾ ਪੁੱਤਰ ਮੋਹ ਉਹ ਇਹਨਾਂ ਬਚਨਾਂ ਉਤੇ ਭਰੋਸਾ ਕਰੀ ਬੈਠੇ ਸਨ ਕਿ ਉਹ ਖਾਲਸੇ ਦੀ ਮਾਤਾ ਹੈ। ਸਾਰਾ ਖਾਲਸਾ ਪੰਥ ਉਸਦਾ ਪੁੱਤਰ ਹੈ—ਪਰਵਾਰ ਹੈ ਉਹ ਵੱਡ ਪਰਵਾਰੀ ਹੈ।

ਜਿਸ ਅਜੀਤ ਸਿੰਘ ਨੂੰ ਮਾਤਾ ਸੁੰਦਰੀ ਜੀ ਨੇ ਪੁੱਤਰ ਬਣਾਇਆ ਸੀ। ਉਹ ਵੱਡਾ ਹੋ ਕੇ ਮਾੜਾ ਨਿਕਲਿਆ। ਉਸ ਨੇ ਮਾਤਾ ਜੀ ਦੀ ਦੌਲਤ ਨੂੰ ਬਹੁਤ ਬੇਤਰਸੀ ਨਾਲ ਖਰਚ ਕੀਤਾ ਤੇ ਬੁਰਿਆਈਆਂ ਵਿਚ ਚਲਾਣਾ ਕਰ ਗਿਆ। ਸਤਿਗੁਰੂ ਜੀ ਦੇ ਬਚਨ ਸਤ ਹੋਏ ਕਿ ਅਜੀਤ ਸਿੰਘ ਦੇ ਮੋਹ ਨੇ ਮਾਤਾ ਜੀ ਦੇ ਹਿਰਦੇ ਨੂੰ ਬਹੁਤ ਕਸ਼ਟ ਪਹੁੰਚਾਇਆ।

# ੯. ਬਹਾਦਰ ਸ਼ਾਹ ਨੇ ਸਤਿਗੁਰੂ ਜੀ ਦਾ ਉਪਦੇਸ਼ ਸਰਵਣ ਕਰਨਾ

ਬਹਾਦਰ ਸ਼ਾਹ ਸਤਿਗੁਰੂ ਜੀ ਨੂੰ ਮਿਲਣ ਵਾਸਤੇ ਮੋਤੀ ਬਾਗ ਵਿਚ ਆਇਆ। ਉਸ ਵੇਲੇ ਦੀਵਾਨ ਲੱਗਾ ਹੋਇਆ ਸੀ। ਸਤਿਗੁਰੂ ਜੀ ਬੈਠੇ ਹੋਏ ਉਪਦੇਸ਼ ਕਰ ਰਹੇ ਸਨ। ਉਸ ਵੇਲੇ ਉਪਦੇਸ਼ ਦਾ ਪ੍ਰਕਰਣ ਚਲ ਰਿਹਾ ਸੀ ਕਿ ਭਵਿਖਤ ਵਿਚ ਕੀ ਹੋਵੇਗਾ ? ਕਲਜੁਗ ਦੇ ਜੀਵ ਕੈਸੇ ਹੋਣਗੇ ਕੀ ਕੀ ਕਰਮ ਕਰਿਆ ਕਰਨਗੇ ? ਸਮੇਂ ਕੈਸੇ ਆਉਣਗੇ ਆਦਿਕ ਉਸ ਸਮੇਂ ਇਹਨਾਂ ਸਵਾਲਾਂ ਦਾ ਜਵਾਬ ਸਤਿਗੁਰੂ ਜੀ ਆਪਣੇ ਲਿਖੇ ਗ੍ਰੰਥ ਨਿਹਕਲੰਕੀ ਦੀ ਕਵਿਤਾ ਪੜ੍ਹਕੇ ਸੁਣਾਈ ਜਾਂਦੇ ਸਨ। ਬਾਦਸ਼ਾਹ ਨਮਸ਼ਕਾਰ ਕਰਕੇ ਦੀਵਾਨ ਵਿਚ ਬੈਠ ਗਿਆ। ਉਹਦੇ ਵਜ਼ੀਰ ਸਲਾਹਕਾਰ ਵੀ ਬੈਠ ਗਏ। ਭਾਈ ਨੰਦ ਲਾਲ ਵੀ ਦੀਵਾਨ ਵਿਚ ਆ ਬੈਠਾ ਸੀ। ਸਾਹਿਬ ਦੱਸ ਰਹੇ ਸਨ—'ਹੇ ਗੁਰਮੁਖ ਜਨੋ ! ਸਮਾਂ ਐਸਾ ਆ ਗਿਆ ਹੈ' ਜਦੋਂ—

*ਸੁਤਾ ਪਿਤਾ ਤਨ ਰਮਤ ਨਿਸੰਕਾ ॥ ਭਗਨੀ ਭਰਤ ਭ੍ਰਾਤ ਕਹ ਅੰਕਾ ॥*
*ਭ੍ਰਾਤ ਬਹਿਨ ਤਨ ਕਰਤ ਬਿਹਾਰਾ ॥ ਇਸਤ੍ਰੀ ਤਜੀ ਸਗਲ ਸੰਸਾਰਾ ॥੩॥*
*ਸੰਕਰ ਬਰਣ ਪ੍ਰਜਾ ਸਭ ਹੋਈ ॥ ਏਕ ਗਜਾਤ ਕੋ ਰਹਾ ਨ ਕੋਈ ॥*
*ਅਤਿ ਬਿਭਚਾਰ ਫਸੀ ਬਰ ਨਾਰੀ ॥ ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥੪॥*

ਹੇ ਭਾਈ ! ਸਾਰੀਆਂ ਸ਼ਰਮਾਂ ਦੂਰ ਕਰਕੇ ਧੀ ਪਿਤਾ ਨਾਲ ਭੋਗ ਕਰੇਗੀ। ਭੈਣ ਤੇ ਭਰਾ ਇਕ ਦੂਸਰੇ ਨੂੰ ਘੁਟ ਘੁਟ ਕੇ ਮਿਲਣਗੇ। ਵਾਸ਼ਨਾ ਦੇ ਸ਼ਿਕਾਰ ਹੋ ਕੇ ਮੰਦੇ ਕਰਮ ਕਰਨਗੇ। ਵਿਆਹੀਆਂ ਹੋਈਆਂ ਰੁਲਦੀਆਂ ਫਿਰਨਗੀਆਂ, ਸਾਰਾ ਜਗਤ ਮਿਲ ਗੋਭਾ ਹੋ ਜਾਵੇਗਾਂ। ਆਪਣਾ ਗੋਤ ਜਾਤ ਵਰਨ ਤਿਆਗ ਕੇ ਸਭ ਥਾਂ ਸ਼ੰਕਰ ਵਰਨ ਹੋ ਜਾਵੇਗਾ। ਉਚੀ ਕੁਲ ਵਾਲੀਆਂ ਇਸਤਰੀਆਂ ਦੁਰਾਚਾਰੀ ਕਰਮ ਕਰਦੀਆਂ ਹੋਈਆਂ ਵੀ ਉਚੀਆਂ ਅਖਵਾਉਣਗੀਆਂ। ਧਰਮ ਤੇ ਨੇਕ ਕਰਮ ਦੀ ਮਰਯਾਦਾ ਭੁਲ ਜਾਵੇਗੀ।

*ਘਰ ਘਰ ਝੂਠ ਅਮੱਸਿਆ ਭਈ ॥ ਸਾਚ ਕਲਾ ਸਸ ਕੀ ਦੁਰ ਗਈ ॥*
*ਜਹ ਤਹ ਹੋਨ ਲਗੇ ਉਤਪਾਤਾ ॥ ਭੋਗਤ ਪੂਤ ਸੇਜ ਚੜਿ ਮਾਤਾ ॥੫॥*

*ਢੂਢਤ ਸਾਚ ਨ ਕਤਹੂੰ ਪਾਯਾ ॥ ਝੂਠ ਹੀ ਸੰਗ ਸਭੇ ਚਿਤ ਲਾਯਾ ॥*
*ਭਿੰਨ ਭਿੰਨ ਗ੍ਰਹ ਗ੍ਰਹ ਮਤ ਹੋਈ ॥ ਸਾਸਤ੍ਰ ਸਿਮ੍ਰਿਤ ਛੁਐ ਨ ਕੋਈ ॥੬॥*
*ਹਿੰਦਵ ਕੋਈ ਨ ਤੁਰਕ ਰਹਿ ਹੈ ॥ ਭਿੰਨ ਭਿੰਨ ਘਰ ਘਰ ਮਤ ਗਹਿ ਹੈ ॥*
*ਏਕ ਏਕ ਕੇ ਪੰਥ ਨ ਚਲ ਹੈ ॥ ਏਕ ਏਕ ਕੀ ਬਾਤ ਉਥਲ ਹੈ ॥੭॥*

ਹਰ ਇਕ ਵਿਚ ਮਸਿਆ ਦੀ ਰਾਤ ਵਰਗੇ ਹਨੇਰੇ ਵਾਂਗ ਝੂਠ ਛਾ ਜਾਵੇਗਾ। ਸੱਚ ਦਾ ਚੰਦਰਮਾ ਕਿਤੇ ਨਜ਼ਰ ਨਹੀਂ ਆਵੇਗਾ, ਸੱਚ ਦਾ ਅੰਤ ਹੋਵੇਗਾ ਤੇ ਝੂਠ ਦਾ ਪ੍ਰਕਾਸ਼। ਉਸ ਵੇਲੇ ਭਿਆਨਕ ਹਨੇਰੀਆਂ ਤੇ ਝੱਖੜ ਆਉਣਗੇ। ਐਸਾ ਸਮਾਂ ਆਵੇਗਾ ਕਿ ਮਾਤਾ ਦੀ ਸੇਜ ਉਤੇ ਪੁੱਤਰ ਰੰਗ ਰਲੀਆਂ ਮਾਣੇਗਾ ਕੋਈ ਨਿੰਦ ਵਿਚਾਰ ਨਹੀਂ ਹੋਵੇਗੀ ਇਖਲਾਕ ਦਾ ਅੰਤ ਹੋ ਜਾਵੇਗਾ ਲੋਕ ਸੱਚ ਨੂੰ ਲੱਭਣ ਵਾਸਤੇ ਤੁਰਨਗੇ ਸੱਚ ਕਿਤੇ ਲਭਿਆਂ ਵੀ ਹੱਥ ਨਹੀਂ ਆਵੇਗਾ। ਐਸਾ ਉਪੱਦਰ ਹੋਵੇਗਾ ਕਿਉਂਕਿ ਹਰ ਪਾਸੇ ਝੂਠ ਤੇ ਠੱਗੀ ਨਾਲ ਪ੍ਰੀਤ ਹੋਵੇਗੀ ਹਰ ਘਰ ਤੇ ਹਰ ਟੱਬਰ ਵਿਚ ਆਪਣਾ ਮਤ ਹੋਵੇਗਾ, ਲੋਕ ਧਰਮ ਵੀ ਨਹੀਂ ਰਹਿਣਗੇ ਪ੍ਰਾਚੀਨ ਵੇਦ ਤੇ ਸ਼ਾਸਤਰਾਂ ਦੀ ਮਹਾਨਤਾ ਉੱਡ ਜਾਵੇਗੀ ਪੂਜਾ ਪਾਠ ਨਾ ਕੋਈ ਕਰੇਗਾ ਨਾ ਕੋਈ ਹਿੰਦੂ ਤੇ ਨਾ ਕੋਈ ਮੁਸਲਮਾਨ ਰਹਿਣਗੇ ਹਰ ਇਕ ਵੱਖਰੇ ਰਾਹ ਤੁਰੇਗਾ ਇਕ ਬਚਨ ਆਖੇਗਾ ਤੇ ਦੂਸਰਾ ਉਸ ਦਾ ਝੂਠ ਸਿੱਧ ਕਰੇਗਾ! ਇਸ ਉਲਟਾ ਪੁਲਟੀ ਦਾ ਫਲ ਬਹੁਤ ਮਹਿੰਗਾ ਭੁਗਤਣਾ ਪਵੇਗਾ।

*ਭਾਰਾਕ੍ਰਿਤ ਧਰਾ ਸਭ ਹੁਯ ਹੈ ॥ ਧਰਮ ਕਰਮ ਪਰ ਚਲੈ ਨ ਕੁਯ ਹੈ ॥*
*ਘਰ ਘਰ ਅਉਰ ਅਉਰ ਮਤ ਹੋਈ ॥ ਏਕ ਧਰਮ ਪਰ ਚਲੈ ਨ ਕੋਈ ॥੯॥*
*ਚੌਪਈ ॥ ਸੰਕਰ ਬਰਨ ਪ੍ਰਜਾ ਸਭ ਹੋਈ ॥ ਛਤ੍ਰੀ ਜਗਤ ਨ ਦੇਖੀਐ ਕੋਈ ॥*
*ਏਕ ਏਕ ਐਸੇ ਮਤ ਕੈ ਹੈ ॥ ਜਾ ਤੇ ਪ੍ਰਾਪਤ ਸੂਦ੍ਰਤਾ ਹ੍ਵੈ ਹੈ ॥੧੦॥*
*ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰ ॥ ਚਲਿ ਹੈ ਭਿੰਨ ਭਿੰਨ ਮਤ ਘਰ ਘਰ ॥*
*ਏਕ ਏਕ ਕੇ ਮੰਤ੍ਰ ਨ ਗਹਿ ਹੈ ॥ ਏਕ ਏਕ ਕੇ ਸੰਗ ਨ ਰਹਿ ਹੈ ॥੧੧॥*
*ਆਪ ਆਪ ਪਾਰਬ੍ਰਹਮ ਕਹੈ ਹੈ ॥ ਨੀਚ ਊਚ ਕਹ ਸੀਸ ਨ ਨੈਹੈ ॥*
*ਏਕ ਏਕ ਮਤ ਇਕ ਇਕ ਧਾਮਾ ॥ ਘਰ ਘਰ ਹੋਇ ਬੈਠ ਹੈ ਰਾਮਾ ॥੧੨॥*

ਸਾਰਿਆਂ ਦਾ ਧਰਮ ਕਰਮ ਇਕ ਸਮਾਨ ਹੋ ਜਾਵੇਗਾ ਕੋਈ ਛਤਰੀ ਜਾਂ ਬ੍ਰਾਹਮਣ ਨਹੀਂ ਲੱਭੇਗਾ। ਸਾਰੇ ਨੀਚ ਜਾਤੀਆਂ ਵਾਂਗ ਕਰਨਗੇ। ਹਿੰਦੂ ਤੇ ਤੁਰਕ ਦੋਵੇਂ ਆਪਣੇ ਧਰਮ ਛੱਡ ਕੇ ਤੀਸਰੇ ਪਾਸੇ (ਈਸਾਈ) ਜਾਂ ਹੋਰ ਵੱਲ ਹੋ ਜਾਣਗੇ।

ਹਰ ਕੋਈ ਹਰਨਾਕਸ਼ ਤੇ ਰਾਵਣ ਵਾਂਗ ਆਪਣੇ ਆਪ ਨੂੰ ਰੱਬ ਅਖਵਾਵੇਗਾ। ਹਰ ਘਰ ਤੇ ਸ਼ਹਿਰ ਵਿਚ ਧਰਮਾਂ ਤੇ ਮਤਾਂ ਦੀ ਆਪੋ ਧਾਪ ਪਵੇਗੀ, ਸਾਰੇ ਰਾਮਾ ਅਵਤਾਰ ਹੋਣਗੇ। ਸਾਰੇ ਖੁਦਾ ਤੇ ਰਾਮ ਅਖਵਾਉਣਗੇ ਪੁਰਾਣੀਆਂ ਪੁਸਤਕਾਂ ਦੀ ਕਦਰ ਨਹੀਂ ਹੋਵੇਗੀ।

*ਪੜਿ ਹੈ ਕੋਈ ਨ ਭੂਲ ਪੁਰਾਨਾ ॥ ਕੋਊ ਨ ਪਕਰ ਹੈ ਪਾਠ ਕੁਰਾਨਾ ॥*
*ਬੇਦ ਕਤੇਬ ਜਵਨ ਕਰਿ ਲਹਿ ਹੈ ॥ ਤਾ ਕਹ ਗੋਬ ਰਾਗਨ ਮੋ ਦਹਿ ਹੈ ॥੧੩॥*
*ਚਲੀ ਪਾਪ ਕੀ ਜਗਤ ਕਹਾਨੀ ॥ ਭਾਜਾ ਧਰਮ ਛਾਡ ਰਾਜਧਾਨੀ ॥*
*ਭਿੰਨ ਭਿੰਨ ਘਰ ਘਰ ਮਤ ਚਲਾ ॥ ਯਾ ਤੇ ਧਰਮ ਭਰਮ ਉਡ ਟਲਾ ॥੧੪॥*
*ਸੂਦ੍ਰ ਧਾਮ ਬਸਿ ਹੈਂ ਬ੍ਰਹਮਨੀ ॥ ਬਈਸ ਨਾਰ ਹੋਇ ਹੈ ਛਤ੍ਰਨੀ॥*
*ਬਸਿ ਹੈ ਛਤ੍ਰ ਧਾਮ ਬੇਸਾਨੀ॥ ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ॥੧੬॥*

ਸਤਿਗੁਰੂ ਜੀ ਫੁਰਮਾਉਂਦੇ ਹਨ—'ਹੇ ਭਗਤ ਜਨੋ! ਸੱਚ ਜਾਣੋ ਕਲਜੁਗ ਦਾ ਐਸਾ ਉਲਟਾ ਪ੍ਰਭਾਵ ਹੋਵੇਗਾ ਕਿ ਸਾਰੀਆਂ ਰੀਤੀਆਂ ਪੁਠੀਆਂ ਹੋਣ ਲੱਗ ਪੈਣਗੀਆਂ। ਬ੍ਰਾਹਮਣ ਕੁਲ ਦੀਆਂ ਨਾਰੀਆਂ ਨੀਵੀਂ ਜਾਤ ਵਾਲਿਆਂ ਦੇ ਵੱਸਣਗੀਆਂ ਤੇ ਨੀਵੀਂ ਜਾਤ ਦੀਆਂ ਉਚੇ ਘਰ ਵਿਚ ਵੱਸਣਗੀਆਂ। ਪਿਆਰ ਦੇ ਨਾਮ ਤੇ ਕੁਲ ਨਾਸ ਕਰਨਗੇ। ਐਸੀ ਹਾਲਤ ਹੋਵੇਗੀ।

ਇਸ ਤਰ੍ਹਾਂ ਸਤਿਗੁਰੂ ਜੀ ਉਪਦੇਸ਼ ਕਰਦੇ ਰਹੇ। ਭਵਿੱਖਤ ਦੀਆਂ ਗੱਲਾਂ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ। ਉਸ ਦੇ ਮਨ ਫੁਰਨਾ ਫੁਰਿਆ ਕਿ ਚੰਗਾ ਹੋਵੇ ਜੇ ਸਤਿਗੁਰੂ ਜੀ ਮੇਰੇ ਬਾਰੇ ਕੁਝ ਭਵਿੱਖਤ ਦੀਆਂ ਗੱਲਾਂ ਦੱਸ ਦੇਣ ਇਹ ਕਿਸੇ ਇਕੱਲਤਾ ਵਿਚ ਮੈਂ ਸਤਿਗੁਰੂ ਜੀ ਨੂੰ ਪੁਛਾਂਗਾ।

ਜਦ ਗੁਰੂ ਜੀ ਉਪਦੇਸ਼ ਕਰ ਚੁੱਕੇ ਤਾਂ ਬਹਾਦਰ ਸ਼ਾਹ ਬਾਦਸ਼ਾਹ ਨੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ—'ਮੇਰੀ ਅੱਜ ਇੱਛਾ ਹੈ ਕਿ ਜਮਨਾ ਦੀ ਸੈਰ ਕੀਤੀ ਜਾਵੇ ਜਮਨਾ ਨਦੀ ਉਤੇ ਬੇੜੀ ਤਾਰ ਕੇ ਅਨੰਦ ਲਿਆ ਜਾਵੇ ਨਾਲੇ ਮੱਛੀ ਦਾ ਸ਼ਿਕਾਰ ਹੋਵੇਗਾ। ਮੱਛੀ ਦੇ ਸ਼ਿਕਾਰ ਵਿਚ ਬਹੁਤ ਅਨੰਦ ਆਵੇਗਾ।'

ਇਹ ਸੁਣਕੇ ਸਾਹਿਬਾਂ ਨੇ ਉੱਤਰ ਦਿੱਤਾ—'ਬਹੁਤ ਚੰਗੀ ਗੱਲ, ਚਲੋ ਅੱਜ ਜਮਨਾ ਦੀ ਸੈਰ ਕਰ ਲੈਂਦੇ ਹਾਂ।'

ਪ੍ਰਸ਼ਾਦ ਛਕਣ ਦੇ ਪਿਛੋਂ ਸਤਿਗੁਰੂ ਜੀ ਬਹਾਦਰ ਸ਼ਾਹ ਦੇ ਨਾਲ ਜਮਨਾ ਵੱਲ ਚਲੇ ਗਏ।

# ੧੦. ਭਾਗਾਂ ਵਾਲੀ ਜਮਨਾ ਜੀ

ਜਮਨਾ ਭਾਗਾਂ ਵਾਲੀ ਨਦੀ ਹੈ, ਹਰ ਇਕ ਅਵਤਾਰ ਇਸ ਦੇ ਜਲ ਵਿਚ ਇਸ਼ਨਾਨ ਕਰਕੇ ਇਸ ਨੂੰ ਭਾਗਾਂ ਵਾਲੀ ਕਰਦੇ ਰਹੇ ਹਨ। ਸ੍ਰੀ ਕ੍ਰਿਸ਼ਨ ਜੀ ਇਹਦੇ ਕਿਨਾਰੇ ਬਾਲ ਲੀਲ੍ਹਾ ਕਰਦੇ ਰਹੇ। ਸਤਿਗੁਰੂ ਜੀ ਪਾਉਂਟਾ ਸਾਹਿਬ ਦੇ ਮੁਕਾਮ ਉਤੇ ਜਮਨਾ ਦੇ ਕਿਨਾਰੇ ਰਹੇ। ਆਪਣੇ ਚਰਨ ਕਮਲ ਜਮਨਾ ਜਲ ਵਿਚ ਪਾ ਕੇ ਉਸ ਨੂੰ ਪਵਿੱਤਰ ਕਰਦੇ ਰਹੇ।

ਬਹਾਦਰ ਸ਼ਾਹ ਦੇ ਕਹਿਣ ਤੇ ਸਤਿਗੁਰੂ ਜੀ ਜਮਨਾ ਕਿਨਾਰੇ ਪੁਜੇ, ਉਥੇ ਵੱਡੀ ਸਾਰੀ ਬੇੜੀ ਸੀ। ਉਸ ਬੇੜੀ ਨੂੰ ਖ਼ੂਬ ਸਜਾਇਆ ਫਬਾਇਆ ਗਿਆ ਸੀ। ਮਲਾਹਾਂ ਤੋਂ ਬਿਨਾਂ ਹੋਰ ਕਿਸੇ ਪੁਰਸ਼ ਨੂੰ ਵਿਚ ਬੈਠਣ ਦੀ ਆਗਿਆ ਨਹੀਂ ਸੀ। ਸਤਿਗੁਰੂ ਜੀ ਜਦੋਂ ਬੇੜੀ ਵਿਚ ਬਿਰਾਜਮਾਨ ਹੋਏ ਤਾਂ ਜਮਨਾ ਬਹੁਤ ਪ੍ਰਸੰਨ ਹੋਈ। ਉਸ ਨੇ ਆਪਣੇ ਆਪ ਨੂੰ ਉਛਾਲਿਆ ਤੇ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ।

ਬਹਾਦਰ ਸ਼ਾਹ ਉਸ ਦਿਨ ਸਤਿਗੁਰੂ ਜੀ ਨਾਲ ਕਈ ਪ੍ਰਕਾਰ ਦੀਆਂ ਗੱਲਾਂ ਕਰਕੇ ਮਨ ਦੀ ਬੇਚੈਨੀ ਦੂਰ ਕਰਨਾ ਚਾਹੁੰਦਾ ਸੀ ਉਸ ਨੇ ਇਕੱਲਤਾ ਦੇਖ ਕੇ ਸਾਹਿਬਾਂ ਨੂੰ ਪੁਛਿਆ—'ਮੇਰੇ ਮਨ ਵਿਚ ਸ਼ੰਕੇ ਹਨ ਮੈਂ ਉਹਨਾਂ ਸ਼ੰਕਿਆਂ ਨੂੰ ਦੂਰ ਕਰਨਾ ਚਾਹੁੰਦਾ ਹਾਂ।'

'ਆਪ ਨੂੰ ਖੁਲ੍ਹ ਹੈ ਜੋ ਚਿੱਤ ਕਰੇ ਪੁਛੋ।' ਸਤਿਗੁਰੂ ਜੀ ਗੰਭੀਰਤਾ ਦੇ ਲਹਿਜੇ ਵਿਚ ਬੋਲੇ।

'ਆਪ ਹੁਣ ਕਿਧਰ ਨੂੰ ਜਾਣ ਦਾ ਖਿਆਲ ਕਰ ਰਹੇ ਹੋ।' ਬਹਾਦਰ ਸ਼ਾਹ ਦੀ ਪੁੱਛ ਸੀ।

'ਦੱਖਣ ਨੂੰ।' ਸਤਿਗੁਰੂ ਜੀ ਨੇ ਉੱਤਰ ਦਿੱਤਾ।

'ਕਿਸ ਵਾਸਤੇ ਦੱਖਣ ਜਾਣਾ ਚਾਹੁੰਦੇ ਹੋ?'

'ਕੁਝ ਰੂਹਾਂ ਉਥੇ ਦੁਖੀ ਤੜਪ ਰਹੀਆਂ ਹਨ। ਉਨ੍ਹਾਂ ਨੂੰ ਬਖਸ਼ਣ ਵਾਸਤੇ।'

'ਉਹ ਰੂਹਾਂ ਕਿਸ ਜਾਤੀ ਵਿਚੋਂ ਹਨ?'

'ਇਹ ਅਸੀਂ ਕੀ ਦੱਸ ਸਕਦੇ ਹਾਂ।'

'ਕੀ ਮਰਹੱਟਿਆਂ ਤੇ ਰਾਜਪੂਤਾਂ ਨਾਲ ਕੋਈ ਗੱਲ ਤਾਂ ਨਾ ਕਰੋਗੇ?'

'ਕੈਸੀ ਗੱਲ ਬਾਤ ?'

'ਇਹੋ ਮੁਗਲ ਹਕੂਮਤ ਦੇ ਵਿਰੁੱਧ ਗਠ ਜੋੜ ਕਰਨ ਵਾਸਤੇ।'

'ਇਹ ਸ਼ੱਕ ਤੁਸਾਂ ਨੂੰ ਕਿਵੇਂ ਹੋਇਆ ?'

'ਐਵੇਂ ਹੀ।'

'ਤੁਸੀਂ ਬਾਦਸ਼ਾਹ ਹੋ, ਅੱਜ ਅਸੀਂ ਸੱਚ ਆਖਦੇ ਹਾਂ ਕਿ ਰਾਜਪੂਤ ਮਰਹੱਟਿਆਂ ਨਾਲ ਗਠ ਜੋੜ ਕਰਨ ਦਾ ਵਿਚਾਰ ਕੋਈ ਨਹੀਂ, ਪਰ ਜੇ ਬਾਦਸ਼ਾਹ ਨੇ ਵਜ਼ੀਰ ਖਾਂ ਵਰਗੇ ਪਾਂਬਰਾਂ ਨੂੰ ਸਜ਼ਾਵਾਂ ਨਾ ਦਿੱਤੀਆਂ ਤਾਂ ਅਸਾਂ ਦੇ ਸਿੱਖ ਜ਼ਰੂਰ ਇੱਟ ਨਾਲ ਇੱਟ ਖੜਕਾਉਣਗੇ। ਸਿੰਘ ਜਥੇਦਾਰਾਂ ਨੂੰ ਤੁਸੀਂ ਦਬਾਉਣ ਦਾ ਯਤਨ ਕਰੋਗੇ ਪਰ ਤੁਸਾਂ ਕੋਲੋਂ ਦਬਾਏ ਨਹੀਂ ਜਾਣਗੇ।'

'ਮੇਰੇ ਕੋਲੋਂ ਸਿੰਘ ਕਿਉਂ ਦਬਾਏ ਨਹੀਂ ਜਾ ਸਕਣਗੇ ?'

'ਇਸ ਵਾਸਤੇ ਕਿ ਉਸ ਸਮੇਂ ਨੂੰ ਤੁਸੀਂ ਨਹੀਂ ਹੋਵੋਗੇ ?'

ਅਸਲ ਵਿਚ ਇਹੋ ਸਵਾਲ ਬਹਾਦਰ ਸ਼ਾਹ ਕਰਨਾ ਚਾਹੁੰਦਾ ਸੀ, ਉਹ ਆਪਣੇ ਅੰਤ ਬਾਰੇ ਪੁਛਣ ਵਾਸਤੇ ਕਾਹਲਾ ਸੀ, ਸਤਿਗੁਰੂ ਜੀ ਨੇ ਬਚਨ ਕੀਤਾ—'ਤੁਸਾਂ ਦਾ ਦਿਮਾਗ ਖਰਾਬ ਹੋ ਜਾਵੇਗਾ, ਤੁਸੀਂ ਉਸ ਸਿਲਸਿਲੇ ਵਿਚ ਲਾਹੌਰ ਸ਼ਹਿਰ ਵਿਚ ਵਫਾਤ ਪਾ ਜਾਵੋਗੇ ਇਸ ਭਾਣੇ ਨੂੰ ਕੋਈ ਨਹੀਂ ਰੋਕ ਸਕਦਾ ਪਰ ਜਿੰਨਾਂ ਚਿਰ ਰਾਜ ਕਰੋਗੇ ਓਨਾਂ ਚਿਰ ਸੁੱਖ ਦਾ ਰਾਜ ਕਰੋਗੇ।'

ਸਤਿਗੁਰੂ ਜੀ ਨੇ ਨਿਰਭੈਤਾ ਨਾਲ ਸਭ ਕੁਝ ਦੱਸ ਦਿੱਤਾ। ਬਹਾਦਰ ਸ਼ਾਹ ਵੀ ਸੁਣਕੇ ਕ੍ਰੋਧਵਾਨ ਨਹੀਂ ਹੋਇਆ ਪਰ ਉਦਾਸ ਜ਼ਰੂਰ ਹੋਇਆ ਇਸ ਦੇ ਪਿਛੋਂ ਮੱਛੀ ਦਾ ਸ਼ਿਕਾਰ ਹੁੰਦਾ ਰਿਹਾ।

## ੧੧. ਦਿੱਲੀ ਵਿਚ ਸਿੱਖੀ ਪ੍ਰਚਾਰ

ਦਿੱਲੀ ਵਿਚ ਬਾਦਸ਼ਾਹ ਲੋਧੀ ਵੇਲੇ ਸਤਿਗੁਰੂ ਜੀ ਨੇ ਸਿੱਖੀ ਦਾ ਬੀਜ ਬੀਜਿਆ ਸੀ ਬਹੁਤ ਸਾਰੇ ਹਿੰਦੂ ਘਰਾਣੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣੇ ਸਨ। ਦੂਸਰੇ ਗੁਰੂ ਸਾਹਿਬਾਂ ਦੇ ਸਮੇਂ ਵੀ ਸਿੱਖੀ ਦਾ ਪ੍ਰਚਾਰ ਹੁੰਦਾ ਰਿਹਾ ਪਰ ਉਥੋਂ ਦੇ ਲੋਕ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਨਹੀਂ ਸਨ ਸਜੇ। ਬਹੁਤੇ ਹਕੂਮਤ ਪਾਸੋਂ ਡਰਦੇ ਸਨ। ਸਹਿਜਧਾਰੀ ਤਾਂ ਲੁਕ ਛਿਪ ਜਾਂਦਾ ਸੀ ਕਿਉਂਕਿ ਪਤਾ ਨਹੀਂ ਸੀ ਲੱਗਦਾ ਕਿ ਕਿਹੜੇ ਇਸ਼ਟ ਨੂੰ ਮੰਨਦਾ ਹੈ। ਸਹਿਜਧਾਰੀਆਂ

ਵਿਚ ਸ਼ਰਧਾ ਪੁੱਜ ਕੇ ਸੀ। ਭਾਈ ਮਨੀ ਸਿੰਘ ਜੀ ਦੇ ਸਿੱਖੀ ਪ੍ਰਚਾਰ ਕਰਨ ਨਾਲ ਹੁਣ ਉਹ ਅੰਮ੍ਰਿਤ ਛਕਣ ਵਾਸਤੇ ਤਿਆਰ ਹੋ ਪਏ। ਔਰੰਗਜ਼ੇਬ ਦਾ ਡਰ ਉਹਨਾਂ ਨੂੰ ਰੋਕਦਾ ਸੀ।

ਬਹਾਦਰ ਸ਼ਾਹ ਦੇ ਸਮੇਂ ਜਦ ਉਹਨਾਂ ਦੇਖਿਆ ਕਿ ਬਹਾਦਰ ਸ਼ਾਹ ਤੇ ਸਤਿਗੁਰੂ ਜੀ ਦੀ ਚੰਗੀ ਮਿੱਤਰਤਾ ਹੈ ਤਾਂ ਉਹਨਾਂ ਦੇ ਹੌਸਲੇ ਵਧੇ। ਇਕ ਦਿਨ ਭਰੇ ਦੀਵਾਨ ਵਿਚ ਸਤਿਗੁਰੂ ਜੀ ਨੇ ਕਿਹਾ—'ਹੇ ਗੁਰਮੁਖ ਜਨੋ! ਬਹੁਤ ਚੰਗਾ ਹੋਵੇ ਤੁਸੀਂ ਅੰਮ੍ਰਿਤ ਛਕ ਕੇ ਸਿੱਖ ਬਣ ਜਾਵੋ। ਹੁਣ ਵੇਲਾ ਨਹੀਂ ਸਹਿਜਧਾਰੀ ਰਹੋ। ਸਤਿਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਸੀ ਕਿ ਪੁਰਸ਼ ਜਿਵੇਂ ਆਇਆ ਹੈ ਤਿਵੇਂ ਰਹੇ ਤੇ ਪ੍ਰਭੂ ਮਾਲਕ ਦਾ ਬਣਿਆ ਰਹੇ। ਹੁਣ ਤੁਸਾਂ ਨੂੰ ਕਿਸੇ ਦਾ ਡਰ ਨਹੀਂ। ਇਸ ਨੇਕ ਤੇ ਚੰਗੇ ਧਰਮ ਦੀ ਬਾਦਸ਼ਾਹ ਵਿਰੋਧਤਾ ਜ਼ਰੂਰ ਕਰਨਗੇ ਪਰ ਸਿੰਘ ਵੀ ਤਕੜੇ ਹੋ ਜਾਣਗੇ ਚਿੰਤਾ ਤੇ ਡਰ ਵਾਲੀ ਕੋਈ ਗੱਲ ਨਹੀਂ। ਜੀਵਨ ਸੁਖ ਦਾ ਹੋਵੇਗਾ। ਤੁਸੀਂ ਲੋਕ ਘਾਬਰੋ ਨਾ ਹੁਣ ਅਕਾਲ ਪੁਰਖ ਦਾ ਹੁਕਮ ਮੰਨੋ। ਅੰਮ੍ਰਿਤ ਪਾਨ ਕਰ ਕੇ ਸਿੰਘ ਸਜੋ।'

ਸਤਿਗੁਰੂ ਜੀ ਦੇ ਇਹ ਬਚਨ ਸੁਣਕੇ ਬਹੁਤ ਸਾਰੇ ਸਹਿਜਧਾਰੀ ਸਿੰਘਾਂ ਤੇ ਸਤਿਗੁਰੂ ਜੀ ਦੇ ਪਰੇਮੀਆਂ ਤੇ ਗੁਰੂ ਘਰ ਦੇ ਸ਼ਰਧਾਲੂਆਂ ਦੇ ਦਿਲ ਧੜਕੇ। ਉਹਨਾਂ ਦੀ ਇੱਛਾ ਹੋਈ ਕਿ ਉਹ ਸਾਹਿਬਾਂ ਦੇ ਹੱਥੋਂ ਜ਼ਰੂਰ ਅੰਮ੍ਰਿਤ ਛਕ ਲੈਣ। ਬਹੁਤ ਸਾਰਿਆਂ ਨੇ ਵਾਰੀ ਵਾਰੀ ਉਠ ਕੇ ਸਤਿਗੁਰੂ ਜੀ ਅਗੇ ਬੇਨਤੀ ਕੀਤੀ ਸਾਰਿਆਂ ਇਹੋ ਕਿਹਾ—'ਅਸੀਂ ਅੰਮ੍ਰਿਤ ਛਕਣ ਨੂੰ ਤਿਆਰ ਹਾਂ।'

ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਅੰਮ੍ਰਿਤ ਪਾਨ ਕਰਨ ਵਾਲਿਆਂ ਦੀ ਫੌਜ ਹਾਜ਼ਰ ਹੋ ਗਈ। ਚਿੱਟੇ ਕਛਹਿਰੇ ਸਭ ਨੇ ਪਹਿਨੇ ਗਾਤਰੇ ਕਿਰਪਾਨਾਂ ਅਤੇ ਦਸਤਾਰੇ ਸਜਾਇ। ਇਸਤਰੀਆਂ ਤੇ ਬੱਚੇ ਵੀ ਸਾਥ ਸਨ। ਢਾਈ ਸੌ ਤੋਂ ਉੱਪਰ ਸਿੰਘ ਨਿਕਲੇ ਉਹਨਾਂ ਨੂੰ ਅੰਮ੍ਰਿਤ ਪਾਨ ਕਰਾ ਕੇ ਸਤਿਗੁਰੂ ਜੀ ਨੇ ਅੰਮ੍ਰਿਤ ਦੀ ਮਹਾਨਤਾ ਦਰਸਾਈ। ਖੁਲ੍ਹਾ ਬਿਆਨ ਕੀਤਾ। ਸਾਹਿਬਾਂ ਨੇ ਫੁਰਮਾਇਆ—'ਅੱਜ ਤੁਸਾਂ ਦਾ ਨਵਾਂ ਜਨਮ ਹੋਇਆ ਹੈ। ਅੱਜ ਤੋਂ ਤੁਸੀਂ ਸਾਰੇ ਖਾਲਸਾ ਬਣ ਗਏ ਹੋ, ਹਰ ਇਕ ਸਿੰਘ ਅਖਵਾਏਗਾ। ਅੱਧਾ ਨਾਂ ਨਾ ਸਿੰਘ ਸਦਵਾਉਣ ਅੱਧਾ ਨਾਂ ਸਿੰਘ ਵਾਸਤੇ ਸੱਦਣਾ ਮਾੜਾ ਹੈ। ਨਾਂ ਵੀ ਬਦਲੇ ਗਏ ਹਨ। ਖਾਲਸਾ ਜਗਤ ਦੇ ਵਿਚ ਰਹਿੰਦਾ ਹੋਇਆ ਵੀ ਜਗਤ ਤੋਂ ਨਿਆਰਾ ਹੈ। ਰਹਿਤ ਮਰਯਾਦਾ

ਵਿਚ ਪੂਰੇ ਰਹਿਣਾ ਜਿਹੜੇ ਰਹਿਤ ਮਰਯਾਦਾ ਵਿਚ ਪੂਰੇ ਰਹਿੰਦੇ ਹਨ ਉਹੋ ਹੀ ਸਿੰਘ ਹੁੰਦੇ ਹਨ । ਸਿੰਘ ਨਾਮ ਹੈ ਸ਼ੇਰ ਦਾ, ਸ਼ੇਰ ਜੰਗਲ ਵਿਚ ਫਿਰਦਾ ਵੈਰੀ ਨੂੰ ਦੇਖ ਕੇ ਕਦੀ ਨਹੀਂ ਘਬਰਾਉਂਦਾ। ਇਸੇ ਤਰ੍ਹਾਂ ਤੁਸਾਂ ਵੀ ਨਹੀਂ ਘਬਰਾਉਣਾ ਸਦਾ ਚੜ੍ਹਦੀ ਕਲਾ ਵਿਚ ਰਹਿਣਾ। ਕੜਾ, ਕੰਘਾ, ਕਛਹਿਰਾ, ਕੇਸ ਤੇ ਕਿਰਪਾਨ ਇਹ ਪੰਜੇ ਕਕਾਰ ਜਾਨ ਵਾਂਗ ਸਾਂਭ ਕੇ ਰੱਖਣੇ । ਇਹ ਅਸਾਂ ਦੀਆਂ ਨਿਸ਼ਾਨੀਆਂ ਹਨ। ਜਿਨ੍ਹਾਂ ਕੋਲ ਪੰਜ ਕਕਾਰ ਹੋਇਆ ਕਰਨਗੇ ਉਹ ਅਸਾਂ ਦੇ ਦਰਸ਼ਨ ਕਰ ਲਿਆ ਕਰਨਗੇ । ਰੋਜ਼ ਉਹਨਾਂ ਨੂੰ ਅਸਾਂ ਦੇ ਦਰਸ਼ਨ ਹੋਇਆ ਕਰਨਗੇ ਜਿਹੜੇ ਪੰਜ ਕਕਾਰਾਂ ਦੀ ਨਿਖੇਧੀ ਕਰਨਗੇ ਉਹ ਅਸਾਂ ਨੂੰ ਨਰਾਜ਼ ਕਰਨਗੇ । ਸਿੰਘਾਂ ਦਾ ਭਾਈਚਾਰਾ ਵੱਖਰਾ । ਸਿੰਘਾਂ ਦੀ ਰਹਿਣੀ ਸਹਿਣੀ ਵੱਖਰੀ । ਸਿੰਘ ਕਹਿਣੀ ਕਰਣੀ ਵਿਚ ਪੱਕੇ ਹੋਣੇ ਚਾਹੀਦੇ ਹਨ । ਸਿੰਘ ਕਦੀ ਝੂਠ ਨਾ ਬੋਲੇ । ਉਹ ਸਦਾ ਸੱਚ ਤੇ ਪੂਰਾ ਤੋਲੇ। ਧਰਮ ਦੀ ਕਿਰਤ ਕਰੇ ਤੇ ਵੰਡ ਕੇ ਛਕੇ । ਤਨ ਮਨ ਤੇ ਧਨ ਸਭ ਕੁਝ ਗੁਰੂ ਦਾ ਸਮਝੇ।'

ਇਸ ਤੋਂ ਅਗੇ ਸਤਿਗੁਰੂ ਜੀ ਨੇ ਕੇਸਾਂ ਦੀ ਮਹਾਨਤਾ ਦੱਸੀ, ਕੇਸਾਂ ਬਾਰੇ ਸਾਹਿਬਾਂ ਫੁਰਮਾਇਆ—'ਪ੍ਰਾਚੀਨ ਕਾਲ ਵਿਚ ਲੋਕਾਂ ਦੇ ਅਰੋਗ ਤੇ ਤਕੜੇ ਹੋਣ ਦਾ ਕਾਰਨ ਇਹ ਵੀ ਸੀ ਕਿ ਉਹ ਕੇਸ ਰੱਖਦੇ ਸਨ ਕੇਸਾਂ ਵਿਚ ਮਹਾਨ ਸ਼ਕਤੀ ਹੈ । (ਨਵੀਂ ਸਾਇੰਸ ਦੀ ਖੋਜ ਅਨੁਸਾਰ ਬਿਜਲੀ ਸ਼ਕਤੀ ਹੈ) ਉਹ ਸ਼ਕਤੀ ਸਰੀਰ ਨੂੰ ਤਕੜਿਆਂ ਤੇ ਦਿਲ ਦੇ ਪੱਠਿਆਂ ਨੂੰ ਅਰੋਗ ਰੱਖਦੀ ਹੈ, ਜਿਹੜੇ ਕੇਸ ਕਟਾ ਦੇਂਦੇ ਹਨ ਉਹ ਕੁਦਰਤ ਦੇ ਅਸੂਲਾਂ ਦੀ ਉਲੰਘਣਾ ਕਰਦੇ ਹਨ, ਇਹ ਨਹੀਂ ਕਰਨਾ ਚਾਹੀਦਾ।'

ਦੂਸਰਾ ਵੱਡਾ ਕਰਮ ਹੈ ਸੇਵਾ ਤੇ ਨਾਮ ਜਪਣਾ । ਮਨੁੱਖ ਦਾ ਪਰਮ ਧਰਮ ਸੇਵਾ ਕਰਨਾ ਹੈ । ਸੇਵਾ ਦਾ ਫਲ ਚੰਗਾ ਮਿਲਦਾ ਹੈ ਸੇਵਾ ਦੇ ਨਾਲ ਦਾਨ ਹੁੰਦਾ ਹੈ । ਦਾਨ ਸਦਾ ਖਾਲਸੇ ਨੂੰ ਹੀ ਕਰਨਾ ਚਾਹੀਦਾ ਹੈ । ਖਾਲਸੇ ਤੋਂ ਬਿਨਾਂ ਦਾਨ ਦਾ ਕੋਈ ਅਧਿਕਾਰੀ ਨਹੀਂ । ਪੰਜਾਂ ਬਾਣੀਆਂ ਦਾ ਪਾਠ ਕਰਨਾ । ਪਾਠ ਤੋਂ ਬਿਨਾਂ ਸਵਾਸ ਸਵਾਸ ਵਾਹਿਗੁਰੂ ਦਾ ਭਜਨ ਕਰਨਾ । ਭਜਨ ਦਾ ਪ੍ਰਤਾਪ ਬਹੁਤ ਹੁੰਦਾ ਹੈ।

ਅੰਤ ਵਿਚ ਸਾਹਿਬਾਂ ਨੇ ਫੁਰਮਾਇਆ—'ਜਿਹੜਾ ਸਿੰਘ ਮਰਯਾਦਾ ਦਾ ਪਾਲਣ ਕਰੇਗਾ, ਉਹ ਨਾ ਜਨਮ ਮਰਨ ਵਿਚ ਆਵੇਗਾ ਤੇ ਨਾ ਉਸ ਨੂੰ ਜਮਾਂ

ਦਾ ਡਰ ਰਹੇਗਾ। ਉਹ ਸਦਾ ਅਮਰ ਤੇ ਮੁਕਤ ਰਹੇਗਾ। ਜਿਹੜਾ ਧਰਮ ਦੀ ਖਾਤਰ ਸ਼ਹੀਦ ਹੋਵੇਗਾ ਉਹ ਸਿੱਧਾ ਵਾਹਿਗੁਰੂ ਦੀ ਗੋਦ ਵਿਚ ਪੁੱਜ ਕੇ ਸ਼ਹੀਦਾਂ ਸੰਤਾਂ ਦੇ ਮੰਡਲ ਵਿਚ ਉੱਚ ਅਸਥਾਨ ਤੇ ਬੈਠੇਗਾ। ਦੇਸ਼ ਧਰਮ ਕਰਮ ਗਰੀਬਾਂ ਤੇ ਨਿਰਬਲਾਂ ਦੀ ਰਾਖੀ ਵਾਸਤੇ ਸਿੰਘਾਂ ਦਾ ਹੱਥ ਕਿਰਪਾਨ ਦੀ ਮੁੱਠ ਉਤੇ ਰਹਿਣਾ ਚਾਹੀਦਾ ਹੈ।

ਸਮਾਂ ਆਵੇਗਾ ਜਦੋਂ ਸਿੰਘਾਂ ਦੇ ਇਮਤਿਹਾਨ ਹੋਣਗੇ ਜਦੋਂ ਸਿੰਘਾਂ ਦੇ ਸਿਰਾਂ ਦਾ ਮੁੱਲ ਪਵੇਗਾ ਉਸ ਸਮੇਂ ਵੀ ਅਸਾਂ ਦਾ ਸਿੰਘ ਨਹੀਂ ਡੋਲੇਗਾ ਸਦਾ ਨਿਰਭੈਤਾ ਨਾਲ ਧੌਣ ਉੱਚੀ ਕਰਕੇ ਤੁਰੇਗਾ ਹਰ ਗੱਲ ਸਮੇਂ ਸਿਰ ਹੁੰਦੀ ਹੈ। ਇਹ ਦਿੱਲੀ ਸਿੱਖੀ ਦਾ ਮੁਖ ਅਸਥਾਨ (ਕੇਂਦਰ) ਬਣੇਗਾ। ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਿਖੀ ਨੂੰ ਪਾਲਦੀ ਰਹੇਗੀ। ਰਤਾ ਚਿੰਤਾ ਨਹੀਂ ਕਰਨੀ ਚਾਹੀਦੀ।'

ਇਸ ਤਰ੍ਹਾਂ ਉਪਦੇਸ਼ ਦੇ ਕੇ ਸਤਿਗੁਰੂ ਜੀ ਨੇ ਸਿੰਘਾਂ ਨੂੰ ਨਿਹਾਲ ਕੀਤਾ ਮੇਹਰ ਦੀ ਨਿਗਾਹ ਕਰਕੇ ਉਹਨਾਂ ਦਾ ਜਨਮ ਮਰਨ ਕੱਟਿਆ ਉਹਨਾਂ ਨੇ ਜੇਹੜੇ ਤਾਰੇ ਉਹ ਅਮਰ ਹੋ ਗਏ, ਦਾਤੇ ਦੀਆਂ ਨਜ਼ਰਾਂ ਨੇ ਨਦਰਿ ਹੀ ਨਦਰਿ ਨਿਹਾਲ ਕਰ ਦਿੱਤਾ।

ਅੰਮ੍ਰਿਤ ਪ੍ਰਚਾਰ ਦੀ ਰਸਮ ਪਿਛੋਂ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗਫੇ ਵੰਡੇ ਗਏ, ਸਾਰੀ ਸੰਗਤ ਨੂੰ ਰਜਾਕੇ ਪ੍ਰਸ਼ਾਦ ਛਕਾਇਆ ਅਕਾਲ ਅਕਾਲ! ਦੇ ਜੈਕਾਰੇ ਛੱਡੇ ਸਾਰਾ ਦਿਨ ਰੌਣਕਾਂ ਰਹੀਆਂ ਕਈਆਂ ਦੁਖੀ ਦੁਨੀਆਂ ਦਾਰਾਂ ਨੇ ਆਪਣੇ ਦੁੱਖਾਂ ਨੂੰ ਨਵਿਰਤ ਕਰਾਇਆ, ਉਨ੍ਹਾਂ ਮੂੰਹੋਂ ਮੰਗੀਆਂ ਮੁਰਾਦਾਂ ਪ੍ਰਾਪਤ ਕੀਤੀਆਂ ਇਉਂ ਸਾਹਿਬਾਂ ਨੇ ਦਿੱਲੀ ਦੀ ਸਿੱਖ ਸੰਗਤ ਨੂੰ ਨਿਹਾਲ ਕੀਤਾ।

## ੧੨. ਕਾਜੀਆਂ ਦੀ ਈਰਖਾ

ਬਾਦਸ਼ਾਹ ਬਹਾਦਰ ਸ਼ਾਹ ਦੀ ਸਤਿਗੁਰੂ ਜੀ ਨਾਲ ਮਿੱਤਰਤਾ ਹੋਈ ਨੂੰ ਦੇਖ ਕੇ ਦਿੱਲੀ ਦੇ ਕਾਜ਼ੀ ਤੇ ਮੁੱਲਾਂ ਬਹੁਤ ਤੰਗ ਹੋਏ ਉਹ ਔਰੰਗਜ਼ੇਬ ਨੂੰ ਬੁਧੂ ਬਣਾ ਕੇ ਹਿੰਦੂਆਂ ਨੂੰ ਲੁੱਟਦੇ ਤੇ ਮਾਰਦੇ ਰਹੇ ਸਨ। ਹੁਣ ਉਹਨਾਂ ਦਾ ਦਾਅ ਨਹੀਂ ਸੀ ਲੱਗਦਾ, ਉਹ ਇਕੱਠੇ ਹੋ ਕੇ ਮਸਲਤਾਂ (ਸਲਾਹੀਂ) ਕਰਨ ਲੱਗੇ ਉਹਨਾਂ ਵਿਚੋਂ ਬਹੁਤਿਆਂ ਨੇ ਬਾਦਸ਼ਾਹ ਨੂੰ ਕਿਹਾ—'ਜਹਾਂ ਪਨਾਹ! ਪਿਛਲੇ ਬਾਦਸ਼ਾਹ ਦੀ ਤਰ੍ਹਾਂ ਇਸਲਾਮ ਨੂੰ ਵਧਾਉਣ ਦਾ ਜਤਨ ਕਰੋ, ਮੁਸਲਮਾਨਾਂ ਦੀ ਗਿਣਤੀ ਵਧਣੀ

ਚਾਹੀਦੀ ਹੈ ।'

ਇਹ ਸੁਣ ਕੇ ਬਹਾਦਰ ਸ਼ਾਹ ਨੇ ਪੁਛਿਆ—'ਗਿਣਤੀ ਕਿਵੇਂ ਵਧੇਗੀ ?'

ਕਾਜ਼ੀ—'ਹਿੰਦੂਆਂ ਨੂੰ ਮੁਸਲਮਾਨ ਕਰਨ ਤੇ ਹਿੰਦੂਆਂ ਨਾਲ ਪਿਆਰ ਮੇਲ ਦਾ ਸਲੂਕ ਨਾ ਕਰੋ, ਉਹਨਾਂ ਨੂੰ ਤੰਗ ਕਰੋ, ਉਹ ਜ਼ਰੂਰ ਮੁਸਲਮਾਨ ਹੋ ਜਾਣਗੇ। ਤੁਸੀਂ ਹਿੰਦ ਦੇ ਪੀਰ ਨੂੰ ਕੋਲ ਰੱਖ ਰਹੇ ਹੋ ਉਹ ਆਪਣੇ ਮਤ ਦਾ ਪ੍ਰਚਾਰ ਕਰ ਰਿਹਾ ਹੈ । ਦਿੱਲੀ ਦੇ ਹਿੰਦੂ ਹੁਣ ਕਿਸੇ ਮੁਸਲਮਾਨ ਕਾਜ਼ੀ ਸੱਯਦ ਜਾਂ ਪੀਰ ਦਾ ਕੋਈ ਸਤਿਕਾਰ ਨਹੀਂ ਕਰਦੇ, ਇਹ ਵਤੀਰਾ ਤਾਂ ਇਸਲਾਮ ਵਾਸਤੇ ਇਕ ਮਹਾਨ ਖਤਰਾ ਬਣ ਜਾਵੇਗਾ। ਇਸ ਵਤੀਰੇ ਨੂੰ ਬਦਲੋ, ਆਪਣੇ ਪਿਤਾ ਵਾਂਗ ਇਸਲਾਮ ਦੀ ਸੇਵਾ ਕਰੋ।'

ਬਹਾਦਰ ਸ਼ਾਹ ਚੁੱਪ ਚਾਪ ਸਭ ਕੁਝ ਸੁਣਦਾ ਰਿਹਾ, ਜਦੋਂ ਕਾਜ਼ੀ ਮਨੋਭਾਵਾਂ ਨੂੰ ਪ੍ਰਗਟ ਕਰ ਬੈਠਾ ਤਾਂ ਬਹਾਦਰ ਸ਼ਾਹ ਨੇ ਉਸ ਨੂੰ ਜਵਾਬ ਦਿੱਤਾ—'ਹਿੰਦ ਗੁਲਾਮ ਰਹਿ ਸਕਦਾ ਹੈ ਪਰ ਇਸ ਵਿਚੋਂ ਝਗੜੇ ਨਹੀਂ ਮੁੱਕ ਸਕਦੇ, ਕਿਉਂਕਿ ਤੁਸੀਂ ਲੋਕ ਬਾਦਸ਼ਾਹਾਂ ਨੂੰ ਕੁਰਾਹੇ ਪਾਉਂਦੇ ਹੋ । ਤੰਗ ਕਰਕੇ ਲੁੱਟ ਕੇ ਮਾਰ ਮਾਰ ਕੇ ਵਧਾਇਆ ਹੋਇਆ ਸਦੀਵ ਕਾਲ ਵਾਸਤੇ ਵਧਿਆ ਨਹੀਂ ਰਹਿ ਸਕਦਾ ਉਹ ਬਹੁਤ ਛੇਤੀ ਖਤਮ ਹੋ ਜਾਵੇਗਾ। ਹਿੰਦੂਆਂ ਨੂੰ ਦੁਸ਼ਮਣ ਬਣਾ ਕੇ ਮੁਗ਼ਲ ਬਾਦਸ਼ਾਹੀ ਨੇ ਕੁਝ ਖੱਟਿਆ ਨਹੀਂ ਗਵਾਇਆ ਹੈ । ਦੂਸਰੀ ਰਹੀ ਹਿੰਦ ਦੇ ਪੀਰ ਦੀ ਗੱਲ, ਇਹਨਾਂ ਨੂੰ ਮੈਂ ਆਪਣੇ ਕੋਲ ਰੱਖ ਰਿਹਾ ਹਾਂ ਇਹਨਾਂ ਦੀ ਸਹਾਇਤਾ ਕਰਦਾ ਹਾਂ । ਇਹ ਸਭ ਕੁਝ ਮੇਰੇ ਨਿੱਜੀ ਜੀਵਨ ਨਾਲ ਸਬੰਧਤ ਮਾਮਲਾ ਹੈ । ਦੂਸਰਾ ਇਹ ਨਹੀਂ ਸੋਚ ਸਕਦਾ । ਮੈਂ ਬਹੁਤ ਸੋਚ ਸਕਦਾ ਹਾਂ ਕਿ ਮੈਂ ਉਹਨਾਂ ਨੂੰ ਕੋਲ ਰੱਖਣਾ ਹੈ ਯਾ ਨਹੀਂ । ਇਸ ਮਾਮਲੇ ਵਿਚ ਤੁਸੀਂ ਦਖਲ ਨਾ ਦੇਵੋ । ਇਸਲਾਮ ਵਧੇਗਾ ਪਿਆਰ ਨਾਲ ਤੇ ਚੰਗੇ ਅਮਲਾਂ ਨਾਲ ਖ਼ੂਨ ਖਰਾਬੇ ਨਾਲ ਨਹੀਂ।'

ਕਾਜ਼ੀ—'ਆਪ ਦੇ ਇਸ ਨਰਮ ਸੁਭਾ ਦਾ ਫਲ ਇਹ ਹੋਵੇਗਾ ਕਿ ਹਿੰਦੂ ਸਿਰ ਚੁੱਕ ਲੈਣਗੇ । ਮੁਗਲ ਹਕੂਮਤ ਨੂੰ ਨਸ਼ਟ ਕਰਨ ਵਾਸਤੇ ਦਲਾਂ ਦੇ ਦਲ ਉਠ ਖਲੋਣਗੇ। ਪੰਜਾਬ ਵਲੋਂ ਵੀ ਖਬਰਾਂ ਆ ਰਹੀਆਂ ਹਨ ਕਿ 'ਹਿੰਦ ਦਾ ਪੀਰ, ਦਿੱਲੀ ਬੈਠਾ ਹੈ ਪਰ ਉਹਦੇ ਸਿੰਘ ਸਰਹੰਦ ਲੁੱਟਣ ਦੀਆਂ ਸਲਾਹਾਂ ਕਰ ਰਹੇ ਹਨ । ਉਹ ਪੰਜਾਬ ਉਤੇ ਕਬਜ਼ਾ ਕਰ ਲੈਣਾ ਚਾਹੁੰਦੇ ਹਨ । ਸੂਬਾ ਸਰਹੰਦ ਵਜ਼ੀਰ ਖਾਂ ਵੀ ਰਾਤ ਦਾ ਦਿੱਲੀ ਪੁੱਜ ਗਿਆ ਹੈ ਉਹ ਸਾਰਾ ਹਾਲ ਆਪ ਨੂੰ ਦੱਸੇਗਾ।

ਮੈਨੂੰ ਤਾਂ ਉਸ ਨੇ ਜੋ ਕੁਝ ਦੱਸਿਆ ਹੈ ਉਸ ਤੋਂ ਮੈਂ ਤਾਂ ਡਰ ਗਿਆ ਹਾਂ 'ਇਸਲਾਮ' ਖਤਰੇ ਵਿਚ ਹੈ । ਇਸ ਵੇਲੇ ਜਹਾਦ ਕਰਨਾ ਜ਼ਰੂਰੀ ਹੈ ।'

ਕਾਜ਼ੀ ਦੀ ਇਸ ਗੱਲ ਦਾ ਉੱਤਰ ਬਾਦਸ਼ਾਹ ਨੇ ਇਉਂ ਦਿੱਤਾ—'ਜੇਹੜਾ ਰਾਜ ਦੇ ਖਿਲਾਫ ਬਗਾਵਤ ਕਰੇਗਾ ਉਸਦਾ ਮੈਂ ਸਿਰ ਕੁਚਲ ਦੇਵਾਂਗਾ । ਬਾਗੀ ਸਦਾ ਰਾਜ ਦਾ ਦੁਸ਼ਮਣ ਹੁੰਦਾ ਹੈ ਤੇ ਉਸ ਨੂੰ ਸਜ਼ਾਇ ਮੌਤ ਦਿੱਤੀ ਜਾਂਦੀ ਹੈ। ਮੈਂ ਸਾਰੀਆਂ ਗੱਲਾਂ ਸਮਝਦਾ ਹਾਂ । ਬਾਕੀ ਰਹੀ ਵਜ਼ੀਰ ਖਾਂ ਦੀ ਗੱਲ ਉਹ ਝੂਠ ਬੋਲਦਾ ਹੈ। ਉਸ ਨੇ ਆਪ ਮਾੜੇ ਕਰਮ ਕੀਤੇ ਹਨ । 'ਹਿੰਦ ਦੇ ਪੀਰ' ਦੇ ਮਾਸੂਮ ਬੱਚਿਆਂ ਨੂੰ ਕੰਧ ਵਿਚ ਚਿਣਿਆ ਹੈ ਜ਼ਰੂਰੀ ਹੈ ਕਿ ਉਹ ਡਰਦਾ ਹੋਵੇ । ਮੌਤ ਤੇ ਸਜ਼ਾ ਤੋਂ ਡਰਦਾ ਹੋਇਆ ਉਹ 'ਹਿੰਦ ਦੇ ਪੀਰ' ਹਿੰਦੂਆਂ ਤੇ ਸਿੱਖਾਂ ਬਾਰੇ ਝੂਠੀਆਂ ਸਾਜ਼ਸ਼ਾਂ ਘੜ ਰਿਹਾ ਹੈ ਉਸ ਨਾਲ ਵੀ ਗੱਲ ਹੋ ਜਾਵੇਗੀ ਉਹ ਸਵੇਰੇ ਮੈਨੂੰ ਮਿਲੇ ।'

'ਹੱਛਾ ! ਬਾਦਸ਼ਾਹ ਸਲਾਮਤ ਦੀ ਮਰਜ਼ੀ ! ਮੈਂ ਤਾਂ ਸੱਚੀਆਂ ਤੇ ਬਾਦਸ਼ਾਹ ਦੇ ਭਲੇ ਦੀਆਂ ਗੱਲਾਂ ਕਰਨ ਆਇਆ ਸਾਂ । ਹੋਰ ਮੇਰਾ ਕੋਈ ਮਨੋਰਥ ਨਹੀਂ । ਜੇ ਅਸਾਂ ਦੀ ਸਲਾਹ ਚੰਗੀ ਨਹੀਂ ਤਾਂ ਅਗੇ ਨੂੰ ਚੁੱਪ ਰਹਾਂਗੇ ਪਰ ਮੁਸਲਮਾਨ ਕਾਜ਼ੀਆਂ ਸੱਯਦਾਂ ਤੇ ਪੀਰਾਂ ਵਿਚ ਗੁੱਸੇ ਦੀ ਲਹਿਰ ਦੌੜ ਰਹੀ ਹੈ । ਉਹ ਸ਼ਰ੍ਹਾ ਨੂੰ ਕਾਇਮ ਰੱਖਣਾ ਚਾਹੁੰਦੇ ਹਨ । ਸਾਰੀਆਂ ਮਸੀਤਾਂ ਵਿਚ ਚਰਚਾ ਹੋ ਰਹੀ ਹੈ। ਇਹ ਵੀ ਪਤਾ ਲੱਗਾ ਹੈ ਕਿ ਪਰਸੋਂ (ਹਿੰਦ ਦੇ ਪੀਰ ਸਤਿਗੁਰੂ ਜੀ) ਨੇ ਸੈਂਕੜੇ ਹਿੰਦੂਆਂ ਨੂੰ ਆਬੇਹਯਾਤ (ਅੰਮ੍ਰਿਤ) ਪਿਲਾ ਕੇ ਹਥਿਆਰ ਦਿੱਤੇ ਹਨ ਤੇ ਗੈਰ ਮਤਾਂ ਨਾਲ ਲੜਨ ਦੀ ਸਿਖਿਆ ਦਿੱਤੀ ਹੈ । ਇਹ ਇਸਲਾਮ ਵਾਸਤੇ ਖਤਰਾ ਹੈ ਇਸ ਪੀਰ ਨੂੰ ਅਨੰਦਪੁਰ ਤੋਂ ਉਜਾੜਨ ਦਾ ਇਹੋ ਮਤਲਬ ਸੀ ਕਿ ਮੁਗਲ ਸਰਕਾਰ ਤੇ ਇਸਲਾਮ ਦੇ ਵਿਰੁੱਧ ਫੌਜ ਇਕੱਠੀ ਕਰ ਰਿਹਾ ਹੈ। ਕਈ ਲੜਾਈਆਂ ਵੀ ਲੜੀਆਂ ਹਨ। ਅਸਾਂ ਦੀ ਤਾਂ ਇਹ ਰਾਇ ਹੈ ਕਿ ਐਸੇ ਪੀਰ ਨੂੰ ਬੰਦੀ ਖਾਨੇ ਰੱਖਣਾ ਚਾਹੀਦਾ ਹੈ ਇਸ ਤਰ੍ਹਾਂ ਖੁੱਲ੍ਹਾ ਰੱਖਣਾ ਠੀਕ ਨਹੀਂ ।'

ਕਾਜ਼ੀ ਇਉਂ ਈਰਖਾ ਦਾ ਭਾਂਬੜ ਬਾਲ ਕੇ ਤੁਰ ਗਿਆ, ਜਾਂਦਾ ਹੋਇਆ ਉਹ ਵੀ ਡਰ ਦੇ ਗਿਆ ਕਿ—'ਬਾਦਸ਼ਾਹ ਨੂੰ ਕਾਜ਼ੀ ਤੇ ਮੁੱਲਾਂ ਇਕੱਠੇ ਹੋ ਕੇ ਪੁੱਛਣਗੇ ਕਿ ਉਹ ਇਸਲਾਮ ਦੇ ਦੁਸ਼ਮਣ ਨਾਲ ਕਿਉਂ ਰੱਖ ਰਿਹਾ ਹੈ ?'

ਬਾਦਸ਼ਾਹ ਸੋਚੀਂ ਪੈ ਗਿਆ ਉਹ ਜਾਣਦਾ ਸੀ ਕਿ ਮੁਗਲਾਂ ਦੀ ਬਾਦਸ਼ਾਹਤ

ਸ਼ਰ੍ਹਾ ਦੀ ਗੁਲਾਮ ਹੈ ਕਿ ਇਸਦੇ ਚੌਗਿਰਦੇ ਸ਼ਰ੍ਹਾ ਦੀਆਂ ਤਿੱਖੀਆਂ ਛੁਰੀਆਂ ਸਨ। ਉਹ ਕਿਵੇਂ ਤੇ ਕੀ ਕਰੇ ? ਦੂਸਰੇ ਹੱਥ ਹਿੰਦ ਦੇ ਪੀਰ ਸਤਿਗੁਰੂ ਜੀ ਨਾਲ ਵਿਗਾੜਨੀ ਠੀਕ ਨਹੀਂ, ਕਿਉਂਕਿ ਹਰ ਪਾਸੇ ਹਿੰਦੂ ਬਗਾਵਤ ਕਰਨ ਦੀ ਤਿਆਰੀ ਕਰ ਰਹੇ ਹਨ। ਰਾਜਾ ਅਜੀਤ ਸਿੰਘ ਜੈ ਸਿੰਘ ਵਰਗੇ ਜੋ ਹਮਾਇਤੀ ਹਨ ਜੇ ਇਹ ਵਿਗੜ ਬੈਠੇ ਤਾਂ ਹਨੇਰ ਆ ਜਾਵੇਗਾ ਕਿਸੇ ਪਾਸੇ ਜੋਗੇ ਨਹੀਂ ਰਹਾਂਗੇ ਦੋ ਦੋ ਲੱਖ ਜਵਾਨ ਇਨ੍ਹਾਂ ਦੇ ਕੋਲ ਹੈ। ਇਹ ਪੀਰ ਕਰਾਮਾਤੀ ਹੈ। ਕਰਾਮਾਤ ਨਾਲ ਸਾਰੇ ਲੋਕਾਂ ਨੂੰ ਵੱਸ ਕਰੀ ਜਾਂਦਾ ਹੈ। ਆਜ਼ਮ ਨੂੰ ਕਰਾਮਾਤ ਨਾਲ ਹੀ ਹਰਾਇਆ ਤੇ ਮਰਵਾਇਆ ਹੈ। ਹੋਰ ਕੀ ਹੋ ਸਕਦਾ ਹੈ ਕੋਈ ਨਵਾਂ ਪੈਂਤੜਾ ਬਦਲੋ ਕਾਜ਼ੀ ਲੋਕ ਮੂਰਖ ਹਨ। ਬੁਰਾ ਭਲਾ ਨਹੀਂ ਸੋਚਦੇ ਸ਼ਰ੍ਹਾ ਦੀ ਚੋਟ ਲਾਈ ਜਾਂਦੇ ਹਨ। ਇਹ ਨਹੀਂ ਖਿਆਲ ਕਰਦੇ ਕਿ ਸਾਰਾ ਮਾਮਲਾ ਕੀ ਹੈ ? ਕਿਸ ਤਰ੍ਹਾਂ ਨਜਿਠਿਆ ਜਾਵੇਗਾ ?'

ਬਹਾਦਰ ਸ਼ਾਹ ਘਬਰਾ ਗਿਆ, ਉਸ ਨੂੰ ਸੁਝੇ ਨਾ ਕਿ ਉਹ ਕੀ ਕਰੇ। ਦਿਲ ਦੀ ਬੇਚੈਨੀ ਨੂੰ ਦੂਰ ਕਰਨ ਵਾਸਤੇ ਉਹ ਆਪਣੇ ਹਾਕਮਾਂ ਵਿਚੋਂ ਉਠ ਸਤਿਗੁਰੂ ਜੀ ਵੱਲ ਚਲਿਆ ਗਿਆ।

## ੧੩. ਜਵਾਹਰ ਸਿੰਘ ਦੀ ਕੰਨਿਆਂ ਦਾ ਪ੍ਰਸੰਗ

ਪਠਾਣਾਂ ਤੇ ਮੁਗਲਾਂ ਦੇ ਸਮੇਂ ਹਿੰਦ ਦੀ ਦਸ਼ਾ ਬਹੁਤ ਨਿਰਾਲੀ ਸੀ। ਨਾਰੀ ਦੀ ਜਵਾਨੀ ਤੇ ਸੁੰਦਰਤਾ ਲੁਕਾ ਕੇ ਰੱਖਣੀ ਪੈਂਦੀ ਸੀ, ਕਿਉਂਕਿ ਬਾਦਸ਼ਾਹ ਤੱਕ ਸਾਰੇ ਹੀ ਹੁਸਨ ਤੇ ਜਵਾਨੀ ਦੇ ਚੋਰ ਹੁੰਦੇ ਸੀ। ਹਿੰਦੂ ਤਾਂ ਵਿਸ਼ੇਸ਼ ਕਰਕੇ ਦਸਾਂ ਸਾਲਾਂ ਦੀ ਉਮਰ ਦੇ ਪਿਛੋਂ ਲੜਕੀਆਂ ਨੂੰ ਪੜਦੇ ਵਿਚ ਰੱਖਦੇ। ਅਮੀਰ ਘਰਾਂ ਦੀਆਂ ਜਾਈਆਂ ਕਿਉਂਕਿ ਬਹੁਤ ਸੁੰਦਰ ਹੁੰਦੀਆਂ ਹਨ ਇਸ ਕਰਕੇ ਉਹ ਘਰਾਂ ਵਿਚ ਨਜ਼ਰਬੰਦ ਹੋ ਜਾਂਦੀਆਂ ਉਨ੍ਹਾਂ ਦੀ ਨਜ਼ਰਬੰਦੀ ਬਹੁਤ ਹੀ ਸਖਤ ਹੁੰਦੀ ਸੀ ਇਸੇ ਸਮੇਂ ਤੋਂ ਹੀ ਹਿੰਦੂ ਇਸਤਰੀ ਜਾਤੀ ਵਿਚ ਪੜਦੇ ਦਾ ਰਿਵਾਜ ਪਿਆ, ਹਿੰਦੂ ਰਾਜ ਦੇ ਸਮੇਂ ਭਾਰਤ ਵਿਚ ਪੜਦਾ ਨਹੀਂ ਸੀ ਹੁੰਦਾ।

ਜਵਾਹਰ ਸਿੰਘ ਇਕ ਅਮੀਰ ਆਦਮੀ ਸੀ। ਵਾਹਿਗੁਰੂ ਦੀ ਕਿਰਪਾ ਨਾਲ ਉਸ ਕੋਲ ਕਿਸੇ ਗੱਲ ਦਾ ਘਾਟਾ ਨਹੀਂ ਸੀ। ਉਹਦੀ ਇਕ ਜਵਾਨ ਲੜਕੀ ਸੀ ਉਸ ਦੀ ਸ਼ਾਦੀ ਵਾਸਤੇ ਕੋਈ ਯੋਗ ਵਰ ਨਹੀਂ ਸੀ ਮਿਲਿਆ। ਅਜੇ ਉਹ

ਅਨਵਿਆਹੀ ਸੀ। ਦੇਸ਼ ਦੇ ਰਿਵਾਜ ਅਨੁਸਾਰ ਉਸ ਨੂੰ ਪੜਦੇ ਵਿਚ ਰਖਿਆ ਜਾਂਦਾ ਸੀ। ਪਰ ਸਤਿਗੁਰੂ ਜੀ ਦੇ ਦਰਬਾਰ ਵਿਚ ਕਿਸੇ ਨੂੰ ਪੜਦਾ ਕਰਨ ਦੀ ਖੁੱਲ੍ਹ ਨਹੀਂ ਸੀ। ਐਵੇਂ ਸਾਰੇ ਖੁੱਲ੍ਹੇ ਮੂੰਹ ਬੈਠਕੇ ਵਾਹਿਗੁਰੂ ਦਾ ਸਿਮਰਨ ਕਰਦੇ ਸਨ। ਜਵਾਹਰ ਸਿੰਘ ਦੀ ਲੜਕੀ ਸਤਿਸੰਗ ਵਿਚ ਆਇਆ ਕਰਦੀ ਸੀ। ਉਹ ਬੜੀ ਨੇਕ ਪਵਿਤਰ ਦਿਲ ਤੇ ਭਗਤੀ ਭਾਵ ਵਾਲੀ ਕੰਨਿਆਂ ਸੀ। ਉਹ ਦੀਵਾਨ ਵਿਚ ਹਾਜ਼ਰ ਹੁੰਦੀ ਹੱਥ ਜੋੜ ਕੇ ਬੈਠੀ ਹੋਈ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਦੀ ਰਹਿੰਦੀ।

ਇਕ ਦਿਨ ਬਹਾਦਰ ਸ਼ਾਹ ਸਤਿਗੁਰੂ ਜੀ ਪਾਸ ਬੈਠਾ ਸੀ ਕਿ ਕੰਨਿਆਂ ਆਈ ਤੇ ਸਤਿਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕ ਕੇ ਇਕ ਪਾਸੇ ਬੈਠ ਗਈ। ਉਹ ਆਪਣੇ ਧਿਆਨ ਸਿਮਰਨ ਕਰਨ ਲੱਗ ਪਈ। ਬਹਾਦਰ ਸ਼ਾਹ ਦੀਆਂ ਅੱਖਾਂ ਨੇ ਕੰਨਿਆਂ ਦਾ ਰੂਪ ਦੇਖਿਆ, ਅੱਖਾਂ ਰੂਪ ਨੂੰ ਦੇਖਣ ਤੋਂ ਨਾ ਹਟੀਆਂ ਉਹ ਦੇਖਦੀਆਂ ਹੀ ਰਹੀਆਂ। ਮਨ ਹੱਥੋਂ ਚਲਿਆ ਗਿਆ। ਬਚਨ ਬਿਲਾਸ ਤਾਂ ਬਹਾਦਰ ਸ਼ਾਹ ਕਰਦਾ ਰਿਹਾ ਪਰ ਉਹਦਾ ਮਨ ਤੇ ਅੱਖਾਂ ਕੰਨਿਆਂ ਵੱਲ ਰਹੀਆਂ। ਕੰਨਿਆਂ ਭਰ ਜੋਬਨ ਤੇ ਸੀ ਵੀਹ ਸਾਲ ਦੇ ਕਰੀਬ ਉਮਰ ਸੀ, ਐਸੀ ਸੁੰਦਰੀ ਉਸ ਸਮੇਂ ਸ਼ਾਇਦ ਹੀ ਸਾਰੇ ਦਿੱਲੀ ਸ਼ਹਿਰ ਵਿਚ ਹੋਵੇ।

ਅੰਤਰਜਾਮੀ ਸਤਿਗੁਰੂ ਜੀ ਬਹਾਦਰ ਸ਼ਾਹ ਦੇ ਮਨ ਦੀ ਦਸ਼ਾ ਨੂੰ ਤਾੜ ਗਏ, ਉਨ੍ਹਾਂ ਨੇ ਉਹਦੇ ਮਨ ਨੂੰ ਸੀਤਲ ਕਰਨ ਦਾ ਯਤਨ ਕੀਤਾ ਪਰ ਉਹ ਨਾ ਸਮਝ ਸਕਿਆ ਸਤਿਗੁਰੂ ਜੀ ਨੇ ਗੱਲਬਾਤ ਕਰਨ ਵਿਚ ਦੱਸਿਆ ਕਿ ਬਾਦਸ਼ਾਹ ਨੂੰ ਮਨ ਉਤੇ ਕਾਬੂ ਪਾਉਣਾ ਚਾਹੀਦਾ ਹੈ। ਉਸ ਨੂੰ ਘਰ ਜਾਂਦੀਆਂ ਨੂੰਹਾਂ ਧੀਆਂ ਇਸਤਰੀਆਂ ਵੱਲ ਮੰਦੇ ਚਿੱਤ ਨਾਲ ਨਹੀਂ ਤੱਕਣਾ ਚਾਹੀਦਾ। ਉਸ ਵੇਲੇ ਬਹਾਦਰ ਸ਼ਾਹ ਰਹਿ ਨਾ ਸਕਿਆ ਉਸ ਨੇ ਸਤਿਗੁਰੂ ਜੀ ਪਾਸੋਂ ਹੀ ਪੁੱਛ ਲਿਆ—'ਇਹ ਲੜਕੀ ਕਿਸ ਦੀ ਹੈ ?'

'ਜਵਾਹਰ ਸਿੰਘ ਦੀ ਬੇਟੀ ਹੈ ਬਹੁਤ ਨੇਕ ਤੇ ਚੰਡੀ ਸਮਾਨ।' ਸਤਿਗੁਰੂ ਜੀ ਦਾ ਬਚਨ ਸੀ।

'ਚੰਡੀ ਸਮਾਨ' ਦੇ ਅਰਥ ਬਹਾਦਰ ਸ਼ਾਹ ਨਾ ਸਮਝ ਸਕਿਆ, ਉਹ ਵੀ ਸਤਿਗੁਰੂ ਜੀ ਪਾਸੋਂ ਉਠ ਕੇ ਚਲਿਆ ਗਿਆ।

ਬਹਾਦਰ ਸ਼ਾਹ ਲਾਲ ਕਿਲ੍ਹੇ ਵਿਚ ਪੁੱਜ ਗਿਆ, ਉਹਦੀਆਂ ਆਪਣੀਆਂ

ਨਾਰੀਆਂ ਬਹੁਤ ਸੁੰਦਰ ਸਨ, ਗੋਲੀਆਂ ਸਨ ਪਰ ਉਸ ਦਾ ਚਿੱਤ ਉਦਾਸ ਤੇ ਬੇਚੈਨ ਹੋ ਹੀ ਰਿਹਾ ਸੀ। ਉਸਨੇ ਆਪਣੇ ਆਦਮੀਆਂ ਨੂੰ ਕਿਹਾ ਕਿ 'ਪਾਲਕੀ ਲੈ ਜਾਵੋ ਤੇ ਜਵਾਹਰ ਸਿੰਘ ਦੇ ਘਰ ਪੁੱਜ ਕੇ ਉਥੋਂ ਉਹਦੀ ਕੰਨਿਆਂ ਨੂੰ ਪਾਲਕੀ ਵਿਚ ਬੈਠਾ ਲਿਆਵੋ, ਦੇਖੋ ! ਦੇਰ ਨਾ ਕਰਨੀ, ਕਿਸੇ ਕੋਲੋਂ ਡਰਨਾ ਨਹੀਂ ਜਵਾਹਰ ਸਿੰਘ ਨੂੰ ਕਹਿ ਦੇਣਾ ਬਾਦਸ਼ਾਹ ਦਾ ਹੁਕਮ ਹੈ।'

ਸਿਪਾਹੀ ਪਾਲਕੀ ਲੈ ਕੇ ਗਏ, ਉਸ ਵੇਲੇ ਇਸੇ ਤਰ੍ਹਾਂ ਦਾ ਚੰਦਰਾ ਰਿਵਾਜ ਸੀ, ਬਾਦਸ਼ਾਹ ਪਾਲਕੀ ਭੇਜਕੇ ਕਿਸੇ ਦੀ ਨੂੰਹ ਧੀ ਨੂੰ ਮੰਗਵਾ ਲੈਂਦਾ ਜੇ ਉਹ ਉਰਾ ਪੁਰਾ ਕਰਦੀ ਜਾਂ ਘਰ ਦੇ ਰੋਕਦੇ ਤਾਂ ਉਨ੍ਹਾਂ ਸਭ ਨੂੰ ਗ੍ਰਿਫਤਾਰ ਕਰ ਕੇ ਜੇਹਲ ਖਾਨੇ ਵਿਚ ਸੁੱਟਿਆ ਜਾਂਦਾ। ਬਾਦਸ਼ਾਹ ਐਸਾ ਹੋਣ ਕਰਕੇ ਹੀ ਛੋਟੇ ਛੋਟੇ ਹਾਕਮ ਵੀ ਐਸੇ ਹੀ ਦੁਰਾਚਾਰੀ ਤੇ ਪਾਪੀ ਹੋ ਚੁੱਕੇ ਸਨ। ਕੋਈ ਕਿਸੇ ਦੀ ਦਾਦ ਫਰਿਆਦ ਨਹੀਂ ਸੀ ਸੁਣਦਾ, ਸਾਰੇ ਹੀ ਮਾੜੇ ਪੁਰਸ਼ ਰਲੇ ਹੋਏ ਸਨ।

ਸਿਪਾਹੀ ਪਾਲਕੀ ਲੈ ਕੇ ਜਵਾਹਰ ਸਿੰਘ ਦੇ ਘਰ ਆ ਪੁਜੇ। ਉਸ ਵੇਲੇ ਸਤਿਗੁਰੂ ਜੀ ਵੀ ਸਮਾਧੀ ਲਾ ਕੇ ਬੈਠ ਗਏ, ਕਿਉਂਕਿ ਸਾਹਿਬਾਂ ਨੂੰ ਪਤਾ ਲੱਗ ਗਿਆ ਸੀ ਕਿ ਬਾਦਸ਼ਾਹ ਜ਼ਰੂਰ ਬੁਰਿਆਈ ਕਰੇਗਾ। ਇਹ ਬੁਰਿਆਈ ਕਰਨ ਤੇ ਤੁਲ ਗਿਆ ਹੈ ਇਸ ਨੂੰ ਸਿਖਿਆ ਦੇਣੀ ਹੀ ਠੀਕ ਹੈ। ਸਾਹਿਬ ਅੰਤਰ ਧਿਆਨ ਨਾਲ ਸਭ ਕੁਝ ਦੇਖਦੇ ਰਹੇ ਤੇ ਕੰਨਿਆਂ ਦੀ ਰਾਖੀ ਕਰਦੇ ਤੇ ਜਵਾਹਰ ਸਿੰਘ ਦੀ ਇੱਜ਼ਤ ਬਚਾਉਂਦੇ ਰਹੇ।

ਪਾਲਕੀ ਵਾਲੇ ਜਵਾਹਰ ਸਿੰਘ ਦੇ ਮਕਾਨ ਅੱਗੇ ਪੁਜੇ ਤਾਂ ਅੱਖਾਂ ਤੋਂ ਅੰਨ੍ਹੇ ਹੋ ਗਏ, ਉਨ੍ਹਾਂ ਨੂੰ ਦਿਸਣੋਂ ਹਟ ਗਿਆ, ਜੇ ਮਾੜਾ ਜਿਹਾ ਦਿੱਸਦਾ ਵੀ ਤਾਂ ਇਉਂ ਮਾਲੂਮ ਹੁੰਦਾ ਜਿਵੇਂ ਸ਼ੇਰ ਦਰਵਾਜ਼ੇ ਅੱਗੇ ਖਲੋਤੇ ਹਨ। ਉਹ ਗਹਿਰੀਆਂ ਅੱਖਾਂ ਨਾਲ ਉਹਨਾਂ ਵੱਲ ਤੱਕ ਰਹੇ ਹਨ ਜਰੂਰ ਖਾ ਜਾਣਗੇ। ਉਹਨਾਂ ਸਿਪਾਹੀਆਂ ਤੇ ਕਹਾਰਾਂ ਦੀ ਬੋਲਣ ਸ਼ਕਤੀ ਜਾਂਦੀ ਰਹੀ। ਉਹ ਨਾ ਅਵਾਜ਼ ਮਾਰ ਸਕਦੇ ਨਾ ਕੋਈ ਗੱਲ ਕਰ ਸਕਦੇ ਉਹ ਬੁਤ ਬਣ ਕੇ ਖਲੋ ਗਏ ਉਨ੍ਹਾਂ ਨੂੰ ਖਲੋਤਿਆਂ ਦੇਖ ਕੇ ਹੈਰਾਨ ਹੋਏ। ਕਈਆਂ ਪੁਛਿਆ—'ਕਿਉਂ ਆਏ ਹੋ ?' ਉਹ ਸੁਣ ਤਾਂ ਸਭ ਕੁਝ ਲੈਂਦੇ ਪਰ ਉੱਤਰ ਨਾ ਦੇ ਸਕਦੇ ਕਿ ਕਿਧਰ ਤੇ ਕਿਉਂ ਆਏ ਹਨ ?

ਜਵਾਹਰ ਸਿੰਘ ਦੇ ਆਦਮੀਆਂ ਸੇਵਕਾਂ ਨੂੰ ਪਾਲਕੀ ਵੇਖ ਕੇ ਖਿਆਲ ਆਇਆ ਕਿਤੇ ਕੰਨਿਆਂ ਨੂੰ ਲੈਣ ਵਾਸਤੇ ਨਾ ਆਏ ਹੋਣ? ਉਨ੍ਹਾਂ ਨੇ ਹਵੇਲੀ ਦਾ ਬੂਹਾ

ਬੰਦ ਕਰ ਦਿੱਤਾ, ਕੰਨਿਆਂ ਨੂੰ ਲੁਕਾ ਕੇ ਸਾਰਾ ਟੱਬਰ ਘਬਰਾ ਗਿਆ ਪਰ ਕਹਾਰਾਂ ਤੇ ਸਿਪਾਹੀਆਂ ਨੇ ਅਵਾਜ਼ ਨਾ ਦਿੱਤੀ ਤੇ ਨਾ ਹੀ ਕੁਝ ਪੁਛਿਆ ਉਹ ਪਿਛੇ ਮੁੜ ਪਏ। ਜਾਂ ਪਿਛੇ ਮੁੜੇ ਤਾਂ ਉਹਨਾਂ ਨੂੰ ਦਿਸਣ ਲੱਗਾ, ਪਰ ਜ਼ਬਾਨ ਨਾ ਖੁਲ੍ਹੀ ਉਹ ਹੋਰ ਪਿਛੇ ਆ ਗਏ, ਜਦੋਂ ਜਵਾਹਰ ਸਿੰਘ ਦੀ ਗਲੀ ਵਿਚੋਂ ਬਾਹਰ ਆ ਗਏ ਤਾਂ ਉਨ੍ਹਾਂ ਦੀ ਜ਼ਬਾਨ ਖੁੱਲੀ, ਅੱਖਾਂ ਸਾਫ ਹੋਈਆਂ ਉਹ ਝੱਟ ਪੱਟ ਕਿਲ੍ਹੇ ਵੱਲ ਤੁਰ ਪਏ। ਬਾਦਸ਼ਾਹ ਦੇ ਕੋਲ ਪੁੱਜ ਕੇ ਸਾਰੀ ਵਾਰਤਾ ਸੁਣਾ ਦਿੱਤੀ ਬਹਾਦਰ ਸ਼ਾਹ ਨੂੰ ਕਾਮ ਦੇਵਤਾ ਨੇ ਤੰਗ ਕੀਤਾ ਹੋਇਆ ਸੀ, ਉਹ ਉਸ ਕੰਨਿਆਂ ਨੂੰ ਆਪਣੇ ਕੋਲ ਲਿਆਉਣਾ ਚਾਹੁੰਦਾ ਸੀ, ਉਹ ਸਿਪਾਹੀਆਂ ਤੇ ਕਹਾਰਾਂ ਦੇ ਗਲ ਪੈ ਗਿਆ। 'ਉਨ੍ਹਾਂ ਨੂੰ ਗਾਲ੍ਹਾਂ ਕੱਢੀਆਂ ਤੇ ਡਰਪੋਕ ਦੱਸਿਆ ਮੈਂ ਨਹੀਂ ਮੰਨ ਸਕਦਾ, ਐਸੀ ਗੱਲ ਕਿਵੇਂ ਹੋ ਸਕਦੀ ਹੈ ਮੈਂ ਕਈ ਲੜਕੀਆਂ ਮੰਗਵਾਈਆਂ, ਕਦੀ ਸਿਪਾਹੀ ਤੇ ਕਹਾਰ ਅੰਨ੍ਹੇ ਨਾ ਹੋਏ ਜਰੂਰ ਤੁਸਾਂ ਦਾ ਫਰੇਬ ਹੈ। ਜਵਾਹਰ ਸਿੰਘ ਅਮੀਰ ਆਦਮੀ ਹੈ ਉਸ ਕੋਲੋਂ ਪੈਸੇ ਖਾ ਗਏ ਹੋ। ਮੈਂ ਤੁਸਾਂ ਨੂੰ ਮਾਰ ਸੁੱਟਾਂਗਾ। ਨਾਲਾਇਕ ਪਾਜ਼ੀ! ਬੇਸ਼ਰਮ ਕੁੱਤੇ, ਬਾਦਸ਼ਾਹ ਦੇ ਹੁਕਮ ਨੂੰ ਦੇਖਦਾ ਹਾਂ ਕੌਣ ਮੋੜ ਸਕਦਾ ਹੈ। ਜਿਹੜੇ ਪੰਜਾਂ ਪੀਰਾਂ ਦੀ ਉਸ ਨੂੰ ਥਾਪਨਾ ਹੈ।'

ਬਾਦਸ਼ਾਹ ਪਾਲਕੀ ਵਿਚ ਬੈਠਾ, ਇਕ ਪਾਲਕੀ ਹੋਰ ਮੰਗਵਾਈ ਨਾਲ ਦੂਸਰੇ ਸਿਪਾਹੀ ਲੈ ਕੇ ਤੁਰ ਪਿਆ ਕਿਲ੍ਹੇ ਵਿਚੋਂ ਨਿਕਲਦੇ ਨੂੰ ਨਿੱਛ ਵੱਜੀ, ਰੁਕਾਵਟ ਪਈ ਜਾਂ ਕਿਲ੍ਹੇ ਵਿਚੋਂ ਬਾਹਰ ਨਿਕਲਿਆ ਤਾਂ ਉਸਦੀ ਜ਼ਬਾਨ ਤਾਲੂ ਨਾਲ ਜੁੜ ਗਈ, ਉਹ ਕੁਝ ਬੋਲ ਨਾ ਸਕੇ ਉਸ ਨੇ ਕਹਾਰਾਂ ਨੂੰ ਰੋਕਿਆ ਪਰ ਉਹ ਨਾ ਰੁਕੇ। ਹੱਥ ਜ਼ੋਰ ਨਾਲ ਮਾਰ ਕੇ ਸਮਝਾਇਆ ਕਿ ਖਲੋ ਜਾਵੋ ਮੈਨੂੰ ਕੁਝ ਹੋ ਗਿਆ ਹੈ। ਕਹਾਰ ਖਲੋ ਗਏ। ਬਾਦਸ਼ਾਹ ਨੇ ਪਿਛੇ ਮੁੜਨ ਵਾਸਤੇ ਕਿਹਾ ਤਾਂ ਪਾਲਕੀ ਪਿਛਾਂਹ ਮੁੜੀ ਤਾਂ ਜ਼ਬਾਨ ਚੰਗੀ ਹੋ ਗਈ ਉਸ ਨੂੰ ਗਿਆਨ ਹੋ ਗਿਆ ਕਿ ਜ਼ਰੂਰ ਇਸ ਕੰਨਿਆਂ ਦੀ ਰਾਖੀ ਹਿੰਦ ਦਾ ਪੀਰ ਕਰਦਾ ਹੈ। ਉਹ ਬਹੁਤ ਸ਼ਰਮਿੰਦਾ ਹੋਇਆ ਜਾਂ ਕਿਲ੍ਹੇ ਵਿਚ ਆਇਆ ਤਾਂ ਉਸ ਨੂੰ ਕੰਨਿਆਂ ਭੁੱਲ ਗਈ ਪਰ ਜ਼ਬਾਨ ਦਾ ਤਾਲੂ ਨਾਲ ਲੱਗਣਾ ਚੇਤੇ ਰਹਿ ਗਿਆ। ਉਹ ਬਹੁਤ ਦੁਖੀ ਹੋਇਆ ਸਾਰਾ ਦਿਨ ਸੋਚਦਾ ਰਿਹਾ।

ਉਧਰ ਜਵਾਹਰ ਸਿੰਘ ਘਬਰਾਇਆ ਹੋਇਆ ਸਤਿਗੁਰੂ ਜੀ ਪਾਸ ਗਿਆ ਤੇ ਉਸ ਨੇ ਜਾ ਕੇ ਤਰਲੇ ਨਾਲ ਆਖਿਆ—'ਮਹਾਰਾਜ! ਮੇਰੇ ਤੇ ਦਇਆ ਕਰੋ

ਅੱਜ ਬਾਦਸ਼ਾਹ ਦੀ ਪਾਲਕੀ ਮੇਰੇ ਬੂਹੇ ਅੱਗੇ ਆਈ ਸੀ ਉਹ ਪਾਲਕੀ ਕਹਿੰਦੇ ਨੇ ਮੇਰੀ ਲੜਕੀ ਨੂੰ ਲੈਣ ਵਾਸਤੇ ਆਈ, ਮੈਂ ਲੁੱਟਿਆ ਜਾਵਾਂਗਾ ਉਹ ਪਾਲਕੀ ਮੁੜਕੇ ਨਾ ਆਵੇ ਬਾਦਸ਼ਾਹ ਨੂੰ ਸਮਝਾਵੋ ਉਹ ਅਸਾਂ ਤੇ ਦਇਆ ਕਰੇ ਧਨ ਦੀ ਲੋੜ ਹੈ ਤਾਂ ਲੈ ਜਾਵੇ ਪਰ ਮੇਰੀ ਲੜਕੀ ਨੂੰ ਕੁਝ ਨਾ ਆਖੇ।'

ਇਹ ਸੁਣਕੇ ਗੁਰੂ ਜੀ ਮੁਸਕਰਾ ਪਏ, ਸਾਹਿਬਾਂ ਨੇ ਕਿਹਾ—'ਕੰਨਿਆਂ ਤੇਰੀ ਹੀ ਹੈ ਇਹ ਪਾਲਕੀ ਮੁੜ ਗਈ ਚੰਗਾ ਹੋ ਗਿਆ, ਮੁੜ ਕੇ ਪਾਲਕੀ ਤੇਰੇ ਘਰ ਦੇ ਬੂਹੇ ਅੱਗੇ ਨਹੀਂ ਆਵੇਗੀ ਵਿਧਮਾਤਾ ਦੇ ਲੇਖ ਲਿਖੇ ਹੋਏ ਪਲਟੇ ਹਨ ਸੂਲੀ ਤੋਂ ਸੂਲ ਬਣੀ ਹੈ ਇਹ ਸਭ ਭਗਤੀ ਦਾ ਪ੍ਰਤਾਪ ਹੈ।'

'ਉਹ ਕਿਵੇਂ ਮਹਾਰਾਜ ?' ਜਵਾਹਰ ਸਿੰਘ ਨੇ ਬੇਨਤੀ ਕੀਤੀ।

'ਪੂਰਬਲੇ ਜਨਮ ਕਾਰਨ ਐਸਾ ਬਾਦਸ਼ਾਹ ਨਾਲ ਸੰਜੋਗ ਸੀ ਪਰ ਕਿਉਂਕਿ ਕੰਨਿਆਂ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਗਈ ਜਿਸ ਕਰਕੇ ਉਹਦੇ ਮੱਥੇ ਦੀ ਰੇਖਾ ਮਿਟ ਗਈ ਹੁਣ ਇਸ ਨੂੰ ਕੋਈ ਖਤਰਾ ਨਹੀਂ ਬਾਦਸ਼ਾਹ ਨੇ ਮੰਦਾ ਚਿਤਵਿਆ ਸੀ, ਉਸਦਾ ਫਲ ਉਸ ਨੂੰ ਮਿਲ ਗਿਆ ਜਾਓ ਬੇਫਿਕਰ ਹੋ ਕੇ ਘਰ ਬੈਠੋ। ਧਰਮ ਆਸਰੇ ਕੰਨਿਆਂ ਦੇ ਚੌਗਿਰਦੇ ਕੋਟ ਉਸਾਰਿਆ ਹੈ ਉਸ ਦੇ ਧਰਮ ਨੂੰ ਆਂਚ ਨਹੀਂ ਲਗੇਗੀ।'

ਇਸ ਤਰ੍ਹਾਂ ਸਤਿਗੁਰੂ ਜੀ ਨੇ ਪੂਰਨ ਸਿੱਖ ਦੀ ਕੰਨਿਆਂ ਦਾ ਧਰਮ ਰੱਖਿਆ, ਆਪਣੀ ਸ਼ਕਤੀ ਦੁਸ਼ਟਾਂ ਨੂੰ ਦਿਖਾਈ। ਬਾਦਸ਼ਾਹ ਉਸ ਦਿਨ ਸਤਿਗੁਰੂ ਜੀ ਪਾਸ ਆਇਆ ਹੀ ਨਾ ਉਹ ਮੰਦੇ ਕਰਮ ਚਿਤਵਨ ਤੇ ਉਹਦੇ ਹਿਰਦੇ ਨੇ ਹੀ ਉਸ ਨੂੰ ਲਾਹਨਤਾਂ ਪਾਈਆਂ।

## ੧੪. ਵਜ਼ੀਰ ਖਾਂ ਸਰਹੰਦ ਦਾ ਬਾਦਸ਼ਾਹ ਨੂੰ ਮਿਲਣਾ ਤੇ ਗੁਰੂ ਜੀ ਦੇ ਵਿਰੁੱਧ ਕਹਿਣਾ

ਵਜ਼ੀਰ ਖਾਂ ਸਰਹੰਦ ਨੂੰ ਪਤਾ ਲੱਗ ਗਿਆ ਕਿ ਨਵੇਂ ਬਾਦਸ਼ਾਹ ਤੇ ਸਤਿਗੁਰੂ ਜੀ ਦਾ ਮੇਲ ਹੋ ਗਿਆ ਹੈ। ਉਹ ਡਰ ਗਿਆ ਕਿਤੇ ਸਤਿਗੁਰੂ ਜੀ ਬਾਦਸ਼ਾਹ ਨੂੰ ਉਸ ਦੇ ਵਿਰੁੱਧ ਹੀ ਨਾ ਕਰ ਦੇਣ। ਉਹ ਆਪਣੇ ਬਚਾਓ ਵਾਸਤੇ ਬਾਦਸ਼ਾਹ ਦੇ ਕੰਨ ਭਰਨ ਤੇ ਆਪਣੇ ਆਪ ਨੂੰ ਵਫਾਦਾਰ ਅਖਵਾਉਣ ਬਦਲੇ ਸਰਹੰਦੋਂ

ਤੁਰ ਕੇ ਦਿੱਲੀ ਪੁੱਜਾ । ਤੀਸਰੇ ਦਿਨ ਬਾਦਸ਼ਾਹ ਨਾਲ ਮੇਲ ਹੋਇਆ । ਉਸ ਸਮੇਂ ਵਜ਼ੀਰ ਖਾਂ ਨੇ ਹੋਰ ਰਾਜਸੀ ਮਾਮਲੇ ਬਿਆਨ ਕਰਨ ਦੇ ਪਿਛੋਂ ਇਹ ਆਖਿਆ—'ਪੰਜਾਬ ਵਿਚ ਫਿਰ ਬਗਾਵਤ ਦਾ ਖਤਰਾ ਹੈ । ਗੁਰੂ (ਜੀ) ਇਥੋਂ ਚਿੱਠੀਆਂ ਲਿਖ ਲਿਖ ਕੇ ਪੰਜਾਬ ਦੇ ਸਿੱਖਾਂ ਨੂੰ ਭੇਜ ਰਿਹਾ ਹੈ ਉਹ ਕੋਈ ਨਾ ਕੋਈ ਹੱਲਾ ਕਰਨ ਵਾਲੇ ਹਨ ਸਿੱਖੀ ਦਾ ਪ੍ਰਚਾਰ ਜੋਰਾਂ ਉਤੇ ਹੈ । ਬਾਦਸ਼ਾਹ ਸਲਾਮਤ ਪਾਸੋਂ ਡਰਦੇ ਹੋਏ ਕਾਜ਼ੀ ਤੇ ਮੁੱਲਾਂ ਉਹਨਾਂ ਦੀ ਵਿਰੋਧਤਾ ਨਹੀਂ ਕਰ ਰਹੇ । ਹਿੰਦੂ ਮੁਸਲਮਾਨਾਂ ਅਗੋ ਆਕੜਨ ਲੱਗ ਪਏ ਹਨ। ਇਹ ਹਿੰਦ ਦਾ ਪੀਰ ਬਹੁਤ ਚੱਲਦਾ ਪੁਰਜਾ ਹੈ । ਬਾਦਸ਼ਾਹ ਸਲਾਮਤ ਨੂੰ ਵਿਸਾਹ ਨਹੀਂ ਖਾਣਾ ਚਾਹੀਦਾ। ਚੰਗਾ ਹੈ ਜੇ ਨਜ਼ਰ ਬੰਦ ਨਹੀਂ ਕਰਨਾ ਤੇ ਦੱਖਣ ਵੱਲ ਤੋਰ ਦੇਣਾ ਚਾਹੀਦਾ ਹੈ । ਪੰਜਾਬ ਨਾ ਆਵੇ, ਮਸਾਂ ਮਸਾਂ ਅਨੰਦਪੁਰ ਖਾਲੀ ਕਰਵਾਇਆ ਹੈ । ਜੇ ਬਾਦਸ਼ਾਹ ਸਲਾਮਤ ਨੇ ਇਸ ਪਾਸੇ ਵੱਲ ਧਿਆਨ ਨਾ ਦਿੱਤਾ ਤਾਂ ਜ਼ਰੂਰ ਕਈ ਪ੍ਰਕਾਰ ਦੀਆਂ ਔਕੜਾਂ ਪੇਸ਼ ਆਉਣਗੀਆਂ । ਬੰਦਾ ਤਾਂ ਹਕੂਮਤ ਦਾ ਸੇਵਕ ਤੇ ਵਫਾਦਾਰ ਹੈ ਮੈਨੂੰ ਜਿਵੇਂ ਚਾਹੋ ਵਰਤੋ । ਇਕ ਲੱਖ ਫੌਜੀ ਮੇਰੇ ਪਾਸ ਹੈ ਸਾਰੇ ਜਾਨ ਬਾਜ ਸਿਪਾਹੀ ਸਰਕਾਰ ਦੇ ਇਸ਼ਾਰੇ ਦੀ ਉਡੀਕ ਕਰ ਰਹੇ ਹਨ।'

ਬਾਦਸ਼ਾਹ ਸੋਚੀਂ ਪੈ ਗਿਆ ਇਕ ਪਾਸੇ ਹਿੰਦ ਦਾ ਪੀਰ ਵਲੀ ਹੈ, ਉਸ ਦੀਆਂ ਕਰਾਮਾਤਾਂ ਪ੍ਰਸਿੱਧ ਹਨ । ਦੂਸਰੇ ਪਾਸੇ ਪੰਜਾਬ ਦੇ ਹਾਕਮਾਂ ਨਾਲ ਵਿਗਾੜਨੀ ਵੀ ਔਖੀ ਹੈ । ਕੀ ਕੀਤਾ ਜਾਵੇ ਉਸ ਨੂੰ ਕੋਈ ਸਮਝ ਨਾ ਲੱਗੇ । ਸੋਚ ਸੋਚਕੇ ਬਾਦਸ਼ਾਹ ਨੇ ਕਿਹਾ—'ਬਸ ਠੀਕ ਹੈ' ਮੈਂ ਹਿੰਦ ਦੇ ਪੀਰ ਨੂੰ ਦੱਖਣ ਵੱਲ ਲੈ ਜਾਂਦਾ ਹਾਂ ਤੁਸੀਂ ਪੰਜਾਬ ਦਾ ਬੰਦੋਬਸਤ ਕਰੋ । ਜਿਹੜਾ ਵੀ ਸਿਰ ਚੁੱਕੇ ਉਸ ਨਾਲ ਨਜਿਠੋ ਦਬਾ ਦੇਵੋ ਕਿਸੇ ਨਾਲ ਲਿਹਾਜ਼ ਨਾ ਕਰੋ । ਸ਼ਾਹੀ ਫੁਰਮਾਨ ਜਾਰੀ ਕਰ ਦਿੱਤਾ ਜਾਵੇਗਾ ਉਸ ਵਿਚ ਬਿਆਨ ਕਰਾਂਗੇ ਕਿ ਜਿਹੜਾ ਵੀ ਬਗਾਵਤ ਕਰਨ ਦਾ ਯਤਨ ਕਰੇਗਾ ਉਸ ਨਾਲ ਕੋਈ ਲਿਹਾਜ਼ ਨਹੀਂ ਹੋਵੇਗਾ । ਇਸ ਵਾਸਤੇ ਕੋਈ ਸੱਜਣ ਲੜਾਈ ਦਾ ਹੌਂਸਲਾ ਨਾ ਕਰੇ ਜਾਓ ਤੁਸੀਂ ਨਚਿੰਤ ਰਹੋ ।

ਇਹਨਾਂ ਬੋਲਾਂ ਨੂੰ ਸੁਣਕੇ ਵਜ਼ੀਰ ਖਾਂ ਦੇ ਸੰਸੇ ਦੂਰ ਹੋ ਗਏ ਉਸ ਨੇ ਜਿਹੜਾ ਖਤਰਾ ਅਨੁਭਵ ਕੀਤਾ ਸੀ ਸਤਿਗੁਰੂ ਜੀ ਬਾਦਸ਼ਾਹ ਪਾਸੋਂ ਉਸ ਨੂੰ ਸਜ਼ਾ ਦਿਵਾਉਣਗੇ ਉਹ ਦੂਰ ਹੋ ਗਿਆ । ਉਹ ਖੁਸ਼ੀ ਖੁਸ਼ੀ ਵਾਪਸ ਪੰਜਾਬ ਨੂੰ ਤੁਰ ਗਿਆ ।

# ੧੫. ਸਤਿਗੁਰੂ ਜੀ ਦੀ ਦਿੱਲੀ ਤੋਂ ਦੱਖਣ ਨੂੰ ਤਿਆਰੀ

ਬਾਦਸ਼ਾਹ ਬਹਾਦਰ ਸ਼ਾਹ ਨੂੰ ਦੱਖਣ ਵੱਲ ਜਾਣਾ ਪੈ ਗਿਆ, ਕਿਉਂਕਿ ਉੱਧਰ ਬਗਾਵਤਾਂ ਦਾ ਖਤਰਾ ਹੋਇਆ ਜਿਵੇਂ ਵਜ਼ੀਰ ਖਾਂ ਨੇ ਸਲਾਹ ਦਿੱਤੀ ਸੀ ਤੇ ਬਾਦਸ਼ਾਹ ਦੀ ਖੁਦ ਵੀ ਨੀਤੀ ਸੀ ਕਿ ਸਤਿਗੁਰੂ ਜੀ ਨੂੰ ਪੰਜਾਬ ਦੇ ਨੇੜੇ ਨਾ ਰਹਿਣ ਦਿੱਤਾ ਜਾਵੇ ਕਿਉਂਕਿ ਪੰਜਾਬੀ ਲੋਕ ਆਉਣੇ ਸ਼ੁਰੂ ਹੋ ਗਏ ਹਨ ਹੋ ਸਕਦਾ ਹੈ ਪੰਜਾਬ ਦੀ ਸੰਗਤ ਨੂੰ ਐਸੇ ਸੁਨੇਹੇ ਦਿੱਤੇ ਜਾਣ ਕਿ ਉਹ ਬਗਾਵਤ ਵਾਸਤੇ ਤਿਆਰ ਹੋ ਜਾਵੇ। ਜੇਕਰ ਬਗਾਵਤ ਹੋ ਗਈ ਤਾਂ ਰੋਕਣੀ ਔਖੀ ਹੋ ਜਾਵੇਗੀ। ਇਹ ਵਿਚਾਰ ਕੇ ਸਤਿਗੁਰੂ ਜੀ ਨੂੰ ਸੁਨੇਹਾ ਦੇ ਦਿੱਤਾ—'ਹਜ਼ੂਰ ! ਮੇਰੇ ਸਾਥ ਦੱਖਣ ਨੂੰ ਚੱਲਣ ।' ਸਾਹਿਬ ਪਹਿਲਾਂ ਹੀ ਦੱਖਣ ਨੂੰ ਜਾਣਾ ਚਾਹੁੰਦੇ ਸਨ ਇਸ ਕਰਕੇ ਸਾਹਿਬਾਂ ਹਾਂ ਕਰ ਦਿੱਤੀ ।

ਜਦੋਂ ਸਤਿਗੁਰੂ ਜੀ ਨੇ ਤੁਰਨਾ ਸੀ ਉਸ ਵੇਲੇ ਪੰਜਾਬੀ ਸੰਗਤ ਦਰਸ਼ਨਾਂ ਵਾਸਤੇ ਆਈ ਹੋਈ ਸੀ । ਸਾਹਿਬਾਂ ਨੇ ਐਲਾਨ ਕਰ ਦਿੱਤਾ ਕਿ ਉਹ ਦੱਖਣ ਨੂੰ ਜਾ ਰਹੇ ਹਨ । ਇਸ ਐਲਾਨ ਨੂੰ ਸੁਣਕੇ ਸੰਗਤ ਬਹੁਤ ਬੇਹਬਲ ਹੋਈ, ਸੰਗਤ ਦੀ ਵਿਆਕੁਲਤਾ ਨੂੰ ਦੇਖ ਕੇ ਸਾਹਿਬਾਂ ਨੇ ਹੁਕਮ ਕੀਤਾ—'ਅਕਾਲ ਪੁਰਖ ਦਾ ਭਾਣਾ ਮੰਨਣਾ ਚਾਹੀਦਾ ਹੈ । ਅਸੀਂ ਦੱਖਣ ਨੂੰ ਜਾ ਰਹੇ ਹਾਂ ਇਕ ਮਹਾਨ ਕਾਰਜ ਵਾਸਤੇ, ਪੰਜਾਬ ਤੇ ਦਿੱਲੀ ਵਾਸੀ ਸੰਗਤ ਘਬਰਾਵੇ ਨਾ। ਖਾਲਸਾ ਚੜ੍ਹਦੀਆਂ ਕਲਾਂ ਵਿਚ ਰਹੇਗਾ ।'

ਮਾਤਾ ਸੰਦਰੀ ਜੀ ਤੇ ਮਾਤਾ ਸਾਹਿਬਾਂ ਕੌਰਾਂ ਜੀ ਬਹੁਤ ਵਿਆਕੁਲ ਹੋਏ ਮਹਾਰਾਜ ਜੀ ਨੇ ਉਨ੍ਹਾਂ ਨੂੰ ਧੀਰਜ ਦਿੱਤੀ, 'ਜੋ ਦਿਨ ਇਕੱਠੇ ਰਹਿਣੇ ਲਿਖੇ ਸੀ ਉਹ ਇਕੱਠੇ ਰਹਿ ਲਏ ਜਿਹੜੇ ਵਿਛੋੜੇ ਦੇ ਸਨ ਉਹ ਵਿਛੜ ਕੇ ਪੂਰੇ ਕਰ ਲਏ। ਜੀਵ ਵਾਹਿਗੁਰੂ ਦੇ ਹੁਕਮ ਨਾਲ ਚੱਲਦਾ ਹੈ । ਆਪਣੀ ਮਰਜੀ ਕੀਤੀ ਨਹੀਂ ਹੁੰਦੀ, ਅਸਾਂ ਦੇ ਜੀਵਨ ਦਾ ਨਿਸ਼ਾਨਾ ਪੰਥ ਨੂੰ ਪ੍ਰਚੱਲਤ ਕਰਨਾ ਹੈ । ਉਸ ਬਦਲੇ ਜੀਵਨ ਨੂੰ ਘੋਲ ਘੁਮਾ ਜਾਣਾ ਹੈ ਤੁਸੀਂ ਇਥੇ ਰਹੋ ਵਾਹਿਗੁਰੂ ਭਲਾ ਕਰੇਗਾ, ਭਾਣਾ ਮੰਨੋਂ ਜਦੋਂ ਮੇਲ ਦਾ ਹੁਕਮ ਹੋਵੇਗਾ ਮੇਲ ਹੋ ਜਾਵੇਗਾ ਨਹੀਂ ਤੇ ਅਕਾਲ ਪੁਰਖ ਦੇ ਕੋਲ ਜਰੂਰ ਮਿਲਾਂਗੇ, ਅਸੀਂ ਨਾਲ ਨਹੀਂ ਲਿਜਾ ਸਕਦੇ, ਐਸੇ ਹੁਕਮ ਨਹੀਂ । ਇਥੇ ਜਵਾਹਰ ਸਿੰਘ ਤੇ ਹੋਰ ਸੰਗਤ ਸੇਵਾ ਕਰਦੀ ਹੈ ਵਾਹਿਗੁਰੂ ਦੇ

ਨਾਮ ਦਾ ਸਿਮਰਨ ਕਰੋ।'

ਇਸ ਤਰ੍ਹਾਂ ਸਭ ਨੂੰ ਧੀਰਜ ਦੇ ਕੇ ਸਤਿਗੁਰੂ ਜੀ ਦੱਖਣ ਨੂੰ ਤਿਆਰ ਹੋਏ, ਤੁਰਦਿਆਂ ਤੁਰਦਿਆਂ ਵੀ ਤਿੰਨ ਦਿਨ ਲੱਗ ਗਏ। ਸੰਗਤ ਦਾ ਪਿਆਰ ਰੋਕਾਂ ਪਾਉਂਦਾ ਰਿਹਾ। ਆਖਰ ਸਭ ਨੂੰ ਧੀਰਜ ਦਿੱਤੀ ਤੇ ਦਿੱਲੀ ਤੋਂ ਬਾਹਰ ਆਏ। ਸੰਗਤ ਨਾਲ ਆਈ ਛੇ ਕੋਹ ਤੋਂ ਸੰਗਤ ਮੁੜੀ, ਚੇਤ ਦਾ ਮਹੀਨਾ ਸੀ, ਬਹਾਰ ਦੇ ਦਿਨ ਸਨ ਉਸ ਵੇਲੇ ਗਰਮੀ ਬਹੁਤ ਨਹੀਂ ਸੀ ਪੈ ਰਹੀ ਤੇ ਠੰਢ ਤੁਰ ਗਈ ਸੀ, ਸਤਿਗੁਰੂ ਜੀ ਨੇ ਰੋਕ ਕੇ ਸਭ ਨੂੰ ਪਿਛੇ ਮੋੜਿਆ, ਥੋੜੇ ਜਿਹੇ ਸਿੰਘ ਨਾਲ ਲੈ ਅਗੇ ਤੁਰ ਪਏ। ਰਸਤਾ ਉਹੋ ਹੀ ਪਹਿਲੇ ਵਾਲਾ ਸੀ। ਮਥਰਾ ਆਗਰੇ ਨੂੰ ਹੀ ਜਾਣਾ ਸੀ ਬਾਦਸ਼ਾਹ ਕੁਝ ਦਿਨ ਪਹਿਲਾਂ ਤੁਰ ਗਿਆ ਉਸ ਨੇ ਸਤਿਗੁਰੂ ਜੀ ਨੂੰ ਆਗਰੇ ਉਡੀਕਣਾ ਸੀ।

ਉਸ ਸਮੇਂ ਵਿਚ ਪੰਧ ਲੰਮਾ ਨਹੀਂ ਸੀ ਕੀਤਾ ਜਾਂਦਾ ਥੋਹੜਾ ਥੋਹੜਾ ਪੰਧ ਕਰਕੇ ਠਹਿਰਿਆ ਜਾਂਦਾ ਸੀ ਸਤਿਗੁਰੂ ਜੀ ਤਾਂ ਕਦੀ ਹੀ ਵੀਹ ਕੋਹ ਕਰਦੇ ਸਨ, ਨਹੀਂ ਤੇ ਘੱਟ ਪੰਧ ਕਰਕੇ ਹੀ ਰਸਤੇ ਵਿਚ ਡੇਰਾ ਲਾ ਦਿੰਦੇ ਸਨ। ਤਿੰਨੀਂ ਦਿਨੀਂ ਮਥਰਾ ਪੁਜੇ, ਮਥਰਾ ਦੇ ਪਾਂਡਿਆਂ ਨੇ ਬਹੁਤ ਸਤਿਕਾਰ ਕੀਤਾ, ਅਗੇ ਤੁਰ ਕੇ ਆਗਰੇ ਆ ਪੁਜੇ, ਆਗਰੇ ਵਿਚ ਬਾਦਸ਼ਾਹ ਨੂੰ ਜਦੋਂ ਪਤਾ ਲੱਗਾ ਉਸ ਦੀ ਮੇਹਨਤ ਸਫਲ ਹੋ ਗਈ ਹੈ ਤਾਂ ਉਹ ਬਹੁਤ ਖੁਸ਼ ਹੋਇਆ ਉਸਨੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਪ੍ਰਬੰਧ ਕੀਤਾ, ਆਗਰੇ ਦੀ ਸੰਗਤ ਨੂੰ ਪਤਾ ਲੱਗਾ ਤਾਂ ਸੰਗਤ ਵਹੀਰਾਂ ਘਤ ਕੇ ਦਰਸ਼ਨਾਂ ਵਾਸਤੇ ਆਈ, ਸਤਿਗੁਰੂ ਜੀ ਦੇ ਦਰਬਾਰ ਵਿਚ ਰੌਣਕ ਹੀ ਰੌਣਕ ਹੋ ਗਈ।

## ੧੬. ਆਗਰੇ ਵਿਚ ਇਕ ਸਤੀ ਨੂੰ ਉਪਦੇਸ਼

ਦੁਪਹਿਰ ਦਾ ਦੀਵਾਨ ਲੱਗਾ ਹੋਇਆ ਸੀ ਸਿੱਖ ਸੰਗਤ ਦੀਵਾਨ ਵਿਚ ਬਿਰਾਜਮਾਨ ਸੀ, ਹਰ ਇਕ ਦੀ ਸੁਰਤ ਪਾਰਬ੍ਰਹਮ ਦੇ ਚਰਨਾਂ ਨਾਲ ਜੁੜੀ ਹੋਈ ਸੀ ਤੇ ਸਤਿਗੁਰੂ ਜੀ ਨਾਮ ਬਾਣੀ ਰੂਪ ਵਰਖਾ ਕਰੀ ਜਾ ਰਹੇ ਸਨ। ਸਵਰਗਪੁਰੀ ਦਾ ਨਜ਼ਾਰਾ ਸੀ, ਜਿਵੇਂ ਇੰਦਰ ਦੇ ਦਰਬਾਰ ਵਿਚ ਦੇਵਤੇ ਬੈਠ ਹੋਏ ਹੁੰਦੇ ਹਨ। ਉਸ ਸਮੇਂ ਅਚਾਨਕ ਥੋਹੜਾ ਜਿਹਾ ਰੌਲਾ ਸੁਣਾਈ ਦਿੱਤਾ। ਜਗਿਆਸੂਆਂ ਦੀਆਂ ਸੁਰਤਾਂ ਉਖੜ ਗਈਆਂ ਲਿਵ ਟੁੱਟ ਗਈ, ਅੱਖਾਂ ਆਪ ਮੁਹਾਰੀਆਂ ਹੀ ਖੁੱਲ੍ਹ

ਗਈਆਂ ਸਭ ਨੇ ਦੇਖਿਆ—ਤਿੰਨ ਚਾਰ ਆਦਮੀ ਇਕ ਰੂਪਵਤੀ ਮੁਟਿਆਰ ਨੂੰ ਬਾਹੀਂ ਤੋਂ ਫੜਕੇ ਖਿੱਚੀ ਆਉਂਦੇ ਸਨ। ਜੋਬਨ ਮਤੀ ਨਾਰੀ ਨੇ ਸ਼ਿੰਗਾਰ ਕੀਤਾ ਹੋਇਆ ਸੀ, 'ਉਹ ਇਕੋ ਕਹੀ ਜਾਂਦੀ ਸੀ ਮੈਨੂੰ ਛੱਡ ਦੇਵੋ ਮੈਂ ਨਹੀਂ ਰਹਿਣਾ। ਮੈਨੂੰ ਛੱਡ ਦੇਵੋ ਮੇਰਾ ਪਤੀ ਨਾਲ ਪਿਆਰ ਹੈ।'

ਸਤਿਗੁਰੂ ਜੀ ਨੇ ਪੁਛਿਆ—'ਕਿਉਂ ਭਾਈ! ਇਸ ਨੂੰ ਕਿਉਂ ਫੜਿਆ ਹੈ? ਇਹ ਕਿਧਰ ਜਾਣਾ ਚਾਹੁੰਦੀ ਹੈ?'

ਨਾਰੀ ਨੂੰ ਫੜਕੇ ਲਿਆਉਣ ਵਾਲਿਆਂ ਨੇ ਬੇਨਤੀ ਕੀਤੀ—'ਮਹਾਰਾਜ! ਇਸਦਾ ਪਤੀ ਚਲਾਣਾ ਕਰ ਗਿਆ ਹੈ। ਇਹ ਵੀ ਉਸਦੇ ਨਾਲ ਸੜ ਕੇ ਮਰਨਾ ਚਾਹੁੰਦੀ ਹੈ। ਅਸੀਂ ਰੋਕਦੇ ਹਾਂ ਕਿ ਮਰਨਾ ਚੰਗਾ ਨਹੀਂ ਮਹਾਰਾਜ ਇਸ ਦੀ ਰਖਿਆ ਕਰੋ।'

'ਇਸ ਨੂੰ ਛੱਡ ਦੇਵੋ!' ਸਤਿਗੁਰੂ ਜੀ ਨੇ ਫੁਰਮਾਇਆ ਉਸ ਇਸਤਰੀ ਨੂੰ ਛੱਡ ਦਿੱਤਾ, ਉਸਨੇ ਨੱਸਣ ਦਾ ਯਤਨ ਨਾ ਕੀਤਾ। ਉਹ ਹੌਲੀ ਜਿਹੀ ਹਿੱਲੀ ਪਰ ਉਸਦੇ ਅੰਗਾਂ ਵਿਚੋਂ ਕਾਹਲ ਖਤਮ ਹੋ ਗਈ ਸਤਿਗੁਰੂ ਜੀ ਦੀ ਨਿਗਾਹ ਨਾਲ ਹੀ ਉਸਦੇ ਮਨ ਤੇ ਐਸਾ ਅਸਰ ਪਿਆ ਕਿ ਉਹ ਭੁੱਲਣ ਲੱਗੀ ਕਿ ਉਸਨੇ ਮਰਨਾ ਹੈ। ਸਾਹਿਬਾਂ ਨੇ ਉਸਨੂੰ ਬਿਠਾ ਲਿਆ, ਫਿਰ ਉਪਦੇਸ਼ ਕੀਤਾ—'ਹੇ ਪੁੱਤਰੀ! ਪਤੀ ਦੇ ਨਾਲ ਸੜ ਕੇ ਮਰਨਾ ਸਤੀ ਪਨ ਨਹੀਂ ਇਹ ਤਾਂ ਆਤਮ ਹੱਤਿਆ ਹੈ। ਆਤਮ ਹੱਤਿਆ ਕਰਨ ਵਾਲਾ ਜਗਤ ਵਿਚ ਮਹਾਂ ਪਾਪੀ ਹੁੰਦਾ ਹੈ। ਉਹ ਨਾਰੀਆਂ ਸਤੀ ਹੁੰਦੀਆਂ ਹਨ, ਜੋ ਪਤੀ ਦੇ ਮਰਨ ਪਿਛੋਂ ਉਸਦੀ ਯਾਦ ਵਿਚ ਜੀਵਨ ਬਤੀਤ ਕਰਨ। ਵਿਛੜਨਾ ਤੇ ਮਿਲਣਾ ਇਹ ਵਾਹਿਗੁਰੂ ਦੇ ਭਾਣੇ ਨਾਲ ਹੈ। ਜੀਵ ਇਕੱਲਾ ਆਉਂਦਾ ਹੈ ਇਕੱਲਾ ਹੀ ਜਾਂਦਾ ਹੈ ਕਰਮਾਂ ਦਾ ਫਲ ਖਾਂਦਾ ਹੈ। ਜਿਵੇਂ ਵਿਧਮਾਤਾ ਨੇ ਲਿਖਿਆ ਹੁੰਦਾ ਹੈ ਤਿਵੇਂ ਜਗਤ ਵਿਚ ਨਾਰੀ ਪੁਰਸ਼ ਮਿਲਦੇ ਹਨ। ਇਸ ਧਰਤੀ ਦਾ ਮੇਲ ਧਰਤੀ ਤੇ ਮੁੱਕ ਜਾਂਦਾ ਹੈ। ਪ੍ਰਲੋਕ ਦਾ ਮੇਲ ਪ੍ਰਲੋਕ ਵਿਚ ਹੈ। ਹੇ ਦੇਵੀ! ਸਤੀ ਹੋਣ ਦਾ ਵਿਚਾਰ ਤਿਆਗ ਦੇਹ, ਅੱਗ ਵਿਚ ਸੜ ਕੇ ਤੂੰ ਕਦੀ ਆਪਣੇ ਪਤੀ ਦੇ ਸਾਥ ਨਹੀਂ ਜਾਣਾ ਕਿਉਂਕਿ ਤੇਰਾ ਮੇਲ ਪਤੀ ਨਾਲ ਇਸ ਜਗਤ ਵਿਚ ਹੋਇਆ ਸੀ, ਜਿਸ ਵਸਤੂ (ਸਰੀਰ) ਨਾਲ ਮੇਲ ਹੋਇਆ ਉਹ ਵਸਤੂ ਪੰਜ ਭੂਤਕ ਸੀ, ਉਸ ਸਰੀਰ ਨੂੰ ਅਗਨਿ ਦੇਵਤਾ ਨੇ ਸਾੜ ਕੇ ਮੁੜ ਪੰਜ ਤੱਤਾਂ ਵਿਚ ਮਿਲਾ ਦਿੱਤਾ। ਤੇਰਾ ਸਰੀਰ ਵੀ ਸੜ ਕੇ

ਤੱਤਾਂ ਨਾਲ ਮਿਲ ਜਾਵੇਗਾ। ਹੋਂਦ ਖਤਮ ਹੋ ਗਈ ਜਦ ਹੋਂਦ ਮੁੱਕ ਗਈ ਤਾਂ ਮੇਲ ਕਿਸ ਵਸਤੂ ਨਾਲ ਹੋਣਾ ਹੈ ? ਬਾਕੀ ਰਹੀ ਆਤਮਾ ਦੀ ਗੱਲ, ਆਤਮਾ ਅਮਰ ਹੈ। ਇਹ ਮਰਦੀ ਨਹੀਂ ਪਰ ਮਾਤ ਲੋਕ ਵਿਚੋਂ ਜਦ ਆਤਮਾ ਪ੍ਰਲੋਕ ਗਮਨ ਕਰਦੀ ਹੈ ਤਾਂ ਉਸ ਨੂੰ ਮਾਤ ਲੋਕ ਦਾ ਗਿਆਨ ਨਹੀਂ ਰਹਿੰਦਾ। ਉਸ ਨੂੰ ਇਹ ਸਭ ਕੁਝ ਭੁੱਲ ਜਾਂਦਾ ਹੈ ਕਿ ਉਹ ਕਿਸੇ ਨਾਲ ਪਿਆਰ ਵਿਹਾਰ ਆਦਿਕ ਕਰਦਾ ਸੀ ਉਹ ਤਾਂ ਬਸ ਇਕ ਆਪ ਹੀ ਰਹਿ ਜਾਂਦਾ ਹੈ ਤੇ ਉਹਦੇ ਸਾਥ ਉਹਦੇ ਕਰਮ ਹੁੰਦੇ ਹਨ। ਕਰਮਾਂ ਦੇ ਹਿਸਾਬ ਵੇਲੇ ਜਮਾਂ ਦੇ ਵੱਸ ਪੈਂਦਾ ਹੈ ਕਿਉਂਕਿ ਕਿਸੇ ਮਰਦ ਅਤੇ ਇਸਤਰੀ ਦੇ ਕਰਮ ਇਕੋ ਜਿਹੇ ਨਹੀਂ ਹੁੰਦੇ ਇਸ ਵਾਸਤੇ ਇਕੱਠੇ ਤਾਂ ਰਹਿ ਸਕਦੇ ਨਹੀਂ। ਕਰਮਾਂ ਦੇ ਕਾਰਨ ਜੀਵ ਆਤਮਾ ਨੂੰ ਨਰਕਾਂ ਵਿਚ ਜਾਂ ਸਵਰਗਾਂ ਵਿਚ ਜਾਣਾ ਪੈਂਦਾ ਹੈ। ਇਹ ਕੀ ਪਤਾ ਕਿ ਤੇਰੇ ਪਤੀ ਦੇ ਕਰਮ ਉਸ ਨੂੰ ਕਿਸ ਅਸਥਾਨ ਤੇ ਲੈ ਗਏ ਹਨ। ਇਹ ਕੀ ਪਤਾ ਕਿ ਤੇਰੇ ਜੀਵ ਆਤਮਾ ਨੇ ਤੇਰੇ ਤਨ ਨੂੰ ਛੱਡਕੇ ਕਿਥੇ ਜਾਣਾ ਹੈ। ਕੋਈ ਗਿਆਨ ਰਹਿ ਸਕਦਾ ਹੈ ? ਕੀ ਇਹ ਤੈਨੂੰ ਗਿਆਨ ਹੈ ਕਿ ਤੂੰ ਕੋਈ ਮਾੜਾ ਕਰਮ ਨਹੀਂ ਕੀਤਾ ਤੇ ਜਿਥੇ ਤੇਰਾ ਪਤੀ ਗਿਆ ਹੈ ਉਥੇ ਤੂੰ ਜਾਵੇਂਗੀ ? ਜਾਂ ਕੀ ਤੇਰੇ ਪਤੀ ਤੇ ਤੇਰੇ ਕਰਮਾਂ ਦਾ ਫਲ ਇਕੋ ਹੀ ਹੈ।'

ਇਸਤਰੀ ਕੋਈ ਉੱਤਰ ਨਾ ਦੇ ਸਕੀ, ਉਹ ਤਾਂ ਪਤੀ ਦੇ ਸੁਭਾਅ, ਉਹਦੀ ਜਵਾਨੀ ਉਹਦੇ ਸੁੰਦਰ ਤਨ ਉਹਦੇ ਪਿਆਰ ਨੂੰ ਪਾਲਦੀ ਸੀ, ਜੀਵ ਆਤਮਾ ਦਾ ਤਾਂ ਉਸ ਨੂੰ ਗਿਆਨ ਹੀ ਨਹੀਂ ਸੀ ਉਹ ਤਾਂ ਰਾਤ ਦਿਨੇ ਉਹਨਾਂ ਚੀਜ਼ਾਂ ਦੀ ਉਪਾਸ਼ਕ ਸੀ, ਜਿਹੜੀਆਂ ਚੀਜ਼ਾਂ ਜਗਤ ਦੀਆਂ ਤੇ ਜਗਤ ਵਿਚ ਹੀ ਰਹਿ ਜਾਂਦੀਆਂ ਹਨ। ਉਸ ਨੂੰ ਤਾਂ ਇਹ ਵੀ ਪਤਾ ਨਹੀਂ ਸੀ ਕਿ ਉਸਦੇ ਪਤੀ ਜਾਂ ਉਸਦੇ ਸਹੁਰੇ ਦੀ ਦੌਲਤ ਮੇਹਨਤ ਦੀ ਕਮਾਈ ਸੀ ਕਿ ਪਾਪ ਦੀ ਕਮਾਈ ਸੀ ਉਹ ਘਬਰਾ ਗਈ ਚੁੱਪ ਰਹੀ ਉਸ ਨੂੰ ਔੜਿਆ ਹੀ ਕੁਝ ਨਾ ਕਿ ਉਹ ਕੀ ਉੱਤਰ ਦੇਵੇ।

ਸਤਿਗੁਰੂ ਜੀ ਬੋਲੇ—'ਹੇ ਦੇਵੀ ! ਮਰਨ ਦਾ ਵਿਚਾਰ ਛੱਡ ਕੇ ਜਿਉਂਦੀ ਰਹੋ, ਪਤੀ ਦੀਆਂ ਵਸਤੂਆਂ ਨਾਲ ਪਿਆਰ ਕਰਦੀ ਰਹੋ, ਉਸਦੀ ਅਮਾਨਤ ਬਣੀ ਰਹੋ, ਆਤਮਘਾਤ ਕਰਕੇ ਤੂੰ ਸਿੱਧੀ ਨਰਕਾਂ ਨੂੰ ਜਾਵੇਂਗੀ। ਪਤੀ ਦੀ ਰੂਹ ਨੂੰ ਸਗੋਂ ਦੁਖੀ ਕਰੇਂਗੀ ਵਾਹਿਗੁਰੂ ਦਾ ਸਿਮਰਨ ਕਰ। ਜੇ ਉਹਦੀ ਅਮਾਨਤ ਨਾ

ਬਣੀ ਰਹਿ ਸਕੇਂ ? ਜੇ ਪ੍ਰਬਲ ਮਾਇਆ ਦੇ ਅਸਰ ਨਾਲ ਤੇਰਾ ਮਨ ਕਾਮ ਕਰੋਧ ਤੇ ਮੋਹ ਦਾ ਸ਼ਿਕਾਰ ਹੋ ਜਾਵੇ ਤਾਂ ਕਿਸੇ ਜੀਉਂਦੇ ਪੁਰਖ ਨੂੰ ਆਪਣਾ ਪਤੀ ਬਣਾ ਲਵੀਂ ਤੇ ਉਹਦੇ ਨਾਲ ਜੀਵਨ ਦੇ ਦਿਨ ਕੱਟੀਂ। ਇਸਤਰੀ ਉਹ ਵੇਲ ਹੈ ਜੋ ਮਰਦ ਆਸਰੇ ਤੋਂ ਬਿਨਾਂ ਸਮਾਜ ਵਿਚ ਦਿਨ ਨਹੀਂ ਕੱਟ ਸਕਦੀ। ਹੇ ਦੇਵੀ! ਅਕਾਲ ਪੁਰਖ ਦਾ ਭਾਣਾ ਮੰਨਣਾ ਜ਼ਰੂਰੀ ਹੈ। ਮਰਨਾ ਸਭ ਨੇ ਹੈ ਕੋਈ ਅੱਜ ਮਰਦਾ ਹੈ ਕੋਈ ਕੱਲ। ਸਾਰੇ ਮਰਦੇ ਹਨ ਪਰ ਜੀਉਂਦਾ ਕੋਈ ਕੋਈ ਹੈ। ਚੰਗੇ ਜੀਉਣ ਦਾ ਵੱਲ ਸਿੱਖਣਾ ਚਾਹੀਏ। ਨੇਕ ਪੁਰਖਾਂ ਦੀ ਸੰਗਤ ਕਰੀਏ। ਧਰਮ ਕਿਰਤ ਕਰਦੇ ਹੋਏ ਧਰਮ ਦੇ ਅਸੂਲਾਂ ਦਾ ਪਾਲਣ ਕਰੀਏ। ਨੇਕ ਭਗਤੀ ਸੇਵਾ ਕਰਨਾ ਮਨੁੱਖ ਦਾ ਪਰਮ ਧਰਮ ਹੈ ਇਸੇ ਨੂੰ ਚੰਗਾ ਜੀਉਣਾ ਆਖਦੇ ਹਨ। ਡਰ ਕੇ ਦੁਨੀਆਂ ਦੀਆਂ ਔਕੜਾਂ ਦਾ ਮੁਕਾਬਲਾ ਨਾ ਕਰ ਸਕਣਾ। ਇਹ ਮਾਨਸਿਕ ਕਮਜ਼ੋਰੀ ਹੈ ਇਹ ਕਮਜੋਰੀ ਪਾਪ ਹੈ। ਹੇ ਪੁੱਤਰੀ! ਮਰ ਕੇ ਮਹਾਂ ਪਾਪ ਨਾ ਕਰ। ਨਰਕਾਂ ਦੀ ਅੱਗ ਤੈਨੂੰ ਸਾੜਦੀ ਰਹੇਗੀ। ਤੇਰਾ ਹੁਲੀਆ ਵਿਗੜਿਆ ਰਹੇਗਾ। ਤੈਨੂੰ ਕੋਈ ਨਰਕਾਂ ਵਿਚੋਂ ਬਾਹਰ ਨਹੀਂ ਕੱਢ ਸਕੇਗਾ। ਬਸ ਇਹੋ ਹੀ ਤੇਰਾ ਧਰਮ ਹੈ ਕਿ ਪਤੀ ਦਾ ਸਸਕਾਰ ਕਰਕੇ ਉਸ ਦੀ ਆਤਮਾ ਦੀ ਸ਼ਾਂਤੀ ਵਾਸਤੇ ਵਾਹਿਗੁਰੂ ਅੱਗੇ ਅਰਦਾਸ ਕਰ।'

ਜਿਵੇਂ ਸੀਤਲ ਜਲ ਅੱਗ ਨੂੰ ਠੰਢਿਆਂ ਕਰ ਦੇਂਦਾ ਹੈ। ਇਸੇ ਤਰ੍ਹਾਂ ਗੁਰੂ ਜੀ ਦੇ ਉਪਦੇਸ਼ ਤੇ ਮੇਹਰ ਨੇ ਉਸ ਇਸਤਰੀ ਦੇ ਆਤਮਘਾਤ ਕਰਨ ਦੇ ਵਿਚਾਰ (ਜੋਸ਼) ਨੂੰ ਠੰਢਿਆਂ ਕਰ ਦਿੱਤਾ। ਉਹ ਸੰਗ ਮਰਮਰ ਦੀ ਬਣਕੇ ਇਕ ਬਰਫ ਦੀ ਢਿੱਗ ਹੋ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੀ ਰਹੀ। ਉਹਦੇ ਨੈਣਾਂ ਵਿਚੋਂ ਛਮ ਛਮ ਅੱਥਰੂ ਕਿਰਨ ਲੱਗ ਪਏ, ਉਹਦੀ ਜਬਾਨ ਤਾਲੂ ਨਾਲ ਜੁੜ ਗਈ, ਉਹਦੀ ਇਹ ਦਸ਼ਾ ਵੇਖ ਕੇ ਸਤਿਗੁਰੂ ਜੀ ਨੇ ਉਹਦੇ ਨਾਲ ਦੇ ਮਰਦਾਂ ਨੂੰ ਹੁਕਮ ਕੀਤਾ—'ਜਾਓ! ਇਸਦੇ ਪਤੀ ਦੀ ਦੇਹ ਦਾ ਸਸਕਾਰ ਕਰੋ ਇਸ ਨੂੰ ਇਥੇ ਬੈਠੀ ਰਹਿਣ ਦੇਵੋ।'

ਸਤਿਗੁਰੂ ਜੀ ਦੇ ਬਚਨ ਸੁਣ ਕੇ ਸਾਰੇ ਚਲੇ ਗਏ। ਉਹ ਇਸਤਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੈਠੀ ਰਹੀ, ਜਦੋਂ ਦੀਵਾਨ ਦੀ ਸਮਾਪਤੀ ਹੋਈ ਤਾਂ ਸਾਹਿਬਾਂ ਨੇ ਉਹਦੇ ਨੈਣਾਂ ਵਿਚ ਅੰਮ੍ਰਿਤ ਦੇ ਛੱਟੇ ਮਾਰੇ। ਉਸ ਨੂੰ ਹੋਸ਼ ਵਿਚ ਲਿਆਂਦਾ ਤੇ ਘਰ ਨੂੰ ਤੋਰਿਆ। ਉਸ ਨੇ ਸਤੀ ਹੋਣ ਦੀ ਵਿਚਾਰ ਛੱਡ ਦਿੱਤੀ ਅਤੇ ਭਗਤੀ

ਸਿਮਰਨ ਕਰਕੇ ਜੀਵਨ ਬਿਤਾਉਣ ਲੱਗੀ ।

## ੧੭. ਸਤਿਗੁਰੂ ਜੀ ਦਾ ਆਗਰੇ ਤੋਂ ਕੂਚ

ਆਗਰੇ ਤੋਂ ਬਾਦਸ਼ਾਹ ਦੇ ਨਾਲ ਰਲਕੇ ਕੂਚ ਕੀਤਾ ਗਿਆ, ਇਕ ਹਿੰਦੁਸਤਾਨ ਦਾ ਬਾਦਸ਼ਾਹ, ਦੂਸਰਾ ਦੀਨ ਦੁਨੀਆਂ ਦਾ ਪਾਤਿਸ਼ਾਹ, ਪਹਿਲਾਂ ਜਗਤ ਦੇ ਰਾਜਿਆਂ ਨੂੰ ਡੰਨ ਦੇਂਦਾ ਸੀ । ਪਰਜਾ ਉਸ ਕੋਲੋਂ ਡਰਦੀ ਸੀ ਤੇ ਦੂਸਰਾ ਜਗਤ ਨਾਲ ਪਿਆਰ ਕਰਦਾ ਸੀ, ਗਰੀਬਾਂ ਤੇ ਮਜ਼ਲੂਮਾਂ ਦੀ ਰੱਖਿਆ ਕਰਦਾ ਸੀ ਨਿਥਾਵੇਂ ਨ ਪੁੱਤਰੇ, ਗਰੀਬ, ਮੁਕਤੀ ਦੇ ਚਾਹਵਾਨ ਸਾਰੇ ਦੂਸਰੇ ਪਾਤਿਸ਼ਾਹ (ਸਤਿਗੁਰੂ) ਦੀ ਸ਼ਰਨ ਆਉਂਦੇ ਸਨ । ਆਗਰੇ ਤੋਂ ਚੱਲ ਕੇ ਜੈ ਪੁਰ, ਜੌਨਪੁਰ, ਚਤੌੜ ਆਦਿਕ ਸ਼ਹਿਰਾਂ ਵਿਚ ਪਹੁੰਚੇ । ਬਾਦਸ਼ਾਹ ਨੇ ਸਾਰੇ ਰਾਜਿਆਂ ਪਾਸੋਂ ਸਤਿਗੁਰੂ ਜੀ ਦੀ ਪੂਜਾ ਕਰਵਾਈ। ਰਾਜਿਆਂ ਨੂੰ ਵੀ ਜਦੋਂ ਪਤਾ ਲੱਗਾ ਕਿ ਸਤਿਗੁਰੂ ਜੀ ਬ੍ਰਹਮ ਸ਼ਕਤੀ ਰੱਖਦੇ ਹਨ ਤਾਂ ਕਈਆਂ ਨੇ ਆਤਮਿਕ ਦੁੱਖਾਂ ਨੂੰ ਦੂਰ ਕੀਤਾ ਬਹੁਤਿਆਂ ਨੇ ਦੀਖਸ਼ਾ ਪ੍ਰਾਪਤ ਕੀਤੀ ।

ਚੱਲਦੇ ਚੱਲਦੇ ਜਦੋਂ ਚਤੌੜ ਪੁਜੇ ਤਾਂ ਇਥੇ ਇਕ ਘਟਨਾ ਇਉਂ ਵਾਪਰੀ— ਸਤਿਗੁਰੂ ਜੀ ਦੇ ਘੋੜਿਆਂ ਵਾਸਤੇ ਸਿੰਘ ਘਾਹ ਲੈਣ ਵਾਸਤੇ ਗਏ । ਘਾਹ ਦਾ ਉਥੋਂ ਦੇ ਰਾਜਪੂਤ ਰਾਜੇ ਨੇ ਜਖੀਰਾ ਇਕੱਠਾ ਕੀਤਾ ਹੋਇਆ ਸੀ, ਸਿੰਘ ਉਸੇ ਘਾਹ ਨੂੰ ਜਾ ਚੁੱਕਣ ਲੱਗੇ ਜਦੋਂ ਘਾਹ ਚੁੱਕਿਆ ਤਾਂ ਰਾਜੇ ਦੇ ਆਦਮੀਆਂ ਨੇ ਰੋਕਿਆ, ਸਿੰਘ ਨਾ ਰੁਕੇ ਰਾਜਪੂਤਾਂ ਤੇ ਸਿੰਘਾਂ ਦੇ ਵਿਚਾਲੇ ਲੜਾਈ ਹੋ ਪਈ। ਜਦ ਦੋਹਾਂ ਪਾਸਿਆਂ ਤੋਂ ਤੇਗ ਤੇ ਬੰਦੂਕ ਚੱਲਣੀ ਸ਼ੁਰੂ ਹੋਈ ਤਾਂ ਸਤਿਗੁਰੂ ਜੀ ਨੂੰ ਪਤਾ ਲੱਗਾ, ਉਹਨਾਂ ਨੇ ਭਾਈ ਮਾਨ ਸਿੰਘ ਜੀ ਨੂੰ ਸੁਲਾਹ ਕਰਾਉਣ ਤੇ ਲੜਾਈ ਰੋਕਣ ਵਾਸਤੇ ਭੇਜਿਆ । ਜਦ ਉਹ ਪੁਜੇ ਤਾਂ ਲੜਾਈ ਹੋ ਰਹੀ ਸੀ। ਉਹਨਾਂ ਨੇ ਆਖ ਵੇਖ ਕੇ ਲੜਾਈ ਬੰਦ ਕਰਾ ਦਿੱਤੀ ਪਰ ਅਜੇ ਝਗੜਾ ਹੋ ਹੀ ਰਿਹਾ ਸੀ ਕਿ ਕਿਸੇ ਤੁਰਕ ਨੇ ਗੋਲੀ ਮਾਰ ਕੇ ਭਾਈ ਮਾਨ ਸਿੰਘ ਨੂੰ ਸ਼ਹੀਦ ਕਰ ਦਿੱਤਾ। ਉਸ ਦੇ ਸ਼ਹੀਦ ਹੋਣ ਦੀ ਢਿੱਲ ਹੀ ਸੀ ਕਿ ਸਿੰਘਾਂ ਨੂੰ ਬਹੁਤ ਕਰੋਧ ਆ ਗਿਆ ਕਰੋਧ ਕਰ ਕੇ ਸਿੰਘਾਂ ਨੇ ਕਈ ਰਾਜਪੂਤ ਤੇ ਕਈ ਤੁਰਕ ਝਟਕਾ ਦਿੱਤੇ ਲੜਾਈ ਵੱਧ ਗਈ ।

ਬਾਦਸ਼ਾਹ ਬਹਾਦਰ ਸ਼ਾਹ ਨੂੰ ਲੜਾਈ ਦੀ ਖਬਰ ਮਿਲੀ । ਉਸ ਨੇ ਆਪਣੀ

ਫੌਜ ਭੇਜੀ ਕਿ ਲੜਾਈ ਨੂੰ ਰੋਕਿਆ ਜਾਵੇ ਫੌਜ ਪੁੱਜੀ ਲੜਾਈ ਰੋਕੀ। ਫੌਜਦਾਰ ਨੇ ਸਾਰਾ ਹਾਲ ਮਲੂਮ ਕਰਕੇ ਜਿਨ੍ਹਾਂ ਤੁਰਕਾਂ ਨੇ ਭਾਈ ਮਾਨ ਸਿੰਘ ਨੂੰ ਸ਼ਹੀਦ ਕੀਤਾ ਸੀ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ ਤੇ ਉਹ ਸਾਰੇ ਗ੍ਰਿਫਤਾਰ ਕੀਤੇ ਹੋਏ ਤੁਰਕ ਸਤਿਗੁਰੂ ਜੀ ਵੱਲ ਭੇਜ ਦਿੱਤੇ।

ਸਤਿਗੁਰੂ ਜੀ ਨੇ ਜਦੋਂ ਭਾਈ ਮਾਨ ਸਿੰਘ ਜੀ ਦੀ ਸ਼ਹੀਦੀ ਬਾਰੇ ਸੁਣਿਆਂ ਤਾਂ ਸਾਹਿਬਾਂ ਨੂੰ ਰੰਜ ਆਇਆ, ਕਿਉਂਕਿ ਭਾਈ ਮਾਨ ਸਿੰਘ ਜੀ ਸਤਿਗੁਰੂ ਜੀ ਦੇ ਸਿਦਕੀ ਸ਼ਰਧਾਲੂ ਤੇ ਬਹਾਦਰ ਸਿੰਘ ਸਨ ਪਰ ਸਾਹਿਬਾਂ ਨੇ ਸਾਰੇ ਫੜੇ ਤੁਰਕਾਂ ਨੂੰ ਸੁਤੰਤਰ ਕਰ ਦਿੱਤਾ। ਉਹਨਾਂ ਨੇ ਕਿਸੇ ਨੂੰ ਸਜ਼ਾ ਦਿਵਾਉਣੀ ਮੁਨਾਸਬ ਨਾ ਸਮਝੀ, ਉਧਰੋ ਉਧਰੀ ਸਮਝੌਤਾ ਹੋ ਗਿਆ, ਭਾਈ ਮਾਨ ਸਿੰਘ ਜੀ ਦਾ ਤੇ ਹੋਰ ਸਿੰਘ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ।

ਇਸ ਵਾਰਤਾ ਦਾ ਜਦੋਂ ਚਤੌੜ ਦੇ ਰਾਜੇ ਨੂੰ ਪਤਾ ਲੱਗਾ ਤਾਂ ਉਹ ਵੀ ਸਤਿਗੁਰੂ ਜੀ ਦੇ ਪਾਸ ਆਇਆ, ਉਸ ਨੇ ਖਿਮਾਂ ਮੰਗੀ ਤੇ ਬਹੁਤ ਸਾਰਾ ਪਦਾਰਥ ਭੇਟਾ ਕੀਤਾ।

# ੧੯. ਸਤਿਗੁਰੂ ਜੀ ਦੇ ਕੌਤਕ

ਸਤਿਗੁਰੂ ਜੀ ਦੇ ਕੌਤਕ ਬਹੁਤ ਹੀ ਨਿਰਾਲੇ ਸਨ। ਚੋਜੀ ਪ੍ਰੀਤਮ ਨਿੱਤ ਨਵੇਂ ਚੋਜ ਕਰਦੇ ਰਹਿੰਦੇ ਉਹਨਾਂ ਚੋਜਾਂ ਨੂੰ ਦੇਖ ਕੇ ਬਹਾਦਰ ਸ਼ਾਹ ਤੇ ਹੋਰ ਲੋਕ ਬਹੁਤ ਹੈਰਾਨ ਤੇ ਪ੍ਰਸੰਨ ਹੁੰਦੇ।

ਬਹਾਦਰ ਸ਼ਾਹ ਤੇ ਸਤਿਗੁਰੂ ਜੀ ਦਾ ਡੇਰਾ ਉਜੈਨ ਪੁੱਜ ਚੁੱਕਾ ਸੀ। ਉਜੈਨ ਮਹਾਰਾਜ ਬਿਕ੍ਰਮਾਜੀਤ ਦਾ ਸ਼ਹਿਰ ਹੈ। ਇਥੇ ਬਹੁਤ ਸਾਰੇ ਵੈਸ਼ਾਲ ਜੰਗਲ ਸਨ। ਬਹਾਦਰ ਸ਼ਾਹ ਨੇ ਸ਼ਿਕਾਰ ਖੇਡਣ ਦੀ ਸਲਾਹ ਕੀਤੀ ਸ਼ਿਕਾਰ ਜਾਣ ਤੋਂ ਪਹਿਲਾਂ ਐਵੇਂ ਚਰਚਾ ਹੋ ਪਈ ਕਿ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕਰਨਾ ਚਾਹੀਦਾ ਹੈ। ਸਤਿਗੁਰੂ ਜੀ ਨੇ ਫੁਰਮਾਇਆ ਕਿ 'ਇਹ ਕਿਹੜੀ ਵੱਡੀ ਗੱਲ ਹੈ ਸਭ ਕੁਝ ਹੋ ਜਾਵੇਗਾ ਤਲਵਾਰ ਨਾਲ ਸ਼ੇਰ ਮਾਰਿਆ ਜਾ ਸਕਦਾ ਹੈ।'

ਦੂਸਰੇ ਰਾਜੇ ਤੇ ਸੂਰਮਿਆਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਤੇ ਬਹਾਦਰ ਸ਼ਾਹ ਇਕ ਵੈਸ਼ਾਲ ਜੰਗਲ ਵਿਚ ਪੁਜੇ ਜਿਥੇ ਸ਼ੇਰ ਤੇ ਸ਼ੇਰਨੀ ਰਹਿੰਦੇ ਸਨ। ਇਹ ਦੋਵੇਂ ਬਹੁਤ ਖੂੰ-ਖਾਰ ਸਨ। ਕੋਈ ਸ਼ਿਕਾਰੀ ਹੌਂਸਲਾ ਨਹੀਂ ਸੀ ਕਰਦਾ ਕਿ ਇਹਨਾਂ

ਨੂੰ ਮਾਰੇ।

ਸ਼ਿਕਾਰੀਆਂ ਦਾ ਕਾਫਲਾ ਜੰਗਲ ਵਿਚ ਪੁੱਜਾ ਤਾਂ ਸ਼ੇਰ ਦੀਆਂ ਭਬਕਾਂ ਦੂਰੋਂ ਹੀ ਸੁਣਾਈ ਦੇਣ ਲੱਗ ਪਈਆਂ। ਸਤਿਗੁਰੂ ਜੀ ਨੇ ਇੱਛਾ ਕੀਤੀ ਕਿ ਲੋਕਾਂ ਨੂੰ ਸਿੰਘਾਂ ਦਾ ਬਲ ਦਿਖਾਈਏ। ਉਨ੍ਹਾਂ ਨੇ ਆਪਣੇ ਸਿੰਘ ਭਾਈ ਰੋਸ਼ਨ ਸਿੰਘ ਨੂੰ ਹੁਕਮ ਕੀਤਾ ਕਿ ਉਹ ਸ਼ੇਰ ਨੂੰ ਮਾਰੇ। ਸਿੰਘ ਘੋੜੇ ਨੂੰ ਲੈ ਕੇ ਅਗੇ ਵਧਿਆ ਉਸ ਨੇ ਘੋੜੇ ਨੂੰ ਫੇਰ ਕੇ ਸ਼ੇਰ ਨੂੰ ਬਾਹਰ ਕੱਢਿਆ। ਜਦੋਂ ਸ਼ੇਰ ਆਪਣੇ ਘੁਰਨੇ ਵਿਚੋਂ ਨਿਕਲਕੇ ਬਾਹਰ ਆਇਆ ਤਾਂ ਸਿੰਘ ਘੋੜੇ ਉਤੋਂ ਉੱਤਰ ਬੈਠਾ। ਘੋੜੇ ਨੂੰ ਉਸਨੇ ਪਿਛੇ ਨਸਾ ਦਿੱਤਾ ਤੇ ਆਪ ਕਿਰਪਾਨ ਤੇ ਢਾਲ ਲੈ ਕੇ ਸ਼ੇਰ ਨਾਲ ਯੁੱਧ ਕਰਨ ਵਾਸਤੇ ਅਗੇ ਵਧਿਆ। ਸ਼ੇਰ ਵੀ ਕਰੋਧਵਾਨ ਹੋ ਕੇ ਅਗੋਂ ਆ ਗਿਆ। ਸ਼ੇਰ ਨੂੰ ਆਪਣੇ ਬਲ, ਪੰਜਿਆਂ ਤੇ ਦੰਦਾਂ ਉਤੇ ਮਾਣ ਸੀ। ਸਿੰਘ ਨੇ ਸ਼ੇਰ ਦੀਆਂ ਅੱਖਾਂ ਵਿਚ ਅੱਖਾਂ ਪਾਈਆਂ ਧਿਆਨ ਨਾਲ ਤੱਕਿਆ ਤੇ ਸ਼ੇਰ ਨੂੰ ਵੰਗਾਰਿਆ ਕਿ ਉਹ ਉਸ ਤੇ ਹਮਲਾ ਕਰੇ। ਦੂਰ ਖਲੋਤੇ ਸਾਰੇ ਸ਼ਿਕਾਰੀ ਕੌਤਕ ਦੇਖਣ ਲੱਗੇ। ਰਾਜਪੂਤ ਕਹਿੰਦੇ ਹਨ ਇਹ ਪੁਰਖ ਕਦੀ ਜਿਊਂਦਾ ਨਹੀਂ ਰਹੇਗਾ ਸ਼ੇਰ ਇਸ ਨੂੰ ਮਾਰ ਸੁੱਟੇਗਾ।

ਸ਼ੇਰ ਤੇ ਰੋਸ਼ਨ ਸਿੰਘ ਦਾ ਯੁੱਧ ਹੋਣਾ ਸ਼ੁਰੂ ਹੋਇਆ ਦੋਹਾਂ ਆਪਣੇ ਦਾਅ ਅਰੰਭੇ। ਸ਼ੇਰ ਉਛਲ ਕੇ ਪਿਆ ਤਾਂ ਸਿੰਘ ਨੇ ਢਾਲ ਨਾਲ ਰੋਕਿਆ। ਦੂਸਰਾ ਹੱਲਾ ਸ਼ੇਰ ਨੇ ਉਛਲ ਕੇ ਕੀਤਾ। ਸਿੰਘ ਨੇ ਢਾਲ ਤਾਂ ਪੰਜਿਆਂ ਤੇ ਦੰਦਾਂ ਅਗੇ ਕੀਤੀ ਅਤੇ ਆਪ ਗੋਡਿਆਂ ਭਾਰ ਹੋ ਕੇ ਸ਼ੇਰ ਦੇ ਸੀਨੇ ਵਿਚ ਕ੍ਰਿਪਾਨ ਖੋਭ ਦਿੱਤੀ। ਕ੍ਰਿਪਾਨ ਦੇ ਪੁੱਟਣ ਤੋਂ ਪਹਿਲਾਂ ਹੀ ਸ਼ੇਰ ਉਲਟਾ ਧਰਤੀ ਉਤੇ ਡਿੱਗ ਪਿਆ ਸ਼ੇਰ ਦੇ ਭਾਰ ਨਾਲ ਕ੍ਰਿਪਾਨ ਟੁੱਟ ਗਈ।

ਸ਼ੇਰ ਨੂੰ ਮਰਿਆ ਦੇਖ ਕੇ ਬਹਾਦਰ ਸ਼ਾਹ ਦੇ ਤਾਂ ਹੋਸ਼ ਗੁੰਮ ਹੋ ਗਏ। ਉਸ ਦੇ ਮੂੰਹੋਂ ਨਿਕਲ ਗਿਆ—'ਐਨੇ ਬਲੀ ਤੇ ਦਲੇਰ ਸਿੰਘ! ਇਹ ਆਦਮੀ ਹਨ ਜਾਂ ਦਿਓ?' ਸਿਪਾਹੀਆਂ ਨੇ ਅਗੇ ਹੋ ਕੇ ਸ਼ੇਰ ਨੂੰ ਚੁੱਕਿਆ ਤੇ ਬਾਦਸ਼ਾਹ ਸਲਾਮਤ ਪਾਸ ਲਿਆਂਦਾ।

'ਆਪ ਦੇ ਸਿੰਘ ਬਹੁਤ ਬਲੀ ਹਨ।' ਬਾਦਸ਼ਾਹ ਨੇ ਸਤਿਗੁਰੂ ਜੀ ਨੂੰ ਆਖਿਆ।

'ਹੋਰ ਕੌਤਕ ਦੇਖੋ! ਹੁਣ ਸਿੰਘ ਸ਼ੇਰਨੀ ਨੂੰ ਜੀਉਂਦਾ ਫੜ ਕੇ ਆਪ ਦੇ ਪੇਸ਼

ਕਰੇਗਾ। ਇਹਨਾਂ ਸਿੰਘਾਂ ਦਾ ਹੀ ਅਸਾਂ ਨੂੰ ਮਾਣ ਹੈ । ਇਹ ਅਕਾਲ ਪੁਰਖ ਦੇ ਪੁੱਤਰ ਹਨ । ਇਹਨਾਂ ਦਾ ਜੀਵਨ ਜਗਤ ਭਲਾਈ ਵਾਸਤੇ ਕੁਰਬਾਨੀ ਤੇ ਧਰਮ ਕ੍ਰਿਤ ਵਾਸਤੇ ਹੈ ।' ਸਤਿਗੁਰੂ ਜੀ ਦੇ ਬਚਨ ਸਨ ।

ਬਹਾਦਰ ਸ਼ਾਹ ਦੇਖਦਾ ਰਿਹਾ। ਸਤਿਗੁਰੂ ਜੀ ਦਾ ਦੂਸਰਾ ਸਿੰਘ ਭਾਈ ਨਾਹਰ ਸਿੰਘ ਭੂਰਾ ਤੇ ਖੰਡਾ ਲੈ ਕੇ ਮੈਦਾਨ ਵਿਚ ਨਿਤਰਿਆ । ਬਹੁਤ ਸੁੰਦਰ ਜਵਾਨ ਤੇ ਫੁਰਤੀਲੇ ਅੰਗਾਂ ਵਾਲਾ । ਉਸ ਨੇ ਜਾ ਕੇ ਸ਼ੇਰਨੀ ਨੂੰ ਲਲਕਾਰਿਆ, ਸ਼ੇਰਨੀ ਬੱਚਿਆਂ ਦੀ ਰਾਖੀ ਤੇ ਸੀ । ਸ਼ੇਰ ਦੇ ਮਰਨ ਦੀ ਚਿਲਕ ਸੁਣ ਕੇ ਉਹ ਆਪਣੇ (ਘੁਰਨੇ) ਵਿਚੋਂ ਬਾਹਰ ਆ ਗਈ । ਉਸ ਦੀਆਂ ਅੱਖਾਂ ਵਿਚ ਕਰੋਧ ਦੀ ਜਵਾਲਾ ਸੀ । ਉਸ ਨੇ ਪਤੀ ਦੇ ਖ਼ੂਨ ਦਾ ਬਦਲਾ ਲੈਣਾ ਸੀ ਉਹ ਅਗੇ ਵੱਧੀ । ਭਾਈ ਨਾਹਰ ਸਿੰਘ ਨੇ ਸ਼ੇਰਨੀ ਨੂੰ ਫੜਨ ਦਾ ਨਵਾਂ ਦਾਅ ਖੇਡਿਆ । ਉਸ ਨੇ ਭੂਰੇ ਦੀਆਂ ਦੋ ਕੰਨੀਆਂ ਪੈਰਾਂ ਹੇਠ ਦੱਬ ਲਈਆਂ ਤੇ ਦੋ ਉੱਪਰ ਡਾਂਗ ਵਿਚ ਅੜਾ ਕੇ ਭੂਰੇ ਨੂੰ ਤਾਣ ਲਿਆ। ਆਪ ਭੂਰੇ ਦੇ ਪਿਛਲੇ ਪਾਸੇ ਸੀ । ਜਦ ਸ਼ੇਰਨੀ ਆਈ ਉਸ ਆਉਂਦੀ ਨੇ ਉਛਲ ਕੇ ਹਮਲਾ ਕੀਤਾ ਸਿੰਘ ਨੇ ਭੂਰੇ ਦੀਆਂ ਕੰਨੀਆਂ ਛੱਡੀਆਂ। ਸ਼ੇਰਨੀ ਦੇ ਦੋਹਾਂ ਪੈਰਾਂ ਦੇ ਨੌਂਹ ਭੂਰੇ ਵਿਚ ਅੜ ਗਏ ਤੇ ਉਸਦੇ ਮੂੰਹ ਉਤੇ ਭੂਰਾ ਆ ਗਿਆ, ਸਿੰਘ ਨੇ ਅੱਖ ਦੀ ਫੋਰ ਵਿਚ ਖੰਡੇ ਦੀ ਹੁੱਝ ਨਾਲ ਸ਼ੇਰਨੀ ਨੂੰ ਦਬਾ ਕੇ ਭੂਰੇ ਦੀਆਂ ਦੂਸਰੀਆਂ ਕੰਨੀਆਂ ਫੜੀਆਂ ਤੇ ਸ਼ੇਰਨੀ ਨੂੰ ਪੰਡ ਵਾਂਗ ਭੂਰੇ ਵਿਚ ਵਲ੍ਹੇਟ ਲਿਆ, ਭੂਰੇ ਵਿਚ ਹੀ ਸ਼ੇਰਨੀ ਭਬਕਾਂ ਮਾਰਨ ਲੱਗੀ ਉਸ ਵੇਲੇ ਉਹ ਸ਼ਾਇਦ ਰੋ ਰਹੀ ਸੀ ਕਿ ਉਹ ਕਾਬੂ ਹੋ ਗਈ, ਕੋਈ ਉਸ ਨੂੰ ਬਚਾਵੇ ਉਹਦੇ ਬੱਚੇ ਪਿਛੇ ਸਨ।

ਸਿੰਘ ਨੇ ਪਹਿਲਾਂ ਡਾਂਗ ਨਾਲ ਸ਼ੇਰਨੀ ਦੇ ਹੰਕਾਰ ਨੂੰ ਤੋੜਿਆ ਫਿਰ ਚੁੱਕ ਕੇ ਬਾਦਸ਼ਾਹ ਦੇ ਕੋਲ ਲੈ ਆਇਆ, ਇਹ ਬਹਾਦਰੀ ਦੇਖ ਕੇ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਸਿੰਘ ਨੂੰ ਇਨਾਮ ਦਿੱਤਾ ਜਾਵੇ, ਪਰ ਭਾਈ ਨਾਹਰ ਸਿੰਘ ਜੀ ਨੇ ਇਨਾਮ ਲੈਣ ਤੋਂ ਇਨਕਾਰ ਕਰਦਿਆਂ ਹੋਇਆਂ ਆਖਿਆ—'ਮੈਨੂੰ ਇਨਾਮ ਦੀ ਲੋੜ ਨਹੀਂ ਮੇਰੇ ਸਤਿਗੁਰੂ ਜੀ ਨੇ ਮੈਨੂੰ ਬਹੁਤ ਕੁਝ ਬਖਸ਼ਿਆ ਹੈ । ਕਿਸੇ ਵਸਤੂ ਦੀ ਲੋੜ ਨਹੀਂ। ਰਿੱਧੀਆਂ ਸਿੱਧੀਆਂ ਬਖਸ਼ੀਆਂ ਹਨ । ਮਾਇਆ ਨਾਗਨੀ ਦੀ ਸਿੰਘਾਂ ਨੂੰ ਲੋੜ ਨਹੀਂ, ਇਹ ਤਾਂ ਸਿੰਘਾਂ ਦੀ ਚਰਨ ਸੇਵਕ ਹੈ ।' ਇਹਨਾਂ ਦੇ ਤਿਆਗ ਦੇ ਬਚਨਾਂ ਨੂੰ ਸੁਣਕੇ ਬਹਾਦਰ ਸ਼ਾਹ ਦੀ ਪ੍ਰਸੰਨਤਾ ਵਿਚ ਹੋਰ ਵਾਧਾ

ਹੋ ਗਿਆ ।

ਰਾਜਪੂਤਾਂ ਤੇ ਮੁਗਲਾਂ ਨੂੰ ਤੀਰਾਂ ਦਾ ਬਹੁਤ ਅਭਿਮਾਨ ਸੀ ਪਰ ਉਹਨਾਂ ਨੇ ਸੁਣਿਆਂ ਕਿ ਸਤਿਗੁਰੂ ਜੀ ਅਰਜਨ ਤੇ ਭੀਮ ਵਾਂਗ ਤੀਰ ਚਲਾਉਂਦੇ ਹਨ । ਉਨ੍ਹਾਂ ਨੇ ਸਾਹਿਬਾਂ ਅਗੇ ਬੇਨਤੀ ਕੀਤੀ ਕਿ ਖੁੱਲ੍ਹੀ ਥਾਂ ਤੇ ਤੀਰ ਚਲਾਏ ਜਾਣ ਮੁਕਾਬਲੇ ਹੋਏ । ਬਹਾਦਰ ਸ਼ਾਹ ਨੂੰ ਚੰਗਾ ਸ਼ੁਗਲ ਸੁਝਿਆ, ਉਸ ਨੇ ਇਨਾਮੀ ਖੇਡਾਂ ਰੱਖ ਦਿੱਤੀਆਂ। ਦਰਿਆ ਦੇ ਕਿਨਾਰੇ ਖੁੱਲ੍ਹੇ ਮੈਦਾਨ ਵਿਚ ਜਾ ਬੈਠੇ, ਰਾਜਪੂਤ ਰਾਜੇ ਤੇ ਮੁਗਲ ਸੂਰਮੇ ਧਨੁੱਖ ਬਾਣ ਲੈ ਕੇ ਅਗੇ ਵਧੇ ਸਾਰਿਆਂ ਨੇ ਤੀਰ ਚਲਾਏ ਬਹੁਤ ਦੂਰ ਤੱਕ ਤੀਰ ਗਏ ਸਨ ਸਭ ਤੋਂ ਪਿਛੋਂ ਸਤਿਗੁਰੂ ਜੀ ਨੇ ਧਨੁੱਖ ਫੜਿਆ ਤੇ ਤੀਰ ਛੱਡਿਆ । ਉਹ ਤੀਰ ਹਵਾ ਨੂੰ ਮਖੌਲ ਕਰਦਾ ਹੋਇਆ ਦੂਸਰਿਆਂ ਦੇ ਤੀਰਾਂ ਨਾਲੋਂ ਅੱਧ ਮੀਲ ਅਗੇ ਜਾ ਪਿਆ, ਸਾਰੇ ਜ਼ੋਰ ਲਾ ਲਾ ਥੱਕ ਗਏ ਪਰ ਕਿਸੇ ਦਾ ਤੀਰ ਉਥੇ ਨਾ ਪੁੱਜਾ । ਪੁੱਜ ਸਕਦਾ ਵੀ ਨਹੀਂ ਸੀ, ਕਿਉਂਕਿ ਤੀਰ ਚਲਾਉਣ ਵਿਚ ਉਸ ਸਮੇਂ ਸਾਰੇ ਭਾਰਤ ਵਿਚ ਕੋਈ ਨਹੀਂ ਸੀ । ਸਾਰੇ ਸ਼ਰਮਿੰਦੇ ਹੋਏ ਤੇ ਸਾਰਿਆਂ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ, ਸਾਹਿਬਾਂ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ।

## ੧੯. ਸਤਿਗੁਰੂ ਜੀ ਤੇ ਬਹਾਦਰ ਸ਼ਾਹ ਦਾ ਅੱਡ ਹੋਣਾ

ਉਜੈਨ ਤੋਂ ਤੁਰ ਕੇ ਬਹਾਦਰ ਸ਼ਾਹ ਦਾ ਡੇਰਾ ਬੁਰਹਾਨਪੁਰ ਪੁੱਜਾ ਤੇ ਇਥੋਂ ਬਹਾਦਰ ਸ਼ਾਹ ਨਾਗਪੁਰ ਨੂੰ ਚਲਿਆ ਗਿਆ, ਬਹਾਦਰ ਸ਼ਾਹ ਦਾ ਮਨੋਰਥ ਪੂਰਾ ਹੋ ਗਿਆ ਸੀ, ਉਹ ਸਤਿਗੁਰੂ ਜੀ ਨੂੰ ਪੰਜਾਬ ਤੋਂ ਬਾਹਰ ਲਿਜਾਣਾ ਚਾਹੁੰਦਾ ਸੀ ਸੋ ਬਹੁਤ ਦੂਰ ਲੈ ਆਇਆ। ਹੁਣ ਲੋੜ ਮਹਿਸੂਸ ਨਾ ਹੋਈ ਕਿ ਗੁਰੂ ਜੀ ਨਾਲ ਰਹਿਣ, ਨਾ ਬਹਾਦਰ ਸ਼ਾਹ ਨੇ ਜ਼ੋਰ ਲਾਇਆ ਕਿ ਸਤਿਗੁਰੂ ਜੀ ਉਸ ਦੇ ਨਾਲ ਗੋਲ ਕੰਡਾ ਜਾਣ ਤੇ ਨਾ ਸਤਿਗੁਰੂ ਜੀ ਨੇ ਹੀ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ ।

ਸਾਹਿਬਾਂ ਨੂੰ ਵੀ ਚੰਗੀ ਤਰ੍ਹਾਂ ਪਤਾ ਲੱਗ ਗਿਆ ਬਹਾਦਰ ਸ਼ਾਹ ਪੰਜਾਬ ਦੇ ਹਾਕਮਾਂ ਨੂੰ ਨਹੀਂ ਸੀ ਸੋਧ ਸਕਦਾ ਉਹ ਡਰਦਾ ਸੀ । ਇਸ ਵਾਸਤੇ ਕੋਈ ਲੋੜ ਨਹੀਂ ਸੋਧਣ ਵਾਸਤੇ ਕਹਿਣ ਦੀ, ਅਕਾਲ ਪੁਰਖ ਕੋਈ ਹੋਰ ਹੀ ਢੋਅ ਬਣਾਏਗਾ ਤੇਰਾਂ ਮਹੀਨਿਆਂ ਪਿਛੋਂ ਬਹਾਦਰ ਸ਼ਾਹ ਤੇ ਸਤਿਗੁਰੂ ਜੀ ਇਕ ਦੂਸਰੇ ਤੋਂ ਅੱਡ

ਹੋਏ, ਦੋਹਾਂ ਦੇ ਰਾਹ ਵੱਖਰੇ ਸਨ, ਜੀਵਨ ਨਿਸ਼ਾਨਾ ਵੱਖਰਾ ਸੀ ਇਹ ਮੇਲ ਕਿਵੇਂ ਰਹਿ ਸਕਦਾ ਸੀ ।

ਬੁਰਹਾਨਪੁਰ ਕਦੀ ਸਤਿਗੁਰੂ ਨਾਨਕ ਦੇਵ ਜੀ ਆਏ ਸਨ, ਉਨ੍ਹਾਂ ਸਿੱਖੀ ਦੀ ਜਾਗ ਲਾਈ ਹੋਈ ਸੀ ਇਕ ਆਲੀਸ਼ਾਨ ਧਰਮਸਾਲਾ ਬਣੀ ਹੋਈ ਸੀ, ਉਸ ਧਰਮਸਾਲਾ ਵਿਚ ਹਰ ਰੋਜ਼ ਸਤਿਸੰਗ ਹੋਇਆ ਕਰਦਾ ਸੀ। ਉਥੋਂ ਦੇ ਸਤਸੰਗੀਆਂ ਨੂੰ ਪਤਾ ਲੱਗ ਗਿਆ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਦਸਵੇਂ ਰੂਪ ਇਥੇ ਆਏ ਹਨ। ਉਸੇ ਵੇਲੇ ਉਹ ਹੁਮ ਹੁਮਾ ਕੇ ਸਤਿਗੁਰੂ ਜੀ ਦੇ ਕੋਲ ਪੁਜੇ, ਦਰਸ਼ਨ ਕਰਕੇ ਨਿਹਾਲ ਹੋਏ। ਚਰਨ ਕੰਵਲਾਂ ਦੀ ਧੂੜੀ ਲੈ ਕੇ ਅੱਖਾਂ ਤੇ ਮੱਥੇ ਨੂੰ ਲਾਈ, ਹਿਰਦੇ ਨੂੰ ਸ਼ਾਂਤੀ ਆ ਗਈ ਉਹਨਾਂ ਨੂੰ ਇਹੋ ਹੀ ਨਜ਼ਰ ਆਇਆ ਕਿ ਸਤਿਗੁਰੂ ਜੀ ਪ੍ਰਤੱਖ ਸਤਿਗੁਰੂ ਨਾਨਕ ਦੇਵ ਜੀ ਦਾ ਰੂਪ ਹਨ । ਢੋਲਕੀਆਂ ਛੈਣਿਆਂ ਨਾਲ ਗੁਰੂ ਜੱਸ ਕਰਦੇ ਹੋਏ ਸਾਹਿਬਾਂ ਨੂੰ ਧਰਮਸਾਲਾ ਵਿਚ ਲੈ ਆਏ (ਇਸ ਧਰਮਸਾਲਾ ਦਾ ਨਾਮ ਅੱਜ ਕੱਲ ਹਠੀ ਸਿੰਘ ਦਾ ਮੰਦਰ ਅਖਵਾਉਂਦਾ ਹੈ) ਉਸ ਧਰਮਸਾਲਾ ਵਿਚ ਉਦਾਸੀ ਸਾਧੂ ਰਹਿੰਦਾ ਸੀ ਉਹ ਚੰਗਾ ਧਰਮੀ ਨੇਮੀ ਤੇ ਭਜਨ ਬੰਦਗੀ ਵਾਲਾ ਬੰਦਾ ਸੀ। ਇਸ ਧਰਮਸਾਲਾ ਵਿਚ ਸਤਿਗੁਰੂ ਜੀ ਸਤਿਸੰਗੀਆਂ ਨੂੰ ਉਪਦੇਸ਼ ਕਰਦੇ ਰਹੇ ।

## ੨੦. ਜੀਵਨ ਦਾਸ ਜੋਗੀ ਨੇ ਸਤਿਗੁਰੂ ਜੀ ਪਾਸ ਆਉਣਾ

ਬੁਰਹਾਨਪੁਰ ਸ਼ਹਿਰ ਤੋਂ ਦੂਰ ਨਦੀ ਦੇ ਕਿਨਾਰੇ ਇਕ ਜੀਵਨ ਦਾਸ ਜੋਗੀ ਰਹਿੰਦਾ ਸੀ ਉਸ ਦੀ ਉਮਰ ਬਹੁਤ ਵਡੇਰੀ ਸੀ ਜਦ ਗੁਰੂ ਤੇਗ ਬਹਾਦਰ ਜੀ ਆਸਾਮ ਨੂੰ ਗਏ ਸਨ ਤਦ ਇਹ ਸਾਹਿਬਾਂ ਦੇ ਨਾਲ ਰਿਹਾ ਸੀ । ਜੋਗੀ ਰਾਜ ਹੋਣ ਦੇ ਨਾਲ ਨਾਲ ਇਹ ਚੰਗਾ ਉਪਾਸ਼ਕ ਸੀ, ਸਤਿਗੁਰਾਂ ਦੀ ਬਾਣੀ ਨਾਲ ਬਹੁਤ ਪਰੇਮ ਕਰਦਾ ਸੀ ਗੁਰੂ ਨਾਨਕ ਦੇਵ ਜੀ ਦੀ ਬਾਣੀ (ਜਪੁਜੀ ਸਾਹਿਬ) ਦੀਆਂ ਪਉੜੀਆਂ ਦੇ ਜਪ ਕਰਕੇ ਸਿੱਧੀ ਪ੍ਰਾਪਤ ਕੀਤੀ ਹੋਈ ਸੀ ।

ਜੀਵਨ ਦਾਸ ਨੂੰ ਕਿਸੇ ਨੇ ਆਖਿਆ—'ਜੋਗੀ ਰਾਜ ਜੀ ! ਇਕ ਮਹਾਂ ਪੁਰਖ ਆਏ ਹਨ, ਉਹਨਾਂ ਨੂੰ ਲੋਕ 'ਗੁਰੂ ਗੋਬਿੰਦ ਸਿੰਘ ਜੀ' ਆਖਦੇ ਹਨ ਤੇ ਕਹਿੰਦੇ ਹਨ ਕਿ ਆਪ ਗੁਰੂ ਨਾਨਕ ਦੇਵ ਜੀ ਦੀ ਗੁਰੂ ਗੱਦੀ ਦੇ ਵਾਰਸ ਹਨ । ਸੰਤ ਮਹਾਤਮਾ ਹੋਣ ਦੇ ਨਾਲ ਪਿਛਲੇ ਅਵਤਾਰਾਂ ਵਾਂਗ ਸ਼ਸਤਰ ਅਸਤਰ ਵੀ ਧਾਰਨ

ਕਰਦੇ ਹਨ। ਥੋੜ੍ਹੇ ਜਿਹੇ ਯੋਧੇ ਉਹਨਾਂ ਦੇ ਨਾਲ ਹਨ ਉਹਨਾਂ ਦੀ ਮਹਿਮਾ ਬਹੁਤ ਹੈ। ਧਰਮਸਾਲਾ ਵਿਚ ਡੇਰਾ ਹੈ। ਸੈਂਕੜੇ ਜੀਅ ਆਉਂਦੇ ਤੇ ਦਰਸ਼ਨ ਕਰਕੇ ਜਾਂਦੇ ਹਨ।'

ਇਹ ਬਚਨ ਸੁਣਦਿਆਂ ਜੋਗੀ ਰਾਜ ਦਾ ਸਰੀਰ ਰਤਾ ਕੁ ਕੰਬਿਆ, ਸੁਰਤ ਜਾਗੀ, ਸੁਰਤ ਨੇ ਲੱਭ ਲਿਆ—'ਆਹ! ਉਹੋ ਪ੍ਰੀਤਮ ਆਇਆ ਹੈ ਜਿਸ ਦੇ ਦਰਸ਼ਨ ਕਰਨ ਦੀ ਇੱਛਾ ਸੀ, ਸਤਿਗੁਰੂ ਨਾਨਕ ਦੇਵ ਜੀ ਦਾ ਰੂਪ, ਨਹੀਂ ਉਹਨਾਂ ਦੀ ਪ੍ਰਤੱਖ ਰੂਹ ਕਲਜੁਗ ਦੇ ਅਵਤਾਰ ਪਤਿਤ ਪਾਵਨ ਦਾਤਾਰ ਕਲਜੁਗ ਦੇ ਬੋਹਥ ਭਵਸਾਗਰ ਤੋਂ ਪਾਰ ਕਰਨ ਵਾਲੇ। ਮੈਂ ਹੁਣੇ ਚੱਲਦਾ ਹਾਂ ਦਰਸ਼ਨ ਕਰਕੇ ਦਿਲ ਦੀ ਬੇਚੈਨੀ ਦੂਰ ਕਰਦਾ ਹਾਂ। ਮੈਂ ਦੇਖ ਲਿਆ ਉਹੋ ਹਨ ਉਹੋ ਜਿਨ੍ਹਾਂ ਦੇ ਦਰਸ਼ਨ ਤਦੋਂ ਕੀਤੇ ਸਨ ਜਦੋਂ ਆਪ ਬਾਲ ਰੂਪ ਵਿਚ ਪਟਨੇ ਸਨ। ਨਿਰਾ ਰੂਪ ਅਰੂਪ ਮਹਾਤਮਾ ਦੀ ਸ਼ਕਤੀ ਰੂਪਵਾਨ। ਜਿਨ੍ਹਾਂ ਦੇ ਪ੍ਰਗਟ ਸਮੇਂ ਦੇਵਤਿਆਂ ਨੇ ਖੁਸ਼ੀਆਂ ਮਨਾਈਆਂ ਸਨ, ਸਾਰਾ ਦੇਸ਼ ਨਿਹਾਲ ਹੋ ਗਿਆ ਸੀ ਦੁਸ਼ਟਾਂ ਪਾਪੀਆਂ ਤੇ ਜ਼ਾਲਮਾਂ ਦੇ ਹਿਰਦੇ ਕੰਬੇ ਸਨ। ਆ ਗਿਆ ਮਾਹੀ ਪਿਆਰਾ ਪ੍ਰੀਤਮ।'

ਇਉਂ ਆਖਦਾ ਹੋਇਆ ਜੋਗੀ ਰਾਜ ਆਸਣ ਤੋਂ ਉਠਿਆ ਉਸਨੇ ਕੁਟੀਆ ਦੇ ਕਿਵਾੜ ਬੰਦ ਕੀਤੇ ਆਸਣ ਨੂੰ ਇਕੱਠਿਆਂ ਨਹੀਂ ਕੀਤਾ ਪਊਏ ਪਾਉਣ ਦਾ ਖਿਆਲ ਨਹੀਂ ਰਿਹਾ। ਝੱਟ ਪੱਟ ਬਹੁਤ ਕਾਹਲੀ ਨਾਲ ਉਹ ਸ਼ਹਿਰ ਨੂੰ ਨੱਠ ਉਠਿਆ। ਕਾਹਲੀ ਕਾਹਲੀ ਜਾ ਰਿਹਾ ਸੀ ਸੁਰਤ ਗੁਰਾਂ ਦੇ ਚਰਨਾਂ ਨਾਲ ਜੁੜ ਗਈ ਸੀ। ਰਾਹ ਵਿਚ ਕਈ ਮਿਲੇ ਕਿਸੇ ਨਮਸਕਾਰ ਕੀਤੀ ਕਿਸੇ ਕੋਈ ਬਚਨ ਕੀਤਾ ਕਿਸੇ ਪੁਛਿਆ—'ਮਹਾਰਾਜ! ਕਿਧਰ ਪਧਾਰ ਰਹੇ ਹੋ' ਪਰ ਜੋਗੀ ਰਾਜ ਨੇ ਕਿਸੇ ਨੂੰ ਕੋਈ ਉੱਤਰ ਨਾ ਦਿੱਤਾ। ਉਹ ਆਪਣੀ ਚਾਲੇ ਤੁਰਿਆ ਗਿਆ। ਉਹਦੀ ਜ਼ਬਾਨ ਆਖਦੀ ਜਾਂਦੀ ਸੀ—'ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ! ਮੇਰਾ ਪ੍ਰੀਤਮ!' ਉਹ ਧਰਮਸਾਲਾ ਦੇ ਬੂਹੇ ਅਗੇ ਜਾ ਖਲੋਤਾ।

ਅੰਤਰਜਾਮੀ ਸਤਿਗੁਰੂ ਜੀ ਨੇ ਬ੍ਰਹਮ ਸ਼ਕਤੀ ਨਾਲ ਦੇਖਿਆ ਕਿ ਉਹਦਾ ਪਰੇਮੀ ਆ ਰਿਹਾ ਹੈ। ਪਿਆਰ ਨੂੰ ਪਿਆਰ ਮਿਲਣ ਵਾਸਤੇ ਉਠਦਾ ਹੈ ਅਗੇ ਹੋ ਕੇ ਮਿਲਦਾ ਹੈ। ਉਸ ਵੇਲੇ ਪਿਆਰੇ ਨੇ ਬੇਨਤੀ ਨੂੰ ਪ੍ਰਵਾਨ ਕੀਤਾ ਸਤਿਗੁਰੂ ਜੀ ਆਸਣ ਤੋਂ ਉੱਠ ਬੈਠੇ। ਸੰਗਤ ਹੈਰਾਨ ਸੀ ਕਿ ਸਾਹਿਬ ਕਿਧਰ ਨੂੰ ਚਲੇ ਹਨ, ਉਠਕੇ ਧਰਮਸਾਲਾ ਦੇ ਵੇਹੜੇ ਵਿਚ ਪੁਜੇ, ਉਥੇ ਜੋਗੀ ਰਾਜ ਨਾਲ ਮੇਲ

ਹੋ ਗਿਆ ।

ਬਿਰਧ ਜੋਗੀਰਾਜ ਸਤਿਗੁਰੂ ਜੀ ਦੇ ਚਰਨਾਂ ਪਰ ਡਿੱਗ ਪਿਆ, ਡੰਡਵਤ ਕਰਕੇ ਲੰਮਾ ਪੈ ਗਿਆ, ਲੰਮਾ ਪੈ ਕੇ ਉਸਨੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਚਰਨ ਧੂੜ ਅੱਖਾਂ ਨਾਲ ਲਾਈ, ਮੱਥੇ ਨੂੰ ਚਰਨਾਂ ਉੱਪਰ ਰੱਖਿਆ ਬਸ ਫਿਰ ਕੀ ਸੀ, ਸਾਹਿਬਾਂ ਨੇ ਝੁਕ ਕੇ ਆਪਣੇ ਸੇਵਕ ਨੂੰ ਉਠਾ ਲਿਆ, ਉੱਪਰ ਉਠਾ ਕੇ ਗਲਵਕੜੀ ਵਿਚ ਲਿਆ ਤੇ ਬੇਨਤੀ ਕੀਤੀ—'ਪ੍ਰਨਾਮ ਤਾਂ ਅਸਾਂ ਕਰਨਾ ਸੀ ਤੁਸੀਂ ਬਜ਼ੁਰਗ, ਮਹਾਂ ਜੋਗੀ ਤੁਸਾਂ ਪਿਤਾ ਜੀ ਦੀ ਸੇਵਾ ਕੀਤੀ ਹੈ ਧੰਨ ਜਨਮ ਤੁਸਾਂ ਦਾ ਹੈ ।' ਸਤਿਗੁਰੂ ਜੀ ਨੇ ਬਚਨ ਕੀਤਾ ।

'ਮੈਂ ਵਾਰੀ ! ਮੈਂ ਘੋਲੀ ਜਾਵਾਂ, ਇਨ੍ਹਾਂ ਬਚਨਾਂ ਤੋਂ, ਨਿੰਮ੍ਰਤਾ ਤੋਂ ਪਿਆਰ ਤੋਂ ਮੇਰੇ ਪ੍ਰੀਤਮਾ, ਮੈਂ ਤਾਂ ਦਰਸ਼ਨਾਂ ਵਾਸਤੇ ਤੜਪਦਾ ਸਾਂ ਉਡੀਕ ਕਰਦਾ ਸਾਂ ਮੇਰੇ ਧੰਨ ਭਾਗ ਅੱਜ ਦਰਸ਼ਨ ਹੋ ਗਏ ।' ਜੋਗੀ ਰਾਜ ਨੇ ਕਿਹਾ ।

ਸਤਿਗੁਰੂ ਜੋਗੀ ਰਾਜ ਨੂੰ ਦੀਵਾਨ ਵਿਚ ਲੈ ਗਏ, ਜੋਗੀ ਰਾਜ ਨੂੰ ਦਰਸ਼ਨ ਕਰਨ ਆਇਆਂ ਦੇਖਕੇ ਬੁਰਹਾਨਪੁਰ ਦੇ ਲੋਕ ਬਹੁਤ ਹੈਰਾਨ ਹੋਏ, ਐਡਾ ਵੱਡਾ ਜੋਗੀ ਇਨ੍ਹਾਂ ਦੇ ਦਰਸ਼ਨ ਕਰਨ ਆਇਆ ਹੈ ਇਹ ਜ਼ਰੂਰ ਕੋਈ ਵੱਡੇ ਮਹਾਂ ਪੁਰਖ ਹਨ। ਇਉਂ ਸਤਿਗੁਰੂ ਜੀ ਦੀ ਸੋਭਾ ਹੋਰ ਵਧ ਗਈ ਲੋਕ ਦਰਸ਼ਨ ਕਰਨ ਆਉਣ ਲੱਗੇ, ਸੇਵਾ ਵਧ ਚੜ੍ਹਕੇ ਹੋਣ ਲੱਗੀ ਜੋਗੀ ਰਾਜ ਜੀ ਨੂੰ ਸਾਹਿਬਾਂ ਨੇ ਨਿਹਾਲ ਕਰ ਦਿੱਤਾ। ਉਹਨਾਂ ਦਾ ਜਨਮ ਮਰਨ ਦਾ ਗੇੜ ਕੱਟ ਕੇ ਜੀਵਨ ਮੁਕਤ ਕਰ ਦਿੱਤਾ ਜੋਗੀ ਰਾਜ ਸੇਵਾ ਕਰਦਾ ਰਿਹਾ ।

## ੨੧. ਜੈਤ ਰਾਮ ਨਾਲ ਬਚਨ ਬਿਲਾਸ

ਵਾਹਿਗੁਰੂ ਜੀ ਦੀ ਕ੍ਰਿਪਾ ਨਾਲ ਇਹ ਗੱਲ ਅਟੱਲ ਰਹੀ ਹੈ ਕਿ ਜਿਸ ਵੀ ਇਸਤਰੀ ਪੁਰਖ ਨੇ ਸਤਿਗੁਰੂ ਜੀ ਦੇ ਦਰਸ਼ਨ ਕਰ ਲਏ ਉਹੋ ਹੀ ਸਦਾ ਵਾਸਤੇ ਸਤਿਗੁਰੂ ਜੀ ਦਾ ਹੋ ਗਿਆ, ਉਹ ਸਾਹਿਬਾਂ ਨੂੰ ਜੀਉਂਦੇ ਜੀ ਨਹੀਂ ਭੁੱਲਿਆ। ਜੈਤ ਰਾਮ ਦਾਦੂ ਦੇ ਡੇਰੇ ਦਾ ਮਹੰਤ ਸੀ, ਸਤਿਗੁਰੂ ਜੀ ਉਸ ਨੂੰ ਮਿਲਕੇ ਅਗੇ ਨਿਕਲ ਆਏ ਪਰ ਉਸਦਾ ਚਿੱਤ ਡੇਰੇ ਬੈਠਣ ਨੂੰ ਨਾ ਕੀਤਾ । ਉਹ ਸਾਹਿਬਾਂ ਦੇ ਪਿਛੇ ਆ ਗਿਆ, ਉਸ ਨੇ ਲੱਭਦਿਆਂ ਲੱਭਦਿਆਂ ਬੁਰਹਾਨ ਪੁਰ ਦੀ ਧਰਮਸਾਲਾ ਵਿਚ ਸਤਿਗੁਰੂ ਜੀ ਨੂੰ ਲੱਭ ਹੀ ਲਿਆ ।

ਸਤਿਗੁਰੂ ਜੀ ਅਜੇ ਬਜ਼ੁਰਗ ਜੋਗੀ ਰਾਜ ਦੇ ਕੋਲ ਹੀ ਬੈਠੇ ਸਨ ਕਿ ਜੈਤ ਰਾਮ ਆ ਪੁੱਜਾ ਉਸ ਨੇ ਨਮਸ਼ਕਾਰ ਕੀਤੀ। ਸਾਹਿਬਾਂ ਨੇ ਸੁੱਖ ਸਾਂਦ ਪੁੱਛੀ ਤੇ ਆਉਣ ਦਾ ਕਾਰਣ ਪੁਛਿਆ। ਉਸ ਪੁੱਛ ਦਾ ਉੱਤਰ ਉਸ ਨੇ ਇਉਂ ਦਿੱਤਾ—'ਮਹਾਰਾਜ! ਆਇਆ ਹਾਂ ਆਪ ਦੇ ਦਰਸ਼ਨਾਂ ਵਾਸਤੇ ਬਿਨਾਂ ਦਰਸ਼ਨਾਂ ਤੋਂ ਹੋਰ ਕੋਈ ਇੱਛਾ ਨਹੀਂ ਨ ਮੈਂ ਗ੍ਰਿਹਸਤੀ ਹਾਂ ਨ ਸੁਦਾਗਰ ਤੇ ਨਾ ਹੀ ਰਾਜਾ। ਇਸ ਵਾਸਤੇ ਦੁਨੀਆਂ ਦੀ ਗਰਜ਼ ਕੋਈ ਨਹੀਂ ਇਹੋ ਇੱਛਾ ਹੈ ਕਿ ਭਜਨ ਕਰਦਿਆਂ ਹੋਇਆਂ ਮਾਤ ਲੋਕ ਨੂੰ ਛੱਡਿਆ ਜਾਵੇ ਪਰ ਆਪ ਜੀ ਦੇ ਦਰਸ਼ਨਾਂ ਦੀ ਤੜਪ ਇਥੇ ਲੈ ਆਈ ਹੈ। ਜਿਵੇਂ ਮੱਛਲੀ ਪਾਣੀ ਤੋਂ ਬਿਨਾਂ ਵਿਆਕੁਲ ਹੋ ਜਾਂਦੀ ਹੈ ਤਿਵੇਂ ਮੈਂ ਆਪ ਦੇ ਆਉਣ ਪਿਛੋਂ ਵਿਆਕੁਲ ਹੋ ਗਿਆ। ਦਇਆ ਕਰੋ ਮੇਹਰ ਕਰੋ। ਸ਼ਾਂਤੀ ਬਖਸ਼ੋ।'

ਸਤਿਗੁਰੂ ਜੀ ਨੇ ਜੈਤ ਰਾਮ ਨੂੰ ਸਤਿ ਮਾਰਗ ਨਿਰਲੇਪਤਾ ਤੇ ਸਮਦ੍ਰਿਸ਼ਟੀ ਅਤੇ ਭਜਨ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ। ਇਸ ਦੇ ਪਿਛੋਂ ਬਚਨ ਬਿਲਾਸ ਹੁੰਦੇ ਰਹੇ। ਗੱਲਾਂ ਬਾਤਾਂ ਵਿਚ ਜੈਤ ਰਾਮ ਨੇ ਸਾਹਿਬਾਂ ਨੂੰ ਪੁਛਿਆ ਕਿ 'ਉਨ੍ਹਾਂ ਅਗੇ ਕਿਧਰ ਨੂੰ ਜਾਣਾ ਹੈ?' ਇਸ ਪੁੱਛ ਦਾ ਉੱਤਰ ਦੇਂਦਿਆਂ ਹੋਇਆਂ ਸਾਹਿਬਾਂ ਨੇ ਫੁਰਮਾਇਆ—'ਖਿਆਲ ਹੈ ਨਦੀ ਗੁਦਾਵਰੀ ਤੋਂ ਪਾਰ ਜਾਈਏ। ਦੱਖਣ ਦੇ ਜੋ ਤੀਰਥ ਹਨ ਉਨ੍ਹਾਂ ਨੂੰ ਭੀ ਦੇਖਾਂਗੇ। ਇਧਰ ਤੀਰਥ ਬਹੁਤ ਹਨ। ਸਤਿਗੁਰੂ ਨਾਨਕ ਦੇਵ ਜੀ ਇਧਰ ਆਏ ਸਨ ਉਨ੍ਹਾਂ ਦਾ ਲਾਇਆ ਹੋਇਆ ਸਿੱਖੀ ਦਾ ਬਾਗ ਵੀ ਕਿਤੇ ਹੈ। ਜਿਸ ਬਾਗ ਨੂੰ ਸੁਣਿਆ ਹੈ ਉਦਾਸੀ ਸਾਧੂ ਪਾਲ ਰਹੇ ਹਨ ਚੰਦਨ ਦੇ ਬਨ ਦੇਖਣ ਦੀ ਵੀ ਇੱਛਾ ਹੈ। ਅਗੇ ਅਕਾਲ ਪੁਰਖ ਨੂੰ ਜੋ ਭਾਵੇ ਕਿਉਂਕਿ ਉਸਦੇ ਹੁਕਮ ਨਾਲ ਹੀ ਸਭ ਕੁਝ ਹੁੰਦਾ ਹੈ। ਜੀਵ ਦੇ ਹੱਥ ਵੱਸ ਕੀ ਹੈ? ਹਾਂ ਮਰਹੱਟਿਆਂ ਦੇ ਆਗੂ ਵੀ ਮਿਲਣਾ ਚਾਹੁੰਦੇ ਹਨ ਉਨ੍ਹਾਂ ਨਾਲ ਵੀ ਸ਼ਾਇਦ ਮੇਲ ਹੋ ਜਾਵੇ। ਮੁਗਲ ਬਾਦਸ਼ਾਹ ਦਿਲ ਦਾ ਖੋਟਾ ਨਿਕਲਿਆ ਹੈ। ਉਸਨੇ ਜੋ ਅਸਾਂ ਨਾਲ ਕੌਲ ਇਕਰਾਰ ਕੀਤੇ ਸਨ, ਉਹ ਪੂਰੇ ਨਹੀਂ ਕੀਤੇ ਖੋਟੀ ਨੀਤ ਨਾਲ ਇਧਰ ਆ ਗਿਆ। ਇਸ ਕੁਟਿਲਤਾ ਦਾ ਕੀਤਾ ਪਾਵੇਗਾ। ਸਮਾਂ ਆਉਣ ਵਾਲਾ ਹੈ ਜਦੋਂ ਇਨ੍ਹਾਂ ਦੁਸ਼ਟਾਂ ਨੂੰ ਆਪਣੇ ਪਾਪ ਯਾਦ ਆਉਣਗੇ।'

ਜੈਤ ਰਾਮ—'ਮਹਾਰਾਜ! ਤੁਰਕ ਦਾ ਬਚਨ ਕਦੀ ਸੱਚਾ ਨਹੀਂ ਹੋ ਸਕਦਾ ਇਹ ਝੂਠੇ ਹਨ।'

ਸਤਿਗੁਰੂ ਜੀ—'ਸਾਰੀ ਕੌਮ ਝੂਠੀ ਨਹੀਂ, ਕਈ ਤੁਰਕ ਸੱਚੇ ਤੇ ਈਮਾਨਦਾਰ ਵੀ ਹਨ ਪਰ ਇਹ ਜੋ ਹਾਕਮ ਹਨ ਇਹ ਮਾੜੇ ਹਨ ਕਿਉਂਕਿ ਝੂਠ ਬੋਲਣਾ ਤੇ ਖੂਨ ਕਰਨਾ ਇਹਨਾਂ ਨੂੰ ਵਿਰਸੇ ਵਿਚ ਮਿਲਿਆ ਹੈ। ਖੈਰ ਅਸੀਂ ਤਾਂ ਇਕੋ ਗੱਲ ਜਾਣਦੇ ਹਾਂ ਕਿ ਜੀਵ ਆਪਣੇ ਕੀਤੇ ਦਾ ਫਲ ਪਾਉਂਦੇ ਹਨ।'

ਜੈਤ ਰਾਮ—'ਹਾਂ! ਜੇ ਦੱਖਣ ਵਿਚ ਦਰਿਆ ਗੋਦਾਵਰੀ ਦੇ ਕਿਨਾਰੇ ਵੱਸਦੇ ਨਗਰ ਨੰਦੇੜ ਵੱਲ ਜਾਵੋ ਤਾਂ ਇਕ ਗੱਲ ਦਾ ਖਿਆਲ ਰੱਖਣਾ।'

ਸਤਿਗੁਰੂ ਜੀ—'ਕਿਸ ਗੱਲ ਦਾ ?'

ਜੈਤ ਰਾਮ—'ਜੀ! ਉਥੇ ਇਕ ਸਾਧੂ ਰਹਿੰਦਾ ਹੈ। ਨਰੈਣ ਦਾਸ ਵੈਸ਼ਨੋ ਸਾਧੂ ਦਾ ਚੇਲਾ ਉਸ ਨੂੰ ਲਛਮਣ ਦੇਵ ਕਹਿੰਦੇ ਹਨ। ਉਹ ਨਿਰਾਲਾ ਹੀ ਸਾਧੂ ਹੈ ਵੱਡੇ ਤੋਂ ਵੱਡੇ ਸਾਧੂ ਦੀ ਨਿਰਾਦਰੀ ਕਰ ਦਿੰਦਾ ਹੈ।'

ਸਤਿਗੁਰੂ ਜੀ—'ਕੀ ਕਰਦਾ ਹੈ ? ਕੀ ਆਖਦਾ ਹੈ ਸਾਧੂ ਸੰਤਾਂ ਨੂੰ ?'

ਜੈਤ ਰਾਮ—'ਮਹਾਰਾਜ! ਮੈਂ ਹੱਡ-ਬੀਤੀ ਦੱਸਦਾ ਹਾਂ ਸੁਣੀ ਸੁਣਾਈ ਗੱਲ ਤਾਂ ਕਿਸੇ ਵੇਲੇ ਝੂਠੀ ਵੀ ਹੋ ਸਕਦੀ ਹੈ ਕੁਝ ਦਿਨ ਹੋਏ ਮੈਂ ਗੋਦਾਵਰੀ ਵੱਲ ਗਿਆ ਸਾਂ ਫਿਰਦਾ ਫਿਰਾਂਦਾ ਨੰਦੇੜ ਜਾ ਪੁੱਜਾ ਨੰਦੇੜ ਦੇ ਬਾਹਰ ਨਦੀ ਦੇ ਕਿਨਾਰੇ ਮਾਧੋਦਾਸ ਦਾ ਡੇਰਾ ਸੀ ਮੈਂ ਵੀ ਸੋਭਾ ਸੁਣਕੇ ਉਥੇ ਚਲਿਆ ਗਿਆ। ਪਹਿਲਾਂ ਉਸਨੇ ਮੇਰੀ ਬਹੁਤ ਸੇਵਾ ਕੀਤੀ ਭੋਜਨ ਖਵਾਇਆ ਸੁੱਖ ਸਾਂਦ ਪੁੱਛੀ ਤੇ ਅੰਤ ਮੈਨੂੰ ਉਸਨੇ ਮੰਜੇ ਉੱਤੇ ਬੈਠਾ ਦਿੱਤਾ। ਮੈਂ ਬੈਠਾ ਹੋਇਆ ਗੱਲਾਂ ਕਰ ਰਿਹਾ ਸਾਂ ਕਿ ਬਿਨਾਂ ਕਿਸੇ ਪੁਰਖ ਦੇ ਹੱਥ ਲਾਉਣ ਦੇ ਉਹ ਮੰਜਾ ਉਲਟ ਪਿਆ ਤੇ ਮੈਂ ਮੰਜੇ ਦੇ ਹੇਠਾਂ ਆ ਗਿਆ। ਬੈਰਾਗੀ ਤੇ ਉਹਦੇ ਚੇਲੇ ਜ਼ੋਰ ਨਾਲ ਖਿਲੀ ਮਾਰ ਕੇ ਹੱਸੇ।' ਉਨ੍ਹਾਂ ਵਿਚੋਂ ਇਕ ਨੇ ਕਿਹਾ—'ਕਿਸੇ ਸੱਚੇ ਗੁਰੂ ਦਾ ਚੇਲਾ ਹੈ।' ਦੂਸਰੇ ਦੇ ਸ਼ਬਦ ਸਨ—'ਸਾਧੂ ਸੰਤ ਕਾਹੂੰ ਹੈ ਐਵੇਂ ਪੇਟ ਭਰਨ ਦਾ ਵਸੀਲਾ ਬਣਾ ਛੱਡਿਆ ਹੈ।' ਤੀਸਰੇ ਨੇ ਆਖਿਆ—'ਅਜੇ ਬਾਲ ਉਮਰ ਹੈ ਇਹ ਕੀ ਜਾਣੇ ਜੋਗੀ ਦੀਆਂ ਸਿੱਧੀਆਂ ਸ਼ਕਤੀਆਂ ਨੂੰ।' ਉਹਨਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਸੁਣ ਕੇ ਮੈਂ ਬਹੁਤ ਸ਼ਰਮਿੰਦਾ ਹੋਇਆ, ਮੈਂ ਜੋ ਭੋਜਨ ਖਾਧਾ ਸੀ ਉਹ ਵੀ ਮੈਨੂੰ ਨਾ ਪਚਿਆ। ਮੈਂ ਤਾਂ ਮੰਜੇ ਹੇਠੋਂ ਨਿਕਲ ਕੇ ਬੈਰਾਗੀ ਨੂੰ ਬੁਰਾ ਭਲਾ ਕਹਿੰਦਾ ਹੋਇਆ ਬਾਹਰ ਆ ਗਿਆ। ਬਾਹਰ ਆ ਕੇ ਮੈਂ ਹੋਰ ਸਾਧੂਆਂ ਨਾਲ ਗੱਲ ਕੀਤੀ, ਉਹਨਾਂ ਵੀ ਕੰਨਾਂ ਉਤੇ ਹੱਥ ਧਰ ਕੇ ਕਿਹਾ—'ਭਲਾ ਹੋਇਆ ਜਾਨ ਬਚੀ ਉਥੇ

ਤਾਂ ਜਾਨ ਦਾ ਵੀ ਡਰ ਰਹਿੰਦਾ ਹੈ। ਕਈ ਸਾਧੂ ਗਮ ਨਾਲ ਚਲਾਣਾ ਕਰ ਗਏ ਹਨ, ਕਿਉਂਕਿ ਉਸ ਬੈਰਾਗੀ ਕੋਲ ਬਹੁਤ ਸਾਰੇ ਬੀਰ ਵੱਸ ਕੀਤੇ ਹੋਏ ਹਨ। ਉਹਨਾਂ ਬੀਰਾਂ ਨਾਲ ਉਹ ਸਾਧੂਆਂ ਨੂੰ ਚੁੱਕਵਾ ਕੇ ਅਧ ਅਸਮਾਨ ਵਿਚ ਭੇਜ ਦਿੰਦਾ ਹੈ। ਕਦੀ ਨਦੀ ਵਿਚ ਸੁੱਟਵਾ ਕੇ ਗੋਤੇ ਦੇਂਦਾ ਹੈ ਡਰਦਾ ਉਹ ਕਿਸੇ ਕੋਲੋਂ ਨਹੀਂ ਇਕ ਮਹਾਂਬਲੀ ਹੈ ਦੂਸਰਾ ਉਸ ਨੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ ਹਨ। ਬੜੀ ਘੋਰ ਤਪੱਸਿਆ ਕੀਤੀ ਹੈ। ਮਹਾਰਾਜ! ਮੈਂ ਬਹੁਤ ਹੀ ਗੱਲਾਂ ਸੁਣੀਆਂ ਹਨ। ਮੈਂ ਇਹੋ ਸਲਾਹ ਦੇਂਦਾ ਹਾਂ ਕਿ ਓਧਰ ਨਾ ਜਾਇਓ।'

ਜੈਤ ਰਾਮ ਦਾ ਲੰਮਾ ਵਖਿਆਨ ਸੁਣਕੇ ਸਤਿਗੁਰੂ ਜੀ ਮੁਸਕਰਾਏ—'ਜੈਤ ਰਾਮ! ਇਉਂ ਪ੍ਰਤੀਤ ਹੁੰਦਾ ਹੈ ਕਿ ਅਸਾਂ ਉਥੇ ਜ਼ਰੂਰ ਜਾਣਾ ਹੈ। ਅਸੀਂ ਉਸ ਬੰਦੇ ਨੂੰ ਲੱਭ ਰਹੇ ਹਾਂ ਸ਼ਾਇਦ ਉਸ ਦੇ ਕਾਰਨ ਹੀ ਇਧਰ ਆਏ ਹਾਂ। ਉਹ ਕੁਰਾਹੇ ਜਾ ਰਿਹਾ ਹੈ ਜੀਵਨ ਸ਼ਕਤੀ ਨੂੰ ਐਵੇਂ ਗਵਾ ਰਿਹਾ ਹੈ ਉਸ ਨੂੰ ਸਿੱਧੇ ਰਾਹ ਪਾਉਣਾ ਚਾਹੀਦਾ ਹੈ। ਚੰਗਾ ਹੋਇਆ ਤੁਸਾਂ ਦੱਸ ਦਿੱਤਾ ਅਸਾਂ ਦਾ ਵੀਚਾਰ ਸੀ, ਭਾਖਿਆ ਵਿਚ ਆਉਂਦਾ ਸੀ ਕਿ ਐਸਾ ਕੋਈ ਪੁਰਖ ਹੈ ਉਹ ਅਸਾਂ ਦਾ ਚੇਲਾ ਬਣੇਗਾ ਉਹ ਅਸਾਂ ਦੇ ਬਹੁਤ ਕਾਰਜ ਕਰੇਗਾ। ਜ਼ੁਲਮ ਦਾ ਨਾਸ ਕਰੇਗ। ਜੈਤ ਰਾਮ ਸਤਿਗੁਰੂ ਜੀ ਦੀ ਮਹਾਂ ਸ਼ਕਤੀ ਤੋਂ ਜਾਣੂ ਸੀ ਕਿ ਸਾਹਿਬ ਜੋ ਬਚਨ ਆਖ ਦੇਣ ਉਸ ਤੇ ਚੱਲਦੇ ਜ਼ਰੂਰ ਹਨ। ਬਚਨ ਪੂਰਾ ਕਰਨਾ ਆਪ ਦਾ ਪਰਮ ਧਰਮ ਹੈ। ਉਸਨੇ ਅਗੇ ਕੋਈ ਗੱਲ ਨਾ ਕੀਤੀ ਹੋਰ ਗੱਲਾਂ ਹੁੰਦੀਆਂ ਰਹੀਆਂ ਜੈਤ ਰਾਮ ਸਤਿਗੁਰੂ ਜੀ ਦੇ ਪਾਸ ਅੱਠ ਦਿਨ ਹੀ ਸੱਚੇ ਤਿਆਗ ਬਾਰੇ ਉਪਦੇਸ਼ ਸੁਣਦਾ ਰਿਹਾ। ਸਤਿਗੁਰੂ ਜੀ ਦਇਆ ਦੇ ਘਰ ਆ ਕੇ ਉਸ ਨੂੰ ਨਿਹਾਲ ਕਰਦੇ ਰਹੇ।

## ੨੨. ਸਤਿਗੁਰੂ ਜੀ ਨੇ ਦੱਖਣ ਦਾ ਦੌਰਾ ਕਰਨਾ

ਬੁਰਹਾਨ ਪੁਰ ਤੋਂ ਚੱਲਕੇ ਸਤਿਗੁਰੂ ਜੀ ਨਾਗਪੁਰ ਵੱਲ ਚਲੇ ਗਏ। ਉਸ ਤੋਂ ਅੱਗੇ ਦੁਸ਼ਮਣ ਦਾ ਇਲਾਕਾ ਸ਼ੁਰੂ ਹੋ ਜਾਂਦਾ ਹੈ। ਇਹ ਇਲਾਕਾ ਹੈਦਰਾਬਾਦ ਰਿਆਸਤ ਤੇ ਉਹਦੇ ਚੌਗਿਰਦੇ ਦਾ ਇਲਾਕਾ ਹੈ। ਦਰਿਆ ਗੋਦਾਵਰੀ ਹੈ। ਹੈਦਰਾਬਾਦ ਰਿਆਸਤ ਦੇ ਵਿਚੋਂ ਦੀ ਜਾਂਦਾ ਹੈ। ਇਸ ਦਰਿਆ ਦੀ ਪੂਜਾ ਗੰਗਾ ਦਰਿਆ ਵਾਂਗ ਹੈ ਇਹਦਾ ਜਲ ਨਿਰਮਲ ਹੁੰਦਾ ਹੈ।

ਨਾਗਪੁਰ ਦੇ ਵਿਚ ਬਹਾਦਰ ਸ਼ਾਹ ਤੇ ਸਤਿਗੁਰੂ ਜੀ ਦਾ ਮੇਲ ਇਕ ਵਾਰ ਹੋਇਆ ਸਤਿਗੁਰੂ ਜੀ ਨੇ ਇਥੇ ਬਹਾਦਰ ਸ਼ਾਹ ਨਾਲ ਖੁੱਲ੍ਹ ਕੇ ਗੱਲਾਂ ਕੀਤੀਆਂ। ਸਤਿਗੁਰੂ ਜੀ ਨੇ ਫੁਰਮਾਇਆ—'ਇਹ ਗੱਲ ਸਿੱਧ ਹੋ ਗਈ ਹੈ ਕਿ ਤੁਸੀਂ ਪੰਜਾਬ ਦੇ ਹਾਕਮਾਂ ਨੂੰ ਸਜ਼ਾ ਨਹੀਂ ਦੇ ਸਕਦੇ, ਕਿਉਂਕਿ ਉਹਨਾਂ ਪਾਸੋਂ ਡਰਦੇ ਹੋ ?'

ਬਾਦਸ਼ਾਹ ਇਹ ਸੁਣਕੇ ਦੁਚਿੱਤਾ ਜਿਹਾ ਹੋ ਗਿਆ। ਸਤਿਗੁਰੂ ਜੀ ਨੇ ਉਸਦੇ ਮਨ ਦੀ ਸਹੀ ਹਾਲਤ ਨੂੰ ਬਿਆਨ ਕੀਤਾ ਸੀ ਉਹ ਵਜ਼ੀਰ ਖਾਂ ਸਰਹੰਦ ਨੂੰ ਸਜ਼ਾ ਨਹੀਂ ਸੀ ਦੇ ਸਕਦਾ ਫਿਰ ਵੀ ਉਹ ਓਪਰੇ ਮਨ ਹੱਸਦਾ ਹੋਇਆ ਬੋਲਿਆ—'ਨਹੀਂ ਨਹੀਂ! ਇਹ ਗੱਲ ਨਹੀਂ ਮੈਂ ਉਨ੍ਹਾਂ ਨੂੰ ਸਜ਼ਾ ਦੇਵਾਂਗਾ ਬਸ ਇਧਰੋਂ ਹੋ ਕੇ ਮੈਂ ਪੰਜਾਬ ਹੀ ਜਾ ਰਿਹਾ ਹਾਂ। ਦੇਖੋ ਨਾ ਉਥੇ ਗਿਆਂ ਤੋਂ ਬਿਨਾਂ ਸਜ਼ਾ ਕਿਵੇਂ ਦਿੱਤੀ ਜਾ ਸਕਦੀ ਹੈ ? ਜੇ ਐਵੇਂ ਸਜ਼ਾ ਦਿੱਤੀ ਜਾਵੇ ਤਾਂ ਨੁਕਸਾਨ ਹੁੰਦਾ ਹੈ। ਮੈਂ ਇਧਰ ਰੁਝਿਆ ਰਹਾਂ ਓਧਰ ਬਗਾਵਤ ਹੋ ਜਾਵੇ ਇਹ ਰਾਜਸੀ ਨੀਤੀ ਰਤਾ ਟੇਢੀ ਜਿਹੀ ਹੈ।'

ਸਤਿਗੁਰੂ ਜੀ—'ਟੇਢੀ ਜਿਹੀ ਠੀਕ ਹੈ! ਝੂਠ ਬੋਲਣ ਵਾਲੀ ਠੀਕ ਨਹੀਂ ਹੈ ਨਾ ਚਲੋ ਤੁਸਾਂ ਦੀ ਮਰਜ਼ੀ! ਵੈਸੇ ਅਸੀਂ ਹੁਣ ਸੱਚ ਦੱਸ ਦੇਂਦੇ ਹਾਂ ਕਿ ਅਸੀਂ ਛੇਤੀ ਸੱਚਖੰਡ ਨੂੰ ਜਾ ਰਹੇ ਹਾਂ। ਅਸੀਂ ਆਪਣਾ ਜੱਥੇਦਾਰ ਭੇਜਣਾ ਹੈ ਜੋ ਧਰਮ ਦੇ ਦੁਸ਼ਮਣਾਂ ਨੂੰ ਚੁਣ ਚੁਣ ਕੇ ਉਹਨਾਂ ਦੇ ਪਾਪਾਂ ਦੀ ਸਜ਼ਾ ਦੇਵੇਗਾ ਤੁਸਾਂ ਨੂੰ ਹੁਣ ਜਤਨ ਕਰਨ ਦੀ ਲੋੜ ਨਹੀਂ ਤੁਸੀਂ ਪੰਜਾਬ ਨਾ ਜਾਣਾ ਜਦੋਂ ਪੰਜਾਬ ਜਾਵੋਗੇ ਤਾਂ ਮੁੜ ਕੇ ਦਿੱਲੀ ਨਹੀਂ ਆਵੋਗੇ।'

'ਹੈਂ! ਇਹ ਕੀ ?' ਬਹਾਦਰ ਸ਼ਾਹ ਨੇ ਹੈਰਾਨ ਹੋ ਕੇ ਪੁਛਿਆ—'ਇਹੋ ਅਕਾਲ ਪੁਰਖ ਦਾ ਹੁਕਮ ਹੈ। ਤੂੰ ਪੰਜਾਬ ਜਾਣਾ ਹੈ ਸ਼ੈਤਾਨ ਦੀ ਸਹਾਇਤਾ ਕਰਨ ਤੇ ਧਰਮੀਆਂ ਨੂੰ ਦਬਾਉਣ ਵਾਸਤੇ ਸ਼ੈਤਾਨ ਦੇ ਪੱਖ ਵਾਲਿਆਂ ਨੂੰ ਹਾਰ ਹੋਵੇਗੀ।' ਸਤਿਗੁਰੂ ਜੀ ਦਾ ਉੱਤਰ ਸੀ।

ਬਹਾਦਰ ਸ਼ਾਹ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ ਉਹ ਚੁੱਪ ਰਿਹਾ ਉਸ ਨੇ ਸੋਚਿਆ ਕਿ ਜੇ ਕੋਈ ਹੋਰ ਗੱਲ ਛੇੜੀ ਤਾਂ ਸਤਿਗੁਰੂ ਜੀ ਕਿਤੇ ਹੋਰ ਸਰਾਪ ਨਾ ਦੇ ਦੇਣ। ਉਸ ਸਮੇਂ ਦੇ ਲੋਕ ਸਰਾਪ ਤੋਂ ਬਹੁਤ ਡਰਦੇ ਸਨ। ਉਹ ਨਮਸਕਾਰ ਕਰਕੇ ਆਪਣੇ ਡੇਰੇ ਨੂੰ ਚਲਿਆ ਗਿਆ ਤੇ ਮੁੜ ਕੇ ਸਤਿਗੁਰੂ ਜੀ ਨੂੰ ਮਿਲਣ ਵਾਸਤੇ ਨਹੀਂ ਆਇਆ ਇਹ ਬਹਾਦਰ ਸ਼ਾਹ ਦੀ ਅੰਤਮ ਮੁਲਾਕਾਤ ਸੀ।

ਸਤਿਗੁਰੂ ਜੀ ਨਿਰਭੈ ਯੋਧੇ ਸਨ। ਸਾਰੀ ਆਯੂ ਵਿਚ ਕਦੀ ਕਿਸੇ ਹਾਲਤ ਵਿਚ ਨਾ ਘਬਰਾਏ ਤੇ ਨਾ ਡਰੇ ਸਨ। ਆਪ ਚੜ੍ਹਦੀ ਕਲਾ ਵਿਚ ਰਹਿੰਦੇ ਸੱਚੀ ਗੱਲ ਕਰਦੇ, ਬਾਦਸ਼ਾਹ ਗੁੱਸੇ ਹੋਇਆ ਘਬਰਾਇਆ, ਸਾਹਿਬਾਂ ਨੇ ਕੋਈ ਪਰਵਾਹ ਨਾ ਕੀਤੀ ਉਹ ਤਾਂ ਸੱਚ ਦੇ ਉਪਾਸ਼ਕ ਸਨ ਸੱਚ ਬੋਲਣ ਤੋਂ ਨਹੀਂ ਸਨ ਝਿਜਕਦੇ।

ਬਾਦਸ਼ਾਹ ਨੂੰ ਉਹਦੀ ਮੌਤ ਦਾ ਪੈਗਾਮ ਦੇ ਕੇ ਕਲਗੀਆਂ ਵਾਲੇ ਪਿਤਾ ਨਾਗਪੁਰ ਤੋਂ ਅਗੇ ਤੁਰੇ ਰਾਹ ਵਿਚ ਜਿਹੜਾ ਵੀ ਪੁਰਸ਼ ਆਇਆ, ਮਿਲਿਆ ਜਾਂ ਜਿਸ ਨੇ ਬੇਨਤੀ ਕੀਤੀ, ਉਸ ਨੂੰ ਨਿਹਾਲ ਕੀਤਾ। ਦੱਖਣ ਦੇ ਲੋਕ ਬਹੁਤ ਗਰੀਬ ਤੇ ਗੁਲਾਮੀ ਦੇ ਦੱਬੇ ਸਨ। ਉਧਰ ਜਾਤ ਪਾਤ ਊਚ ਨੀਚ ਦਾ ਬਹੁਤ ਸਵਾਲ ਸੀ, ਲੱਖਾਂ ਦੀ ਗਿਣਤੀ ਵਿਚ ਐਸੇ ਲੋਕ ਸਨ ਜਿਨ੍ਹਾਂ ਨੂੰ ਮਨੁੱਖ ਨਹੀਂ ਸੀ ਸਮਝਿਆ ਜਾਂਦਾ। ਮੁਸਲਮਾਨ ਹਾਕਮ ਲੁੱਟਦੇ ਤੇ ਵਗਾਰਾਂ ਲੈਂਦੇ ਸਨ ਉਚ ਜਾਤੀਆਂ ਵਾਲੇ ਨਫਰਤ ਕਰਦੇ ਸਨ। ਉਹਨਾਂ ਜਾਤੀਆਂ ਦੇ ਲੋਕਾਂ ਨੂੰ ਸਤਿਗੁਰੂ ਜੀ ਨੇ ਧੀਰਜ ਦਿੱਤੀ ਤੇ ਬਚਨ ਕੀਤਾ—'ਉਹ ਸਮਾਂ ਦੂਰ ਨਹੀਂ ਜਦੋਂ ਤੁਸੀਂ ਉਠੋਗੇ ਜਿਨ੍ਹਾਂ ਨੇ ਤੁਸਾਂ ਨੂੰ ਗੁਲਾਮ ਰੱਖਿਆ ਉਹੋ ਹੀ ਤੁਸਾਂ ਨੂੰ ਉੱਪਰ ਕਰਨਗੇ। ਵਾਹਿਗੁਰੂ ਨੂੰ ਚੇਤੇ ਕਰੋ ਹਿੰਮਤ ਕਰੋ ਹੌਂਸਲੇ ਨਾਲ ਉਠੋ ਤੇ ਆਪਣੇ ਪੈਰਾਂ ਉਤੇ ਆਪ ਖੜੇ ਹੋਵੋ।'

ਕਈਆਂ ਅਸਥਾਨਾਂ ਉਤੇ ਕਈਆਂ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ ਜਿਹੜੇ ਸਾਧੂ ਤੇ ਸੰਤ ਮਹਾਤਮਾ ਸਨ ਖਾਸ ਕਰਕੇ ਸਤਿਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਉਹਨਾਂ ਨੂੰ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ ਕਿ 'ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਣ ਤੇ ਵਿਚਾਰਨ ਦੀ ਸੇਵਾ ਕਰਨ। ਸਿੰਘਾਂ ਨੂੰ ਸ਼ਸਤਰ ਅਸਤਰ ਧਾਰਨ ਕਰਨ ਦੀ ਸਿਖਿਆ ਦੇਣ। ਉਹਨਾਂ ਨੂੰ ਅਹਿੰਸਕ ਬਣਾ ਕੇ ਕਮਜ਼ੋਰ ਨਾ ਕਰਨ। ਹਾਂ ਇਹ ਜ਼ਰੂਰ ਦੱਸਣ ਕਿ ਸ਼ਸਤਰਾਂ ਦੀ ਵਰਤੋਂ ਕਦੋਂ ਕਰਨੀ ਹੈ ? ਇਸਤਰੀ, ਮਜ਼ਲੂਮ ਤੇ ਧਰਮ ਦੀ ਰਾਖੀ ਵਾਸਤੇ ਹੀ ਸ਼ਸਤਰ ਅਸਤਰ ਦੀ ਵਰਤੋਂ ਕੀਤੀ ਹੈ।'

ਬਹੁਤ ਸਾਰੇ ਇਲਾਕੇ ਵਿਚ ਫਿਰਦੇ ਹੋਏ ਅਨੇਕਾਂ ਮੰਦਰ, ਮੱਠ ਤੇ ਇਤਿਹਾਸਕ ਸ਼ਹਿਰ ਦੇਖਦੇ ਹੋਏ ਅੰਤ ਸਤਿਗੁਰੂ ਜੀ ਨੰਦੇੜ ਜਾ ਪੁਜੇ। ਨੰਦੇੜ ਸ਼ਹਿਰ ਤੇ ਉਥੋਂ ਦੀ ਧਰਤੀ ਆਪ ਨੂੰ ਬਹੁਤ ਸੁੰਦਰ ਤੇ ਸ਼ਾਂਤ ਵਾਯੂ ਮੰਡਲ ਵਾਲੀ ਪ੍ਰਤੀਤ ਹੋਈ। ਨਦੀ ਗੋਦਾਵਰੀ ਦੇ ਕਿਨਾਰੇ ਡੇਰਾ ਲਾ ਦਿੱਤਾ। ਹੁਕਮ ਦੀ ਖੇਡ ਸੀ,

ਜਿਉਂ ਹੀ ਸਤਿਗੁਰੂ ਜੀ ਨੇ ਹੁਕਮ ਕੀਤਾ ਤਿਉਂ ਹੀ ਸਿੰਘਾਂ ਨੇ ਤੰਬੂ ਲਾ ਕੇ ਰਿਹਾਇਸ਼ ਦੇ ਸਾਰੇ ਪ੍ਰਬੰਧ ਮੁਕੰਮਲ ਕਰ ਦਿੱਤੇ। ਸ਼ਹਿਰ ਦੇ ਲੋਕਾਂ ਨੂੰ ਪਤਾ ਲੱਗਾ। ਸਾਧੂ ਬਿਰਤੀ ਵਾਲੇ ਲੋਕ ਆਏ ਤੇ ਪੁੱਛ ਗਿੱਛ ਕੀਤੀ ਜਦੋਂ ਪੂਰਾ ਪਤਾ ਲੱਗ ਗਿਆ ਤਾਂ ਨਮਸਕਾਰ ਕਰਕੇ ਨਿਹਾਲ ਹੋਏ। ਸੇਵਾ ਕਰਨ ਦੇ ਭਾਵ ਨਾਲ ਨੱਸਕੇ ਆਏ ਤੇ ਜੋ ਸ਼ਰਧਾ ਸੀ ਜਿੰਨੀ ਜਿੰਨੀ ਸਮਰਥਾ ਸੀ ਉੱਨੀ ਉੱਨੀ ਸੇਵਾ ਕੀਤੀ ਕਿਸੇ ਦੁੱਧ ਕਿਸੇ ਮਿੱਠਾ ਕਿਸੇ ਆਟਾ ਚਾਵਲ ਆਦਿਕ ਸਤਿਗੁਰੂ ਜੀ ਦੇ ਲੰਗਰ ਵਾਸਤੇ ਦਿੱਤੇ ਕਈਆਂ ਮਾਈਆਂ ਭਾਈਆਂ ਨੇ ਹੱਥੀਂ ਸੇਵਾ ਕਰਨੀ ਆਰੰਭ ਕੀਤੀ ਅਕਾਲ ਪੁਰਖ ਦੀ ਕਿਰਪਾ ਨਾਲ ਦੋ ਦਿਨ ਦੇ ਥੋਹੜੇ ਜਿਹੇ ਸਮੇਂ ਵਿਚ ਹੀ ਚੰਗੀਆਂ ਰੌਣਕਾਂ ਹੋ ਗਈਆਂ। ਸਤਿਗੁਰੂ ਜੀ ਦੇ ਤੰਬੂਆਂ ਵਾਲੀ ਥਾਂ ਇਕ ਨਵੀਂ ਹੀ ਗੁਰੂ ਕੀ ਨਗਰੀ ਜਾਪਣ ਲੱਗੀ ਦਰਸ਼ਨ ਕਰਨ ਵਾਲਿਆਂ ਦਾ ਤਾਂਤਾ ਬੱਝ ਗਿਆ ਜਿਹੜਾ ਆਉਂਦਾ ਉਹ ਮੁੜਦਾ ਹੋਇਆ—'ਧੰਨ ਸਤਿਗੁਰੂ ਜੀ! ਸਤਿਨਾਮ ਵਾਹਿਗੁਰੂ' ਦਾ ਜਾਪ ਜਪਦਾ ਜਾਂਦਾ।

## ੨੩. ਸਤਿਗੁਰਾਂ ਨੇ ਲਛਮਣ ਦੇਵ* ਬੈਰਾਗੀ ਦੇ ਡੇਰੇ ਪਹੁੰਚਣਾ

ਇਕ ਦਿਨ ਸਤਿਗੁਰੂ ਜੀ ਵੀਹ ਕੁ ਮੀਲ ਦੂਰ ਸਿੰਘਾਂ ਦੇ ਨਾਲ ਗੋਦਾਵਰੀ ਦੇ ਕਿਨਾਰੇ ਸ਼ਿਕਾਰ ਖੇਡਣ ਚਲੇ ਗਏ। ਗੋਦਾਵਰੀ ਦੇ ਕਿਨਾਰੇ ਬਹੁਤ ਸੁੰਦਰ ਸੰਘਣੇ ਬਨ ਸਨ। ਉਹਨਾਂ ਬਨਾਂ ਵਿਚ ਹਿਰਨ ਤੇ ਹੋਰ ਚੰਗੇ ਜਾਨਵਰਾਂ ਦਾ ਸ਼ਿਕਾਰ ਬਹੁਤ ਸੀ। ਚੱਲਦੇ ਚੱਲਦੇ ਸਾਹਿਬ ਐਸੀ ਥਾਂ ਪੁੱਜੇ ਜਿਹੜੀ ਥਾਂ ਪ੍ਰਾਚੀਨ ਕਾਲ ਦੇ ਆਸ਼ਰਮਾਂ ਵਰਗੀ ਸੀ ਬਹੁਤ ਸੁਹਾਵਣੀ ਥਾਂ ਕੇਲੇ, ਸੰਗਤਰੇ, ਮਾਲਟੇ ਆਦਿਕ ਦਰੱਖਤਾਂ ਤੋਂ ਬਿਨਾਂ ਹੋਰ ਬਹੁਤ ਸਾਰੇ ਬੂਟੇ ਸਨ। ਸਾਰੇ ਹੀ ਆਸ਼ਰਮ ਵਿਚ ਹਰਿਆਵਲ ਹੀ ਹਰਿਆਵਲ ਸੀ ਹਰਨ ਤੇ ਬੱਕਰੇ ਫਿਰ ਰਹੇ ਸਨ। ਬਿਰਛਾਂ ਉਤੇ ਪੰਛੀ ਕਲੋਲ ਕਰ ਰਹੇ ਸਨ।

ਸਿੰਘਾਂ ਦੇ ਸਾਥ ਸਤਿਗੁਰੂ ਜੀ ਉਸ ਆਸ਼ਰਮ ਵਿਚ ਦਾਖਲ ਹੋਏ ਉਸ ਸਮੇਂ ਆਸ਼ਰਮ ਦਾ ਵਾਰਸ ਆਸ਼ਰਮ ਵਿਚ ਨਹੀਂ ਸੀ ਸਿੰਘਾਂ ਦੇ ਪੁੱਛਣ ਤੇ ਪਤਾ ਲੱਗਾ

---

** ਸੂਰਜ ਪ੍ਰਕਾਸ਼ ਤੇ ਹੋਰ ਗ੍ਰੰਥਾਂ ਵਿਚ ਬੰਦੇ ਬਹਾਦਰ ਦਾ ਨਾਮ ਮਾਧੋ ਦਾਸ ਵੀ ਲਿਖਿਆ ਹੈ। ਪਰ ਪ੍ਰੋਫੈਸਰ ਕਰਤਾਰ ਸਿੰਘ (ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ) ਤੇ ਗਿਆਨੀ ਗਿਆਨ ਸਿੰਘ 'ਲਛਮਣ ਦੇਵ' ਲਿਖਦੇ ਹਨ, ਅਸਾਂ ਵੀ 'ਲਛਮਣ ਦੇਵ' ਹੀ ਲਿਖਿਆ ਹੈ।*

ਕਿ ਉਹ ਆਸ਼ਰਮ ਲਛਮਣ ਦਾਸ ਬੈਰਾਗੀ ਦਾ ਸੀ, ਸਤਿਗੁਰੂ ਜੀ ਨੂੰ ਝੱਟ ਯਾਦ ਆ ਗਿਆ ਕਿ ਉਸੇ ਬੈਰਾਗੀ ਦਾ ਹੈ ਜਿਸ ਬਾਰੇ ਜੈਤ ਰਾਮ ਮਹੰਤ ਨੇ ਸਤਿਗੁਰੂ ਜੀ ਨੂੰ ਬੁਰਹਾਨ ਪੁਰ ਦੱਸਿਆ ਸੀ ਜੇਹੜਾ ਆਪਣੇ ਜੋਗ ਬਲ ਦੇ ਨਾਲ ਸਾਧੂਆਂ ਦੀ ਹਾਸੀ ਕਰਿਆ ਕਰਦਾ ਸੀ ।

ਸਤਿਗੁਰੂ ਜੀ ਨੇ ਸਾਰਾ ਆਸ਼ਰਮ ਫਿਰ ਕੇ ਦੇਖਿਆ ਕੋਈ ਵੀਹ ਕੁ ਵਿਘੇ ਧਰਤੀ ਵਿਚ ਆਸ਼ਰਮ ਦਾ ਹਾਤਾ ਸੀ ਵਿਚਾਲੇ ਇਕ ਸੁੰਦਰ ਕੁਟੀਆ ਪਈ ਹੋਈ ਸੀ ਸਾਹਿਬ ਉਸ ਕੁਟੀਆ ਵਿਚ ਦਾਖਲ ਹੋ ਗਏ । ਸਾਹਿਬਾਂ ਨੇ ਦੇਖਿਆ ਕਿ ਕੁਟੀਆ ਵਿਚ ਸੁੰਦਰ ਪਲੰਘ ਡੱਠਾ ਪਿਆ ਹੈ । ਉਸੇ ਪਲੰਘ ਦੇ ਉੱਪਰ ਬਹੁਤ ਸੁੰਦਰ ਬਿਸਤਰਾ ਹੈ । ਸਾਹਿਬ ਵਾਹਿਗੁਰੂ ਦਾ ਨਾਮ ਲੈ ਕੇ ਉਸ ਉੱਪਰ ਬੈਠ ਗਏ ਤੇ ਚੌਹਾਂ ਪਾਵਿਆਂ ਵਿਚ ਸਾਹਿਬਾਂ ਨੇ ਚਾਰੇ ਤੀਰ ਗੱਡ ਦਿੱਤੇ । ਪਲੰਘ ਤੇ ਬੈਠਦੇ ਸਾਰ ਹੀ ਸਿੰਘਾਂ ਨੂੰ ਹੁਕਮ ਦਿੱਤਾ—'ਆਸ਼ਰਮ ਵਿਚ ਜੋ ਵਸਤੂ ਖਾਣ ਯੋਗ ਹੈ ਉਹ ਫੜ ਕੇ ਖਾਵੋ, ਰਤਾ ਝਿਜਕ ਜਾਂ ਲਿਹਾਜ ਨਾ ਕਰੋ ।'

ਸਤਿਗੁਰੂ ਜੀ ਦਾ ਹੁਕਮ ਪਾ ਕੇ ਸਿੰਘਾਂ ਨੇ ਆਸ਼ਰਮ ਦਾ ਕੋਨਾ ਕੋਨਾ ਖੋਜ ਸੁੱਟਿਆ। ਚਾਰ ਬੱਕਰੇ ਮਿਲੇ। ਹੋਰ ਥੋੜੀਆਂ ਜਿਹੀਆਂ ਵਸਤੂਆਂ ਖਾਣ ਵਾਲੀਆਂ ਮਿਲੀਆਂ, ਸਿੰਘਾਂ ਨੇ ਉਹ ਵੀ ਬੋਚ ਲਈਆਂ। ਬੱਕਰਿਆਂ ਨੂੰ ਝਟਕਾ ਕੱਢਿਆ। ਲੰਗਰ ਵਿਚੋਂ ਬਰਤਨ ਲੈ ਕੇ ਬੱਕਰੇ ਦਾ ਮਾਸ ਰਿੱਝਣਾ ਧਰ ਦਿੱਤਾ।

ਪਰ ਉਸ ਆਸ਼ਰਮ ਦੀ ਮਰਯਾਦਾ ਅਨੁਸਾਰ ਬੱਕਰਾ ਝਟਕਾਉਣਾ ਜਾਂ ਆਸ਼ਰਮ ਦੀ ਹੱਦ ਅੰਦਰ ਮਾਸ ਧਰਨਾ ਭਾਰੀ ਦੋਸ਼ ਸੀ । ਬੈਰਾਗੀ ਦੇ ਇਕ ਚੇਲੇ ਨੇ ਜਾਂ ਦੇਖਿਆ ਕਿ ਆਸ਼ਰਮ ਵਿਚੋਂ ਧੂੰਆਂ ਪ੍ਰਗਟ ਹੋਇਆ ਹੈ ਤਾਂ ਉਹ ਭੱਜਾ ਆਇਆ ਸਿੰਘਾਂ ਨੂੰ ਦੇਖ ਕੇ ਉਹ ਹੈਰਾਨ ਹੋਇਆ। ਵੈਸ਼ਨੋ ਲੰਗਰ ਵਿਚ ਮਾਸ ਰਿੱਝਦਾ ਹੋਇਆ ਦੇਖ ਕੇ ਉਹਦੇ ਸਿਰ ਪੈਰਾਂ ਨੂੰ ਅੱਗ ਲੱਗ ਗਈ। ਬੱਕਰਿਆਂ ਦੀਆਂ ਸਿਰੀਆਂ ਤੇ ਖਰੌੜੇ ਬਾਹਰ ਪਏ ਤੱਕ ਕੇ ਉਹ ਆਪੇ ਤੋਂ ਬਾਹਰ ਹੋ ਗਿਆ। ਉਸ ਨੇ ਰੌਲਾ ਪਾਇਆ—'ਇਹ ਕੀ ਹੋ ਰਿਹਾ ਹੈ ? ਕਿਉਂ ਕੀਤਾ ਜਾ ਰਿਹਾ ਹੈ ? ਤੁਸੀਂ ਕੌਣ ਹੋ ? ਬੱਕਰਿਆਂ ਨੂੰ ਮਾਰਿਆ, ਮਾਸ ਧਰਿਆ ਭਾਰੀ ਪਾਪ ਕੀਤਾ ਹੈ । ਆਸ਼ਰਮ ਭ੍ਰਿਸ਼ਟਿਆ ਗਿਆ ਹੈ ਕਿਆ ਤੁਸੀਂ ਮਲੇਛ ਹੋ ? ਬੈਰਾਗੀ ਜੀ ਦਾ ਕਰੋਧ ਬੁਰਾ ਹੈ । ਤੁਸਾਂ ਨੂੰ ਸਾੜ ਕੇ ਸੁਆਹ ਕਰ ਦੇਵੇਗਾ । ਅੱਗ ਬੁਝਾ ਸੁੱਟੋ, ਆਸ਼ਰਮ ਵਿਚੋਂ ਨਿਕਲ ਜਾਵੋ।'

ਚੇਲੇ ਦੀਆਂ ਐਸੀਆਂ ਗੱਲਾਂ ਸੁਣ ਕੇ ਸਿੰਘਾਂ ਨੂੰ ਜੋਸ਼ ਆ ਗਿਆ। ਉਹਨਾਂ ਨੇ ਉਸ ਨੂੰ ਧੌਣੋਂ ਫੜ ਕੇ ਆਸ਼ਰਮ ਤੋਂ ਬਾਹਰ ਕੱਢ ਦਿੱਤਾ। ਨਾਲ ਹੀ ਧਮਕੀ ਦਿੱਤੀ ਕਿ 'ਜੇ ਤੂੰ ਇਧਰ ਆਇਓਂ ਤਾਂ ਤੈਨੂੰ ਵੀ ਝਟਕਾ ਸੁਟਾਂਗੇ। ਜਾਹ ਬੈਰਾਗੀ ਨੂੰ ਸੱਦ ਕੇ ਲਿਆ।' ਚੇਲੇ ਦਾ ਲਹੂ ਸੁੱਕ ਗਿਆ। ਉਹ ਹੈਰਾਨੀ ਤੇ ਭੈ ਕਾਰਨ ਕੰਬਦਾ ਉਧਰ ਨੱਠ ਗਿਆ ਜਿਧਰ ਉਸ ਦਾ ਗੁਰੂ ਬੈਰਾਗੀ ਸੀ।

ਚੇਲਾ ਸਿਰ ਤੇ ਪੈਰ ਰੱਖੀ ਨੱਸਾ ਗਿਆ ਉਸਦਾ ਗੁਰੂ ਲਛਮਣ ਦੇਵ ਬੈਰਾਗੀ ਕੋਈ ਦੋ ਕੋਹ ਦੀ ਵਾਟ ਉਤੇ ਬੈਠਾ ਸੀ। ਉਹਦੇ ਚੇਲੇ ਉਹਦੇ ਨਾਲ ਸਨ। ਉਹ ਗੋਦਾਵਰੀ ਦੇ ਕਿਨਾਰੇ ਬੈਠੇ ਹੋਏ ਕਈ ਪ੍ਰਕਾਰ ਦੇ ਮਨ ਪਰਚਾਵੇ ਕਰ ਰਹੇ ਸਨ।

ਆਸ਼ਰਮ ਵਿਚੋਂ ਮਾਰ ਖਾ ਕੇ ਚੇਲਾ ਉਹਨਾਂ ਦੇ ਕੋਲ ਪੁੱਜਾ। ਉਹਦਾ ਸਾਹ ਨਾਲ ਸਾਹ ਨਹੀਂ ਸੀ ਰਲਦਾ, ਉਸ ਨੇ ਕਾਹਲੀ ਨਾਲ ਅਸ਼ੁਧ ਵਾਕਾਂ ਤੇ ਸ਼ਬਦਾਂ ਵਿਚ ਦੱਸਣਾ ਆਰੰਭ ਕੀਤਾ—'ਆਸ਼ਰਮ ਵਿਚ ਕੋਈ ਆਇਆ ਏ, ਬੱਕਰੇ...... ਬੱਕਰੇ ਮਾਰ ਕੇ, ਮਾਸ ਲੰਗਰ ਵਿਚ ਧਰਿਆ। ਅੱਗ.....ਧੂੰਆਂ ਧੂੰਆਂ ਦੇਖੋ, ਮੈਨੂੰ ਮਾਰਿਆ ਪਲੰਘ ਉਤੇ ਬੈਠਾ। ਬੈਠਾ ਕੋਈ.....ਕੋਈ ਕੁਝ ਪਤਾ ਨਹੀਂ ਕੌਣ ਵੀਰ ਪੁਰਖ ਪਾਸ। ਤਲਵਾਰਾਂ, ਨੇਜ਼ੇ ਢਾਲਾਂ ਧਨੁੱਖ ਬਾਣ ਸਭ ਸ਼ਸਤਰ ਉਹਨਾਂ ਪਾਸ। ਬਚਾਓ ਚਲੋ! ਆਸ਼ਰਮ ਭ੍ਰਿਸ਼ਟਿਆ ਗਿਆ। ਪਾਪ.....ਉਪੱਦਰ.....ਮਹਾਂ ਭਿਆਨਕ ਉਪੱਦਰ ਗੁਰਦੇਵ।'

ਬੈਰਾਗੀ ਤੇ ਉਹਦੇ ਚੇਲਿਆਂ ਨੇ ਉੱਚੀ ਥਾਂ ਖਲੋਕੇ ਵੇਖਿਆ, ਸੱਚਮੁਚ ਆਸ਼ਰਮ ਵਿਚੋਂ ਧੂੰਆਂ ਨਿਕਲ ਰਿਹਾ ਸੀ। ਉਹ ਸਾਰੇ ਕਰੋਧਵਾਨ ਹੋ ਗਏ। ਬੈਰਾਗੀ ਲਛਮਣ ਦੇਵ ਨੇ ਗੁੱਸੇ ਨਾਲ ਕੰਬਦਿਆਂ ਹੋਇਆਂ ਕਿਹਾ—'ਉਹ ਕੌਣ ਹੈ ? ਜਿਸ ਦੀ ਮੌਤ ਉਸ ਨੂੰ ਮੇਰੇ ਆਸ਼ਰਮ ਵੱਲ ਖਿੱਚ ਲਿਆਈ, ਉਹ ਕਾਲ ਗ੍ਰਾਸ ਬਨਣ ਵਾਸਤੇ ਆਇਆ। ਮੈਂ ਉਸਦੀ ਹੱਡੀ ਪਸਲੀ ਨਹੀਂ ਛੱਡਾਂਗਾ। ਹੁਣੇ ਬੀਰ ਸੱਦਦਾ ਹਾਂ। ਪਲੰਘ ਸਮੇਤ ਇਥੇ ਮੰਗਵਾਉਂਦਾ ਹਾਂ। ਆਸ਼ਰਮ ਦੀ ਅੱਗ ਠੰਢੀ ਕਰਦਾ ਹਾਂ। ਆਹ ! ਆਉਣ ਵਾਲੇ ਨੇ ਆਸ਼ਰਮ ਦੀ ਮਰਯਾਦਾ ਭੰਗ ਕਰਕੇ ਪਾਪ ਕੀਤਾ। ਹਿੰਸਾ, ਖ਼ੂਨ, ਬੱਕਰੇ ਦਾ ਖ਼ੂਨ ਇਹ ਵੀ ਭਿਆਨਕ ਹਿੰਸਾ ਹੈ ਪਾਪ ਹੈ। ਜੀਵ ਹੱਤਿਆ ਕਰਨ ਵਾਲਾ ਨਹੀਂ ਬਚ ਸਕਦਾ। ਮੈਂ ਜ਼ਰੂਰ ਭਾਰੀ ਡੰਨ ਦੇਵਾਂਗਾ।'

ਬੋਲਦਿਆਂ ਬੋਲਦਿਆਂ ਕਰੋਧ ਦੇ ਵਲਵਲੇ ਨਾਲ ਬੈਰਾਗੀ ਦਾ ਗਲਾ ਰੁੱਕ

ਗਿਆ। ਉਹ ਘਬਰਾ ਗਿਆ ਉਸ ਨੇ ਉਸੇ ਵੇਲੇ ਆਪਣੀ ਪੋਥੀ ਕੱਢੀ ਉਹ ਪੋਥੀ ਜੋ ਜੰਤਰ ਮੰਤਰ ਤੇ ਤੰਤਰ ਦੀ ਪੋਥੀ ਸੀ ਜਿਸ ਦੀਆਂ ਲਿਖਤਾਂ ਉਤੇ ਕਮਾਈ ਕਰਕੇ ਉਸਨੇ ਸ਼ਕਤੀਆਂ ਪ੍ਰਾਪਤ ਕੀਤੀਆਂ ਹੋਈਆਂ ਸਨ। ਉਸ ਨੇ ਮੰਤਰ ਪੜ੍ਹੇ। ਮੰਤਰ ਪੜ੍ਹਨ ਦੇ ਨਾਲ ਹੀ ਦੋ ਬਦਰੂਹਾਂ (ਬੀਰ) ਉਸਦੇ ਸਾਹਮਣੇ ਆਏ। ਉਹ ਉਸੇ ਨੂੰ ਹੀ ਦਿਸੇ। ਕਿਸੇ ਚੇਲੇ ਨੂੰ ਨਹੀਂ ਦਿਸੇ। ਬੈਰਾਗੀ ਨੇ ਉਹਨਾਂ ਬੀਰਾਂ ਨੂੰ ਹੁਕਮ ਦਿੱਤਾ—'ਜਾਓ! ਮੇਰੇ ਹੁਕਮ ਨਾਲ ਜਾਓ, ਜਿਹੜਾ ਮੇਰੇ ਪਲੰਘ ਤੇ ਬੈਠਾ ਹੈ ਉਸ ਨੂੰ ਪਲੰਘ ਸਮੇਤ ਚੁੱਕ ਕੇ ਮੇਰੇ ਕੋਲ ਲੈ ਆਓ ਉਹਦੇ ਆਦਮੀਆਂ ਨੂੰ ਮਾਰ ਕੁੱਟ ਕੇ ਬਾਹਰ ਕੱਢ ਦੇਵੋ। ਉਹਨਾਂ ਨੇ ਆਸ਼ਰਮ ਨੂੰ ਭ੍ਰਿਸ਼ਟ ਕਰ ਦਿੱਤਾ ਹੈ ਛੇਤੀ ਜਾਓ।'

ਇਹ ਬਚਨ ਸੁਣਕੇ ਬੀਰ (ਪ੍ਰੇਤ) ਇਕ ਦਮ ਅਲੋਪ ਹੋ ਗਏ। ਉਹ ਸਾਰੇ ਇਕੱਠੇ ਹੋ ਕੇ ਆਸ਼ਰਮ ਦੀ ਕੁਟੀਆ ਵਿਚ ਪੁਜੇ। ਜਦੋਂ ਜਾ ਕੇ ਉਹ ਸਿੱਖਾਂ ਨੂੰ ਮਾਰਨ ਕੁੱਟਣ ਲੱਗੇ ਤਾਂ ਉਹਨਾਂ ਦੀਆਂ ਬਾਹੀਂ ਵਿਚ ਬਲ ਨਾ ਰਿਹਾ। ਉਹ ਨਿਰਬਲ ਜਿਹੇ ਹੋਏ ਇਕ ਦੂਸਰੇ ਵੱਲ ਦੇਖਦੇ ਸਨ। ਉਹਨਾਂ ਦੀ ਵੇਖਣੀ ਤੋਂ ਅਨੁਭਵ ਹੁੰਦਾ ਸੀ ਕਿ ਉਹਨਾਂ ਸਾਹਮਣੇ ਉਹ ਕੁਝ ਨਹੀਂ ਕਰ ਸਕਦੇ। ਆਸ਼ਰਮ ਵਿਚ ਫਿਰਨ ਵਾਲੇ ਆਦਮੀ ਉਹਨਾਂ ਨਾਲੋਂ ਵੱਡੇ ਦਿਓ ਹਨ। ਉਹਨਾਂ ਦੇ ਸਾਹਮਣੇ ਉਹ ਕੁਝ ਨਹੀਂ ਕਰ ਸਕਦੇ। ਉਹ ਕੁਟੀਆ ਅੰਦਰ ਜਾ ਕੇ ਪਲੰਘ ਚੁੱਕਣ ਲਗੇ ਜਿਸ ਪਲੰਘ ਨੂੰ ਉਹ ਫੁੱਲ ਵਾਂਗ ਚੁੱਕ ਲਿਆ ਕਰਦੇ ਸਨ ਉਹ ਉਸ ਵੇਲੇ ਉਹਨਾਂ ਨੂੰ ਬਹੁਤ ਭਾਰਾ ਲੱਗਾ। ਭਾਰਾ ਕੀ ਉਹਨਾਂ ਪਾਸੋਂ ਹਿੱਲਿਆ ਹੀ ਨਹੀਂ ਸੀ ਸਗੋਂ ਉਹ ਚੁੱਕਣ ਲੱਗੇ ਸਨ ਤਦੋਂ ਸਤਿਗੁਰੂ ਜੀ 'ਸਤਿਨਾਮ ਵਾਹਿਗੁਰੂ' ਦਾ ਸ਼ਬਦ ਉਚਾਰਨ ਕਰਦੇ ਸਨ। ਜਿਉਂ ਹੀ ਸਾਹਿਬਾਂ ਦੀ ਜ਼ਬਾਨੋਂ 'ਸਤਿਨਾਮ ਵਾਹਿਗੁਰੂ' ਸ਼ਬਦ ਨਿਕਲਦਾ ਸੀ ਤਿਉਂ ਹੀ ਬੀਰਾਂ ਦੇ ਸਿਰ ਵਿਚ ਪੱਥਰਾਂ ਵਾਂਗ ਕੋਈ ਭਾਰੀ ਵਸਤੂ ਵੱਜਦੀ ਸੀ ਉਸ ਵਸਤੂ ਦੀ ਸੱਟ ਝੱਲ ਨਹੀਂ ਸਨ ਸਕਦੇ ਉਹ ਹੈਰਾਨ ਸਨ ਕਿ ਹੁੰਦਾ ਕੀ ਹੈ? ਇਉਂ ਉਹ ਕਿੰਨਾ ਚਿਰ ਮਾਰ ਖਾਂਦੇ ਰਹੇ ਪਰ ਪਲੰਘ ਉਹਨਾਂ ਕੋਲੋਂ ਨਾ ਉਠਿਆ ਉਹ ਹਾਰ ਕੇ ਦਿਲ ਛੱਡ ਕੇ ਤੁਰ ਗਏ।

ਆਸ਼ਰਮ ਵਿਚੋਂ ਉਡਕੇ ਉਥੇ ਪੁਜੇ ਜਿਥੇ ਲਛਮਣ ਦੇਵ ਵੈਰਾਗੀ ਬੈਠਾ ਸੀ ਉਸ ਦੇ ਸਾਹਮਣੇ ਹੋ ਕੇ ਕਹਿਣ ਲੱਗੇ—'ਮਾਲਕ! ਤੁਸਾਂ ਦੇ ਆਸ਼ਰਮ ਵਿਚ ਪਲੰਘ ਤੇ ਆਸਣ ਲਾਉਣ ਵਾਲਾ ਪੁਰਖ ਕੋਈ ਮਾਮੂਲੀ ਪੁਰਸ਼ ਨਹੀਂ ਸਗੋਂ ਕੋਈ

ਬਲੀ ਹੈ। ਅਸਾਂ ਕੋਲੋਂ ਕੁਝ ਨਹੀਂ ਬਣ ਸਕਿਆ ।' ਮੰਜਾ ਤਾਂ ਹਿੱਲਿਆ ਹੀ ਨਹੀਂ ਉਹ ਧਰਤੀ ਦੇ ਨਾਲ ਜੁੜਿਆ ਹੋਇਆ ਹੈ, ਸਗੋਂ ਜਿਉਂ ਹੀ ਅਸੀਂ ਮੰਜਾ ਚੁੱਕਣ ਲੱਗਦੇ ਹਾਂ ਤਿਉਂ ਹੀ ਅਸਾਂ ਦੇ ਸਿਰਾਂ ਵਿਚ ਸੱਟ ਵੱਜਦੀ ਹੈ ਇਹ ਵੀ ਹੈਰਾਨੀ ਦੀ ਗੱਲ ਹੈ ਕਿ ਜਿਸ ਵਸਤੂ ਦੀ ਸੱਟ ਵੱਜਦੀ ਹੈ । ਉਹ ਅਸਾਂ ਨੂੰ ਦਿੱਸਦੀ ਮੂਲ ਨਹੀਂ ਸੀ ਅਸੀਂ ਤਾਂ ਨਹੀਂ ਜਾ ਸਕਦੇ ਅਸਾਂ ਨੂੰ ਉਹ ਮਾਰ ਸੁੱਟਣਗੇ। ਉਹ ਅਸਾਂ ਨਾਲੋਂ ਬਲੀ ਹਨ । ਬਹੁਤ ਬਲੀ ਮਾਲਕ ! ਕੋਈ ਹੋਰ ਚਾਰਾ ਕਰੋ ?'

ਲਛਮਣ ਦੇਵ ਨੂੰ ਆਪਣੇ ਕਾਲੇ ਇਲਮ ਉਤੇ ਮਾਣ ਸੀ ਉਸ ਨੂੰ ਉਸ ਪੋਥੀ ਉਤੇ ਮਾਣ ਸੀ ਜਿਹੜੀ ਪੋਥੀ ਦੇ ਮੰਤਰ ਉਸਨੇ ਸਾਧੇ ਸਨ। ਉਸਨੇ ਕਈ ਮੰਤਰ ਪੜ੍ਹਨੇ ਸ਼ੁਰੂ ਕੀਤੇ । ਉਸ ਨੇ ਇਕ ਮੰਤਰ ਨਾਲ ਕੁਟੀਆ ਨੂੰ ਹੀ ਅੱਗ ਲਾਉਣ ਦਾ ਯਤਨ ਕੀਤਾ ਪਰ ਉਹ ਇਸ ਕੰਮ ਵਿਚ ਵੀ ਫੇਲ੍ਹ ਹੋ ਗਿਆ । ਉਹਦਾ ਮੰਤਰ ਨਾ ਫੁਰਿਆ, ਨਾ ਧੂੰਆਂ ਨਿਕਲਿਆ ਤੇ ਨਾ ਅੱਗ ਦਿੱਸੀ, ਉਹ ਕਰੋਧ ਨਾਲ ਭਰਿਆ ਪੀਤਾ ਆਸ਼ਰਮ ਵੱਲ ਤੁਰਿਆ । ਰਾਹ ਵਿਚ ਆਉਂਦਾ ਹੋਇਆ ਕਰੋਧ ਨਾਲ ਕੰਬਦਾ ਆਉਂਦਾ ਸੀ ਮੁੱਕੀਆਂ ਨੂੰ ਵੱਟਦਾ ਕਚੀਚੀਆਂ ਨਾਲ ਦੰਦ ਪੀਂਹਦਾ ਹੋਇਆ ਨੱਸਾ ਆਉਂਦਾ ਸੀ, ਉਸਦੀ ਇਹ ਦਸ਼ਾ ਦੇਖ ਕੇ ਕੁਦਰਤ ਹੱਸ ਰਹੀ ਸੀ ਧਰਤੀ ਉਹਦੇ ਪੈਰਾਂ ਨੂੰ ਪਿਛੇ ਕਰ ਰਹੀ ਸੀ, ਉਹ ਕਦਮ ਨਹੀਂ ਸੀ ਪੁੱਟ ਸਕਦਾ। ਉਸ ਦੀਆਂ ਲੱਤਾਂ ਫੁਲਦੀਆਂ ਜਾਂਦੀਆਂ ਸਨ ਉਹ ਚੱਲਦਾ ਚੱਲਦਾ ਆਸ਼ਰਮ ਦੇ ਨੇੜੇ ਆ ਪੁੱਜਾ ਪੁੱਜਣ ਤੇ ਉਹਦੀ ਹਾਲਤ ਹੋਰ ਖਰਾਬ ਹੋ ਗਈ।

'ਲਛਮਣ ਦੇਵ ! ਹਨੇਰੇ ਵਿਚ ਨਾ ਫਿਰ, ਕਰੋਧ ਦਾ ਤਿਆਗ ਕਰ ਤੇਰਾ ਮਾਲਕ ਆਇਆ ਹੈ । ਇਹ ਗੈਬੀ ਅਵਾਜ਼ ਉਸ ਨੂੰ ਸੁਣਾਈ ਦਿੱਤੀ ਇਸ ਅਵਾਜ਼ ਨੂੰ ਸੁਣਕੇ ਉਹ ਬਹੁਤ ਹੀ ਹੈਰਾਨ ਹੋ ਗਿਆ। ਫਿਰ ਉਹ ਖਲੋ ਕੇ ਸੋਚਣ ਲੱਗਾ— 'ਇਹ ਕੌਣ ਹੈ ? ਕੌਣ ਮੈਨੂੰ ਰੋਕ ਰਿਹਾ ਹੈ ? ਅੱਜ ਮੇਰਾ ਕਿਉਂ ਦਿਲ ਡਰਦਾ ਹੈ ? ਮੈਂ ਤਾਂ ਕਿਸੇ ਦੀ ਪ੍ਰਵਾਹ ਨਹੀਂ ਸਾਂ ਕਰਦਾ । ਅੱਗ ਜਲ ਪ੍ਰਕਿਰਤੀ ਅਤੇ ਭੂਤ ਪ੍ਰੇਤ ਮੇਰਾ ਹੁਕਮ ਮੰਨਦੇ ਸਨ । ਅੱਜ ਕੀ ਹੋ ਗਿਆ ਅੱਜ ਸਾਰੇ ਮੇਰਾ ਸਾਥ ਕਿਉਂ ਛੱਡ ਗਏ ਹਨ ? ਕੀ ਮੈਂ ਅੱਜ ਕਿਸੇ ਮਹਾਨ ਸ਼ਕਤੀ ਦਾ ਦਾਸ ਹੋ ਰਿਹਾ ਹਾਂ, ਕੁਝ ਸਮਝ ਨਹੀਂ ਲੱਗਦੀ, ਇਹ ਮਾਮਲਾ ਕੀ ਹੈ ?' ਇਸ ਤਰ੍ਹਾਂ ਵਿਚਾਰਦਾ ਹੋਇਆ ਉਹ ਆਸ਼ਰਮ ਦੇ ਨੇੜੇ ਪੁੱਜਾ, ਉਹਦੇ ਸਾਥੀ ਉਹਦੇ ਨਾਲ ਸਨ । ਉਸ ਨੇ ਸਾਥੀਆਂ ਵੱਲ ਦੇਖਿਆ ਕੁਝ ਚਿਰ ਦੇਖਕੇ ਹੁਕਮ ਕੀਤਾ—'ਮੈਂ ਆਖਦਾ ਹਾਂ,

ਹੁਕਮ ਦੇਂਦਾ ਹਾਂ ਜਿਹੜਾ ਵੀ ਆਸ਼ਰਮ ਵਿਚ ਹੈ, ਉਸ ਨੂੰ ਫੜ ਲਵੋ, ਮਾਰ ਦੇਵੋ, ਕੁੱਟ ਸੁਟੋ, ਕਿਸੇ ਕੋਲੋਂ ਨਾ ਡਰੋ ਨਾ ਕਿਸੇ ਦੀ ਪਰਵਾਹ ਹੀ ਕਰੋ ।'

ਪਰ ਅੱਗੇ ਕੌਣ ਹੋਵੇ। ਚੇਲੇ ਤਾਂ ਉਸੇ ਵੇਲੇ ਹੀ ਡਰ ਗਏ ਸਨ, ਜਦੋਂ ਲਛਮਣ ਦੇਵ ਜੀ ਨੇ ਕਿਹਾ ਸੀ—'ਮੇਰੇ ਬੀਰ ਹਾਰ ਗਏ, ਪਤਾ ਨਹੀਂ ਉਹ ਕੌਣ ਪੁਰਖ ਹੈ ?' ਉਹ ਚੇਲੇ ਉਥੇ ਹੀ ਟਿਕੇ ਰਹੇ, ਉਹਨਾਂ ਨੇ ਪੈਰ ਨਹੀਂ ਹਿੱਲੇ, ਆਸ਼ਰਮ ਦੇ ਬੂਹੇ ਅਗੇ ਪੁੱਜਦਿਆਂ ਸਾਰ ਲਛਮਣ ਦੇਵ ਦੀਆਂ ਅੱਖਾਂ ਵਿਚੋਂ ਕਰੋਧ ਦੂਰ ਹੋ ਗਿਆ, ਉਹਦੇ ਮਨ ਨੂੰ ਕੁਝ ਧੀਰਜ ਹੋਈ ਤੇ ਤਨ ਵਿਚ ਜੋ ਕਰੋਧ ਦਾ ਜੋਸ਼ ਸੀ ਉਹ ਵੀ ਘਟ ਗਿਆ । ਉਸਦੇ ਮਨ ਵਿਚ ਫੁਰਨਾ ਫੁਰਿਆ—'ਜਰੂਰ ਕੋਈ ਮਹਾਨ ਸ਼ਕਤੀ ਰੱਖਣ ਵਾਲਾ ਪੁਰਖ ਹੈ । ਕਿਤੇ ਭਗਵਾਨ ਹੀ ਮੇਰਾ ਇਮਤਿਹਾਨ ਲੈਣ ਨਾ ਆ ਗਿਆ ਹੋਵੇ, ਕਿਉਂ ਨਾ ਮੈਂ ਚਰਨ ਫੜ ਲਵਾਂ । ਜ਼ਰੂਰ, ਜ਼ਰੂਰ ਭਗਵਾਨ ਹੀ ਹੋਵੇਗਾ ।' ਇਉਂ ਇਕ ਦਿਨ ਉਸ ਦੇ ਮਨ ਨੇ ਫੈਸਲਾ ਕਰ ਲਿਆ, ਕੁਦਰਤ ਦਾ ਅਸੂਲ ਹੈ ਸ਼ਕਤੀ ਅੱਗੇ ਹਰ ਕੋਈ ਸਿਰ ਨਿਵਾਉਂਦਾ ਹੈ, ਉਹ ਸਿਰ ਨੀਵਾਂ ਕਰਕੇ ਹੌਲੀ ਹੌਲੀ ਤੁਰ ਪਿਆ, ਕੁਟੀਆ ਦੇ ਬੂਹੇ ਅਗੇ ਜਾ ਪੁੱਜਾ। ਕੁਟੀਆ ਦੇ ਅੰਦਰ ਝਾਤ ਮਾਰੀ, ਨਿਰਾ ਨੂਰ ਹੀ ਨੂਰ ਨਜ਼ਰੀਂ ਆਇਆ, ਐਸਾ ਨੂਰ ਜਿਹੜਾ ਅਗੇ ਕਦੀ ਨਹੀਂ ਸੀ ਦੇਖਿਆ, ਰੱਬ ਦਾ ਨੂਰ, ਧਰਮ ਦੀ ਮੂਰਤਿ ਬਹਾਦਰੀ ਤੇ ਮਹਾਂ ਸ਼ਕਤੀ ਦਾ ਬੁਤ, ਫਿਰ ਇਹ ਕਿ ਉਹ ਬੁਤ ਮੁਸਕਰਾਉਂਦਾ ਹੋਇਆ ਨਜ਼ਰ ਆਇਆ ਸੁਧ ਭੁੱਲ ਗਈ, ਕਾਹਲੀ ਨਾਲ ਲਛਮਣ ਦੇਵ ਅਗੇ ਹੋਇਆ ਤੇ ਗੁਰੂ ਜੀ ਦੇ ਕੰਵਲ ਚਰਨਾਂ ਉੱਪਰ ਜਾ ਡਿੱਗਾ। ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਨਾਲ ਸਰੀਰ ਤੇ ਆਤਮਾ ਪਵਿੱਤਰ ਹੋ ਗਈ, ਹੰਕਾਰ ਦੀ ਰੌ ਜੋ ਨਾੜੀ ਨਾੜੀ ਵਿਚ ਲਹੂ ਦੇ ਨਾਲ ਫਿਰਦੀ ਸੀ, ਉਹ ਰੁੱਕ ਗਈ ਨੈਣਾਂ ਵਿਚ ਜਲ ਆ ਗਿਆ, ਸਾਹਿਬਾਂ ਨੇ ਮੁਸਕਰਾ ਕੇ ਪੁਛਿਆ—'ਕੌਣ ਹੈਂ ?'

'ਜੀ, ਜੀ ਮੈਂ ਬੰਦਾ ਹਾਂ !' ਲਛਮਣ ਦੇਵ ਨੇ ਜਵਾਬ ਦਿੱਤਾ, ਹੱਥ ਜੋੜੇ ਤੇ ਧੌਣ ਉੱਪਰ ਚੁੱਕੀ, ਉਸ ਦੇ ਨੈਣਾਂ ਵਿਚ ਤਰਲਾ ਸੀ, ਮਹਾਂਬਲੀ ਦਾ ਹੁਲੀਆ ਹੀ ਵਿਗੜ ਗਿਆ ਉਹ ਮਾਸੂਮਾਂ ਤੇ ਸਾਊਆਂ ਵਾਂਗ ਗੰਭੀਰ ਹੋ ਗਿਆ। ਸਤਿਗੁਰੂ ਜੀ ਨੇ ਨੈਣਾਂ ਵਿਚ ਨੈਣ ਪਾਉਂਦਿਆਂ ਹੋਇਆਂ ਪੁੱਛਿਆ—'ਕਿਸ ਦਾ ਬੰਦਾ ਹੈਂ ?'

'ਆਪ ਦਾ ! ਮੈਂ ਆਪ ਦਾ ਬੰਦਾ ! ਜੋ ਹੁਕਮ ਕਰੋ ਸੋ ਕਰਾਂਗਾ । ਮੇਰੀਆਂ ਭੁਲਾਂ ਮੈਨੂੰ ਬਖਸ਼ੋ ! ਮੈਂ ਆਪ ਦਾ ਨਿਮਾਣਾ ਸੇਵਕ ਬੰਦਾ, ਬੰਦਾ ।'

ਇਹ ਸੁਣਕੇ ਸਤਿਗੁਰੂ ਜੀ ਨੇ ਦੋਹਾਂ ਬਾਹੀਂ ਤੋਂ ਫੜਕੇ ਉੱਪਰ ਕੀਤਾ। ਇਕ ਪਾਸੇ ਮੰਜੇ ਉਤੇ ਬੈਠਾ ਲਿਆ। ਸਾਹਿਬਾਂ ਨੇ ਉਸ ਕੋਲੋਂ ਉਹਦੀ ਜ਼ਬਾਨੀ ਸਾਰੀ ਉਹਦੀ ਪਿਛਲੀ ਜੀਵਨ ਕਥਾ ਸੁਣੀ। ਜਦੋਂ ਸਾਰੀ ਜੀਵਨ ਕਥਾ ਸੁਣਾ ਚੁੱਕਿਆ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ—'ਜੋ ਕੁਝ ਕੀਤਾ ਹੈ ਜੋ ਕੁਝ ਸਿੱਖਿਆ ਹੈ ਕੀ ਇਸ ਨਾਲ ਭਾਰਤ ਦੇ ਲੋਕਾਂ ਨੂੰ ਵੀ ਕੁਝ ਲਾਭ ਹੋਇਆ ? ਵਾਹਿਗੁਰੂ ਦੀ ਕੀ ਸੇਵਾ ਕੀਤੀ ਦੇਸ਼ ਤੇ ਧਰਮ ਬਾਰੇ ਕੁਝ ਕੀਤਾ ?'

'ਮੇਰੇ ਕੋਲੋਂ ਕਿਸੇ ਨੂੰ ਕੁਝ ਲਾਭ ਨਹੀਂ ਪੁਜਾ ਮੈਂ ਤਾਂ ਮੰਤਰਾਂ ਦੀ ਸਾਧਨਾ ਕਰਦਾ ਰਿਹਾ ਹਾਂ ਜੋ ਸ਼ਕਤੀਆਂ ਪ੍ਰਾਪਤ ਕੀਤੀਆਂ ਹਨ ਉਹਨਾਂ ਤੋਂ ਵੀ ਕਿਸੇ ਨੂੰ ਕੋਈ ਲਾਭ ਨਹੀਂ ਪਹੁੰਚਿਆ।' ਲਛਮਣ ਦੇਵ ਨੇ ਕੁਝ ਸ਼ਰਮਿੰਦਾ ਜਿਹਾ ਹੋ ਉੱਤਰ ਦਿੱਤਾ।

'ਕੀ ਹੁਣ ਕੋਈ ਭਲਾਈ ਦਾ ਕੰਮ ਕਰਨਾ ਚਾਹੁੰਦਾ ਹੈਂ ?' ਸਤਿਗੁਰੂ ਜੀ ਨੇ ਪੁੱਛਿਆ।

'ਜਿਵੇਂ ਹੁਕਮ ਹੋਵੇ ਮੈਂ ਆਪ ਦਾ ਬੰਦਾ ਹਾਂ। ਜੋ ਹੁਕਮ ਕਰੋ ਸੋ ਕਰਾਂਗਾ।'

'ਸੁਣ ! ਘੜੀ ਘੜੀ ਮੈਂ ਆਪ ਦਾ, ਆਖਦਾ ਹੈਂ ਜਿਹੜੇ ਮੇਰੇ 'ਬੰਦੇ' ਬਣਦੇ ਹਨ ਉਹਨਾਂ ਨੂੰ ਬਹੁਤ ਘਾਲਣਾ ਘਾਲਣੀਆਂ ਪੈਂਦੀਆਂ ਹਨ। ਉਹਨਾਂ ਨੂੰ ਤਾਂ ਜਾਨ ਤੇ ਖੇਲਣਾ ਪੈਂਦਾ ਹੈ ਘਰ ਘਾਟ ਉਜਾੜਨਾ ਪੈਂਦਾ ਹੈ।'

'ਮੈਂ ਸਭ ਕੁਝ ਕਰਾਂਗਾ, ਘਰ ਘਾਟ ਟੱਬਰ ਕੁਟੰਬ ਮੇਰਾ ਪਹਿਲਾਂ ਹੀ ਨਹੀਂ। ਮੈਂ ਸਿਰਫ ਦਮ ਦਾ ਦਮ ਹਾਂ।' 'ਫਿਰ ਸੁਣ' ਸਤਿਗੁਰੂ ਜੀ ਨੇ ਫੁਰਮਾਇਆ। 'ਇਸ ਸਮੇਂ ਪੰਜਾਬ ਤੇ ਕਸ਼ਮੀਰ ਦੀ ਲੋਕਾਈ ਬਹੁਤ ਤੰਗ ਹੈ। ਹਿੰਦੂ ਨੂੰ ਸੁਖ ਨਾਲ ਜੀਊਣ ਨਹੀਂ ਦਿੱਤਾ ਜਾਂਦਾ। ਅਸਾਂ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਦਿੱਲੀ ਵਿਚ ਸ਼ਹੀਦੀ ਪਾਈ। ਉਹਨਾਂ ਦੇ ਸਿੱਖਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਗਈਆਂ। ਇਕ ਨੂੰ ਉਬਲਦੀ ਦੇਗ ਵਿਚ ਬੈਠਾਇਆ ਗਿਆ ਤੇ ਦੂਸਰੇ ਦੇ ਸਿਰ ਉਤੇ ਆਰਾ ਰੱਖ ਕੇ ਦੋਫਾੜ ਕੀਤਾ ਗਿਆ। ਸਤਿਗੁਰੂ ਜੀ ਪਿਛੋਂ ਅਸਾਂ ਧਰਮ ਪ੍ਰਚਾਰ ਕੀਤਾ ਖਾਲਸਾ ਪੰਥ ਦੀ ਸਾਜਨਾ ਕੀਤੀ ਜ਼ੁਲਮ ਨਾਲ ਟੱਕਰ ਲਈ।'

ਇਸ ਤੋਂ ਅਗੇ ਸਾਹਿਬਾਂ ਨੇ ਸਾਰੀ ਕਥਾ ਬਿਆਨ ਕਰ ਦਿੱਤੀ। ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਵੀ ਬਿਆਨ ਕੀਤੀਆਂ। ਛੋਟੇ

ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਸੁਣ ਕੇ ਬੰਦੇ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਉਸ ਨੇ ਕਿਹਾ—'ਮਹਾਰਾਜ ! ਮੈਨੂੰ ਖਿਮਾਂ ਕਰਨਾ ਮੈਂ ਆਪਣਾ ਵਤਨ ਛੱਡ ਕੇ ਆਪਣੇ ਵੀਰਾਂ ਤੇ ਭੈਣਾਂ ਨੂੰ ਕਸ਼ਟ ਦੀ ਜ਼ਿੰਦਗੀ ਭੋਗਦੇ ਹੋਏ ਛੱਡ ਕੇ ਇਥੇ ਦੂਰ ਦੇਸ ਵਿਚ ਆ ਬੈਠਾ। ਇਹ ਮੇਰੀ ਭੁੱਲ ਸੀ ਮੈਨੂੰ ਫੁਰਨਾ ਵੀ ਨਾ ਫੁਰਿਆ ਕਿ ਮੈਂ ਦੇਸ ਤੇ ਧਰਮ ਦੀ ਸੇਵਾ ਕਰਾਂ ਜੋ ਮੁਗਲ ਹਿੰਦੂ ਜਾਤੀ ਦਾ ਦੁਸ਼ਮਣ ਹੈ। ਮੈਂ ਤਾਂ ਇਹ ਸਮਝਦਾ ਰਿਹਾ ਅਸਾਂ ਸਾਧੂਆਂ ਦਾ ਧਰਮ ਹੀ ਨਹੀਂ ਰਾਜ ਨਾਲ ਟੱਕਰ ਲੈਣਾ। ਤਲਵਾਰ ਫੜ ਕੇ ਲੜਾਈ ਕਰਨੀ ਮੈਂ ਤਾਂ ਅਹਿੰਸਕ ਵਾਦੀ ਰਿਹਾ ਹਾਂ। ਰਾਜਪੂਤ ਲੜਦੇ ਰਹੇ ਹਨ। ਮੁਗਲ ਸਰਕਾਰ ਦੀਆਂ ਫੌਜਾਂ ਉਨ੍ਹਾਂ ਨਾਲ ਲੜਦੀਆਂ ਰਹੀਆਂ ਹਨ ਮੈਨੂੰ ਤਾਂ ਮੁਸਲਮਾਨਾਂ ਕਦੀ ਕੁਝ ਨਹੀਂ ਆਖਿਆ। ਉਫ ! ਮੇਰਾ ਵਤਨ ਐਨਾ ਦੁਖੀ ਹੈ। ਮਾਸੂਮਾਂ ਦਾ ਖੂਨ ਡੋਲ੍ਹਿਆ ਜਾਂਦਾ ਹੈ। ਨਾਰੀ ਜਾਤੀ ਦੀ ਨਿਰਾਦਰੀ ਹੋ ਰਹੀ ਹੈ ?'

ਸਤਿਗੁਰੂ ਜੀ ਉਸ ਦੇ ਮਨ ਨੂੰ ਹੋਰ ਚੰਡਣਾ ਚਾਹੁੰਦੇ ਸਨ। ਉਹਨਾਂ ਬਚਨ ਕੀਤਾ—'ਇਕ ਤੂੰ ਹੀ ਨਹੀਂ ਭੁੱਲਿਆ ਰਿਹਾ ਸਗੋਂ ਇਸ ਵੈਸ਼ਾਲ ਦੇਸ਼ ਵਿਚ ਲੱਖਾਂ ਸਾਧੂ ਸੰਨਿਆਸੀ ਤਪੀ ਜਟਾਧਾਰੀ ਤੇ ਨਾਂਗੇ ਹਨ ਜਿਹੜੇ ਗ੍ਰਿਹਸਤੀਆਂ ਲੋਕਾਂ ਦੀ ਕਮਾਈ ਖਾਂਦੇ ਹਨ ਉਹਨਾਂ ਦੇ ਆਸਰੇ ਜੀਉਂਦੇ ਹਨ ਪਰ ਜਦੋਂ ਗ੍ਰਿਹਸਤੀਆਂ ਉਤੇ ਜ਼ੁਲਮ ਹੁੰਦੇ ਹਨ ਉਹਨਾਂ ਨਾਲ ਧੱਕਾ ਹੁੰਦਾ ਹੈ ਤਾਂ ਉਹ ਉਹਨਾਂ ਵੱਲ ਦੇਖਦੇ ਨਹੀਂ। ਬਹੁਤੇ ਜ਼ੁਲਮ ਕੋਲੋਂ ਡਰ ਕੇ ਦੂਰ ਨੱਸ ਜਾਂਦੇ ਹਨ। ਹਜ਼ਾਰਾਂ ਮੰਦਰ ਢਾਹ ਢੇਰੀ ਕੀਤੇ ਗਏ, ਹਜ਼ਾਰਾਂ ਲੱਖਾਂ ਦੇਵੀਆਂ ਤੇ ਇਸਤਰੀ ਮਰਦ ਖਾਕ ਵਿਚ ਰੋਲੇ ਗਏ, ਕੀ ਵੇਹਲੇ ਸਾਧੂਆਂ ਦਾ ਧਰਮ ਨਹੀਂ ਸੀ ਕਿ ਉਹ ਮਜ਼ਲੂਮਾਂ ਦੀ ਸਹਾਇਤਾ ਕਰਦੇ ? ਕੋਈ ਕੈਲਾਸ਼ ਨੂੰ ਤੁਰ ਗਿਆ ਹੈ, ਕੋਈ ਹਰਦੁਆਰ ਨੂੰ। ਮੈਦਾਨੀ ਤਪੇ ਵਿਚ ਕੋਈ ਯੋਗੀ ਸੰਨਿਆਸੀ ਨਜ਼ਰ ਨਹੀਂ ਆਉਂਦਾ। ਤੁਸਾਂ ਜਹੇ ਬੀਰਾਂ ਦੇ ਬਲ ਨਾਲ ਪਲੰਘ ਤੇ ਬੈਠਾ ਕੇ ਸਾਧੂਆਂ ਦਾ ਨਿਰਾਦਰ ਕਰਕੇ ਤਾਂ ਮਨ ਪ੍ਰਚਾਵਾ ਕਰਦੇ ਰਹੇ ਪਰ ਉਨ੍ਹਾਂ ਬੀਰਾਂ ਕੋਲੋਂ ਜ਼ਾਲਮਾਂ ਦਾ ਖਾਤਮਾ ਕਰਨ ਵਾਸਤੇ ਤਾਂ ਸਹਾਇਤਾ ਮੂਲ ਨਾ ਲਈ ? ਕੀ ਇਹ ਅਧਰਮ ਨਹੀਂ, ਅਕ੍ਰਿਤਘਣਤਾ ਨਹੀਂ ਕਿ ਜਿਹੜਾ ਦੇਸ਼, ਜਿਹੜਾ ਧਰਮ, ਜਿਹੜਾ ਸਮਾਜ ਸਾਨੂੰ ਜੀਵਨ ਦੇਵੇ ਅਸੀਂ ਉਸ ਦੀ ਸਹਾਇਤਾ ਨਾ ਕਰੀਏ। ਅਸਾਂ ਨੂੰ ਅਭਿਮਾਨ ਨਹੀਂ ਫਿਰ ਵੀ ਆਖਦੇ ਹਾਂ ਕਿ ਜੋ ਕੁਝ ਕੋਲ ਰਹਿੰਦਾ ਹੈ, ਉਹ ਵੀ ਦੇਸ਼, ਧਰਮ ਤੇ ਖਾਲਸਾ ਪੰਥ ਬਦਲੇ

ਕੁਰਬਾਨ ਕੀਤਾ ਜਾਵੇਗਾ। ਪੁਰਖ ਜੀਉਂਦਾ ਹੈ ਲੋਕਾਂ ਬਦਲੇ, ਮਰਦਾ ਹੈ ਲੋਕਾਂ ਬਦਲੇ, ਜੋ ਆਪਣੇ ਵਾਸਤੇ ਜੀਉਂਦਾ ਹੈ ਉਹ ਸਮਝੋ ਪਸ਼ੂ ਹੈ।'

ਇਹ ਸੁਣਕੇ ਲਛਮਣ ਦੇਵ ਫਿਰ ਸਤਿਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ, ਉਹਦੇ ਚੇਲੇ ਦੇਖ ਕੇ ਹੈਰਾਨ ਸਨ ਕਿ ਉਹਨਾਂ ਦਾ ਬੈਰਾਗੀ ਗੁਰੂ ਕੀ ਖੇਡ ਕਰ ਰਿਹਾ। ਜਿਥੇ ਸਾਰਾ ਦੱਖਣ ਉਹਦੇ ਚਰਨਾਂ ਉਤੇ ਡਿੱਗਦਾ ਸੀ, ਜਿਥੇ ਸਾਧੂ ਜੋਗੀ ਲੋਕ ਉਹਦੇ ਕੋਲੋਂ ਭੈ ਖਾਂਦੇ ਸਨ, ਕਿਥੇ ਹੁਣ ਆਪ ਕਿਸੇ ਦਾ ਚੇਲਾ ਬਣ ਰਿਹਾ ਹੈ । ਇਹੋ ਆਖੀ ਜਾਂਦਾ ਹੈ 'ਮੈਂ ਤੁਸਾਂ ਦਾ ਬੰਦਾ! ਮੈਂ ਤੁਸਾਂ ਦਾ ਬੰਦਾ! ਮੈਨੂੰ ਬਖਸ਼ੋ, ਦਾਤਾਰ ਬਖਸ਼ੋ! ਵੇਲੇ ਸਿਰ ਰਾਹੇ ਪਾਉਣ ਆਏ ਹੋ । ਦੀਨ ਦਇਆਲ ਤੁਸਾਂ ਨੇ ਮਿਹਰ ਕੀਤੀ ਹੈ ।' ਉਹ ਇਹ ਵੀ ਸੋਚਦੇ ਸਨ ਕਿ ਬੈਰਾਗੀ ਦੇ ਬੀਰਾਂ ਦੀ ਸ਼ਕਤੀ ਕਿਧਰ ਗਈ । ਕੀ ਆਉਣ ਵਾਲਾ ਓਪਰਾ ਪੁਰਖ ਬਹੁਤਾ ਕਰਾਮਾਤੀ ਤੇ ਵੱਡੇ ਬੀਰ ਰੱਖਣ ਵਾਲਾ ਹੈ । ਇਹ ਸੋਚਦੇ ਸੋਚਦੇ ਉਹ ਸਤਿਗੁਰੂ ਜੀ ਦੇ ਚਿਹਰੇ ਵੱਲ ਦੇਖਣ ਲੱਗ ਪੈਂਦੇ । ਉਹ ਕਈ ਤਰ੍ਹਾਂ ਦੇ ਕਿਆਸ ਕਰਦੇ ਸਤਿਗੁਰੂ ਜੀ ਉਹਨਾਂ ਨੂੰ ਭਗਵਾਨ, ਵਿਸ਼ਨੂੰ ਜੀ ਨਜ਼ਰ ਆਉਂਦੇ । ਕਈ ਆਖਦੇ—'ਇਹ ਪੁਰਸ਼ ਨਹੀਂ ਜ਼ਰੂਰ ਬ੍ਰਹਮਾ ਜਾਂ ਸ਼ਿਵ ਜੀ ਦਾ ਅਵਤਾਰ ਹੈ ਨਹੀਂ ਪ੍ਰਤੱਖ ਰੂਪ ਹੈ ।'

'ਬਸ! ਮੈਨੂੰ ਹੁਕਮ ਕਰੋ', ਲਛਮਣ ਦੇਵ ਨੇ ਸਤਿਗੁਰੂ ਜੀ ਅਗੇ ਹੱਥ ਜੋੜ ਕੇ ਬੇਨਤੀ ਕੀਤੀ । ਤਦੋਂ ਸਤਿਗੁਰੂ ਜੀ ਨੇ ਫੁਰਮਾਇਆ—'ਦੇਖੋ! ਸੱਚਮੁਚ ਤੂੰ ਅਸਾਂ ਦਾ ਬੰਦਾ ਬਣਨਾ ਹੈ ਤਾਂ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸੱਜ, ਸਿੰਘ ਸੱਜ ਕੇ ਕੁਝ ਮੇਰੇ ਸਿੰਘਾਂ ਨੂੰ ਨਾਲ ਲੈ ਜਾਹ ਤੇ ਪੰਜਾਬ ਨੂੰ ਤੁਰ ਜਾਹ, ਫੌਜਦਾਰ ਬਣ ਕੇ ਇਸ ਸਾਧੂ ਪੁਣੇ ਦਾ ਤਿਆਗ ਕਰ ਦੇਹ ਵਾਹਿਗੁਰੂ ਤੇਰੀ ਸਹਾਇਤਾ ਕਰੇਗਾ। ਪੰਜਾਬ ਵੱਲ ਚਲਿਆ ਜਾਹ। ਪੰਜਾਬ ਦੇ ਵਿਚ ਜਿੰਨੇ ਧਰਮ ਦੇ ਵੈਰੀ ਹਨ ਉਹਨਾਂ ਦੀ ਸੋਧਨਾ ਕਰ । ਜੇ ਇਹ ਗੱਲਾਂ ਪ੍ਰਵਾਨ ਹਨ ਤਾਂ ਤੂੰ ਅਸਾਂ ਦਾ ਬੰਦਾ।'

'ਮੈਨੂੰ ਪ੍ਰਵਾਨ ਹਨ ਮੈਂ ਤੁਸਾਂ ਦਾ ਬੰਦਾ ਹਾਂ ਅੰਤਮ ਦਮ ਤੱਕ ਹੀ ਬੰਦਾ ਰਹਾਂਗਾ।'

ਉਸ ਘੜੀ ਤੋਂ ਲਛਮਣ ਦੇਵ ਨਾਮ ਤਾਂ ਖਤਮ ਹੋ ਗਿਆ ਤੇ ਬੈਰਾਗੀ ਦਾ ਨਾਮ, ਕਰਮ ਧਰਮ ਸਭ ਕੁਝ ਨਵਾਂ ਹੋ ਗਿਆ, ਉਸ ਘੜੀ ਤੋਂ ਲਛਮਣ ਦੇਵ

ਦੀ ਥਾਂ ਉਸ ਨੂੰ 'ਬੰਦਾ' ਆਖਣ ਲੱਗ ਪਏ ਇਸੇ ਨਾਮ ਨਾਲ ਆਪ ਸਿੱਖ ਇਤਿਹਾਸ ਵਿਚ ਮਸ਼ਹੂਰ ਹਨ । 'ਬੰਦਾ ਬਹਦਾਰ' ਆਖ ਕੇ ਸਾਰੇ ਸਤਿਕਾਰਦੇ ਹਨ ।

ਉਸ ਘੜੀ ਸਤਿਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਹੁਕਮ ਦਿੱਤਾ—'ਸਿੰਘੋ ! ਅੰਮ੍ਰਿਤ ਤਿਆਰ ਕਰੋ ਬੰਦੇ ਨੂੰ ਛਕਾਓ ਇਹ ਹੁਣ ਸਤਿਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਬੰਦਾ ਹੋਇਆ । ਸਾਹਿਬਾਂ ਦੇ ਧਰਮ ਪੰਥ ਦਾ ਪ੍ਰਚਾਰ ਕਰੇਗਾ। ਦੇਰ ਨਾ ਹੋਵੇ, ਸਮਾਂ ਇਸ ਬਹਾਦਰ ਯੋਧੇ ਦੀ ਉਡੀਕ ਕਰ ਰਿਹਾ ਹੈ । ਦੁਸ਼ਮਣ ਦੀਆਂ ਜੀਵਨ ਘੜੀਆਂ ਮੁੱਕੀਆਂ ਹੋਈਆਂ ਹਨ ਉਹਨਾਂ ਨੂੰ ਸਜ਼ਾ ਦੇਣੀ ਜ਼ਰੂਰੀ ਹੈ।'

ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਉਸੇ ਵੇਲੇ ਹੋਣ ਲੱਗ ਪਈ, ਸਾਰੇ ਸਿੰਘ ਇਧਰ ਉਧਰ ਦੌੜ ਗਏ । ਅੰਮ੍ਰਿਤ ਛਕਾਉਣ ਦੀ ਸਮੱਗਰੀ ਤਿਆਰ ਕਰਨ ਲੱਗੇ। ਬੰਦੇ ਨੂੰ ਦੋ ਕਛਹਿਰੇ, ਕੁੜਤਾ, ਕਿਰਪਾਨ, ਗਾਤਰਾ ਤੇ ਵੱਡੀ ਕ੍ਰਿਪਾਨ ਦਿੱਤੀ ਗਈ ਕੰਘਾ ਤੇ ਕੜਾ ਬਖਸ਼ਿਆ ਗਿਆ । ਉਹਦੀ ਕੁਟੀਆ ਦੀ ਰਸਦ ਵਿਚੋਂ ਕੜਾਹ ਪ੍ਰਸ਼ਾਦ ਤਿਆਰ ਹੋਣ ਦਾ ਹੁਕਮ ਹੋਇਆ ਬੰਦੇ ਦੇ ਚੇਲੇ ਵੀ ਅੰਮ੍ਰਿਤ ਪਾਨ ਕਰਨ ਨੂੰ ਤਿਆਰ ਹੋਏ । ਉਹਨਾਂ ਨੇ ਵੀ ਬੈਰਾਗੀਆਂ ਵਾਲੇ ਲੀੜੇ ਲਾਹ ਸੁੱਟੇ ਤੇ ਸਿੰਘਾਂ ਵਾਲੇ ਪਹਿਣ ਲਏ । ਉਹ ਅਸਲ ਮਨੁੱਖ ਬਣਨਾ ਚਾਹੁੰਦੇ ਸਨ। ਉਨ੍ਹਾਂ ਨੂੰ ਹੁਣ ਹੀ ਗਿਆਨ ਹੋਇਆ ਸੀ ਕਿ ਉਹ ਅਸਲ ਵਿਚ ਕੀ ਹਨ ? ਉਹਨਾਂ ਨੂੰ ਕੀ ਕਰਨਾ ਚਾਹੀਦਾ ਹੈ ਤੇ ਕੀ ਨਹੀਂ ਕਰਨਾ ਚਾਹੀਦਾ। ਸਭ ਬਸਤਰ ਤੇ ਸ਼ਸਤਰ ਪਹਿਣ ਕੇ ਤਿਆਰ ਹੋ ਗਏ। ਪੰਜੇ ਕਕਾਰ ਧਾਰਨ ਕਰ ਲਏ ਸਤਿਗੁਰੂ ਜੀ ਦੀ ਹਜੂਰੀ ਵਿਚ ਅੰਮ੍ਰਿਤ ਤਿਆਰ ਕੀਤਾ ਗਿਆ । ਸਾਹਿਬਾਂ ਨੇ ਸਭ ਨੂੰ ਉਪਦੇਸ਼ ਕੀਤਾ ਹੁਕਮ ਦਿੱਤਾ ਕਿ ਪੰਜ ਕਕਾਰਾਂ ਸ਼ਸਤ੍ਰਾਂ ਤੇ ਸਿੱਖੀ ਜੀਵਨ ਦੇ ਧਰਮ ਦਾ ਕਿਵੇਂ ਸਤਿਕਾਰ ਕਰਨਾ ਹੈ । ਇਹ ਨਹੀਂ ਹੋ ਸਕਦਾ ਹੈ ਕਿ ਇਹਨਾਂ ਸਾਰੀਆਂ ਵਸਤੂਆਂ ਦੀ ਨਿਰਾਦਰੀ ਹੋਵੇ ਇਹ ਵਸਤੂਆਂ ਅਕਾਲ ਪੁਰਖ ਦੇ ਹੁਕਮ ਅਨੁਸਾਰ ਧਾਰਣ ਕੀਤੀਆਂ ਹਨ । ਸਾਹਿਬਾਂ ਇਹ ਵੀ ਕਿਹਾ ਅਕਾਲ ਪੁਰਖ ਦਾ ਭੈ ਰੱਖਣਾ ਉਸ ਦੀ ਪੂਜਾ ਕਰਨੀ, ਹਰ ਇਕ ਸਿੱਖ ਨੂੰ ਭਾਵੇਂ ਉਹ ਕਿਸੇ ਵੀ ਜਾਤ ਜਨਮ ਵਿਚੋਂ ਹੋਵੇ ਬਿਨਾਂ ਕਿਸੇ ਵਿਤਕਰੇ ਦੇ ਉਸਨੂੰ ਭਰਾ ਮੰਨਣਾ। ਧਰਮ ਦੀ ਰਾਖੀ ਕਰਨੀ, ਗਊ ਗਰੀਬ ਦੀ ਸਹਾਇਤਾ ਕਰਨੀ, ਜ਼ੁਲਮ ਨਾਲ ਟੱਕਰ ਲੈਣੀ ਖਾਲਸਾ ਪੰਥ ਦੇ ਝੰਡੇ ਨੂੰ ਉੱਚਾ ਚੁੱਕਣਾ। ਧਰਮ ਦਾ ਰਾਜ ਕਾਇਮ ਕਰਨਾ ਆਦਿਕ । ਸਤਿਗੁਰੂ ਜੀ ਦੇ ਹੁਕਮਾਂ ਨੂੰ ਮੰਨਦਿਆਂ ਹੋਇਆਂ ਸਾਰਿਆਂ

ਨੇ ਸਿਰ ਝੁਕਾ ਦਿੱਤਾ। ਸਾਹਿਬਾਂ ਨੇ ਆਪ ਆਪਣੇ ਕਰ ਕਵਲਾਂ ਨਾਲ ਬੰਦੇ ਤੇ ਹੋਰ ਉਸਦੇ ਸਾਥੀਆਂ ਨੂੰ ਅੰਮ੍ਰਿਤ ਛਕਾਇਆ। ਇਹ ਸ਼ੁਭ ਦਿਹਾੜਾ ਸਤੰਬਰ ੧੭੦੮ ਦੇ ਅੰਤਲੇ ਹਫਤੇ ਦਾ ਕੋਈ ਦਿਨ ਸੀ ਉਸ ਵੇਲੇ ਬਿਕ੍ਰਮੀ ਸੰਮਤ ੧੭੬੫ ਸੀ, ਅੰਮ੍ਰਿਤ ਪ੍ਰਚਾਰ ਦੀ ਸਾਰੀ ਮਰਯਾਦਾ ਕਰਨ ਪਿਛੋਂ ਸਤਿਗੁਰੂ ਜੀ ਨੇ ਬੰਦੇ ਦਾ ਨਾਮ 'ਬੰਦਾ ਸਿੰਘ' ਰੱਖ ਦਿੱਤਾ। ਕਈਆਂ ਇਤਿਹਾਸਾਂ ਵਿਚ 'ਗੁਰਬਖਸ਼ ਸਿੰਘ' ਨਾਮ ਰੱਖਿਆ ਵੀ ਆਉਂਦਾ ਹੈ ਪਰ ਇਤਿਹਾਸਾਂ ਵਿਚ ਬੰਦੇ ਦੀਆਂ ਜੀਵਨ ਘਟਨਾਵਾਂ 'ਗੁਰਬਖਸ਼' ਨਾਮ ਦੀ ਪਰੋੜ੍ਹਤਾ ਨਹੀਂ ਕਰਦੀਆਂ ਹਨ। ਸਿਰਫ ਬੰਦਾ ਸਿੰਘ ਹੀ ਸਿੱਧ ਹੁੰਦਾ ਹੈ।

ਸਤਿਗੁਰੂ ਜੀ ਕੁਝ ਦਿਨ ਬੰਦਾ ਸਿੰਘ ਨਾਲ ਮਿਲਦੇ ਗਿਲਦੇ ਰਹੇ। ਇਕੱਠੇ ਸ਼ਿਕਾਰ ਜਾਂਦੇ ਤੇ ਵਿਚਾਰ ਕਰਦੇ। ਆਖਰ ਇਕ ਦਿਨ ਗੁਰੂ ਜੀ ਨੇ ਬੰਦਾ ਸਿੰਘ ਨੂੰ ਹੁਕਮ ਕੀਤਾ—'ਹੇ ਬੰਦਾ ਸਿੰਘ! ਹੁਣ ਤੂੰ ਅਸਾਂ ਦਾ ਪ੍ਰਤੀਨਿਧ (ਜੱਥੇਦਾਰ) ਬਣਕੇ ਪੰਜਾਬ ਵੱਲ ਤੁਰ ਜਾਹ। ਤੁਰਕਾਂ ਦੀ ਸੋਧਨਾ ਕਰ ਅੱਜ ਤੋਂ ਤੂੰ ਖਾਲਸਾ ਪੰਥ ਦਾ ਜਥੇਦਾਰ (ਮੁਖੀਆ) ਹੋਇਆ, ਸਾਰਾ ਪੰਥ ਤੇ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਤੇਰੀ ਮਦਦ ਕਰਨਗੇ ਤੇ ਤੇਰਾ ਸਤਿਕਾਰ ਕਰਨਗੇ ਇਹ ਲੈ ਅਸਾਂ ਦੀ ਕ੍ਰਿਪਾਨ!' ਇਹ ਆਖਕੇ ਸਤਿਗੁਰੂ ਜੀ ਨੇ ਆਪਣੀ ਕ੍ਰਿਪਾਨ ਗਾਤਰੇ ਵਿਚੋਂ ਕੱਢਕੇ ਬੰਦਾ ਸਿੰਘ ਨੂੰ ਬਖਸ਼ ਦਿੱਤੀ। ਨਾਲ ਪੰਜ ਤੀਰ ਬਖਸ਼ੇ, ਤੀਰਾਂ ਬਾਰੇ ਸਾਹਿਬਾਂ ਨੇ ਕਿਹਾ—'ਇਹ ਤੀਰ ਉਸ ਵਕਤ ਛੱਡਣੇ ਜਦੋਂ ਬਹੁਤ ਭਾਰੀ ਬਣੇ। ਜਦੋਂ ਦੇਖੋ ਕਿ ਦੁਸ਼ਮਣ ਹੁਣ ਕੋਈ ਪੇਸ਼ ਨਹੀਂ ਜਾਣ ਦੇਂਦਾ। ਦੁਸ਼ਮਣਾਂ ਦਾ ਨਾਸ ਕਰਕੇ ਇਹ ਤੀਰ ਮੁੜ ਤੁਸਾਂ ਕੋਲ ਆ ਜਾਇਆ ਕਰਨਗੇ।' ਇਸ ਤੋਂ ਅਗੇ ਇਉਂ ਹੁਕਮ ਦਿੱਤਾ—'ਸੁਣ ਬੰਦਾ ਸਿੰਘ! ਇਹਨਾਂ ਗੱਲਾਂ ਵੱਲ ਵੀ ਖਿਆਲ ਰੱਖਣਾ—(ੳ) ਖਾਲਸਾ ਪੰਥ ਨਾਲ ਵਿਗਾੜਨੀ ਨਹੀਂ ਪੰਥ ਦੀ ਸਲਾਹ ਨਾਲ ਸਾਰੇ ਕਾਰਜ ਕਰਨੇ, ਜੇ ਖਾਲਸਾ ਪੰਥ ਦੀ ਬਹੁਸੰਮਤੀ ਕਿਸੇ ਗੱਲੋਂ ਰੋਕੇ ਤਾਂ ਉਹਨੂੰ ਨਹੀਂ ਕਰਨਾ ਜ਼ਿਦ ਨਾ ਕਰਨੀ, ਖਾਲਸਾ ਪੰਥ ਨੂੰ ਮੇਰਾ ਰੂਪ ਸਮਝਣਾ। (ਅ) ਜੋ ਕੁਝ ਪ੍ਰਾਪਤ ਹੋਵੇ ਉਸ ਨੂੰ ਵੰਡ ਕੇ ਛਕਣਾ। ਸਿੰਘਾਂ ਦੀ ਸੇਵਾ ਕਰਨੀ। ਸਿੰਘ ਤੇਰੀ ਸੇਵਾ ਤੇ ਸਹਾਇਤਾ ਕਰਨਗੇ। (ੲ) ਜਤੀ ਰਹਿਣਾ ਰਾਜਸੀ ਸ਼ਕਤੀ ਪ੍ਰਾਪਤ ਕਰਕੇ ਕਿਤੇ ਕਾਮੀ ਨਾ ਬਣਨਾ ਵਿਆਹ ਨਾ ਕਰਾਉਣਾ ਤੇ ਪਰ ਨਾਰੀ ਨੂੰ ਮਾਂ, ਧੀ ਭੈਣ ਦੇ ਬਰਾਬਰ ਜਾਨਣਾ। ਦੁਸ਼ਮਣ ਦੀ ਧੀ ਭੈਣ ਦਾ ਸਤਿਕਾਰ

ਕਰਨਾ। ਕਦੀ ਕਿਸੇ ਰੂਪਵਤੀ ਦੀ ਨਿਰਾਦਰੀ ਨਾ ਕਰਨੀ, ਜੇਕਰ ਇੰਦਰੀ ਨੂੰ ਵੱਸ ਰਖੇਂਗਾ ਤਾਂ ਜਰੂਰ ਤੇਰੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋਣਗੀਆਂ। (ਸ) ਕਦੀ ਗੁਰੂ ਨਾ ਬਣੀਂ ਤੇ ਨਾ ਗਦੇਲਾ ਲਾ ਕੇ ਗੁਰੂ ਪਦਵੀ ਤੇ ਵਿਚਾਰ ਨਾਲ ਸੰਗਤ ਵਿਚ ਬੈਠੀਂ, ਆਪਣਾ ਪੰਥ ਨਾ ਚਲਾਈਂ। ਪੰਥ ਸਦਾ ਸਤਿਗੁਰੂ ਨਾਨਕ ਦੇਵ ਜੀ ਦਾ ਚਲੇ। ਸਿੱਖੀ ਦਾ ਪ੍ਰਚਾਰ ਕਰੀਂ। ਸਤਿਗੁਰੂ ਨਾਨਕ ਦੇਵ ਜੀ ਤੇਰੀ ਸਹਾਇਤਾ ਕਰਨਗੇ। ਇਹ ਗੱਲਾਂ ਹਨ ਇਹਨਾਂ ਨੂੰ ਭੁੱਲ ਕੇ ਨਾ ਵਿਸਾਰੀਂ, ਜੇ ਵਿਸਾਰੇਂਗਾ ਤਾਂ ਦੁੱਖ ਉਠਾਏਂਗਾ। ਹੁਕਮ ਨਾਲ ਸਾਰੇ ਕਾਰਜ ਹੁੰਦੇ ਹਨ ਤੇ ਹੁਕਮ ਹੀ ਮੰਨਣਾ ਚਾਹੀਦਾ ਹੈ।'

ਇਹਨਾਂ ਹੁਕਮਾਂ ਨੂੰ ਸੁਣ ਕੇ ਬੰਦਾ ਸਿੰਘ ਨੇ ਸਤਿਗੁਰੂ ਜੀ ਅਗੇ ਇਉਂ ਬੇਨਤੀ ਕੀਤੀ—'ਮਹਾਰਾਜ! ਆਪ ਜੀ ਦੀ ਬਹੁਤ ਕਿਰਪਾ ਮੈਂ ਆਪ ਦੇ ਸਾਰੇ ਹੁਕਮਾਂ ਦੀ ਪਾਲਣਾ ਕਰਾਂਗਾ। ਰਾਜਸੀ ਸ਼ਕਤੀ ਪ੍ਰਾਪਤ ਕਰਕੇ ਵੀ ਕਦੀ ਹੰਕਾਰ ਨਹੀਂ ਕਰਾਂਗਾ, ਸਿੱਖੀ ਨੂੰ ਕੇਸਾਂ ਸਵਾਸਾਂ ਨਾਲ ਨਿਭਾਵਾਂਗਾ ਅਤੇ ਸਤਿਨਾਮ ਵਾਹਿਗੁਰੂ ਜੀ ਦੇ ਨਾਮ ਦਾ ਡੰਕਾ ਸਾਰੇ ਜਹਾਨ ਪਰ ਹੀ ਫਿਰਾਵਾਂਗਾ ਬਸ ਆਪ ਦੀ ਮੇਹਰ ਦੀ ਨਿਗਾਹ ਦੀ ਲੋੜ ਹੈ। ਮੈਂ ਖਾਲਸਾ ਪੰਥ ਦਾ ਸੇਵਕ ਬਣ ਕੇ ਰਹਾਂਗਾ।'

ਸਤਿਗੁਰੂ ਜੀ ਨੇ ਇਸ ਦੇ ਪਿਛੋਂ ਆਪਣੇ ਪੰਜਾਂ ਸਿੰਘਾਂ ਨੂੰ ਬੰਦਾ ਸਿੰਘ ਦੇ ਨਾਲ ਜਾਣ ਵਾਸਤੇ ਕਿਹਾ ਉਹ ਪੰਜ ਸਿੰਘ ਐਸੇ ਸਨ ਜਿਹੜੇ ਧਰਮ ਸ਼ਰਧਾ ਬਲ ਤੇ ਤਿਆਗ ਵਿਚ ਪ੍ਰਬੀਨ ਸਨ। ਸਾਹਿਬਾਂ ਨੂੰ ਉਹਨਾਂ ਉੱਪਰ ਬਹੁਤ ਭਰੋਸਾ ਸੀ ਸਾਹਿਬਾਂ ਨੇ ਇਹਨਾਂ ਪੰਜਾਂ ਨੂੰ ਕੋਲ ਸੱਦਿਆ—ਬਾਬਾ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਰਾਮ ਸਿੰਘ ਤੇ ਭਾਈ ਬਿਜੇ ਸਿੰਘ। ਜਦੋਂ ਇਹ ਸਾਹਿਬਾਂ ਦੇ ਕੋਲ ਪੁਜੇ ਤਾਂ ਸਾਹਿਬਾਂ ਨੇ ਪੰਜਾਂ ਨੂੰ ਸੰਬੋਧਨ ਕਰਕੇ ਕਿਹਾ—'ਅਸਾਂ ਦੇ ਲਾਡਲੇ ਸਪੁੱਤਰੋ! ਅੱਜ ਤੁਸਾਂ ਨੂੰ ਪੰਜਾਬ ਵੱਲ ਤੋਰਦੇ ਹਾਂ। ਬੰਦਾ ਸਿੰਘ ਤੁਸਾਂ ਦਾ ਜੱਥੇਦਾਰ ਹੋਵੇਗਾ। ਇਸ ਦਾ ਹੁਕਮ ਉਸੇ ਤਰ੍ਹਾਂ ਮੰਨਣਾ ਜਿਵੇਂ ਅਸਾਂ ਦਾ ਮੰਨਦੇ ਰਹੇ ਹੋ, ਇਹਨਾਂ ਤੇ ਤੁਸਾਂ ਵਿਚ ਤੇ ਮੇਰੇ ਵਿਚ ਕੋਈ ਫਰਕ ਨਹੀਂ ਰਿਹਾ ਤੁਸੀਂ ਸਾਰੇ ਮੇਰਾ ਰੂਪ ਹੋ। ਇਹ ਲਓ ਨਿਸ਼ਾਨ ਸਾਹਿਬ ਤੇ ਨਗਾਰੇ। ਹੁਣ ਤੁਸਾਂ ਨੇ ਰਾਜ ਕਾਇਮ ਕਰਨਾ ਹੈ। ਧਰਮ ਦਾ ਰਾਜ ਜਿਸਦਾ ਨਾਮ 'ਖਾਲਸਾ ਰਾਜ' ਰੱਖਣਾ ਉਸ ਖਾਲਸਾ ਰਾਜ ਵਿਚ ਪਰਜਾ ਸੁਖੀ ਰੱਖਣੀ। ਜਾਤ ਜਨਮ ਤੇ ਧਰਮ ਫਿਰਕੇ ਦਾ ਵਿਤਕਰਾ ਕਰਕੇ ਪਰਜਾ ਦੇ ਕਿਸੇ ਅੰਗ

ਨੂੰ ਦੁਖੀ ਨਹੀਂ ਕਰਨਾ ਜੇ ਪਰਜਾ ਦੁਖੀ ਹੋਵੇ ਤਾਂ ਰਾਜ ਦਾ ਕੁਝ ਲਾਭ ਨਹੀਂ। ਜੋ ਗੁਰਮਤਾ ਕਰਨਾ ਸੋ ਇਕੱਠੇ ਬੈਠਕੇ ਸਰਬ ਸੰਮਤੀ ਨਾਲ ਕਰਨਾ, ਜ਼ਾਲਮਾਂ ਦੀ ਸੋਧ ਕਰਨੀ, ਸਭ ਕੁਝ ਗੁਰੂ ਪੰਥ ਦਾ ਸਮਝਣਾ ।'

ਐਸੀ ਸਿੱਖਿਆ ਦੇਣ ਪਿਛੋਂ ਸੋਚਕੇ ਵੀਹ ਸਿੰਘ ਹੋਰ ਤਿਆਰ ਕੀਤੇ ਜਿਨ੍ਹਾਂ ਵਿਚ ਕੁਝ ਬੰਦਾ ਸਿੰਘ ਦੇ ਚੇਲੇ ਵੀ ਸਨ, ਜਿਹੜੇ ਨਵੇਂ ਸਿੰਘ ਸਜੇ ਸਨ ਸਤਿਗੁਰੂ ਜੀ ਨੇ ਉਹਨਾਂ ਸਾਰਿਆਂ ਸਿੰਘਾਂ ਨੂੰ ਬੜੇ ਪਰੇਮ ਨਾਲ ਥਾਪੜਾ ਦੇ ਕੇ ਨਿਹਾਲ ਕੀਤਾ। ਜੱਥੇ ਨੂੰ ਤੋਰਨ ਦੀ ਤਿਆਰੀ ਹੋਈ ਤਿਆਰੀ ਸਮੇਂ ਬਾਬਾ ਬਿਨੋਦ ਸਿੰਘ ਜੀ ਨੇ ਬੇਨਤੀ ਕੀਤੀ—'ਮਹਾਰਾਜ ! ਇਹ ਤਾਂ ਦਸੋ ਕਿ ਕਦੋਂ ਆਪਦੇ ਦਰਸ਼ਨ ਹੋਣਗੇ ?' ਸਤਿਗੁਰੂ ਜੀ ਨੇ ਫੁਰਮਾਇਆ—'ਜਿਵੇਂ ਅਕਾਲ ਪੁਰਖ ਦਾ ਹੁਕਮ, ਹੁਕਮ ਦੀ ਖੇਡ ਹੈ । ਕੀ ਕਹਿ ਸਕਦੇ ਹਾਂ ਹੋ ਸਕਦਾ ਹੈ ਕਿ ਇਕ ਦੂਸਰੇ ਨੂੰ ਨਾ ਹੀ ਮਿਲ ਸਕੀਏ, ਅਕਾਲ ਪੁਰਖ ਦੇ ਹੁਕਮ ਨਾਲ ਅੱਗੇ ਹੀ ਮੇਲੇ ਹੋਣ ।'

ਇਹ ਸੁਣਕੇ ਸਿੰਘ ਵੈਰਾਗਵਾਨ ਹੋ ਗਏ । ਸਾਹਿਬਾਂ ਦੇ ਚਰਨਾਂ ਕੋਲੋਂ ਦੂਰ ਹੋਣ ਲੱਗਿਆਂ ਸਿੰਘਾਂ ਨੂੰ ਕਸ਼ਟ ਹੋਇਆ ਪਰ ਹੁਕਮ ਦੇ ਬੰਦੇ ਸਨ । ਉਸੇ ਵੇਲੇ ਹੁਕਮ ਮੰਨਿਆਂ, ਹੁਕਮ ਨੂੰ ਮੰਨਕੇ ਉਹਨਾਂ ਨੇ ਪੰਜਾਬ ਵੱਲ ਚੜ੍ਹਾਈ ਕੀਤੀ । ਉਸ ਵੇਲੇ ਸਤਿਗੁਰੂ ਜੀ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਕਿ 'ਸਿੰਘਾਂ ਨੂੰ ਫਤਹਿ ਪ੍ਰਾਪਤਿ ਹੋਵੇ, ਦੁਸ਼ਮਨਾਂ ਦਾ ਨਾਸ ਹੋਵੇ ਤੇ ਧਰਮ ਦਾ ਰਾਜ। ਸਾਰੀ ਪਰਜਾ ਸੁਖੀ ਵੱਸੇ ।'

'ਮੁਗਲਾਂ ਦੀ ਨਕਲ ਨਹੀਂ ਕਰਨੀ ਮੁਗਲਾਂ ਦਾ ਰਾਜ ਮਨੁਖਤਾ ਨਾਲ ਵਿਤਕਰੇ ਵਾਲਾ ਹੈ । ਇਸ ਵਾਸਤੇ ਯਤਨ ਕਰਨਾ ਕਿ ਕਿਸੇ ਜੀਵ ਨਾਲ ਵਿਤਕਰਾ ਨਾ ਹੋਵੇ।'

ਇਸ ਦੇ ਉਪਰੰਤ ਸਾਰੇ ਪੰਜਾਬ ਦੇ ਸਿੰਘਾਂ ਵੱਲ ਸਤਿਗੁਰੂ ਜੀ ਨੇ ਹੁਕਮਨਾਮੇ ਲਿਖੇ ਉਹਨਾਂ ਵਿਚ ਲਿਖਿਆ ਕਿ 'ਧਰਮ ਦੇ ਬਦਲੇ ਹਰ ਪ੍ਰਕਾਰ ਦੀ ਕੁਰਬਾਨੀ ਕਰੋ। ਜੱਥੇਦਾਰ ਬੰਦਾ ਸਿੰਘ ਅਸਾਂ ਦਾ ਰੂਪ ਹੈ। ਕੋਈ ਫਰਕ ਨਾ ਜਾਣਿਓ। ਇਸ ਤਰ੍ਹਾਂ ਸਤਿਗੁਰੂ ਜੀ ਨੇ ਬੰਦਾ ਸਿੰਘ ਤੇ ੨੫ ਸਿੰਘਾਂ ਨੂੰ ਨਦੀ ਗੋਦਾਵਰੀ ਦੇ ਕਿਨਾਰਿਓਂ ਭਾਦਰੋਂ ਦੇ ਮਹੀਨੇ ਸੰਮਤ ੧੭੬੫ ਬਿਕ੍ਰਮੀ ਵਿਚ ਤੋਰਿਆ । ਸਿੰਘ ਹਰਨਾਂ ਵਾਂਗ ਚੁੰਗੀਆਂ ਮਾਰਦੇ ਹੋਏ ਪੰਜਾਬ ਵੱਲ ਨੂੰ ਆਉਣ ਲੱਗੇ ਰਾਹ ਵਿਚ ਜੇਹੜਾ ਆਦਮੀ ਉਹਨਾਂ ਦੀ ਮਰਜ਼ੀ ਦਾ ਮਿਲਦਾ ਉਸ ਨੂੰ ਆਪਣੇ ਨਾਲ ਰਲਾ ਲੈਂਦੇ ।

# ੨੪. ਸਤਿਗੁਰੂ ਜੀ ਦਾ ਗੋਦਾਵਰੀ ਨਦੀ ਕਿਨਾਰੇ ਰਹਿਣਾ

ਸਤਿਗੁਰੂ ਜੀ ਨੇ ਜਦੋਂ ਬੰਦਾ ਸਿੰਘ ਨੂੰ ਪੰਜਾਬ ਵੱਲ ਤੋਰ ਦਿੱਤਾ ਤਾਂ ਉਹਨਾਂ ਦੇ ਹਿਰਦੇ ਨੂੰ ਬਹੁਤ ਹੀ ਪ੍ਰਸੰਨਤਾ ਹੋਈ ਉਹਨਾਂ ਦੀ ਪਾਰਬ੍ਰਹਮੀ ਆਤਮਾ ਨੇ ਦੇਖ ਲਿਆ ਕਿ ਹੁਣ ਉਹਨਾਂ ਦਾ ਜੀਵਨ ਮਨੋਰਥ ਦਾ ਅੰਤ ਹੋ ਗਿਆ ਹੈ ਅਕਾਲ ਪੁਰਖ ਵਲੋਂ ਜੇਹੜੇ ਹੁਕਮ ਲੈ ਕੇ ਆਏ ਸਨ ਉਹਨਾਂ ਹੁਕਮਾਂ ਨੂੰ ਜਗਤ ਵਿਚ ਪ੍ਰਗਟ ਕਰ ਦਿੱਤਾ ਹੈ। ਸਾਹਿਬ ਉਸ ਵੇਲੇ ਬਸ ਅਕਾਲ ਪੁਰਖ ਦੇ ਭਜਨ ਅਕਾਲ ਪੁਰਖ ਦੀ ਉਸਤਤਿ ਗਾਉਣ ਗੋਦਾਵਰੀ ਕਿਨਾਰੇ ਸ਼ਿਕਾਰ ਖੇਡਣ ਜਿਥੇ ਹੁਣ ਗੁਰਦਵਾਰਾ ਸ਼ਿਕਾਰ ਘਾਟ ਹੈ ਵਿਚ ਚਿੱਤ ਲਾਈ ਰੱਖਦੇ। ਕਦੀ ਕਦੀ ਦਰਬਾਰ ਲਾਉਂਦੇ ਤੇ ਸੰਗਤਾਂ ਨੂੰ ਸਤਿਗੁਰੂ ਦੀ ਬਾਣੀ ਪੜ੍ਹਕੇ ਸੁਣਾਉਂਦੇ ਅਤੇ ਅਰਥ ਭਾਵ ਸਮਝਾਉਂਦੇ ਭਾਈ ਮਨੀ ਸਿੰਘ ਜੀ ਮਾਤਾ ਸਾਹਿਬ ਕੌਰਾਂ ਨੂੰ ਸਾਥ ਲੈ ਕੇ ਨੰਦੇੜ ਪੁਜੇ ਹੋਏ ਸਨ।

ਭਾਈ ਮਨੀ ਸਿੰਘ ਜੀ ਗੁਰਬਾਣੀ ਨਾਲ ਬਹੁਤ ਪਰੇਮ ਕਰਦੇ ਸਨ। ਉਹਨਾਂ ਨੇ ਗੁਰਬਾਣੀ ਨੂੰ ਪੜ੍ਹਨਾ ਤੇ ਵਿਚਾਰਨਾ ਆਰੰਭ ਕਰ ਦਿੱਤਾ ਸੀ। ਉਹ ਵੀ ਸਾਹਿਬਾਂ ਕੋਲੋਂ ਅਰਥ ਸੁਣਦੇ ਰਹਿੰਦੇ।

ਇਨੀਂ ਦਿਨੀ ਸਤਿਗੁਰੂ ਜੀ ਨੇ ਲੰਗਰ ਅੱਠ ਪਹਿਰਾ ਕਰ ਦਿੱਤਾ ਇਕ ਵੇਲੇ ਪ੍ਰਸ਼ਾਦ ਛਕਦੇ। ਬਹੁਤ ਥੋੜਾ ਭੋਜਨ ਕਰਦੇ ਥੋੜਾ ਸੌਂਦੇ। ਆਪਣੇ ਤੰਬੂ ਵਿਚ ਇਕਾਂਤ ਵਿਚ ਰਹਿੰਦੇ ਬਹੁਤ ਘੱਟ ਬਾਹਰ ਦੇ ਆਦਮੀਆਂ ਨੂੰ ਮਿਲਦੇ।

ਸਤਿਗੁਰੂ ਜੀ ਦੇ ਸ਼ਾਂਤਮਈ ਜੀਵਨ ਬਤੀਤ ਕਰਨ ਦੇ ਨਾਲ ਕਈਆਂ ਸਿੰਘਾਂ ਦਾ ਜੀਵਨ ਭੀ ਬ੍ਰਹਮਾਨੰਦ ਮਈ ਹੋ ਗਿਆ। ਉਹ ਭਜਨ ਵਿਚ ਲਗੇ ਹੋਏ ਵਾਹਿਗੁਰੂ ਦੇ ਚਰਨਾਂ ਨਾਲ ਲਿਵ ਜੋੜੀ ਰੱਖਦੇ। ਕੋਈ ਟਾਵਾਂ ਟਾਵਾਂ ਸਿੰਘ ਪੰਜਾਬ ਵਿਚੋਂ ਵੀ ਸਾਹਿਬਾਂ ਦੇ ਦਰਸ਼ਨ ਕਰਨ ਨੂੰ ਆ ਜਾਇਆ ਕਰਦਾ ਸੀ। ਗੋਦਾਵਰੀ ਨਦੀ ਦੇ ਕਿਨਾਰੇ ਨਵੀਂ ਹੀ ਨਗਰੀ ਵੱਸ ਗਈ ਜਿਸਦਾ ਨਾਮ ਅੱਜ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਹੈ। ਉਥੇ ਸੱਚਮੁਚ ਹੀ ਸੱਚਖੰਡ ਵਰਗੀਆਂ ਰੌਣਕਾਂ ਸਨ। ਹਰ ਪਾਸੇ ਸਿਮਰਨ ਦੀ ਧੁਨ ਉਤਪੰਨ ਹੁੰਦੀ ਰਹਿੰਦੀ ਸੀ ਸੰਤ ਸਰੂਪ ਸਿੰਘ ਦੇਵਤਿਆਂ ਵਾਂਗ ਚੌਂਕੜੇ ਮਾਰਕੇ ਬੈਠੇ ਰਹਿੰਦੇ। ਜੇਹੜਾ ਦਰਸ਼ਨ ਕਰਦਾ ਉਹੋ ਹੀ ਵਾਰੀ ਘੋਲੀ ਜਾਂਦਾ। ਬਨਾਸਪਤੀ ਹਵਾ ਸੂਰਜ ਕਿਰਨਾਂ ਸਭ ਧੰਨ ਉਸ ਸਵਰਗਪੁਰੀ ਵਿਚ ਰਹਿੰਦੇ।

# ੨੫. ਨਗੀਨਾ ਘਾਟ ਦੀ ਕਥਾ

ਸਤਿਗੁਰੂ ਜੀ ਸ਼ਿਕਾਰ ਖੇਡਦੇ ਆਉਂਦੇ ਹੋਏ ਗੋਦਾਵਰੀ ਨਦੀ ਦੇ ਸੁੰਦਰ ਕਿਨਾਰੇ ਉਤੇ ਬੈਠ ਗਏ ਉਥੇ ਬੈਠੇ ਹੋਏ ਕੁਦਰਤ ਦੇ ਨਜਾਰੇ ਵੇਖ ਰਹੇ ਸਨ ਕਿ ਇਕ ਗੁਰਦਿੱਤਾ ਨਾਮ ਦਾ ਸੁਦਾਗਰ ਉਥੇ ਸਤਿਗੁਰੂ ਜੀ ਨੂੰ ਮਿਲਿਆ ਉਹ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ ਤੇ ਉਹਦੇ ਕੋਲ ਇਕ ਨਗੀਨਾ ਸੀ ਉਸ ਦੀ ਇੱਛਾ ਹੋਈ ਕਿ ਉਹ ਸਤਿਗੁਰੂ ਜੀ ਨੂੰ ਨਗੀਨਾ ਭੇਟ ਕਰੇ ।

ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਕੇ ਉਸ ਨੇ ਨਗੀਨਾ ਸਾਹਿਬਾਂ ਦੇ ਅਗੇ ਪੇਸ਼ ਕੀਤਾ । ਸਾਹਿਬਾਂ ਨੇ ਨਗੀਨਾ ਫੜ ਲਿਆ । ਉਸ ਦੇ ਰੰਗਾਂ ਵੱਲ ਧਿਆਨ ਨਾਲ ਦੇਖਦੇ ਰਹੇ । ਦੇਖਦਿਆਂ ਦੇਖਦਿਆਂ ਸਾਹਿਬਾਂ ਦੇ ਚਿੱਤ ਐਸਾ ਫੁਰਨਾ ਫੁਰਿਆ ਉਹਨਾਂ ਦੇ ਨਗੀਨਾ ਇਕ ਢੀਂਮ ਦੀ ਤਰ੍ਹਾਂ ਵਗਾਹ ਕੇ ਗੋਦਾਵਰੀ ਨਦੀ ਦੇ ਜਲ ਵਿਚ ਸੁੱਟ ਦਿੱਤਾ । ਐਨ ਉਸੇ ਤਰ੍ਹਾਂ ਸੁੱਟਿਆ ਜਿਵੇਂ ਕੋਈ ਢੀਂਮ ਜਾਂ ਰੋੜਾ ਮੱਛੀ ਨੂੰ ਮਾਰੀਦਾ ।

ਸਤਿਗੁਰੂ ਜੀ ਦਾ ਇਹ ਕੌਤਕ ਦੇਖ ਕੇ ਭਾਈ ਗੁਰਦਿੱਤਾ ਬਹੁਤ ਹੈਰਾਨ ਹੋਇਆ ਉਸ ਦੇ ਮਨ ਵਿਚ ਕਈ ਸ਼ੰਕੇ ਫੁਰੇ । ਅੰਤਰਜਾਮੀ ਸਤਿਗੁਰੂ ਜੀ ਸਭ ਕੁਝ ਤਾੜ ਗਏ ਉਹਨਾਂ ਨੇ ਝੱਟ ਉਸ ਦੇ ਚਿੱਤ ਦਾ ਭਰਮ ਦੂਰ ਕਰਨ ਵਾਸਤੇ ਉਸਨੂੰ ਆਖਿਆ—'ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਪਰੇਮ ਕਰਨ ਵਾਲਿਆ! ਰਤਾ ਨਦੀ ਵਿਚੋਂ ਨਗੀਨਾ ਤਾਂ ਫੜ ਜੋ ਅਸਾਂ ਸੁੱਟਿਆ।'

ਇਹ ਸੁਣਕੇ ਗੁਰਦਿੱਤਾ ਝੱਟ ਉਠਿਆ ਤੇ ਲੀੜੇ ਲਾਹ ਕੇ ਨਦੀ ਵਿਚ ਵੜ ਗਿਆ । ਜਾਂ ਉਸ ਨੇ ਪਾਣੀ ਵਿਚ ਝਾਤ ਮਾਰੀ ਤਾਂ ਉਹ ਬਹੁਤ ਹੈਰਾਨ ਹੋਇਆ ਉਸ ਨੇ ਦੇਖਿਆ ਨਦੀ ਦੇ ਥੱਲੇ ਰੇਤ ਤੇ ਹੋਰ ਵਸਤੂਆਂ ਦੀ ਥਾਂ ਐਸੇ ਹਜ਼ਾਰਾਂ ਨਗੀਨੇ ਹਨ ਜੈਸਾ ਨਗੀਨਾ ਉਸ ਨੇ ਸਤਿਗੁਰੂ ਜੀ ਦੀ ਭੇਟਾ ਕੀਤਾ ਸੀ ਉਹ ਪਛਾਣ ਹੀ ਨਾ ਸਕਿਆ । ਸਾਹਿਬਾਂ ਨੂੰ ਉਹ ਪੁੱਛਣ ਲੱਗਾ—'ਮਹਾਰਾਜ! ਹੇਠਾਂ ਤਾਂ ਹਜ਼ਾਰਾਂ ਨਗੀਨੇ ਹਨ ਕਿੰਨੇ ਕੁ ਚੁੱਕਾਂ?' ਸਤਿਗੁਰੂ ਜੀ ਨੇ ਕਿਹਾ—'ਹੋਰ ਨਗੀਨੇ ਚੁੱਕਣ ਦਾ ਹੁਕਮ ਨਹੀਂ ਸਿਰਫ ਆਪਣਾ ਨਗੀਨਾ ਪਛਾਣ ਕੇ ਚੁੱਕ ਕੇ ਅਸਾਂ ਨੂੰ ਫੜਾ ।'

ਗੁਰਦਿੱਤਾ ਹੈਰਾਨ ਹੋਇਆ ਉਸ ਨੂੰ ਪਛਾਣ ਹੀ ਨਾ ਆਵੇ ਕਿ ਕੇਹੜਾ ਉਸ

ਦਾ ਨਗੀਨਾ ਹੈ। ਕੁਝ ਸਮਝਦਾਰ ਪੁਰਸ਼ ਸੀ ਝੱਟ ਜਾਣ ਗਿਆ ਕਿ ਇਹ ਤਾਂ ਸਤਿਗੁਰੂ ਜੀ ਦੀ ਬ੍ਰਹਮ ਸ਼ਕਤੀ ਦੀ ਮਾਇਆ ਹੈ। ਉਹਨਾਂ ਨੇ ਖਿਲਾਰਾ ਖਿਲਾਰਿਆ ਹੈ। ਨਦੀ ਵਿਚੋਂ ਬਾਹਰ ਆ ਕੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ। ਭੁੱਲ ਬਖਸ਼ਾਉਣ ਲੱਗਾ ਉਸ ਨੇ ਤਰਲੇ ਨਾਲ ਬੇਨਤੀ ਕੀਤੀ— 'ਮਹਾਰਾਜ ਬਖਸ਼ੋ! ਮੈਂ ਕੰਗਾਲ ਤੇ ਅਗਿਆਨੀ ਪੁਰਸ਼ ਨਹੀਂ ਜਾਣਦਾ ਸਾਂ ਕਿ ਆਪ ਪ੍ਰਤਾਪੀ ਹੋ ਮੇਰੇ ਮਨ ਅੰਦਰ ਜੋ ਫੁਰਨਾ ਫੁਰਿਆ ਸੀ ਉਹ ਤੁਸਾਂ ਦੂਰ ਕਰ ਦਿੱਤਾ। ਮੇਰੇ ਧੰਨ ਭਾਗ ਮੈਂ ਵਾਰੀ ਜਾਵਾਂ। ਮੈਨੂੰ ਬਖਸ਼ਿਸ਼ ਕਰੋ ਭਵਸਾਗਰ ਦਾ ਭੈ ਲਗਦਾ ਹੈ ਉਸ ਤੋਂ ਪਾਰ ਹੋ ਜਾਵਾਂ। ਕਾਲ ਦਾ ਡਰ ਹੱਡਾਂ ਨੂੰ ਇਉਂ ਖਾਈ ਜਾਂਦਾ ਹੈ ਜਿਵੇਂ ਲੱਕੜੀ ਨੂੰ ਘੁਣ ਖਾਈ ਜਾਂਦਾ ਹੈ।'

ਉਸਦਾ ਨਿਹਾਲ ਚਿੱਤ ਹੋਇਆ ਦੇਖਕੇ ਸਾਹਿਬਾਂ ਨੇ ਮੇਹਰ ਕੀਤੀ ਤੇ ਬਚਨ ਕੀਤਾ—'ਭਾਈ ਗੁਰਦਿੱਤੇ ? ਇਨ੍ਹਾਂ ਪੱਥਰ ਦੇ ਟੁਕੜਿਆਂ ਉਤੇ ਅਭਿਮਾਨ ਨਹੀਂ ਕਰਨਾ ਚਾਹੀਦਾ। ਸੱਚਾ ਨਗੀਨਾ ਵਾਹਿਗੁਰੂ ਦਾ ਸਿਮਰਨ ਹੈ ਜੋ ਭਵਸਾਗਰ ਤੋਂ ਪਾਰ ਕਰਦਾ ਹੈ ਜਿਸਦੇ ਦਿਖਾਉਣ ਨਾਲ ਜਮ ਰਸਤੇ ਵਿਚੋਂ ਪਾਸੇ ਹਟ ਜਾਂਦੇ ਹਨ। ਇਹ ਪੱਥਰ ਦੇ ਨਗੀਨੇ ਮਨੁੱਖ ਨੂੰ ਨਰਕਾਂ ਵੱਲ ਖੜਦੇ ਹਨ। ਭਗਤ ਜੀਵਨ ਦੀ ਦੁਨੀਆਂ ਵਿਚ ਇਹਨਾਂ ਨਗੀਨਿਆਂ ਦੀ ਕੀਮਤ ਇਕ ਢੀਮ ਜਿੰਨੀ ਹੈ। ਸੁਮੇਰ ਤੇ ਪਰਬਤਾਂ ਦੀਆਂ ਹਿੱਕਾਂ ਵਿਚ ਲੱਖਾਂ ਕਰੋੜਾਂ ਨਗੀਨੇ ਹਨ ਕੁਦਰਤ ਦਾ ਜ਼ੱਰਾ ਜ਼ੱਰਾ ਨਗੀਨਾ ਹੈ।

ਸਾਹਿਬਾਂ ਦਾ ਇਹ ਉਪਦੇਸ਼ ਸੁਣਕੇ ਗੁਰਦਿੱਤੇ ਨੂੰ ਗਿਆਨ ਹੋ ਗਿਆ ਉਹ ਨਾਮਦਾਨ ਨੂੰ ਪ੍ਰਾਪਤ ਕਰਕੇ ਨਿਹਾਲ ਹੋ ਕੇ ਆਪਣੇ ਰਾਹ ਪਿਆ। ਸਾਹਿਬ ਉਸ ਅਸਥਾਨ ਤੋਂ ਉਠਕੇ ਆਪਣੇ ਡੇਰੇ ਨੂੰ ਆ ਗਏ। ਅੱਜ ਉਸ ਘਾਟ ਤੇ ਨਗੀਨਾ ਘਾਟ ਗੁਰਦਵਾਰਾ ਹੈ। ਲੱਖਾਂ ਜੀਵ ਉਸ ਅਸਥਾਨ ਦੀ ਯਾਤਰਾ ਕਰਕੇ ਹਿਰਦੇ ਦੀ ਸ਼ਾਂਤੀ ਪ੍ਰਾਪਤ ਕਰ ਚੁੱਕੇ ਹਨ। ਉਹ ਮਾਇਆ ਨੂੰ ਨਗੀਨਾ ਸਮਝਦੇ ਤੇ ਵਾਹਿਗੁਰੂ ਨਾਮ ਨੂੰ ਬਹੁ-ਮੁੱਲਾ ਨਗੀਨਾ ਮੰਨਣ ਲੱਗ ਪੈਂਦੇ ਹਨ। ਧੰਨ ਹਨ ਮੇਰੇ ਸਤਿਗੁਰੂ ਜੀ ਜਿਨ੍ਹਾਂ ਨੇ ਜਗਤ ਨੂੰ ਸੱਚਾ ਤਿਆਗ ਤੇ ਮੋਖਸ਼ ਦਾ ਰਸਤਾ ਦੱਸਿਆ ਮੈਂ ਬਲਿਹਾਰ ਜਾਵਾਂ। ਮੈਂ ਬਲਿਹਾਰ ਜਾਵਾਂ।

# ੨੬. ਹੀਰਾ ਘਾਟ ਦੀ ਕਥਾ—ਬਹਾਦਰ ਸ਼ਾਹ ਦਾ ਮਿਲਾਪ

ਬੰਦਾ ਸਿੰਘ ਬਹਾਦਰ ਸਤੰਬਰ ੧੭੦੮ ਦੇ ਅਖੀਰਲੇ ਹਫਤੇ ਪੰਜਾਬ ਨੂੰ ਤੁਰਿਆ ਪਰ ਅਜੇ ਆਗਰੇ ਤੋਂ ਅਗੇ ਦਿੱਲੀ ਦੇ ਲਾਗਿਓਂ ਪੰਜਾਬ ਵੱਲ ਹੋਣ ਹੀ ਲਗਾ ਸੀ ਕਿ ਬਾਦਸ਼ਾਹ ਨੂੰ ਖਬਰਾਂ ਪੁੱਜ ਗਈਆਂ ਕਿ ਸਤਿਗੁਰੂ ਗੋਬਿੰਦ ਸਿੰਘ ਦਾ ਭੇਜਿਆ ਹੋਇਆ ਬੰਦਾ ਸਿੰਘ ਬਹਾਦਰ ਪੰਜਾਬ ਨੂੰ ਆ ਰਿਹਾ ਹੈ। ਬਹੁਤ ਖਤਰੇ ਹਨ ਇਸ ਡਾਕ ਦੇ ਪਿਛੋਂ ਹਲਕਾਰੇ ਪੁਜੇ ਕਿ ਪੰਜਾਬ ਵਿਚ ਤਬਾਹੀ ਦਾ ਮੁੱਢ ਬੱਝ ਗਿਆ। ਬੰਦਾ ਸਿੰਘ ਬਹਾਦਰ ਜੱਥੇਦਾਰ ਦੇ ਆਉਣ ਨਾਲ ਪੰਜਾਬ ਦੇ ਸਿੱਖ ਸਿਰ ਚੁੱਕ ਰਹੇ ਹਨ।

ਜਦੋਂ ਇਹ ਖਬਰਾਂ ਬਾਦਸ਼ਾਹ ਨੂੰ ਮਿਲੀਆਂ ਤਦੋਂ ਬਾਦਸ਼ਾਹ ਅਹਿਮਦ ਨਗਰ ਵਿਚ ਸੀ। ਬਾਦਸ਼ਾਹ ਨੂੰ ਬਹੁਤ ਹੈਰਾਨੀ ਹੋਈ ਤੇ ਕੁਝ ਸ਼ਰਮਿੰਦਗੀ ਵੀ ਕਿ ਉਸਨੇ ਸਤਿਗੁਰੂ ਜੀ ਨਾਲ ਜੋ ਬਚਨ ਕੀਤੇ ਸਨ ਉਹ ਪੂਰੇ ਨਾ ਹੋਏ। ਸਤਿਗੁਰੂ ਜੀ ਨੂੰ ਧੋਖੇ ਵਿਚ ਰੱਖਣਾ ਔਖਾ ਤੇ ਮਹਾਂ ਪਾਪ ਸੀ। ਝੂਠ ਤੇ ਪਾਪ ਦਾ ਫਲ ਭੁਗਤਣਾ ਪਿਆ ਉਸ ਨੂੰ ਇਹ ਵੀ ਡਰ ਹੋਇਆ ਕਿ ਉਹ ਬਾਦਸ਼ਾਹ ਪੰਜਾਬ ਨੂੰ ਗਿਆ ਤਾਂ ਉਸਦੀ ਮੌਤ ਹੋ ਜਾਵੇਗੀ ਕਿਉਂਕਿ ਸਤਿਗੁਰੂ ਜੀ ਦਾ ਬਚਨ ਹੈ। ਉਸ ਨੇ ਆਪਣੇ ਵਜੀਰ ਤੇ ਮੀਰ ਮੁਨਸ਼ੀ ਭਾਈ ਨੰਦ ਲਾਲ ਜੀ ਨਾਲ ਸਲਾਹ ਕੀਤੀ ਕਿ ਹੁਣ ਉਹ ਕੀ ਕਰਨ। ਉਸ ਸਮੇਂ ਬਾਦਸ਼ਾਹ ਨੂੰ ਮੀਰ ਮੁਨਸ਼ੀ ਭਾਈ ਨੰਦ ਲਾਲ ਜੀ ਨੇ ਬੜੀ ਦਲੇਰੀ ਨਾਲ ਸੱਚੀਆਂ ਗੱਲਾਂ ਆਖੀਆਂ ਉਸ ਨੇ ਕਿਹਾ—'ਬਾਦਸ਼ਾਹ ਸਲਾਮਤ ਨੇ ਵੱਡੀ ਭੁੱਲ ਕੀਤੀ ਹੈ ਜੋ ਸਤਿਗੁਰੂ ਜੀ ਦੇ ਆਖੇ ਨਹੀਂ ਲਗੇ। ਸਤਿਗੁਰੂ ਜੀ ਇਕ ਮਹਾਨ ਕਰਾਮਾਤੀ ਤੇ ਰਿੱਧੀਆਂ ਸਿੱਧੀਆਂ ਵਾਲੀ ਹਸਤੀ ਹਨ। ਜੇਕਰ ਉਹ ਚਾਹੁਣ ਤਾਂ ਸਾਰੀ ਮੁਗਲ ਸਰਕਾਰ ਨੂੰ ਕਰਾਮਾਤ ਨਾਲ ਹੀ ਤਬਾਹ ਕਰ ਸਕਦੇ ਹਨ। ਬਾਦਸ਼ਾਹ ਨਾਲੋਂ ਫਕੀਰ ਬਲੀ ਹੁੰਦਾ ਹੈ ਕਿਉਂਕਿ ਫਕੀਰ ਸੱਚੇ ਸੰਤ ਦੇ ਪਿਛੇ ਖੁਦਾ ਆਪ ਹੁੰਦਾ ਹੈ। ਸੋਨਾ ਚਾਂਦੀ ਧਰਤੀ ਬਾਦਸ਼ਾਹੀ ਪ੍ਰਤਾਪ ਇਹ ਸਭ ਖੁਦਾ ਦੀ ਕਿਰਤ ਹੈ। ਹੁਣ ਜੇ ਕਰਤਾ ਹੀ ਵਿਰੁੱਧ ਹੋ ਜਾਵੇ ਤਾਂ ਕੀ ਬਚ ਸਕਦਾ ਹੈ? ਚੰਗਾ ਹੈ ਕਿ ਸਤਿਗੁਰੂ ਜੀ ਦੇ ਕੋਲ ਜਾ ਕੇ ਭੁੱਲ ਬਖਸ਼ਾਈ ਜਾਵੇ।'

ਇਹ ਸੁਣਕੇ ਬਾਦਸ਼ਾਹ ਸੋਚੀਂ ਪੈ ਗਿਆ। ਉਸ ਨੇ ਇਹ ਫੈਸਲਾ ਕੀਤਾ ਕਿ

ਉਹ ਜਰੂਰ ਇਕ ਵਾਰ ਸਤਿਗੁਰੂ ਜੀ ਦੇ ਪਾਸ ਜਾਵੇ ਪਰ ਪਹਿਲਾਂ ਭਾਈ ਨੰਦ ਲਾਲ ਨੂੰ ਭੇਜਕੇ ਪਤਾ ਲਵੇ ਕਿ ਆਇਆ ਸਤਿਗੁਰੂ ਜੀ ਬਾਦਸ਼ਾਹ ਨਾਲ ਮਿਲਣ ਨੂੰ ਤਿਆਰ ਵੀ ਹਨ ਕਿ ਨਹੀਂ ? ਇਸ ਦਾ ਉੱਤਰ ਭਾਈ ਨੰਦ ਲਾਲ ਜੀ ਨੇ ਇਉਂ ਦਿੱਤਾ—'ਜਹਾਂ ਪਨਾਹ ! ਸਤਿਗੁਰੂ ਜੀ ਐਸੇ ਨਹੀਂ ਕਿ ਆਪ ਨਾਲ ਮੁਲਾਕਾਤ ਨਾ ਕਰਨ ਉਹ ਬ੍ਰਹਮ ਗਿਆਨੀ ਨਿਰਵੈਰ ਆਤਮਾ ਹਨ ਉਹ ਜ਼ਰੂਰ ਮਿਲਣਗੇ। ਹੰਕਾਰ ਤਿਆਗ ਕੇ ਉਹਨਾਂ ਦੇ ਦਰਸ਼ਨ ਕਰਨ ਵਾਸਤੇ ਚਲੋ ਜ਼ਰੂਰ ਹਜ਼ੂਰ ਨੂੰ ਦਰਸ਼ਨ ਹੋਣਗੇ। ਐਸਾ ਕਦੀ ਨਹੀਂ ਹੋ ਸਕਦਾ ਕਿ ਹਜ਼ੂਰ ਦੇ ਨਾਲ ਮੁਲਾਕਾਤ ਨਾ ਹੋ ਸਕੇ।'

ਬਾਦਸ਼ਾਹ ਨੂੰ ਇਹ ਪਤਾ ਲੱਗ ਚੁੱਕਾ ਸੀ ਕਿ ਸਤਿਗੁਰੂ ਜੀ ਨੰਦੇੜ ਹਨ, ਕਿਉਂਕਿ ਸਤਿਗੁਰੂ ਜੀ ਦੇ ਪਿਛੇ ਬਾਦਸ਼ਾਹ ਨੇ ਖੁਫੀਆ ਬੰਦੇ ਛੱਡੇ ਹੋਏ ਸਨ। ਸ਼ਾਇਦ ਬੰਦਾ ਸਿੰਘ ਬਹਾਦਰ ਦਾ ਪੰਜਾਬ ਨੂੰ ਜਾਣਾ ਵੀ ਬਾਦਸ਼ਾਹ ਨੂੰ ਉਹਨਾਂ ਬੰਦਿਆਂ ਹੀ ਦੱਸਿਆ ਹੋਵੇ।

ਆਖਰ ਬਾਦਸ਼ਾਹ ਤੇ ਭਾਈ ਨੰਦ ਲਾਲ ਜੀ ਅਹਿਮਦ ਨਗਰ ਤੋਂ ਨੰਦੇੜ ਨੂੰ ਤੁਰੇ। ਨੰਦੇੜ ਵੱਲ ਜਾਂਦਾ ਹੋਇਆ ਸ਼ਾਹੀ ਲਸ਼ਕਰ ਲੋਕਾਂ ਨੂੰ ਭੈ-ਭੀਤ ਕਰੀ ਜਾਂਦਾ ਸੀ ਬਾਦਸ਼ਾਹ ਦੀ ਮੱਤ ਮਾਰੀ ਗਈ। ਖੁਦਾ ਦੇ ਪਰੇਮੀ ਸੱਚੇ ਪਾਤਸ਼ਾਹ ਅਵਤਾਰ ਕਲਗੀਆਂ ਵਾਲੇ ਪਿਤਾ ਨੂੰ ਉਹ ਸ਼ਾਹੀ ਹੰਕਾਰ ਨਾਲ ਮਿਲਣ ਚਲਿਆ ਇਸ ਤਰ੍ਹਾਂ ਮਿਲਿਆਂ ਉਸਨੂੰ ਕੀ ਲਾਭ ਹੋਣਾ ਸੀ ? ਉਹ ਕੀ ਖੱਟ ਸਕਦਾ ਸੀ ?

ਬਾਦਸ਼ਾਹ ਨੰਦੇੜ ਨੇੜੇ ਪੁੱਜਾ ਨਗਰ ਤੋਂ ਬਾਹਰ ਹੀ ਡੇਰਾ ਲਾ ਦਿੱਤਾ, ਡੇਰਾ ਬਾਹਰ ਕਰਕੇ ਸਤਿਗੁਰੂ ਜੀ ਵੱਲ ਭਾਈ ਨੰਦ ਲਾਲ ਨੂੰ ਭੇਜਿਆ ਜਿਸ ਸਮੇਂ ਭਾਈ ਨੰਦ ਲਾਲ ਪੁੱਜਾ ਉਸ ਸਮੇਂ ਸਤਿਗੁਰੂ ਜੀ ਆਪਣੇ ਤੰਬੂ ਵਿਚ ਸਨ ਉਸ ਨੇ ਸਾਹਿਬਾਂ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਕੋਲ ਬੈਠ ਕੇ ਸੁੱਖ ਸਾਂਦ ਪੁੱਛੀ। ਸੁੱਖ ਸਾਂਦ ਦੀ ਰਸਮੀ ਕਾਰਵਾਈ ਤੋਂ ਪਿਛੋਂ ਸਤਿਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਆਉਣ ਦਾ ਕਾਰਨ ਪੁੱਛਿਆ ਉਸ ਨੇ ਉੱਤਰ ਦਿੱਤਾ—'ਬਾਦਸ਼ਾਹ ਸਲਾਮਤ ਆਪ ਦੇ ਦਰਸ਼ਨ ਕਰਨ ਵਾਸਤੇ ਨੰਦੇੜ ਆਏ ਹਨ। ਉਹ ਆਪ ਨੂੰ ਮਿਲਣਾ ਚਾਹੁੰਦੇ ਹਨ ਮਿਲਣ ਤੇ ਦਰਸ਼ਨ ਕਰਨ ਦੀ ਆਗਿਆ ਬਖਸ਼ੋ ਆਪ ਦੀ ਬਹੁਤ ਮੇਹਰਬਾਨੀ ਹੋਵੇਗੀ।'

ਸਤਿਗੁਰੂ ਜੀ ਭਾਵੇਂ ਜਾਣੀ ਜਾਣ ਸਨ। ਉਹਨਾਂ ਨੂੰ ਸਾਰਾ ਪਤਾ ਲੱਗ ਗਿਆ

ਸੀ ਕਿ ਬਾਦਸ਼ਾਹ ਉਹਨਾਂ ਨੂੰ ਕਿਉਂ ਮਿਲਣਾ ਚਾਹੁੰਦਾ ਹੈ ਫਿਰ ਵੀ ਉਹਨਾਂ ਨੇ ਪੁੱਛਿਆ—'ਅਸਾਂ ਫਕੀਰਾਂ ਨਾਲ ਬਾਦਸ਼ਾਹ ਨੂੰ ਮਿਲਣ ਦੀ ਕੀ ਲੋੜ ਪਈ ? ਉਹ ਕਿਉਂ ਮਿਲਣਾ ਚਾਹੁੰਦੇ ਹਨ ?'

ਭਾਈ ਨੰਦ ਲਾਲ ਨੇ ਉੱਤਰ ਦਿੱਤਾ। 'ਮਹਾਰਾਜ ! ਆਪ ਅੰਤਰਜਾਮੀ ਹੋ। ਆਪ ਦੇ ਕੋਲੋਂ ਕੋਈ ਗੱਲ ਗੁਪਤ ਨਹੀਂ ਰੱਖੀ ਜਾ ਸਕਦੀ। ਬਾਦਸ਼ਾਹ ਸਲਾਮਤ ਨੂੰ ਪਤਾ ਲੱਗਾ ਹੈ ਕਿ ਆਪ ਨੇ ਇਕ ਬੈਰਾਗੀ ਸਾਧੂ ਨੂੰ ਜਥੇਦਾਰ ਬਣਾ ਕੇ ਪੰਜਾਬ ਵੱਲ ਤੋਰਿਆ ਹੈ। ਉਹ ਪੰਜਾਬ ਵਿਚ ਮੁਗਲ ਸਰਕਾਰ ਦੇ ਵਿਰੁੱਧ ਲੜੇਗਾ। ਉਹ ਪਹੁੰਚ ਵੀ ਗਿਆ ਹੈ ਤੇ ਇਕ ਦੋ ਥਾਵਾਂ ਤੇ ਲੜਾਈਆਂ ਵੀ ਹੋਈਆਂ ਹਨ। ਉਹ ਹੁਣ ਸਰਹੰਦ ਵੱਲ ਜਾ ਰਿਹਾ ਹੈ।'

ਸਤਿਗੁਰੂ ਜੀ ਨੇ ਪੁੱਛਿਆ—'ਫਿਰ ਬਾਦਸ਼ਾਹ ਹੁਣ ਕੀ ਆਖਦਾ ਹੈ ?'

ਭਾਈ ਨੰਦ ਲਾਲ—'ਬਾਦਸ਼ਾਹ ਦੀ ਇੱਛਾ ਹੈ ਕਿ ਪਹਿਲੇ ਦੀ ਤਰ੍ਹਾਂ ਪਿਆਰ ਬਣਿਆ ਰਹੇ। ਬਗਾਵਤ ਨਾ ਹੋਵੇ ਬਾਦਸ਼ਾਹ ਸਲਾਮਤ ਆਪ ਦਾ ਹੁਕਮ ਮੰਨਣ ਨੂੰ ਤਿਆਰ ਹੈ।'

ਇਹ ਸੁਣਕੇ ਸਤਿਗੁਰੂ ਜੀ ਹੱਸ ਪਏ ਉਹਨਾਂ ਨੇ ਹੱਸਦਿਆਂ ਹੋਇਆਂ ਫੁਰਮਾਇਆ। 'ਵਾਹ ਉਹ ਜਰੂਰ ਅਸਾਂ ਦੇ ਹੁਕਮ ਮੰਨਣ ਨੂੰ ਤਿਆਰ ਹਨ ਕਿਉਂਕਿ ਅਗੇ ਉਹਨਾਂ ਹੁਕਮ ਮੰਨ ਜੁ ਲਿਆ। ਦੁਸ਼ਟਾਂ ਤੇ ਜ਼ਾਲਮਾਂ ਨੂੰ ਉਹਨਾਂ ਦੇ ਮੰਦੇ ਕਰਮਾਂ ਦੀ ਸਜ਼ਾ ਮਿਲਣੀ ਜਰੂਰੀ ਹੈ। ਬੰਦਾ ਸਿੰਘ ਬਹਾਦਰ ਗਿਆ ਹੈ। ਉਹ ਪੰਜਾਬ ਰਹੇਗਾ। ਸਰਹੰਦ ਨੂੰ ਉਜਾੜੇਗਾ ਵਜੀਦ ਖਾਂ ਨੂੰ ਮਾਰੇਗਾ ਉਹ ਨਹੀਂ ਮੁੜ ਸਕਦਾ ਅਸੀਂ ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ ਚਾਹੁੰਦੇ। ਬਾਦਸ਼ਾਹ ਨੂੰ ਹੁਣ ਪਿਛੇ ਮੁੜ ਜਾਣਾ ਚਾਹੀਦਾ ਹੈ। ਕੁਝ ਲਾਭ ਨਹੀਂ ਇਸ ਮਾਮਲੇ ਬਾਰੇ ਅਸਾਂ ਨਾਲ ਗੱਲ ਕਰਨ ਦਾ।'

ਭਾਈ ਨੰਦ ਲਾਲ ਨੇ ਸਤਿਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਚਲਿਆ ਗਿਆ ਉਸਦੇ ਚਿਹਰੇ ਉਤੇ ਨਿਰਾਸਤਾ ਸੀ ਉਹ ਤਾਂ ਚਾਹੁੰਦਾ ਸੀ ਕਿ ਬਾਦਸ਼ਾਹ ਤੇ ਸਤਿਗੁਰੂ ਜੀ ਦੇ ਵਿਚਾਲੇ ਪਿਆਰ ਬਣਿਆ ਰਹੇ ਪਰ ਮੁਸਲਮਾਨ ਵਜੀਰ ਮੰਤਰੀ ਬਾਦਸ਼ਾਹ ਨੂੰ ਪੁੱਠੇ ਪਾਸੇ ਲਾ ਰਹੇ ਸਨ। ਉਹ ਮੇਲ ਨੂੰ ਕਾਇਮ ਨਹੀਂ ਸਨ ਰਹਿਣ ਦੇਂਦੇ। ਉਹਨਾਂ ਨੇ ਹੀ ਇਹ ਯਤਨ ਕੀਤਾ ਸੀ ਕਿ ਬਾਦਸ਼ਾਹ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਨਾ ਕਰੇ। ਉਹ ਜਿਵੇਂ ਹੋਵੇ ਸਤਿਗੁਰੂ

ਜੀ ਨਾਲ ਵਿਗਾੜੇ ਪਰ ਮੁਸਲਮਾਨ ਹਾਕਮਾਂ ਨਾਲ ਨਾ ਵਿਗਾੜੇ। ਉਹਨਾਂ ਦੇ ਆਖੇ ਲਗਕੇ ਹੀ ਬਾਦਸ਼ਾਹ ਨੇ ਕੁਟਲਨੀਤੀ ਨਾਲ ਸਤਿਗੁਰੂ ਜੀ ਨੂੰ ਪੰਜਾਬੋਂ ਦੂਰ ਲਿਆਉਣ ਦਾ ਯਤਨ ਕੀਤਾ ਭਾਵੇਂ ਕਿ ਸਾਹਿਬ ਆਪ ਵੀ ਆਉਣਾ ਚਾਹੁੰਦੇ ਸਨ।

ਭਾਈ ਨੰਦ ਲਾਲ ਨੇ ਬਾਦਸ਼ਾਹ ਨੂੰ ਸਾਰੀ ਗੱਲ ਜਾ ਦੱਸੀ ਬਾਦਸ਼ਾਹ ਨੇ ਸੋਚਣ ਦੀ ਥਾਂ ਮਨ ਵਿਚ ਕ੍ਰੋਧ ਕੀਤਾ ਤੇ ਕ੍ਰੋਧ ਕਰਕੇ ਉਸਨੇ ਆਪਣੇ ਜੀਵਨ ਬੇੜੇ ਨੂੰ ਗਰਕ ਕਰ ਲਿਆ ਉਹ ਨਰਕ ਦਾ ਭਾਗੀ ਹੋਣ ਲੱਗਾ। ਉਸ ਨੇ ਕਿਹਾ— 'ਕੁਝ ਵੀ ਹੋਵੇ ਮੈਂ ਉਹਨਾਂ (ਸਤਿਗੁਰੂ) ਜੀ ਨੂੰ ਜ਼ਰੂਰ ਮਿਲਾਂਗਾ। ਮੈਂ ਦਿੱਲੀ ਪੁੱਜ ਕੇ ਪੰਜਾਬ ਵੀ ਜਰੂਰ ਜਾਵਾਂਗਾ ਭਾਵੇਂ ਮੇਰੀ ਮੌਤ ਹੋ ਜਾਵੇ। ਮੈਂ ਰਾਜ ਵਿਚ ਬਗਾਵਤ ਨਹੀਂ ਹੋਣ ਦੇਵਾਂਗਾ। ਉਹ ਕੌਣ ਹੈ ਬੰਦਾ ? ਜੇਹੜਾ ਮੁਗਲ ਫੌਜ ਨਾਲ ਟੱਕਰ ਲਵੇ ? ਮੁਗਲ ਫੌਜ ਪਹਾੜਾਂ ਨੂੰ ਚੀਰਨ ਤੇ ਦਰਿਆਵਾਂ ਨੂੰ ਪਾਰ ਕਰਨ ਵਾਲੀ ਹੈ। ਗਜਨੀ ਤੋਂ ਰਾਜਕੁਮਾਰੀ ਤੱਕ ਇਸ ਦੇ ਸਾਹਮਣੇ ਕੋਈ ਨਹੀਂ ਅੜਿਆ ਨਾ ਅੜ ਸਕਦਾ ਹੈ। ਬਸ ਮੈਂ ਤਾਂ ਇਹੋ ਕਹਾਂਗਾ ਕਿ ਹਿੰਦ ਦੇ ਪੀਰ ਨੇ ਬਹਾਦਰ ਸ਼ਾਹ ਦੀ ਮੁਲਾਕਾਤ ਨੂੰ ਰੋਕ ਕੇ ਰਾਹ ਵਿਚ ਕੰਡੇ ਬੀਜੇ ਹਨ। ਉਸ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ ਮੈਂ ਲਿਹਾਜ਼ ਕਰਦਾ ਰਿਹਾ ਮੈਂ ਕੈਦ ਕਰ ਸਕਦਾ ਸਾਂ ਕਤਲ ਕਰ ਸਕਦਾ ਸਾਂ—ਪਰ ਮੈਂ ਰੱਬ ਦਾ ਫਕੀਰ ਸਮਝ ਕੇ ਲਿਹਾਜ਼ ਕਰਦਾ ਰਿਹਾ।'

ਇਹ ਸੁਣਕੇ ਨੰਦ ਲਾਲ ਨੂੰ ਗੁੱਸਾ ਆਇਆ ਤੇ ਉਹ ਘਬਰਾ ਵੀ ਗਿਆ। ਉਸਨੇ ਕਾਹਲੀ ਨਾਲ ਬਾਦਸ਼ਾਹ ਨੂੰ ਰੋਕਣ ਦਾ ਯਤਨ ਕੀਤਾ 'ਜਹਾਂ ਪਨਾਹ! ਬਸ ਦੇਖਿਓ ਜ਼ਬਾਨੋਂ ਕੋਈ ਹੋਰ ਲਫਜ਼ ਨਾ ਕੱਢ ਦਿਓ। ਬਹੁਤ ਹੀ ਬੁਰਾ ਕੀਤਾ ਹੈ ਉਹ ਤਾਂ ਘਟ ਘਟ ਦੀ ਜਾਨਣਹਾਰ ਸਨ। ਇਹ ਗੱਲਾਂ ਉਹਨਾਂ ਸੁਣ ਲੈਣੀਆਂ ਹਨ। ਖੁਦਾ ਦੇਖਦਾ ਹੈ ਖੁਦਾ ਨਹੀਂ ਚਾਹੁੰਦਾ ਕੋਈ ਬੰਦਾ ਜਾਂ ਬਾਦਸ਼ਾਹ ਹੰਕਾਰ ਕਰੇ ਹੰਕਾਰ ਬੁਰੀ ਬਲਾ ਹੈ। ਹਿੰਦ ਦਾ ਪੀਰ ਮਾਮੂਲੀ ਪੀਰ ਨਹੀਂ ਖੁਦਾ ਦੇ ਖਾਸ ਪ੍ਰਤੀਨਿਧ ਹਨ ਅੱਲਾ ਤਾਲਾ ਉਹਨਾਂ ਦੀਆਂ ਸਾਰੀਆਂ ਮੰਨਦਾ ਹੈ। ਕੁਝ ਨਾ ਕਹੋ। ਤੋਬਾ ਕਰੋ ਤੋਬਾ।'

ਬਾਦਸ਼ਾਹ ਭਾਈ ਨੰਦ ਲਾਲ ਦਾ ਬੜਾ ਸਤਿਕਾਰ ਕਰਦਾ ਸੀ ਦੂਸਰੇ ਨੰਦ ਲਾਲ ਮੀਰ ਮੁਨਸ਼ੀ ਸੀ ਤੇ ਬਾਦਸ਼ਾਹ ਉਹਦੀਆਂ ਗੱਲਾਂ ਸੁਣਕੇ ਕੁਝ ਝੇਪ ਗਿਆ

ਉਹ ਘਬਰਾਇਆ ਤਾਂ ਨਹੀਂ ਪਰ ਚੁੱਪ ਹੋ ਗਿਆ। ਉਸਨੇ ਫੈਸਲਾ ਕਰ ਲਿਆ ਉਹ ਜਰੂਰ ਹੀ ਸਤਿਗੁਰੂ ਜੀ ਨੂੰ ਮਿਲੇਗਾ। ਇਕ ਵਾਰ ਸਨਮੁਖ ਹੋ ਕੇ ਬਚਨ ਕਰੇਗਾ।

ਅਗਲੇ ਦਿਨ ਬਾਦਸ਼ਾਹ ਥੋੜੇ ਆਦਮੀਆਂ ਨੂੰ ਨਾਲ ਲੈ ਕੇ ਸਤਿਗੁਰੂ ਜੀ ਵੱਲ ਗਿਆ ਉਸ ਵੇਲੇ ਸਤਿਗੁਰੂ ਜੀ ਨਦੀ ਕਿਨਾਰੇ ਬਿਰਾਜਮਾਨ ਸਨ। ਸ਼ਿਕਾਰ ਖੇਡਕੇ ਆਉਂਦੇ ਹੋਏ ਉਥੇ ਰੁੱਕ ਗਏ ਸਨ। ਸਾਹਿਬ ਜਲ ਵੱਲ ਵੇਖ ਰਹੇ ਸਨ ਕਿ ਸੁਨੇਹਾ ਮਿਲਿਆ ਜੁ ਬਾਦਸ਼ਾਹ ਆਇਆ ਹੈ। ਸਾਹਿਬ ਸ਼ਾਂਤ ਚਿੱਤ ਰਹੇ ਉਹਨਾਂ ਨੇ ਕੋਈ ਗੱਲ ਨਹੀਂ ਕੀਤੀ।

ਬਾਦਸ਼ਾਹ ਆਪਣੇ ਆਪ ਹੀ ਸਤਿਗੁਰੂ ਜੀ ਦੇ ਕੋਲ ਪੁੱਜ ਗਿਆ ਸਾਹਿਬਾਂ ਨੇ ਬਾਦਸ਼ਾਹ ਨੂੰ ਬੈਠਣ ਵਾਸਤੇ ਆਖਿਆ ਉਹ ਬੈਠ ਗਿਆ। ਬਾਦਸ਼ਾਹ ਨੇ ਕੁਝ ਤੋਹਫਾ ਤੇ ਇਕ ਕੀਮਤੀ ਹੀਰਾ ਸਤਿਗੁਰੂ ਜੀ ਦੀ ਭੇਟਾ ਕੀਤਾ। ਸਾਹਿਬਾਂ ਨੇ ਚੁੱਕ ਕੇ ਨਦੀ ਵਿਚ ਸੁੱਟ ਦਿੱਤਾ। ਇਹ ਦੇਖਕੇ ਬਾਦਸ਼ਾਹ ਕ੍ਰੋਧਵਾਨ ਹੋ ਗਿਆ ਉਸਨੇ ਸਮਝਿਆ ਕਿ ਸਤਿਗੁਰੂ ਜੀ ਨੇ ਉਸਦਾ ਨਿਰਾਦਰ ਕੀਤਾ ਹੈ। ਕੀਮਤੀ ਹੀਰਾ ਨਦੀ ਵਿਚ ਸੁੱਟ ਦਿੱਤਾ ਹੈ ਜਿਸ ਹੀਰੇ ਦੀ ਕੀਮਤ ਕਈ ਹਜਾਰ ਰੁਪਏ ਹੈ।

'ਇਹ ਆਪ ਨੇ ਕੀ ਕੀਤਾ ?' ਹੀਰਾ ਤਾਂ ਕੀਮਤੀ ਸੀ ਅਸਾਂ ਨੂੰ ਮੁਸ਼ਕਲ ਨਾਲ ਹੱਥ ਆਇਆ ਸੀ।' ਬਾਦਸ਼ਾਹ ਨੇ ਸਤਿਗੁਰੂ ਜੀ ਨੂੰ ਆਖਿਆ।

'ਤੁਸੀਂ ਭੁੱਲਦੇ ਹੋ ਉਹ ਪੱਥਰ ਹੈ। ਜਿਸਦੀ ਅਸੀਂ ਕੋਈ ਕੀਮਤ ਨਹੀਂ ਸਮਝਦੇ। ਅਫਸੋਸ ਆਪ ਤੇ ਹੈ ਕਿ ਆਪ ਮਨੁੱਖ ਦਿਲਾਂ ਦੇ ਕੀਮਤੀ ਹੀਰਿਆਂ ਨੂੰ ਹਥੌੜਿਆਂ ਨਾਲ ਤੋੜ ਰਹੇ ਹੋ ਤੇ ਪੱਥਰਾਂ ਨੂੰ ਸੰਭਾਲ ਰਹੇ ਹੋ। ਸਤਿਗੁਰੂ ਜੀ ਨੇ ਜਦ ਇਹ ਗੱਲ ਕੀਤੀ ਤਾਂ ਉਹਨਾਂ ਦਾ ਚਿਹਰਾ ਬਹੁਤ ਹੀ ਨੂਰੋ ਨੂਰ ਹੋ ਗਿਆ। ਨੇਤਰਾਂ ਵਿਚ ਤੇਜੀ ਆਈ। ਐਸੀ ਤੇਜੀ ਜਿਵੇਂ ਜੋ ਜੋਤ ਜਗਦੀ ਹੁੰਦੀ ਹੈ।'

ਬਾਦਸ਼ਾਹ ਸ਼ਰਮਿੰਦਾ ਹੋਇਆ ਪਰ ਉਸ ਨੇ ਇਹ ਵੀ ਕਿਹਾ—'ਹੀਰਾ ਨਹੀਂ ਸੀ ਸੁੱਟਣਾ ਚਾਹੀਦਾ ਇਹ ਬਹੁਤ ਕੀਮਤੀ ਹੀਰਾ ਸੀ।'

ਸਤਿਗੁਰੂ ਜੀ ਚੋਜੀ ਪ੍ਰੀਤਮ ਸਨ ਉਹਨਾਂ ਨੇ ਇਕ ਅਸਚਰਜ ਹੀ ਚੋਜ ਕੀਤਾ। ਬਾਦਸ਼ਾਹ ਨੂੰ ਕਿਹਾ—'ਹੇ ਬਾਦਸ਼ਾਹ! ਤੁਸਾਂ ਨੂੰ ਸ਼ਾਹੀ ਖਜ਼ਾਨੇ ਦਾ ਮਾਣ ਹੈ। ਇਹ ਖਿਆਲ ਕਰ ਰਹੇ ਹੋ ਕਿ ਤੁਸੀਂ ਹਿੰਦ ਦੇ ਬਾਦਸ਼ਾਹ ਹੋ। ਤਲਵਾਰ ਨਾਲ

ਹਿੰਦੂ ਨੂੰ ਗੁਲਾਮ ਕਰਕੇ ਹਿੰਦੂਆਂ ਨੂੰ ਲੁੱਟਕੇ ਆਗਰੇ ਤੇ ਦਿੱਲੀ ਦੇ ਖਜ਼ਾਨਿਆਂ ਵਿਚ ਬਹੁਤ ਰੁਪਿਆ ਇਕੱਠਾ ਕੀਤਾ ਹੋਇਆ ਹੈ। ਪਰ ਕੁਦਰਤ ਕੋਲ ਤੁਸਾਂ ਦੇ ਖਜ਼ਾਨੇ ਨਾਲੋਂ ਵੱਡਾ ਖਜ਼ਾਨਾ ਹੈ। ਰਤਾ ਨਦੀ ਦੇ ਨਿਰਮਲ ਜਲ ਵਿਚ ਝਾਤ ਮਾਰੋ। ਦੇਖੋ ਕਿੰਨੇ ਹੀਰੇ, ਪੰਨੇ ਤੇ ਲਾਲ ਹਨ। ਇਹ ਸਾਰੇ ਕੁਦਰਤ ਦੀ ਹਿੱਕ ਵਿਚ ਹਨ। ਇਹ ਵੀ ਕੁਦਰਤ ਕੋਲੋਂ (ਧਰਤ) ਵਿਚੋਂ ਆਇਆ ਸੀ ਤਾਂ ਧਰਤੀ ਵਿਚ ਸੁੱਟ ਦਿੱਤਾ ਚਿੰਤਾ ਨਾ ਕਰੋ। ਲੋੜ ਹੈ ਤਾਂ ਚੁੱਕ ਲਵੋ।'

ਬਾਦਸ਼ਾਹਾਂ ਦੇ ਦਿਲ ਲਾਲਚੀ ਹੁੰਦੇ ਹਨ। ਬਹਾਦਰ ਸ਼ਾਹ ਦੀ ਉਸ ਵੇਲੇ ਅਕਲ ਮਾਰੀ ਗਈ ਸੀ ਉਹ ਸੋਚਦਾ ਸੀ ਕਿ ਕਿਵੇਂ ਉਸ ਪਾਸ ਬਹੁਤੀ ਮਾਇਆ ਆ ਜਾਵੇ ਉਸ ਦਾ ਰਾਜ ਦੂਰ ਦੂਰ ਤੱਕ ਫੈਲੇ ਉਹ ਚੱਕਰਵਰਤੀ ਰਾਜਾ ਬਣੇ। ਉਸ ਨੇ ਨਦੀ ਦੇ ਜਲ ਵਿਚ ਝਾਤ ਮਾਰੀ। ਸਤਿਗੁਰੂ ਜੀ ਨੇ ਆਪਣੀ ਬ੍ਰਹਮ ਸ਼ਕਤੀ ਨਾਲ ਜਲ ਵੱਲ ਤਕਿਆ ਜਲ ਨਿਰਮਲ ਹੋ ਗਿਆ ਸ਼ੀਸ਼ੇ ਦੀ ਤਰ੍ਹਾਂ ਉਸ ਵਿਚੋਂ ਸਭ ਕੁਝ ਦਿੱਸਣ ਲੱਗਾ। ਬਹਾਦਰ ਸ਼ਾਹ ਹੈਰਾਨ ਹੋਇਆ ਕਿ ਉਸ ਵਿਚ ਸੱਚ ਮੁਚ ਹੀਰੇ ਪੰਨੇ ਹੀ ਸਨ। ਉਹ ਆਪਣਾ ਪਛਾਣ ਹੀ ਨਾ ਸਕਿਆ ਉਹ ਦੇਖਦਾ ਰਿਹਾ ਰੱਜਕੇ ਹੀਰੇ ਦੇਖਦਾ ਰਿਹਾ।

ਸਤਿਗੁਰੂ ਜੀ ਨੇ ਬਚਨ ਕੀਤਾ—'ਹੀਰੇ ਲਾਲ ਸਭ ਧਰਤੀ ਦੀ ਕਿਰਤ ਧਰਤੀ ਤੇ ਰਹਿ ਜਾਂਦੇ ਹਨ। ਇਹ ਕਦੀ ਮਰਦੇ ਆਦਮੀ ਦੇ ਨਾਲ ਨਹੀਂ ਗਏ ਕਰੋੜਾਂ ਹੀਰੇ ਜਿਨ੍ਹਾਂ ਇਕੱਠੇ ਕੀਤੇ ਉਹ ਧਰਤੀ ਤੇ ਹੀ ਛੱਡਕੇ ਤੁਰ ਗਏ। ਕਿਥੇ ਹੈ ਸ਼ਾਹ ਜਹਾਨ ? ਤਖਤੇ ਤਾਊਸ ਨੂੰ ਬਣਾਇਆ। ਤਾਜ ਮਹੱਲ ਨੂੰ ਉਸਾਰਿਆ ਕੀ ਉਹ ਇਨ੍ਹਾਂ ਨੂੰ ਨਾਲ ਲੈ ਗਿਆ ? ਮਨੁੱਖ ਨਾਲ ਲੈ ਜਾਂਦਾ ਹੈ ਆਪਣੇ ਮਾੜੇ ਚੰਗੇ ਕਰਮ। ਕਰਮਾਂ ਦਾ ਭਾਰ ਸਿਰ ਤੇ ਚੁੱਕ ਕੇ ਤੁਰਦਾ ਹੈ। ਜਮ ਉਸ ਨੂੰ ਪੁੱਛਦੇ ਹਨ ਤੇ ਧਰਮਰਾਜ ਹਿਸਾਬ ਲੈਂਦਾ ਹੈ। ਲਾਲਚ ਚੰਗਾ ਨਹੀਂ। ਮਨੁੱਖਤਾ ਨਾਲ ਪਿਆਰ ਕਰਨਾ ਚਾਹੀਏ। ਬਾਦਸ਼ਾਹ ਦੇ ਲਾਲ ਪੰਨੇ ਹੀਰੇ ਉਸਦੀ ਪਰਜਾ ਦੇ ਦਿਲ ਹਨ। ਪਰਜਾ ਦੇ ਦਿਲਾਂ ਦੀ ਕਦਰ ਕਰਨੀ ਚਾਹੀਦੀ ਹੈ। ਕੁਝ ਲਾਭ ਨਹੀਂ ਪੱਥਰਾਂ ਦੀ ਕਦਰ ਕਰਨ ਦਾ।'

ਚਾਹੀਦਾ ਤਾਂ ਇਹ ਸੀ ਕਿ ਬਾਦਸ਼ਾਹ ਸਤਿਗੁਰੂ ਜੀ ਦੀ ਪੈਰੀਂ ਪੈ ਜਾਂਦਾ ਪਰ ਉਸ ਵੇਲੇ ਉਸਦੀ ਬੁਧੀ ਭ੍ਰਿਸ਼ਟੀ ਹੋਈ ਸੀ ਉਸਨੇ ਕਾਹਲੀ ਨਾਲ ਕਿਹਾ— 'ਇਹ ਕਰਾਮਾਤ ਹੈ। ਖੈਰ ਤੁਸਾਂ ਦੀ ਇੱਛਾ। ਜੋ ਹੋਇਆ ਸੋ ਠੀਕ ਹੈ ਹੁਣ

ਇਹ ਕਿ ਕੀ ਬੰਦਾ ਸਿੰਘ ਬਹਾਦਰ ਨਾਮ ਦੇ ਬੈਰਾਗੀ ਨੂੰ ਜੇਹੜਾ ਇਥੇ ਹੀ ਕਿਤੇ ਰਹਿੰਦਾ ਸੀ ਪੰਜਾਬ ਨੂੰ ਭੇਜਿਆ ਹੈ ?'

'ਹਾਂ ਅਸਾਂ ਭੇਜਿਆ ਹੈ ਕਿ ਉਹ ਦੁਸ਼ਟਾਂ ਨੂੰ ਸੋਧੇ ਤੁਸਾਂ ਨੇ ਗੱਲ ਨਹੀਂ ਮੰਨੀ ਤੁਸੀਂ ਲਿਹਾਜ਼ ਪਾਲਦੇ ਰਹੇ। ਪਾਪੀਆਂ ਕੋਲੋਂ ਡਰਦੇ ਹੋ ਤੁਸਾਂ ਨੂੰ ਰਾਜ ਦਾ ਡਰ ਹੈ ਪਰ ਅਸਾਂ ਨੂੰ ਤੇ ਅਸਾਂ ਦੇ ਸਿੱਖਾਂ ਨੂੰ ਮੌਤ ਦਾ ਵੀ ਡਰ ਨਹੀਂ ਜੇਹੜੇ ਧਰਮ ਦੇ ਤੇ ਮਨੁੱਖਾਂ ਦੇ ਦੁਸ਼ਮਨ ਹਨ ਉਹਨਾਂ ਨੂੰ ਡੰਨ ਦਿੱਤਾ ਜਾਵੇਗਾ ਉਨ੍ਹਾਂ ਨੂੰ ਖਿਮਾਂ ਨਹੀਂ ਕੀਤੀ ਜਾ ਸਕਦੀ।'

'ਮੈਂ ਆਖਦਾ ਹਾਂ ਉਸ ਨੂੰ ਵਾਪਸ ਮੰਗਵਾ ਲਵੋ ਉਹ ਬਗਾਵਤ ਨਾ ਕਰੇ ਮੈਂ ਆਪ ਸਾਰੇ ਦੋਸ਼ੀਆਂ ਨੂੰ ਸਜ਼ਾਵਾਂ ਦੇਵਾਂਗਾ ਚੁਣ ਚੁਣ ਕੇ ਸਾਰੇ ਦੋਸ਼ੀ ਤੁਸਾਂ ਦੇ ਪੇਸ਼ ਕਰ ਦੇਵਾਂਗਾ।'

ਬਾਦਸ਼ਾਹ ਦੇ ਇਹ ਬਚਨ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ—'ਜਿਵੇਂ ਅਕਾਲ ਪੁਰਖ ਦਾ ਭਾਣਾ ਹੈ ਤਿਵੇਂ ਹੋ ਕੇ ਰਹਿੰਦਾ ਹੈ। ਤੁਸਾਂ ਜੋ ਅਸਾਂ ਦੀ ਮਦਦ ਕਰਨੀ ਸੀ ਸੋ ਕਰ ਦਿੱਤੀ ਤੁਸੀਂ ਫੌਜੀ ਬਲ ਦੇ ਅਭਿਮਾਨ ਵਿਚ ਖਲਕ ਖੁਦਾ ਨੂੰ ਭੁੱਲ ਗਏ ਹੋ। ਤੁਸਾਂ ਨੂੰ ਚੇਤਾ ਨਹੀਂ ਰਿਹਾ ਕਿ ਖੁਦਾ ਦੀ ਸ਼ਕਤੀ ਕੀ ਹੈ ? ਉਹ ਹਾਜਰ ਨਾਜਰ ਹੈ ਸਵਰਗ ਵਿਚ ਬੈਠਾ ਹੋਇਆ ਵੀ ਹਰ ਇਕ ਮਨੁੱਖ ਦੇ ਕੰਮਾਂ ਨੂੰ ਦੇਖਦਾ ਹੈ। ਤੁਸਾਂ ਅਸਾਂ ਨੂੰ ਟਾਲਨ ਦਾ ਯਤਨ ਕੀਤਾ। ਯਾਦ ਰਖੋ। ਇਹ ਮਾਮਲੇ, ਇਹ ਸੋਚਾਂ, ਇਹ ਸਲਾਹੀਂ ਹੁਣ ਤੁਸਾਂ ਨੂੰ ਬਹੁਤ ਮਹਿੰਗੀਆਂ ਪੈਣਗੀਆਂ ਖਲਕਤ ਦੀ ਕੂਕ ਪੁਕਾਰ ਦਰਗਾਹੇ ਪਹੁੰਚ ਗਈ ਹੈ।'

ਸਤਿਗੁਰੂ ਜੀ ਦੇ ਇਹਨਾਂ ਬਚਨਾਂ ਦਾ ਡੂੰਘਾ ਭਾਵ ਬਹਾਦਰ ਸ਼ਾਹ ਦੀ ਸਮਝ ਵਿਚ ਹੀ ਨਾ ਆਇਆ ਉਹ ਸ਼ਾਂਤ ਰਹਿਣ ਦੀ ਥਾਂ ਸਗੋਂ ਕ੍ਰੋਧਵਾਨ ਹੋਣ ਲੱਗਾ। ਉਹ ਮੁਗਲ ਰਾਜ ਦੀ ਰਹਿੰਦੀ ਖੂੰਹਦੀ ਸ਼ਕਤੀ ਨੂੰ ਨਸ਼ਟ ਕਰਨ ਲੱਗਾ। ਮਨੁੱਖ ਤਦੋਂ ਮਰਦਾ ਹੈ ਜਦੋਂ ਉਸਦੇ ਮਾੜੇ ਦਿਨ ਆਉਂਦੇ ਹਨ ਤਾਂ ਉਸ ਨੂੰ ਪੰਜਾਂ ਦੋਸ਼ਾਂ ਹੰਕਾਰ, ਮੋਹ, ਲੋਭ, ਕਾਮ ਤੇ ਕਰੋਧ ਵਿਚੋਂ ਕੋਈ ਦੋਸ਼ ਆ ਘੇਰਦਾ ਹੈ। ਸਤਿਗੁਰੂ ਜੀ ਨਾਲ ਤੱਤੇ ਹੋਣ ਨਾਲ ਬਾਦਸ਼ਾਹ ਨੂੰ ਲਾਭ ਤਾਂ ਕੁਝ ਹੋਣਾ ਹੀ ਨਹੀਂ ਸੀ ਇਹੋ ਸੀ ਕਿ ਉਹ ਸਰਾਪ ਲੈਂਦਾ ਪਰ ਸਤਿਗੁਰੂ ਜੀ ਸਰਾਪ ਨਹੀਂ ਸਨ ਦੇਣਾ ਚਾਹੁੰਦੇ। ਉਹਨਾਂ ਦੀ ਸ਼ਾਂਤੀ ਵਾਹਿਗੁਰੂ ਦੇ ਹਿਰਦੇ ਨੂੰ ਟੁੰਬਦੀ ਸੀ ਉਸ ਵੇਲੇ ਵਾਹਿਗੁਰੂ ਆਪ ਹੀ ਦੋਸ਼ੀ ਨੂੰ ਸਜ਼ਾ ਦੇਂਦਾ ਸੀ।

ਬਹਾਦਰ ਸ਼ਾਹ ਜਿਸ ਨੂੰ ਤਖਤ ਦਿਵਾਉਣ ਵਾਸਤੇ ਸਤਿਗੁਰੂ ਜੀ ਨੇ ਅਰਦਾਸ ਕੀਤੀ ਸੀ, ਮਦਦ ਦਿੱਤੀ ਸੀ, ਉਸ ਨੂੰ ਉਹ ਭੁੱਲ ਗਿਆ। ਉਹ ਕਰੋਧ ਨਾਲ ਗਰਮ ਹੋ ਕੇ ਬੋਲਿਆ 'ਤੁਸੀਂ ਉਸਨੂੰ ਨਹੀਂ ਰੋਕਦੇ। ਤੁਸੀਂ ਨਹੀਂ ਰੋਕਣਾ ? ਉਸ ਨੂੰ ਤੁਸਾਂ ਭੇਜਿਆ ਹੈ ਪਰ ਇਹ ਨਹੀਂ ਸੋਚਿਆ ਕਿ ਮੁਗਲ ਰਾਜ ਦੀ ਸ਼ਕਤੀ ਕਿੰਨੀ ਹੈ ? ਮੁਗਲ ਲਸ਼ਕਰ ਜਿਧਰ ਚੜ੍ਹਦਾ ਹੈ ਉਧਰ ਰੁੱਖਾਂ ਦਾ ਟੁੰਡ ਮੁੰਡ ਨਹੀਂ ਛੱਡਦਾ ਆਦਮੀ ਤਾਂ ਕੀ ਗੱਲ ਹਨ। ਬੰਦਾ ਸਿੰਘ ਕੌਣ ਵਿਚਾਰਾ ਹੈ। ਉਹ ਬਹੁਤਾ ਕਰੇਗਾ ਤਾਂ ਦੋ ਚਾਰ ਹਜਾਰ ਆਦਮੀ ਇਕੱਠੇ ਕਰ ਲਵੇਗਾ। ਮਨੁੱਖਾਂ ਦੀ ਏਨੀ ਗਿਣਤੀ ਮੁਗਲ ਰਾਜ ਦਾ ਕੁਝ ਨਹੀਂ ਵਿਗਾੜ ਸਕਦੀ। ਵਜ਼ੀਰ ਖਾਂ ਸਰਹੰਦ ਕੋਲ ਕਈ ਹਜਾਰ ਫੌਜ ਹੈ। ਬਾਕੀ ਮੈਂ ਉਧਰੇ ਜਾ ਰਿਹਾ ਹਾਂ। ਮੈਂ ਆਪ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਤੁਸਾਂ ਦੀ ਚਾਲ ਤੇ ਗੋਂਦ ਨੂੰ ਸਿਰੇ ਨਹੀਂ ਚੜ੍ਹਨ ਦੇਵਾਂਗਾ। ਮੈਂ ਇਕ ਇਕ ਬਾਗੀ ਨੂੰ ਚੁਣ ਚੁਣ ਕੇ ਮਾਰਾਂਗਾ।' ਇਹ ਆਖ ਕੇ ਬਾਦਸ਼ਾਹ ਉਠ ਖਲੋਤਾ। ਉਹ ਤੁਰਨ ਲੱਗਾ ਤਾਂ ਸਤਿਗੁਰੂ ਜੀ ਨੇ ਉਸ ਨੂੰ ਨਿਡਰਤਾ ਨਾਲ ਕਿਹਾ—'ਬਾਦਸ਼ਾਹ ਹੌਂਸਲਾ ਕਰ ਕਰੋਧ ਤੇ ਹੰਕਾਰ ਕਰਨਾ ਮਾੜਾ ਹੁੰਦਾ ਹੈ। ਇਹ ਮਨੁੱਖ ਦੀ ਅਕਲ ਮਾਰ ਦੇਂਦਾ ਹੈ। ਪਾਗਲ ਨਾ ਹੋ ਪਾਗਲ ਪਨ ਤੰਗ ਕਰੇਗਾ। ਸ਼ਾਂਤ ਚਿੱਤ ਰਹੋ ਤੇ ਫਕੀਰਾਂ ਨਾਲ ਮੁਕਾਬਲਾ ਨਾ ਕਰ। ਪੰਜਾਬ ਨੂੰ ਨਾ ਜਾਵੀਂ ਜੇ ਜਾਵੇਂਗਾ ਤਾਂ ਵਾਪਸ ਜੀਉਂਦਾ ਨਹੀਂ ਆਵੇਂਗਾ। ਤੇਰੀ ਮੌਤ ਦੇ ਪਿਛੋਂ ਮੁਗਲ ਰਾਜ ਦਾ ਤਕਰੀਬਨ ਅੰਤ ਹੋ ਜਾਵੇਗਾ। ਪ੍ਰਦੇਸੀ ਹਮਲੇ ਕਰਨਗੇ। ਸਿੰਘ ਪੰਜਾਬ ਵਿਚ ਰਾਜ ਕਰਨਗੇ ਖਾਲਸਈ ਨਿਸ਼ਾਨ ਹਰ ਪਿੰਡ ਦੇ ਘਰ ਘਰ ਝੁਲੇਗਾ ਅਕਾਲ ਪੁਰਖ ਦੇ ਭਾਣੇ ਨੂੰ ਕੋਈ ਨਹੀਂ ਰੋਕ ਸਕਦਾ ਉਸ ਦਾ ਭਾਣਾ ਹੋ ਕੇ ਰਹੇਗਾ। ਅਸਾਂ ਨੂੰ ਨਾ ਧਮਕੀਆਂ ਦਾ ਭੈ ਹੈ ਨਾ ਮੌਤ ਦਾ। ਅਸੀਂ ਤਾਂ ਅਕਾਲ ਪੁਰਖ ਤੇ ਭਰੋਸਾ ਕਰਦੇ ਹਾਂ। ਉਹਦੇ ਭਾਣੇ ਤੇ ਚੱਲਦੇ ਹਾਂ ਅਸਾਂ ਛੇਤੀ ਹੀ ਅਕਾਲ ਪੁਰਖ ਕੋਲ ਚਲੇ ਜਾਣਾ ਹੈ। ਅਸਾਂ ਦੀਆਂ ਗੋਂਦਾਂ ਕੋਈ ਨਹੀਂ ਹਨ ਸਭ ਗੋਂਦਾਂ ਅਕਾਲ ਪੁਰਖ ਦੀਆਂ ਹਨ। ਅਕਾਲ ਪੁਰਖ ਹੀ ਉਹਨਾਂ ਗੋਂਦਾਂ ਨੂੰ ਨੇਪੜੇ ਚਾਹੜੇਗਾ। ਜਾਓ ! ਧੀਰਜ ਨਾਲ ਜਾਓ ਖੁਦਾ ਨੂੰ ਚੇਤੇ ਰਖੋ।'

ਬਾਦਸ਼ਾਹ ਤੁਰ ਗਿਆ। ਉਸ ਦੇ ਮੱਥੇ ਉਤੇ ਤਿਊੜੀ ਸੀ। ਹਿਰਦੇ ਵਿਚ ਗੁੱਸਾ ਤੇ ਦਿਮਾਗ ਵਿਚ ਫਤੂਰ ਸੀ। ਸਤਿਗੁਰੂ ਜੀ ਦੇ ਕੋਲ ਖਲੋਤਿਆਂ ਨੇ

ਦੇਖਿਆ ਨੰਦ ਲਾਲ ਨੇ ਜਾਚਿਆ ਸਭ ਨੇ ਕਿਹਾ। ਬਾਦਸ਼ਾਹ ਨੇ ਭੁੱਲ ਕੀਤੀ ਹੈ। ਇਸ ਨੂੰ ਇਸ ਤਰ੍ਹਾਂ ਦੇ ਕੌੜੇ ਬਚਨ ਨਹੀਂ ਸੀ ਆਖਣੇ ਚਾਹੀਦੇ। ਪਰ ਹਿੰਮਤ ਨਹੀਂ ਸੀ ਕਿਸੇ ਨੂੰ ਕਿ ਉਹ ਬਾਦਸ਼ਾਹ ਨੂੰ ਕੁਝ ਕਹਿਣ। ਸਤਿਗੁਰੂ ਜੀ ਬਾਦਸ਼ਾਹ ਦੇ ਗੁੱਸੇ ਕੋਲੋਂ ਘਬਰਾਏ ਨਹੀਂ ਸਗੋਂ ਮੁਸਕਰਾਉਂਦੇ ਰਹੇ। ਬਾਦਸ਼ਾਹ ਤੁਰ ਗਿਆ ਤਾਂ ਸਤਿਗੁਰੂ ਜੀ ਨੇ ਭਾਈ ਨੰਦ ਲਾਲ ਨੂੰ ਰੋਕ ਕੇ ਕਿਹਾ 'ਬਾਦਸ਼ਾਹ ਦਾ ਸਾਥ ਛੱਡ ਦੇਵੀਂ।'

'ਸਤਿ ਬਚਨ ਜੀ' ਆਖ ਕੇ ਭਾਈ ਨੰਦ ਲਾਲ ਜੀ ਚਲੇ ਗਏ ਉਹਨਾਂ ਨੇ ਦਸ ਦਿਨ ਪਿਛੋਂ ਬਾਦਸ਼ਾਹ ਪਾਸੋਂ ਛੁੱਟੀ ਲੈ ਲਈ ਤੇ ਕਿਸੇ ਗੁਪਤ ਅਸਥਾਨ ਤੇ ਜਾ ਕੇ ਭਗਤੀ ਕਰਨ ਲੱਗ ਪਏ।

## ੨੭. ਸਤਿਗੁਰੂ ਜੀ ਦਾ ਸਿੱਖਾਂ ਨੂੰ ਉਪਦੇਸ਼

ਜਿਸ ਸਮੇਂ ਬਾਦਸ਼ਾਹ ਤੁਰ ਗਿਆ ਤਾਂ ਸਤਿਗੁਰੂ ਜੀ ਦੇ ਕੋਲ ਬੈਠੇ ਸਿੰਘਾਂ ਨੇ ਸੁਆਲ ਕੀਤਾ—'ਮਹਾਰਾਜ! ਬਾਦਸ਼ਾਹ ਦੇ ਮਨ ਦੀ ਦਸ਼ਾ ਕੀ ਸੀ ? ਉਹ ਕੀ ਕਰਨਗੇ ? ਕੀ ਸਿੱਖਾਂ ਨੂੰ ਦੁੱਖ ਤਾਂ ਨਹੀਂ ਉਠਾਉਣਾ ਪਵੇਗਾ ?'

ਸਿੱਖਾਂ ਦੀਆਂ ਇਹ ਗੱਲਾਂ ਸੁਣਕੇ ਸਾਹਿਬਾਂ ਨੇ ਕਿਹਾ—'ਸਿੰਘੋ! ਚਿੰਤਾ ਨਾ ਕਰੋ। ਅਕਾਲ ਪੁਰਖ ਦਾ ਭਾਣਾ ਜੋ ਵਰਤਣਾ ਹੈ ਉਹ ਸਿੰਘਾਂ ਦੇ ਹੱਕ ਦਾ ਵਰਤਣਾ ਹੈ। ਬਾਦਸ਼ਾਹ ਦਾ ਸਿਰ ਫਿਰਨ ਵਾਲਾ ਹੈ। ਇਹ ਦਿੱਲੀ ਪੁੱਜੇਗਾ ਉਨੇ ਚਿਰ ਨੂੰ ਅਸਾਡੇ ਸਿੰਘ ਸਰਹੰਦ ਮਾਰ ਲੈਣਗੇ ਇਹ ਕਰੋਧ ਨਾਲ ਪੰਜਾਬ ਨੂੰ ਜਾਵੇਗਾ। ਲਾਹੌਰ ਜਾ ਕੇ ਪਾਗਲ ਹੋ ਕੇ ਮਰ ਜਾਵੇਗਾ। ਹਾਂ ਸਿੰਘਾਂ ਨੂੰ ਜ਼ਰੂਰਾ ਸਵੈ-ਸਤਿਕਾਰ ਵਾਸਤੇ ਹਿੰਮਤ ਕਰਨੀ ਪਵੇਗੀ।'

ਇਕ ਸਿੰਘ ਨੇ ਸਵਾਲ ਕੀਤਾ—'ਮਹਾਰਾਜ! ਧਰਮ ਦੇ ਰਾਜ ਵਿਚ ਕੀ ਕੁਝ ਹੋਣਾ ਚਾਹੀਦਾ ਹੈ ?'

ਇਸ ਦਾ ਉੱਤਰ ਸਤਿਗੁਰੂ ਜੀ ਨੇ ਇਉਂ ਦਿੱਤਾ—'ਧਰਮ ਦੇ ਰਾਜ ਵਿਚ ਕਿਸੇ ਮਨੁੱਖ ਨਾਲ ਕੋਈ ਵਿਤਕਰਾ ਨਹੀਂ ਹੋਣਾ ਚਾਹੀਦਾ ਸਾਰਿਆਂ ਨੂੰ ਵਾਹਿਗੁਰੂ ਦੇ ਪੁੱਤਰ ਸਮਝ ਕੇ ਸਮਾਨਤਾ ਦੇ ਲਾਭ ਪਹੁੰਚਣੇ ਚਾਹੀਦੇ ਹਨ ਤੰਗ ਕਰਕੇ ਤਲਵਾਰ ਦਿਖਾ ਕੇ ਭੁੱਖੇ ਮਾਰਕੇ ਇਸਤਰੀਆਂ ਦੀਆਂ ਨਿਰਾਦਰੀਆਂ ਕਰਕੇ ਕਿਸੇ ਨੂੰ ਆਪਣੇ ਧਰਮ ਵਿਚ ਸ਼ਾਮਲ ਨਹੀਂ ਕਰਨਾ ਚਾਹੀਦਾ ਜਿਵੇਂ ਮੁਸਲਮਾਨ ਕਰਦੇ

ਹਨ। ਮੁਸਲਮਾਨ ਹਾਕਮਾਂ ਦਾ ਵਤੀਰਾ ਕਸਾਈਆਂ ਬੁਚੜਾਂ ਤੇ ਜ਼ਾਲਮਾਂ ਵਾਲਾ ਹੈ। ਹਰ ਇਕ ਦੇ ਧਾਰਮਕ ਗ੍ਰੰਥ ਤੇ ਪੂਜਨੀਕ ਅਸਥਾਨ ਦਾ ਸਤਿਕਾਰ ਕਰਨਾ ਚਾਹੀਦਾ ਹੈ। ਮਜ਼ਹਬੀ ਤੁਅੱਸਬ ਦਾ ਤਾਪ ਤਨ ਨੂੰ ਨਹੀਂ ਚੜ੍ਹਾਉਣਾ ਚਾਹੀਦਾ ਜੇਹੜੇ ਇਸ ਤਰ੍ਹਾਂ ਕਰਦੇ ਹਨ ਉਹ ਮਾੜਾ ਕਰਦੇ ਹਨ। ਖਾਲਸਾ ਰਾਜ ਵਿਚ ਨਾ ਕਿਸੇ ਦੀ ਇਜ਼ਤ ਲੁੱਟੀ ਜਾਵੇਗੀ ਤੇ ਨਾ ਕਿਸੇ ਦੀ ਪੂੰਜੀ। ਸਾਰੇ ਨਿਰਭੈਤਾ ਸਵੈ-ਅਭਿਮਾਨ ਖੁਸ਼ਹਾਲੀ ਤੇ ਸੁਤੰਤਰਤਾ ਭਰੇ ਜੀਵਨ ਆਸਰੇ ਜੀਉਣਗੇ ਪਰਜਾ ਬੜੀ ਸੁਖੀ ਹੋਵੇਗੀ।'

ਇਕ ਸਿੰਘ—'ਮਹਾਰਾਜ! ਖਾਲਸਾ ਧਰਮ ਤੇ ਪੰਥ ਵਿਚ ਵਾਧਾ ਕਿਸ ਤਰ੍ਹਾਂ ਹੋਵੇਗਾ?'

ਸਤਿਗੁਰੂ ਜੀ—'ਸਿੰਘਾਂ ਦਾ ਵਾਧਾ ਹੋਵੇਗਾ। ਧਰਮ ਕਿਰਤ ਨਾਮ ਜਪਣ ਮਿਲਕੇ ਚੰਗੇ ਕਰਮ ਕਰਨ ਅਤੇ ਲੋਕਾਂ ਦੀ ਸੇਵਾ ਕਰਨ ਨਾਲ ਅਕਾਲ ਪੁਰਖ ਐਸੀ ਬਰਕਤ ਪਾਵੇਗਾ ਕਿ ਲੋਕ ਆਪੇ ਹੀ ਖਾਲਸਾ ਪੰਥ ਵਿਚ ਸ਼ਾਮਲ ਹੁੰਦੇ ਜਾਣਗੇ। ਮੁਗਲ ਦਿਨੋਂ ਦਿਨ ਪਰਜਾ ਨੂੰ ਤੰਗ ਕਰਨਗੇ ਸਿੰਘ ਪਰਜਾ ਦੀ ਰਾਖੀ ਕਰਨਗੇ।'

ਉਹੋ ਸਿੰਘ—'ਮਹਾਰਾਜ! ਆਪ ਨੇ ਬੰਦਾ ਸਿੰਘ ਨੂੰ ਕਿਹਾ ਹੈ ਕਿ ਉਹ ਵਿਆਹ ਨਾ ਕਰਾਵੇ। ਕੀ ਸਿੰਘ ਵਿਆਹ ਨਹੀਂ ਕਰਾਇਆ ਕਰਨਗੇ?'

ਸਤਿਗੁਰੂ ਜੀ—'ਹੇ ਗੁਰਮੁਖ ਜਨ! ਸਿੰਘਾਂ ਜਾਂ ਸਿੱਖਾਂ ਵਿਚ ਗ੍ਰਿਹਸਤ ਧਰਮ—ਪ੍ਰਧਾਨ ਧਰਮ ਹੈ। ਸਿੱਖੀ ਉਦਾਸੀਆਂ ਤੇ ਸੰਨਿਆਸੀਆਂ ਤਿਆਗੀਆਂ ਦਾ ਟੱਬਰ ਨਹੀਂ। ਗ੍ਰਿਹਿਸਤ ਕਿਰਤ ਤੇ ਰਾਜ ਦੇ ਹੁੰਦਿਆਂ ਹੋਇਆਂ ਵੀ ਤਿਆਗੀ ਧਰਮ ਤਪੱਸਵੀ ਹੋਣਾ ਸਿੱਖੀ ਦਾ ਨਿਸ਼ਾਨਾ ਹੈ। ਬੰਦਾ ਸਿੰਘ ਨੂੰ ਇਸ ਕਰਕੇ ਵਰਜਿਆ ਹੈ ਕਿ ਉਹ ਯੁੱਧ ਕਰਨ ਵਾਸਤੇ ਜਾ ਰਿਹਾ ਹੈ। ਤਕੜੇ ਵੈਰੀ ਨਾਲ ਟਾਕਰਾ ਹੈ ਕੀ ਪਤਾ ਇਹ ਯੁੱਧ ਕਿੰਨਾਂ ਚਿਰ ਰਹਿਣਾ ਹੈ ਯੁੱਧਾਂ ਦੇ ਸਮੇਂ ਵਿਆਹ ਨਹੀਂ ਕੀਤੇ ਜਾਂਦੇ। ਵਿਆਹ ਸ਼ਾਂਤੀ ਦੇ ਸਮੇਂ ਦੇ ਖੇਲ ਹਨ। ਦੂਸਰਾ ਬੰਦਾ ਸਿੰਘ ਜੱਥੇਦਾਰ ਹੈ, ਜੇ ਜਥੇਦਾਰ ਵਿਆਹ ਕਰੇਗਾ ਤਾਂ ਸਾਥੀ ਸਿੰਘ ਵੀ ਸ਼ਕਤੀ ਨੂੰ ਹਾਸਲ ਕਰਨ ਸਮੇਂ ਛੇਤੀ ਹੀ ਵਿਆਹ ਕਰਨਗੇ ਟੱਬਰਦਾਰੀ ਵਿਚ ਰੁਝ ਜਾਣਗੇ। ਫਿਰ ਕਿਵੇਂ ਯੁੱਧ ਹੋਣਗੇ ਤੇ ਕਿਵੇਂ ਰਾਜ ਹੋਵੇਗਾ? ਸੂਰਮਿਆਂ ਵਿਚ ਜੇ ਲਿੰਗ ਵਾਸ਼ਨਾ ਵੱਧ ਜਾਵੇ ਤਾਂ ਇਸ ਦਾ ਨਤੀਜਾ ਬਹੁਤ ਮਾੜਾ ਨਿਕਲਦਾ ਹੈ। ਸੈਨਕ

ਫਿਰ ਪਰਾਈਆਂ ਬਹੂ ਬੇਟੀਆਂ ਵੱਲ ਦੇਖਣ ਵੱਲ ਦੇਖਣ ਲੱਗ ਪੈਂਦੇ ਹਨ। ਮੇਰਾ ਸਿੰਘ ਕਿਸੇ ਤੁਰਕਨੀ ਨਾਲ ਨਾ ਵਿਆਹ ਕਰੇਗਾ ਤੇ ਨਾ ਧੱਕੇ ਨਾਲ ਸੰਗ ਕਰੇਗਾ। ਬੰਦਾ ਸਿੰਘ ਨੂੰ ਲੜਾਈ ਲੜਨ ਬਦਲੇ ਰੋਕਿਆ ਹੈ। ਹੋਰ ਕੋਈ ਕਾਰਨ ਨਹੀਂ। ਸਿੰਘ ਵਿਆਹ ਕਰਨਗੇ ਜਿਵੇਂ ਪਿਛੇ ਕਰਦੇ ਆਏ ਹਨ। ਸੰਤਾਨ ਉਤਪਤੀ ਕਰਨਾ ਵਾਹਿਗੁਰੂ ਦੇ ਭਾਣੇ ਅਨੁਸਾਰ ਹੈ।'

ਇਸ ਤਰ੍ਹਾਂ ਕਈ ਸਿੰਘ ਕਈ ਤਰ੍ਹਾਂ ਦੇ ਸਵਾਲ ਪੁੱਛਦੇ ਰਹੇ ਤੇ ਸਤਿਗੁਰੂ ਜੀ ਉਹਨਾਂ ਨੂੰ ਯੋਗ ਉੱਤਰ ਉਪਦੇਸ਼ ਦੀ ਸੂਰਤ ਵਿਚ ਬਖਸ਼ਦੇ ਰਹੇ। ਜਿਸ ਅਸਥਾਨ ਤੇ ਸਤਿਗੁਰੂ ਜੀ ਨਦੀ ਕਿਨਾਰੇ ਬੈਠੇ ਸਨ ਦੇ ਜਿਥੇ ਬਾਦਸ਼ਾਹ ਦਾ ਹੀਰਾ ਨਦੀ ਵਿਚ ਸੁੱਟਿਆ ਸੀ ਉਸ ਦਾ ਨਾਮ 'ਹੀਰਾ ਘਾਟ' ਰੱਖਿਆ ਤੇ ਹੁਣ ਆਲੀਸ਼ਾਨ ਗੁਰਦੁਆਰਾ ਹੈ।

## ੨੯. ਬਹਾਦਰ ਸ਼ਾਹ ਦੀ ਬੇਈਮਾਨੀ

ਬਹਾਦਰ ਸ਼ਾਹ ਅਕ੍ਰਿਤਘਣ ਹੋ ਗਿਆ। ਉਹ ਸਤਿਗੁਰੂ ਜੀ ਦੇ ਉਪਕਾਰ ਭੁੱਲ ਗਿਆ। ਉਸ ਨੇ ਵਜ਼ੀਰ ਖਾਂ ਦੇ ਆਖੇ ਲੱਗ ਕੇ ਸਤਿਗੁਰੂ ਜੀ ਦਾ ਖ਼ੂਨ ਕਰਾਉਣ ਦੀ ਗੋਂਦ ਗੁੰਦਣੀ ਆਰੰਭ ਕਰ ਦਿੱਤੀ। ਉਸ ਨੇ ਇਸ ਵਿਉਂਤ ਨੂੰ ਸਿਰੇ ਚੜ੍ਹਾਉਣ ਵਾਸਤੇ ਕੋਈ ਐਸੇ ਬੰਦੇ ਲੱਭਣੇ ਆਰੰਭੇ ਜਿਹੜੇ ਆਪਣੀ ਜਾਨ ਤਲੀ ਤੇ ਰੱਖ ਕੇ ਸਤਿਗੁਰੂ ਜੀ ਨੂੰ ਕਤਲ ਕਰਨ। ਕਿਉਂਕਿ ਸਾਹਿਬਾਂ ਨੂੰ ਕਤਲ ਕਰਨ ਵਾਲੇ ਦਾ ਬਚ ਕੇ ਨਿਕਲ ਜਾਣਾ ਅਸੰਭਵ ਸੀ। ਗੁਰੂ ਜੀ ਸਦਾ ਸ਼ਸਤ੍ਰ ਧਾਰੀ ਰਹਿੰਦੇ ਸਨ ਤੇ ਉਹਨਾਂ ਦੇ ਕੋਲ ਸਿੰਘ ਸੂਰਮੇ ਖਲੋਤੇ ਪਹਿਰਾ ਦਿਆ ਕਰਦੇ ਸਨ ਕਿਉਂਕਿ ਸਿੰਘਾਂ ਨੂੰ ਪਹਿਲਾਂ ਹੀ ਖਿਆਲ ਰਹਿੰਦਾ ਸੀ ਕਿ ਤੁਰਕ ਕਿਤੇ ਕਿਸੇ ਪ੍ਰਕਾਰ ਦਾ ਧੋਖਾ ਨਾ ਕਰਨ। ਭਾਵੇਂ ਸਤਿਗੁਰੂ ਜੀ ਐਨੇ ਨਿਰਭੈ ਸਨ ਕਿ ਉਹ ਪ੍ਰਵਾਹ ਹੀ ਨਹੀਂ ਸਨ ਕਰਦੇ ਕਿ ਉਹਨਾਂ ਨੂੰ ਕੋਈ ਮਾਰੇ।

ਬਾਦਸ਼ਾਹ ਨੇ ਗੁਲ ਖਾਂ ਤੇ ਅਤਾਉਲਾ ਖਾਂ ਦੋਹਾਂ ਪਠਾਣ ਭਰਾਵਾਂ ਨੂੰ ਅੰਦਰ ਖਾਤੇ ਸੱਦਿਆ ਤੇ ਉਹਨਾਂ ਨੂੰ ਲਾਲਚ ਦੇਂਦਿਆਂ ਹੋਇਆਂ ਕਿਹਾ—'ਦੇਖੋ! ਇਸਲਾਮ ਦੇ ਵਾਧੇ ਵਾਸਤੇ ਕਿਸੇ ਮੁਸਲਮਾਨ ਦਾ ਕਿਸੇ ਕਾਫਰ ਨੂੰ (ਸੜ ਜਾਏ ਉਹ ਚੰਦ੍ਰੀ ਜ਼ਬਾਨ ਜਿਹੜੀ ਮੇਰੇ ਕਲਗੀਆਂ ਵਾਲੇ ਪਿਤਾ ਨੂੰ ਕਾਫਰ ਆਖਦੀ ਸੀ।) ਮਾਰਨਾ ਇਸਲਾਮ ਦੀ ਵੱਡੀ ਖਿਦਮਤ ਕਰਨਾ ਹੈ ਜੇ ਤੁਸੀਂ ਕਿਸੇ ਨਾ ਕਿਸੇ ਤਰ੍ਹਾਂ ਹਿੰਦ

ਦੇ ਪੀਰ ਸਤਿਗੁਰੂ ਜੀ ਦਾ ਖ਼ੂਨ ਕਰ ਦੇਵੋ ਤਾਂ ਤੁਸਾਂ ਨੂੰ ਬਹੁਤ ਭਾਰੀ ਇਨਾਮ ਦਿਤਾ ਜਾਵੇਗਾ। ਨਾਲੇ ਤੁਸਾਂ ਨੂੰ ਪਤਾ ਹੈ ਕਿ ਪਠਾਣਾਂ ਨਾਲ ਤਾਂ ਇਸ ਹਿੰਦ ਦੇ ਪੀਰ ਦਾ ਖਾਸ ਵੈਰ ਹੈ।'

ਬਾਦਸ਼ਾਹ ਦਾ ਇਹ ਹੁਕਮ ਸੁਣ ਕੇ ਉਹ ਦੋਵੇਂ ਪਠਾਣ ਭਰਾ ਘਾਬਰ ਗਏ। ਭਾਵੇਂ ਉਹ ਸਭ ਤੋਂ ਨਿਰਦਈ ਖ਼ੂਨੀ ਤੇ ਚੰਡਾਲ ਸਨ। ਸਤਿਗੁਰੂ ਜੀ ਦਾ ਖ਼ੂਨ ਗੁਜਾਰਨ ਬਦਲੇ ਉਨ੍ਹਾਂ ਦਾ ਹੌਂਸਲਾ ਨਾ ਪਿਆ। ਉਨ੍ਹਾਂ ਵਿਚੋਂ ਅਤਾਉਲਾ ਨੇ ਕਿਹਾ—'ਬਾਦਸ਼ਾਹ ਸਲਾਮਤ! ਹਜ਼ੂਰ ਦਾ ਹੁਕਮ ਟਾਲਣਾ ਵੀ ਮੌਤ ਨੂੰ ਸੱਦਾ ਦੇਣਾ ਹੈ ਤੇ ਹੁਕਮ ਨੂੰ ਪੂਰਿਆਂ ਕਰਨਾ ਵੀ ਸੱਪ ਦੇ ਮੂੰਹ ਹੱਥ ਦੇਣਾ ਹੈ। ਅਗੇ ਤੇ ਪਿਛੇ ਮੌਤ, ਕੁਝ ਸਮਝ ਨਹੀਂ ਆਉਂਦੀ ਕਿ ਕੀ ਕੀਤਾ ਜਾਵੇ। ਹਿੰਦ ਦੇ ਪੀਰ ਇਕ ਵਲੀ ਹਨ। ਉਹਨਾਂ ਵੱਲ ਮਾੜੀ ਨਿਗਾਹ ਨਾਲ ਤੱਕੀਏ ਤਾਂ ਅੱਖਾਂ ਅੰਨ੍ਹੀਆਂ ਹੋ ਜਾਂਦੀਆਂ ਹਨ। ਕੀ ਉਨ੍ਹਾਂ ਦਾ ਖ਼ੂਨ ਅਸਾਂ ਹੱਥੋਂ ਕਰਵਾ ਕੇ ਅਸਾਂ ਨੂੰ ਦੋਜਕ ਦੀ ਅੱਗ ਵਿਚ ਸੁਟਣਾ ਚਾਹੁੰਦੇ ਹੋ। ਫਿਰ ਉਹਨਾਂ ਦੇ ਤੰਬੂ ਤਕ ਅਸਾਂ ਨੂੰ ਕੌਣ ਜਾਣ ਦੇਵੇਗਾ ? ਉਹ ਤਾਂ ਖੁਦ ਬਖੁਦ ਵਲੀ ਹਨ।'

ਬਹਾਦਰ ਸ਼ਾਹ ਉਸ ਪਿਉ ਤੇ ਬਾਬੇ ਦੀ ਅੰਸ ਸੀ ਜਿਹੜੇ ਭਰਾਵਾਂ, ਪੁੱਤਰਾਂ ਤੇ ਧੀਆਂ ਦਾ ਖ਼ੂਨ ਕਰਨ ਲੱਗੇ ਰਤਾ ਨਹੀਂ ਸਨ ਝਿਜਕਦੇ। ਜਿਨ੍ਹਾਂ ਨੇ ਕੁੱਤਿਆਂ ਵਾਂਗ ਰੱਬ ਦੇ ਬੰਦਿਆਂ ਨੂੰ ਮਾਰਿਆ। ਉਹ ਭਲਾ ਕਿਵੇਂ ਸਮਝਣ। ਗਰੀਬ ਪਠਾਣਾਂ ਦੇ ਇਹ ਲਫਜ਼ ਸੁਣ ਕੇ ਉਹ ਸਿਰ ਤੋਂ ਪੈਰਾਂ ਤੱਕ ਗਰਮ ਹੋ ਗਿਆ। ਉਸ ਨੇ ਉਸੇ ਵੇਲੇ ਬੜੇ ਰੋਹਬ ਨਾਲ ਹੁਕਮ ਕੀਤਾ—'ਕੁਝ ਵੀ ਹੋਵੇ, ਤੁਸਾਂ ਨੂੰ ਮੇਰਾ ਹੁਕਮ ਮੰਨਣਾ ਹੀ ਪਵੇਗਾ। ਮੈਂ ਜਿੰਨਾਂ ਚਿਰ ਹਿੰਦ ਦੇ ਪੀਰ ਨੂੰ ਮਰਵਾ ਨਹੀਂ ਲੈਂਦਾ, ਮੈਨੂੰ ਨੀਂਦ ਨਹੀਂ ਆਉਣੀ।'

ਜਿਵੇਂ ਹਜ਼ੂਰ ਦਾ ਹੁਕਮ ਤਿਵੇਂ ਕੀਤਾ ਜਾਵੇਗਾ। ਇਹ ਆਖ ਕੇ ਦੋਵੇਂ ਭਰਾ ਬਾਦਸ਼ਾਹ ਦੇ ਤੰਬੂ ਵਿਚੋਂ ਬਾਹਰ ਆ ਗਏ। ਉਹ ਨਿੰਮੂ-ਝੂਣੇ ਸਨ। ਅਗੇ ਪਿਛੇ ਉਹਨਾਂ ਨੂੰ ਮੌਤ ਦਿਸਦੀ ਸੀ, ਉਹ ਹੈਰਾਨ ਤੇ ਭੈ-ਭੀਤ ਸਨ ਕਿ ਕੀ ਕਰਨ। ਇਨਾਮ ਇਹ ਤਾਂ ਉਹਨਾਂ ਵਾਸਤੇ ਧੋਖਾ ਸੀ ਉਹ ਸਤਿਗੁਰੂ ਜੀ ਦਾ ਖ਼ੂਨ ਕਰ ਕੇ ਕਿਵੇਂ ਬਚ ਕੇ ਆ ਸਕਦੇ ਸਨ। ਬਸ ਖ਼ੂਨ ਦਾ ਬਦਲਾ ਖ਼ੂਨ ਹੁੰਦਾ ਹੈ। ਇਹ ਗੱਲ ਤਾਂ ਪੂਰੀ ਹੋ ਸਕਦੀ ਸੀ।

ਉਹ ਦੋਵੇਂ ਭਰਾ ਆਪਣੇ ਤੰਬੂ ਵਿਚ ਜਾ ਬੈਠੇ। ਉਹਨਾਂ ਦੇ ਰੰਗ ਉਡੇ ਹੋਏ

ਦੇਖ ਕੇ ਉਹਨਾਂ ਦੇ ਸਾਥੀ ਨੇ ਪੁਛਿਆ—'ਕੀ ਮਾਮਲਾ ਹੈ, ਬਾਦਸ਼ਾਹ ਸਲਾਮਤ ਨੇ ਤੁਸਾਂ ਨੂੰ ਸੱਦਿਆ ਸੀ, ਕੀ ਆਖਿਆ ?'

ਗੁਲ ਖਾਂ ਨੇ ਕਿਹਾ—'ਮਿੱਤ੍ਰਾ ਕੀ ਦੱਸੀਏ । ਬਾਦਸ਼ਾਹ ਸਲਾਮਤ ਨੇ ਐਸਾ ਕੰਮ ਦੱਸਿਆ ਹੈ ਜਿਹੜਾ ਹੋਣਾ ਬਹੁਤ ਹੀ ਔਖਾ ਹੈ ਨਾ ਦੱਸਣ ਵਾਲਾ ਹੈ, ਜ਼ਬਾਨ ਵੀ ਬੰਦ ਕੀਤੀ ਹੈ।'

ਉਹਨਾਂ ਦਾ ਸਾਥੀ ਉਹਨਾਂ ਕੋਲ ਨਵਾਂ ਆਇਆ ਸੀ, ਉਹ ਬੜਾ ਹੈਰਾਨ ਹੋਇਆ ਉਸ ਨੇ ਕਿਹਾ—'ਮੈਂ ਨਬੀ ਰਸੂਲ ਦੀ ਕਸਮ ਖਾ ਕੇ ਆਖਦਾ ਹਾਂ ਕਿ ਜੇਕਰ ਤੁਸੀਂ ਮੈਨੂੰ ਪੂਰੀ ਗੱਲ ਦੱਸ ਦੇਵੋ ਤਾਂ ਮੈਂ ਕਿਸੇ ਨੂੰ ਨਹੀਂ ਦੱਸਾਂਗਾ ਤੇ ਤੁਸਾਂ ਦੀ ਸਹਾਇਤਾ ਕਰਾਂਗਾ ਭਾਵੇਂ ਮੇਰੀ ਜਾਨ ਚਲੀ ਜਾਵੇ । ਭਰੋਸਾ ਵੀ ਕੋਈ ਚੀਜ਼ ਹੈ, ਸਾਰੇ ਬੰਦੇ ਝੂਠੇ ਤੇ ਬੇਈਮਾਨ ਨਹੀਂ । ਤੁਸੀਂ ਚਿੰਤਾ ਨਾ ਕਰੋ ਤੇ ਦੱਸੋ ਕੀ ਗੱਲ ਹੈ ? ਤੁਸਾਂ ਦੇ ਚਿਹਰਿਆਂ ਉਤੇ ਤਾਂ ਹਵਾਈਆਂ ਉਡੀਆਂ ਹੋਈਆਂ ਹਨ । ਗੱਲ ਕਰੋ ਮਾਮਲਾ ਕੀ ਹੈ ?'

ਗੁਲ ਖਾਂ ਤਾਂ ਝਿਜਕਦਾ ਰਿਹਾ, ਪਰ ਅਤਾਉਲਾ ਨੇ ਸਾਰੀ ਗੱਲ ਦੱਸ ਦਿੱਤੀ। ਉਦਾਸੀ ਦੇ ਭੇਤ ਨੂੰ ਸੁਣ ਕੇ ਉਹ ਪਠਾਣ ਬੱਚਾ ਉਛਲ ਪਿਆ, ਉਸ ਨੇ ਕਿਹਾ—'ਚਿੰਤਾ ਨਾ ਕਰੋ, ਮੈਂ ਤੁਸਾਂ ਨਾਲ ਚੱਲਾਂਗਾ । ਮੈਂ ਇਸੇ ਮਕਸਦ ਵਾਸਤੇ ਸਰਹੰਦ ਤੋਂ ਆਇਆ ਹਾਂ, ਮੈਨੂੰ ਵਜ਼ੀਰ ਖਾਂ ਸੂਬਾ ਸਰਹੰਦ ਨੇ ਭੇਜਿਆ ਹੈ । ਮੈਂ ਬਹੁਤ ਮੁਸ਼ਕਲਾਂ ਨਾਲ ਆਇਆ ਹਾਂ ਤੇ ਆਖਰ ਉਸ ਦਾ ਹੁਕਮਨਾਮਾ ਬਾਦਸ਼ਾਹ ਨੂੰ ਦਿਖਾਲ ਕੇ ਫੌਜ ਵਿਚ ਰਿਹਾ ਹਾਂ, ਪਰ ਬਾਦਸ਼ਾਹ ਨੂੰ ਨਹੀਂ ਦੱਸਿਆ ਕਿ ਮੈਂ 'ਹਿੰਦ ਦੇ ਪੀਰ' ਨੂੰ ਕਤਲ ਕਰਨ ਵਾਸਤੇ ਆਇਆ ਹਾਂ । ਮੈਂ ਤੁਸਾਂ ਦੇ ਨਾਲ ਚੱਲਾਂਗਾ। ਤੁਸੀਂ ਬਾਹਰ ਖਲੋਣਾ ਮੈਂ ਖੁਦ ਤੰਬੂ ਵਿਚ ਜਾ ਕੇ ਖੰਜਰ ਨਾਲ ਵਾਰ ਕਰਾਂਗਾ। ਮੇਰਾ ਖੰਜਰ (ਛੁਰਾ) ਐਸਾ ਹੈ ਜਿਹੜਾ ਜਿਸ ਨੂੰ ਵੀ ਵੱਜਾ ਉਹੋ ਹੀ ਤੜਫ ਉਠਿਆ, ਮੇਰਾ ਹੱਥ ਥਿੜਕਦਾ, ਕੰਬਦਾ ਨਹੀਂ, ਦਿਲ ਪੱਥਰ ਦਾ ਹੈ । ਮੈਂ ਆਪਣੀ ਮਾਂ ਨੂੰ ਮਾਰ ਦਿਤਾ ਸੀ, ਫਿਰ ਵੀ ਨਹੀਂ ਸੀ ਰੋਇਆ, ਕੰਬਿਆ ਤੇ ਥਿੜਕਿਆ । ਘਬਰਾਹਟ ਛੱਡੋ, ਰੱਜ ਕੇ ਪੀਵੋ (ਸ਼ਰਾਬ) ਤੇ ਹੱਸ ਹੱਸ ਕੇ ਦਿਲ ਖੁਸ਼ ਕਰੋ। ਆਖੋ ਤਾਂ ਮੈਂ ਖੁਦ ਜਾ ਕੇ ਬਾਦਸ਼ਾਹ ਨੂੰ ਆਖਣ ਨੂੰ ਤਿਆਰ ਹਾਂ ਕੱਲ ਹੀ ਬਾਦਸ਼ਾਹ ਪਾਸੋਂ ਆਗਿਆ ਲੈ ਕੇ ਨੰਦੇੜ ਚੱਲੀਏ ਤੇ ਸਮੇਂ ਦੀ ਉਡੀਕ ਕਰੀਏ । ਬੱਸ ਜਦੋਂ ਦਾਅ ਲੱਗੇਗਾ ਤਦੋਂ ਹੀ ਕੰਮ ਪਾਰ ਕਰ ਦੇਵਾਂਗਾ।'

ਉਸ ਪਠਾਣ ਬੱਚੇ ਦੀਆਂ ਐਸੀਆਂ ਗੱਲਾਂ ਸੁਣ ਕੇ ਦੋਹਾਂ ਭਰਾਵਾਂ ਨੂੰ ਕੁਝ ਹੌਂਸਲਾ ਹੋਇਆ, ਉਹਨਾਂ ਨੇ ਰੋਟੀ ਖਾਧੀ, ਸ਼ਰਾਬ ਪੀਤੀ ਤੇ ਸ਼ਰਾਬ ਦੇ ਨਸ਼ੇ ਵਿਚ ਉਸ ਨਾਲ ਗੱਲਾਂ ਕਰਦੇ ਰਹੇ ।

ਸਵੇਰ ਹੋਈ, ਦੋਵੇਂ ਭਰਾ ਉਸ ਤੀਸਰੇ ਸਾਥੀ ਨੂੰ ਨਾਲ ਲੈ ਕੇ ਬਾਦਸ਼ਾਹ ਦੇ ਤੰਬੂ ਵਿਚ ਪੁਜੇ । ਅਗੇ ਬਾਦਸ਼ਾਹ ਪਲੰਘ 'ਤੇ ਉਬਾਸੀਆਂ ਲੈ ਰਿਹਾ ਸੀ । ਕਿਉਂਕਿ ਰਾਤ ਦੀ ਪੀਤੀ ਦਾ ਨਸ਼ਾ ਹਾਲਾਂ ਨਹੀਂ ਸੀ ਉਤਰਿਆ । ਅਰਦਲੀ ਨੇ ਜਦੋਂ ਸੁਨੇਹਾ ਦਿਤਾ ਤਾਂ ਉਸੇ ਵੇਲੇ ਬਹਾਦਰ ਸ਼ਾਹ ਨੇ ਉਨ੍ਹਾਂ ਨੂੰ ਅੰਦਰ ਸੱਦ ਲਿਆ। ਉਸ ਨੂੰ ਸਲਾਮ ਕਰ ਕੇ ਬੜੇ ਸਤਿਕਾਰ ਨਾਲ ਗੁਲ ਖਾਂ ਨੇ ਕਿਹਾ—'ਜਹਾਂ ਪਨਾਹ, ਇਹ ਗੱਭਰੂ ਪੰਜਾਬ ਤੋਂ ਆਇਆ ਹੈ । ਸਰਹੰਦ ਦੇ ਸੂਬੇਦਾਰ ਵਜ਼ੀਰ ਖਾਂ ਨੇ ਭੇਜਿਆ ਹੈ । ਇਹ ਵੀ ਹਿੰਦ ਦੇ ਪੀਰ ਨੂੰ ਕਤਲ ਕਰਨ ਵਾਸਤੇ ਆਇਆ ਹੈ। ਇਹ ਵੀ ਅਸਾਂ ਦੇ ਸਾਥ ਚਲੇਗਾ, ਹੁਕਮ ਕਰੋ ਅਸੀਂ ਨੰਦੇੜ ਜਾਈਏ।'

'ਬਹੁਤ ਚੰਗਾ, ਬਹੁਤ ਚੰਗਾ ਤਿੰਨੇ ਜਾਵੋ । ਬੱਸ ਕੰਮ ਕਰ ਕੇ ਮੁੜ ਫੌਜਦਾਰ ਨਹੀਂ, ਸੂਬੇਦਾਰ ਬਣਾ ਦਿਤੇ ਜਾਵੋਗੇ ।' ਇਉਂ ਆਖਦੇ ਹੋਏ ਬਾਦਸ਼ਾਹ ਨੇ ਬਹੁਤ ਸਾਰੀਆਂ ਸੋਨੇ ਦੀਆਂ ਅਸ਼ਰਫੀਆਂ ਉਹਨਾਂ ਅੱਗੇ ਸੁਟੀਆਂ ਤਾਂ ਕਿ ਤਿੰਨਾਂ ਨੂੰ ਲਾਲਚ ਦਾ ਤਾਪ ਚੜ੍ਹਾਇਆ ਜਾਵੇ । ਉਹਨਾਂ ਨੇ ਅਸ਼ਰਫੀਆਂ ਚੁੱਕ ਲਈਆਂ ਤੇ ਬਾਦਸ਼ਾਹ ਨੂੰ ਸਲਾਮ ਕਰ ਕੇ ਆਪਣੇ ਰਾਹ ਪੈ ਗਏ।

## ੨੯. ਇਕ ਸਿੱਖ ਦੀ ਸਾਖੀ

ਧੰਨ ਸਤਿਗੁਰਾਂ ਦੀ ਸਿੱਖੀ ਤੇ ਧੰਨ ਸਤਿਗੁਰੂ ਜੀ ਦੇ ਸਿੱਖ ਅੰਤ ਨਹੀਂ ਆਉਂਦਾ। ਨਾ ਹੀ ਇਹ ਗਿਣੇ ਜਾ ਸਕਦੇ ਹਨ ਕਿ ਸਤਿਗੁਰੂ ਜੀ ਨੇ ਕਿੰਨੇ ਤਾਰੇ ਤੇ ਨਾ ਹੀ ਸਿੰਘਾਂ ਦੇ ਪਿਆਰ ਦੀਆਂ ਕਥਾ ਕਹਾਣੀਆਂ ਮੁਕ ਸਕਦੀਆਂ ਹਨ।

ਦੁਪਹਿਰ ਦਾ ਵੇਲਾ ਸੀ । ਗੋਦਾਵਰੀ ਦੇ ਨਿਰਮਲ ਜਲ ਦੇ ਕਿਨਾਰੇ ਸਤਿਗੁਰੂ ਜੀ ਬਿਰਾਜਮਾਨ ਸਨ । ਉਹਨਾਂ ਦੇ ਸਨਮੁਖ ਸਿੰਘ ਤੇ ਸਤਿਸੰਗੀ ਪੁਰਸ਼ ਬੈਠੇ ਹੋਏ ਸਨ । ਛੋਟਾ ਜਿਹਾ ਸਤਿਸੰਗੀ ਧਰਮ ਦਾ ਦਰਬਾਰ ਸੀ । ਸ਼ਾਂਤੀ ਸਤਯ ਨਿਰਵੈਰਤਾ ਨਿਡਰਤਾ ਅਤੇ ਪ੍ਰੀਤ ਧੁਨ ਦਾ ਰਾਜ ਸੀ । ਜਿਹੜਾ ਦੂਰੋਂ ਆਉਂਦਾ ਸੀ । ਬਿਨਾਂ ਕਿਸੇ ਪੈਰ ਹਿਲਾਏ ਦੇ ਖੜਕਾ ਕੀਤੇ ਦੇ ਹੌਲੀ ਹੌਲੀ ਚੱਲ ਕੇ ਬੜੇ

ਅਦਬ ਨਾਲ ਦੀਵਾਨ ਵਿਚ ਬੈਠ ਜਾਂਦਾ ਸੀ। ਜਿੰਨੇ ਜਗਿਆਸੂ ਦੀਵਾਨ ਵਿਚ ਸਨ ਸਾਰਿਆਂ ਦੀ ਸੁਰਤ ਪ੍ਰਭੂ ਚਰਨਾਂ ਨਾਲ ਜੁੜੀ ਹੋਈ ਸੀ। ਅਡੋਲ ਬੈਠੇ ਹੋਏ—ਸਤਿਗੁਰੂ ਵਾਹਿਗੁਰੂ ਦੇ ਜਾਪ ਨੂੰ ਜਪਦੇ ਹੋਏ ਇਉਂ ਝੂਲ ਰਹੇ ਸਨ ਜਿਵੇਂ ਹਵਾ ਦੇ ਨਾਲ ਸਰੂ ਦਾ ਬੂਟਾ ਝੂਲਦਾ ਹੈ। ਪਰਮਾਰਥ ਦੀਆਂ ਗੱਲਾਂ ਸਨ। ਸਵਾਰਥ ਦਾ ਕਿਤੇ ਨਾਮ ਨਹੀਂ ਸੀ। ਸਤਿਗੁਰੂ ਜੀ ਉਪਦੇਸ਼ ਕਰ ਰਹੇ ਸਨ।

'ਹੇ ਜਗਿਆਸੂ ਜਨੋ! ਮਨੁੱਖ ਜਨਮ ਨਿਰਮੋਲਕ ਹੈ। ਇਸ ਦਾ ਇਕ ਇਕ ਸਵਾਸ, ਭਗਤੀ ਸੇਵਾ, ਨੇਕੀ ਤੇ ਧਰਮ ਕਿਰਤ ਤੋਂ ਬਿਨਾਂ ਵਿਅਰਥ ਨਹੀਂ ਗਵਾਉਣਾ ਚਾਹੀਦਾ। ਮੁੜ ਕੇ ਨਹੀਂ ਮਿਲਣਾ। ਜੀਵ ਚੁਰਾਸੀ ਦੇ ਗੇੜ ਵਿਚ ਘੁੰਮਦਾ ਫਿਰਦਾ ਰਹਿੰਦਾ ਹੈ। ਪੂਰਬਲੇ ਕਰਮ ਹੋਣ ਤਾਂ ਹੀ ਇਹ ਜੀਵਨ ਆਨੰਦ ਪ੍ਰਾਪਤ ਹੁੰਦਾ ਹੈ।' ਗੁਰੂ ਜੀ ਨੇ ਸ਼ਸਤ੍ਰਾਂ ਦਾ ਉਪਦੇਸ਼ ਵੀ ਦੇਣਾ ਕੀਤਾ। ਸਾਰੇ ਸ਼ਸਤ੍ਰ ਸਾਹਿਬਾਂ ਨੇ ਇਕ ਥਾਂ ਰਖਾਏ ਹੋਏ ਸਨ। ਉਹਨਾਂ ਨੂੰ ਧੂਪ ਦੇ ਕੇ ਜੋਤ ਜਗਾ ਕੇ ਸਤਿਕਾਰਿਆ ਜਾਂਦਾ ਸੀ। ਸਾਹਿਬ ਆਖਦੇ—'ਸਿੰਘੋ! ਆਉਣ ਵਾਲੇ ਸਮੇਂ ਵਿਚ ਹਰ ਇਕ ਸਿੰਘ ਦੀ ਸਹਾਇਤਾ ਅਸਤ੍ਰ (ਹਥਿਆਰ) ਅਸਾਂ ਦਾ ਰੂਪ ਹੋ ਕੇ ਕਰੇਗਾ। ਜਿਹੜਾ ਸਿੰਘ ਸ਼ਸਤ੍ਰਧਾਰੀ ਹੋਵੇਗਾ ਉਹੋ ਹੀ ਜੀਉਂਦਾ ਰਹੇਗਾ। ਉਹੋ ਹੀ ਕਿਸੇ ਦੀ ਸੇਵਾ ਕਰੇਗਾ।'

ਸਤਿਗੁਰੂ ਜੀ ਆਪਣੇ ਪਾਸ ਹੁਣ ਇਕੋ ਕ੍ਰਿਪਾਨ ਰਖਦੇ ਜਿਹੜੀ ਕ੍ਰਿਪਾਨ ਬਹੁਤ ਹੀ ਤੇਜ ਧਾਰ ਵਾਲੀ। ਉਹਦੇ ਨਾਲ ਤਕੜੇ ਪੁਰਖ ਦੇ ਦੋ ਟੋਟੇ ਇਕੋ ਵਾਰ ਕੀਤੇ ਜਾ ਸਕਦੇ ਸਨ, ਉਹ ਕ੍ਰਿਪਾਨ ਕਿਸੇ ਨੇ ਪ੍ਰੇਮ ਭੇਟਾ ਕੀਤੀ ਸੀ।

ਉਪਰਲੀ ਥਾਂ ਸਤਿਗੁਰੂ ਜੀ ਬਿਰਾਜਮਾਨ ਸਨ ਕਿ ਇਕ ਸਿੱਖ ਬਹੁਤ ਮੰਦੀ ਦਸ਼ਾ ਵਿਚ ਸਤਿਗੁਰੂ ਜੀ ਦੇ ਕੋਲ ਪੁੱਜਾ। ਉਹਦੇ ਬਸਤ੍ਰ ਲੀਰਾਂ ਲੀਰਾਂ ਹੋਏ ਹੋਏ ਸਨ। ਸਿਰ ਤੋਂ ਪੈਰਾਂ ਤੱਕ ਘੱਟਾ ਸੀ। ਉਹ ਬਹੁਤ ਹੀ ਕੰਗਾਲ ਲੱਗਦਾ ਸੀ। ਉਸ ਨੂੰ ਦੇਖ ਕੇ ਸਾਹਿਬਾਂ ਦੇ ਨੈਣਾਂ ਵਿਚ ਪ੍ਰੇਮ ਦਾ ਉਛਾਲ ਆ ਗਿਆ ਜਦੋਂ ਸਿੱਖ ਨੇ ਸਤਿਗੁਰੂ ਜੀ ਦੇ ਅਗੇ ਮੱਥਾ ਟੇਕਿਆ ਤਾਂ ਸਿੱਖ ਦੀਆਂ ਭੁਬਾਂ ਨਿਕਲ ਗਈਆਂ। ਸ਼ਾਂਤਮਈ ਦਾ ਵਾਯੂ ਮੰਡਲ ਭੰਗ ਹੋ ਗਿਆ। ਸਾਹਿਬਾਂ ਨੇ ਛੇਤੀ ਨਾਲ ਉਹਦਾ ਸਿਰ ਚੁੱਕ ਲਿਆ ਉਹਨਾਂ ਨੇ ਪੁਛਿਆ—'ਕਿਉਂ ਪ੍ਰੇਮੀਆ! ਕੀ ਗੱਲ ਹੈ? ਤੈਨੂੰ ਕੀ ਦੁੱਖ ਹੈ?' ਉਸ ਸਿੱਖ ਨੇ ਆਪਣੀ ਜੀਵਨ ਕਥਾ ਇਉਂ ਦੱਸੀ—'ਮਹਾਰਾਜ! ਮੈਨੂੰ ਬਖਸ਼ਣਾ ਮੇਰੇ ਵੱਸ ਦੀ ਗੱਲ ਨਹੀਂ ਰਹੀ ਮੈਂ ਰਾਹ

ਵਿਚ ਲੁਟਿਆ ਗਿਆ। ਮੈਂ ਆਪ ਦੀ ਭੇਟਾ ਕਰਨ ਵਾਸਤੇ ਬਹੁਤ ਸਾਰਾ ਪਦਾਰਥ ਲਿਆਇਆ ਸਾਂ ਪਰ ਤੁਰਕਾਂ ਨੇ ਲੁਟ ਲਿਆ।'

ਸਤਿਗੁਰੂ ਜੀ—'ਕੋਈ ਚਿੰਤਾ ਨਹੀਂ, ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਪ੍ਰੇਮ ਦੀ ਲੋੜ ਹੈ ਧਨ ਦੀ ਨਹੀਂ ਕਿਥੋਂ ਆਇਆ ਹੈਂ ?'

ਸਿੱਖ—'ਮੈਂ ਕਾਬਲ ਦਾ ਰਹਿਣ ਵਾਲਾ ਬਲਾਕੀ ਮੱਲ ਹਾਂ। ਮੇਰੇ ਪਿਤਾ ਜੀ ਤੇ ਬਾਬਾ ਜੀ ਗੁਰੂ ਘਰ ਦੇ ਸ਼ਰਧਾਲੂ ਸਿੱਖ ਸਨ, ਉਹ ਤਾਂ ਆਪ ਦੇ ਦਰਸ਼ਨ ਸ੍ਰੀ ਅਨੰਦਪੁਰ ਕਰ ਗਏ ਸਨ, ਪਰ ਮੈਂ ਮੰਦਭਾਗਾ ਦਰਸ਼ਨ ਕਰਨ ਨਾ ਆਇਆ ਆਉਣ ਆਉਣ ਕਰਦਿਆਂ ਹੀ ਕਨਸੋਆਂ ਮਿਲੀਆਂ ਕਿ ਤੁਰਕਾਂ ਨੇ ਸਤਿਗੁਰਾਂ ਨਾਲ ਯੁਧ ਕਰਨਾ ਆਰੰਭ ਕਰ ਦਿਤਾ ਹੈ। ਯੁਧਾਂ ਦੇ ਪਿਛੋਂ ਪਤਾ ਲੱਗਾ ਆਪ ਨੇ ਅਨੰਦਪੁਰ ਤਾਂ ਛੱਡ ਦਿੱਤਾ, ਪਰ ਮੇਰੇ ਮਨ ਅੰਦਰ ਦਰਸ਼ਨ ਕਰਨ ਦੀ ਲਗਨ ਇਕ ਤੜਪ ਬਣ ਗਈ। ਮੈਂ ਰਾਤ ਦਿਨੇ ਉਡੀਕਾਂ ਕਰਨ ਲੱਗਾ ਕਿ ਕਦੋਂ ਦਰਸ਼ਨ ਕਰਾਂ। ਆਖਰ ਕੁਝ ਸਿੰਘ ਮਿਲੇ, ਉਹਨਾਂ ਨੇ ਦੱਸਿਆ ਕਿ ਸਤਿਗੁਰੂ ਜੀ ਮਾਲਵੇ ਦੀ ਧਰਤੀ ਵਿਚ ਹਨ। ਤਲਵੰਡੀ ਸਾਬੋ ਨਗਰ ਵਿਚ ਮੈਂ ਬਹੁਤ ਸਾਰਾ ਧਨ ਪਦਾਰਥ ਲੈ ਕੇ ਕਾਬਲੋਂ ਤੁਰ ਪਿਆ। ਮੰਜ਼ਲਾਂ ਕੱਟਦਾ ਕੱਟਦਾ ਤਲਵੰਡੀ ਪੁੱਜਾ ਤਾਂ ਉਥੇ ਆਪ ਦੇ ਦਰਸ਼ਨ ਨਾ ਹੋਏ। ਮੇਰੇ ਸਾਥੀ ਤਾਂ ਉਥੋਂ ਪਿਛੇ ਚਲੇ ਗਏ, ਪਰ ਮੈਂ ਲੋਕਾਂ ਕੋਲੋਂ ਪੁੱਛਦਾ ਹੋਇਆ ਕਿ ਆਪ ਕਿਹੜੇ ਕਿਹੜੇ ਰਾਹ ਆਏ ਜਾਂ ਕਿਸ ਅਸਥਾਨ ਤੇ ਬਿਰਾਜਮਾਨ ਹੋ ਪਤਾ ਕਰਦਾ ਹੋਇਆ ਤੁਰਿਆ ਆਇਆ। ਵਾਹਿਗੁਰੂ ਦੇ ਭਾਣੇ ਨੂੰ ਕੌਣ ਜਾਣੇ ਮੈਨੂੰ ਰਾਹ ਵਿਚ ਤਿੰਨ ਵਾਰ ਡਾਕੂਆਂ ਨੇ ਲੁਟਿਆ ਤੇ ਕੁਟਿਆ। ਮੇਰੇ ਕੋਲ ਕੋਈ ਸਾਮਾਨ ਨਾ ਰਿਹਾ। ਉਦਾਲੇ ਲੀੜੇ ਰਹਿ ਗਏ, ਉਹ ਵੀ ਪਾਟ ਗਏ। ਜੁੱਤੀ ਟੁਟ ਗਈ ਮੈਂ ਨੰਗੀ ਪੈਰੀਂ ਚੱਲਣਾ ਸ਼ੁਰੂ ਕਰ ਦਿਤਾ ਸੀ। ਦਿੱਲੀ ਤੋਂ ਆਗਰੇ ਤੁਰਦਾ ਤੁਰਦਾ ਪੁੱਜਾ ਹਾਂ। ਹੇ ਮਾਲਕ ! ਮੈਨੂੰ ਬਖਸ਼ੋ। ਮੈਂ ਕੰਗਾਲ ਹੋ ਗਿਆ। ਮੈਂ ਆਪ ਦੀ ਭੇਟਾ ਕੁਝ ਨਾ ਕਰ ਸਕਿਆ। ਅੱਜ ਖਾਲੀ ਹੱਥ ਆਪ ਦੇ ਦਰਸ਼ਨ ਕਰ ਰਿਹਾ ਹਾਂ ਕਿੰਨਾ ਮੰਦਭਾਗੀ ਹਾਂ।'

ਸਿੱਖ ਦੀ ਜੀਵਨ ਕਥਾ ਸੁਣ ਕੇ ਉਸ ਦੀ ਮਾੜੀ ਦਸ਼ਾ ਦੇਖ ਕੇ ਦੀਵਾਨ ਵਿਚ ਬੈਠੇ ਹੋਏ ਸਾਰੇ ਸਿੰਘਾਂ ਤੇ ਸ਼ਰਧਾਲੂਆਂ ਦੀਆਂ ਅੱਖਾਂ ਵਿਚ ਜਲ ਭਰ ਆਇਆ। ਉਹਨਾਂ ਦੀਆਂ ਜ਼ਬਾਨਾਂ ਤੋਂ ਮੱਲੋ ਮਲੀ ਨਿਕਲ ਗਿਆ—'ਧੰਨ ਸਤਿਗੁਰੂ ਜੀ ਦੇ ਸਿੱਖ ! ਧੰਨ ਧੰਨ ਸਤਿਗੁਰੂ ਜੀ ਦੀ ਸਿੱਖੀ ਵਾਲੋਂ ਨਿੱਕੀ ਮਹਾਂ

ਕਠਿਨ ।'

ਸਤਿਗੁਰੂ ਜੀ ਨੇ ਸਿੱਖ ਨੂੰ ਉਪਰ ਕਰ ਕੇ ਗਲ ਨਾਲ ਲਾਇਆ । ਨਿਹਾਲ ਕੀਤਾ ਵਰ ਦਿੱਤਾ—'ਤੇਰੇ ਉਦਾਲੇ ਇਹ ਬਸਤ੍ਰ ਲੀਰਾਂ ਨਹੀਂ ਸਗੋਂ ਰੇਸ਼ਮ ਦੇ ਹਨ। ਰਾਹਾਂ ਦਾ ਘੱਟਾ (ਧੂੜ) ਨਹੀਂ ਕੇਸਰ ਹੈ । ਤੂੰ ਕੰਗਾਲ ਨਹੀਂ । ਸਗੋਂ ਸ਼ਾਹੂਕਾਰ ਹੈਂ ਤੇਰਾ ਜਨਮ ਮਰਨ ਸੌਰ ਗਿਆ ਤੂੰ ਨਿਹਾਲ ਹੋਇਆ । ਸਤਿਗੁਰੂ ਨਾਨਕ ਦੇਵ ਜੀ ਦੀ ਤੇਰੇ ਤੇ ਬਹੁਤ ਮਿਹਰ ਹੋਈ ਹੈ ।'

ਇਸ ਤਰ੍ਹਾਂ ਬਚਨ ਕਰਕੇ ਸਿਦਕੀ ਸਿੱਖ ਦੇ ਬੇੜੇ ਤਾਰ ਦਿਤੇ ਗਏ । ਸਤਿਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਦਿਤਾ ਕਿ 'ਉਹ ਸਿੱਖ ਨੂੰ ਇਸ਼ਨਾਨ ਕਰਾਉਣ, ਨਵਾਂ ਪੁਸ਼ਾਕਾ ਪਹਿਨਾਉਣ ਤੇ ਪ੍ਰਸ਼ਾਦ ਛਕਾਉਣ ਬਾਕੀ ਬਚਨ ਬਿਲਾਸ ਫਿਰ ਕੀਤੇ ਜਾਣਗੇ ।'

ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਉਸੇ ਵੇਲੇ ਹੋ ਗਈ । ਭਾਈ ਸੰਤੋਖ ਸਿੰਘ ਜੀ ਸਿੰਘ ਨੂੰ ਨਾਲ ਲੈ ਗਏ ਤੇ ਜਾ ਕੇ ਇਸ਼ਨਾਨ ਕਰਾਇਆ ਤੇ ਨਵਾਂ ਪੁਸ਼ਾਕਾ ਪਹਿਨਾਇਆ । ਇਹ ਸਿੱਖ ਸਤਿਗੁਰੂ ਜੀ ਦੇ ਅਕਾਲ ਚਲਾਣੇ ਤਕ ਰਿਹਾ। ਪਿਛੋਂ ਆਪਣੇ ਦੇਸ ਨੂੰ ਤੁਰ ਗਿਆ । ਸਤਿਗੁਰੂ ਜੀ ਦੇ ਬਚਨ ਸੱਚੇ ਹੋਏ । ਉਹ ਸਿੱਖ ਬਹੁਤ ਹੀ ਅਮੀਰ ਹੋਇਆ ਤੇ ਗੁਰਸਿਖੀ ਨਾਲ ਪ੍ਰੇਮ ਕਰਦਾ ਰਿਹਾ।

## ੩੦. ਪਠਾਣ ਗੁਲ ਖਾਂ ਤੇ ਅਤਾਉਲਾ ਖਾਂ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਉਣਾ

ਸਤਿਗੁਰੂ ਜੀ ਅਕਾਲ ਉਸਤਤ ਗ੍ਰੰਥ ਦੀ ਬਾਣੀ ਪੜ੍ਹ ਕੇ ਸਿੰਘਾਂ ਨੂੰ ਸਮਝਾ ਰਹੇ ਸਨ ਕਿ ਤਿੰਨੇ ਪਠਾਣ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਏ । ਉਨ੍ਹਾਂ ਨੇ ਬੜੀ ਨਿੰਮਰਤਾ ਨਾਲ ਸਤਿਗੁਰੂ ਜੀ ਦੇ ਚਰਨਾਂ ਉਪਰ ਨਮਸ਼ਕਾਰ ਕੀਤੀ । ਦੀਵਾਨ ਵਿਚ ਬੈਠ ਗਏ । ਉਹਨਾਂ ਦੀਆਂ ਅੱਖਾਂ ਸਨ ਕਿ ਉਹ ਜਾਚਣ ਕਿ ਸਤਿਗੁਰੂ ਜੀ ਦੇ ਕੋਲ ਕੌਣ ਕੌਣ ਰਹਿੰਦੇ ਹਨ ? ਉਹ ਕੀ ਕਰਦੇ ਹਨ ਸਤਿਗੁਰੂ ਜੀ ਦਾ ਖ਼ੂਨ ਕੀਤਾ ਵੀ ਜਾਵੇ ਤਾਂ ਕਿਧਰ ਨੂੰ ਨੱਸਣਾ ਹੋਇਆ ਤੇ ਕਿਧਰ ਜਾਣਾ ਹੋਇਆ । ਉਹ ਇਸ ਤਰ੍ਹਾਂ ਵਿਚਾਰਾਂ ਕਰ ਹੀ ਰਹੇ ਸਨ ਕਿ ਇਕ ਸਿੰਘ ਨੇ

(ਸ਼ਾਇਦ ਪਠਾਣਾਂ ਨੂੰ ਦੇਖ ਕੇ ਹੀ) ਸਵਾਲ ਕੀਤਾ—'ਮਹਾਰਾਜ! ਕੀ ਤੁਰਕ ਮੁਸਲਮਾਨ ਉਤੇ ਭਰੋਸਾ ਕਰਨਾ ਚਾਹੀਦਾ ਹੈ?'

'ਤੁਰਕ ਉਤੇ ਭਰੋਸਾ ਨਹੀਂ ਕਰਨਾ ਚਾਹੀਦਾ। ਇਹ ਦੁਸ਼ਮਨੀ ਕਰਦੇ ਹਨ। ਕਿਉਂਕਿ ਇਹਨਾਂ ਨੂੰ ਇਸਲਾਮ ਦੇ ਨਾਮ ਉਤੇ ਬੁਧੂ ਬਣਾਇਆ ਜਾਂਦਾ ਹੈ। ਚਲਾਕੀ ਫਰੇਬ ਤੇ ਝੂਠ ਬੋਲਣ ਦੇ ਨਾਲ ਕਿਸੇ ਦਾ ਖ਼ੂਨ ਕਰਨਾ ਇਹਨਾਂ ਵਾਸਤੇ ਮਾਮੂਲੀ ਗੱਲ ਹੈ।'

ਤਿੰਨੇ ਪਠਾਣ ਕੁਝ ਸ਼ਰਮਿੰਦੇ ਜਿਹੇ ਹੋਏ ਪਰ ਉਹਨਾਂ ਦੀ ਮੋਢੀਂ ਖ਼ੂਨ ਚੜ੍ਹਿਆ ਹੋਇਆ ਸੀ। ਉਹਨਾਂ ਦਾ ਕਾਲ ਨੇੜੇ ਆ ਪੁੱਜਾ ਸੀ। ਨਿਡਰਤਾ ਨਾਲ ਉਹਨਾਂ ਵਿਚੋਂ ਇਕ ਬੋਲਿਆ—'ਇਹ ਗੱਲ ਨਹੀਂ ਮਹਾਰਾਜ! ਸਾਰੇ ਤੁਰਕ ਬੇਈਮਾਨ ਨਹੀਂ। ਕਈ ਐਸੇ ਵੀ ਹਨ ਜਿਹੜੇ ਖ਼ੁਦਾ ਦਾ ਭੈ ਖਾਂਦੇ ਹਨ ਤੇ ਨੇਕ ਹਨ ਕਦੀ ਝੂਠ ਨਹੀਂ ਬੋਲਦੇ ਨਾ ਖ਼ੂਨ ਨਾਲ ਹੱਥ ਲਬੇੜਦੇ ਹਨ।'

ਸਤਿਗੁਰੂ ਜੀ—'ਹੱਛਾ! ਜੇਹੜਾ ਕਰਦਾ ਹੈ ਓਹ ਕਰਣੀ ਦਾ ਫਲ ਪਾ ਲੈਂਦਾ ਹੈ। ਵਾਹਿਗੁਰੂ ਹਾਜ਼ਰ ਨਾਜ਼ਰ ਹੈ ਇਕ ਹੱਥ ਦੇਹ ਇਕ ਹੱਥ ਲੈ ਵਾਲੀ ਗੱਲ ਹੈ। ਰਤਾ ਜਿੰਨਾ ਹੁਦਾਰ ਨਹੀਂ ਹੁੰਦਾ। ਪਾਪੀ ਸਦਾ ਪਾਪ ਕਰਮ ਚਿਤਵਦੇ ਰਹਿੰਦੇ ਹਨ। ਉਹਨਾਂ ਨੂੰ ਪਾਪ ਦਾ ਫਲ ਮਿਲ ਜਾਂਦਾ ਹੈ। ਸਿੰਘਾਂ ਨੂੰ ਅਕਾਲ ਪੁਰਖ ਉਤੇ ਜਾਂ ਆਪਣੇ ਹਥਿਆਰਾਂ ਦੇ ਬਲ ਉਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ। ਹੋਰ ਕਿਸੇ ਉਤੇ ਨਹੀਂ ਜਿਹੜਾ ਇਹਨਾਂ ਤਿੰਨਾਂ ਤੇ ਭਰੋਸਾ ਰੱਖਦਾ ਹੈ ਉਸ ਨੂੰ ਕਿਸੇ ਪ੍ਰਕਾਰ ਦਾ ਡਰ ਨਹੀਂ ਰਹਿੰਦਾ।'

ਇਸੇ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਸਨ ਕਿ ਗੁਲ ਖਾਂ ਤੇ ਅਤਾਉਲਾ ਖਾਂ ਦਾ ਹਿਰਦਾ ਡੋਲ ਗਿਆ ਉਹ ਪਹਿਲਾਂ ਹੀ ਸਤਿਗੁਰੂ ਜੀ ਦੀ ਕਰਾਮਾਤ (ਬ੍ਰਹਮ ਸ਼ਕਤੀ) ਉਤੇ ਭਰੋਸਾ ਰਖਦੇ ਸਨ, ਉਹਨਾਂ ਨੂੰ ਖਿਆਲ ਆਇਆ ਕਿ ਅੰਤਰਜਾਮੀ ਸਤਿਗੁਰੂ ਜੀ ਉਹਨਾਂ ਦੇ ਮਨ ਦੀ ਭਾਵਨਾ ਦੇ ਭੇਤੀ ਹੋ ਗਏ ਹਨ। ਉਹ ਬੁਝ ਗਏ ਹਨ ਕਿ ਪਠਾਣਾਂ ਦੇ ਹਿਰਦਿਆਂ ਵਿਚ ਕੀ ਖਿਆਲ ਹੈ। ਉਹਨਾਂ ਦੇ ਮੱਥਿਆਂ ਉਤੇ ਤਰੇਲੀਆਂ ਆ ਗਈਆਂ। ਉਹ ਮੱਥਾ ਟੇਕ ਕੇ ਉਠ ਬੈਠੇ ਦੋਹਾਂ ਦੇ ਉਠਣ ਤੇ ਤੀਸਰੇ ਨੂੰ ਆਪਣੇ ਆਪ ਉਠਣਾ ਪਿਆ। ਸਤਿਗੁਰੂ ਜੀ ਨੇ ਤਿੰਨਾਂ ਨੂੰ ਜਾਣ ਦੀ ਆਗਿਆ ਦੇ ਦਿਤੀ।

ਜਦੋਂ ਪਠਾਣ ਉਠ ਕੇ ਦੂਰ ਚਲੇ ਗਏ ਤਾਂ ਸਤਿਗੁਰੂ ਜੀ ਦੇ ਹਜ਼ੂਰੀਏ ਸਿੰਘ

ਭਾਈ ਸੰਤੋਖ ਸਿੰਘ ਜੀ ਤੇ ਭਾਈ ਹਰਦਿਤ ਸਿੰਘ ਨੇ ਬੇਨਤੀ ਕੀਤੀ—'ਮਹਾਰਾਜ ! ਇਹ ਤਿੰਨੇ ਪਠਾਣ ਸੁਖ ਨਾਲ ਨਹੀਂ ਆਏ । ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਆਪ ਦੇ ਉਤੇ ਵਾਰ ਕਰਨ ਨੂੰ ਫਿਰਦੇ ਹਨ । ਜ਼ਰੂਰ ਕਿਸੇ ਦੁਸ਼ਮਣ ਨੇ ਇਹਨਾਂ ਨੂੰ ਲਾਲਚ ਦਿੱਤਾ ਹੈ, ਇਹਨਾਂ ਦੀਆਂ ਅੱਖਾਂ ਮੈਲੀਆਂ ਸਨ ਤੇ ਮੱਥੇ ਉਤੇ ਤਰੇਲੀਆਂ ਆਈਆਂ ਉਹਨਾਂ ਦੇ ਮਨ ਦੀ ਹਾਲਤ ਨੂੰ ਪ੍ਰਗਟ ਕਰਦੀਆਂ ਸਨ ।'

ਸਤਿਗੁਰੂ ਜੀ ਨੇ ਉੱਤਰ ਕੋਈ ਨਾ ਦਿਤਾ । ਸਾਹਿਬ ਸ਼ਾਂਤ ਚਿੱਤ ਰਹੇ ਬੋਲੇ 'ਜਿਵੇਂ ਅਕਾਲ ਪੁਰਖ ਦਾ ਹੁਕਮ ਹੈ ਤਿਵੇਂ ਹੋਵੇਗਾ ਅਸਾਂ ਦਾ ਤਨ ਮਨ ਧਨ ਖਾਲਸਾ ਪੰਥ ਦਾ ਹੈ । ਪੰਥ ਦੇ ਬਦਲੇ ਸ਼ਹੀਦ ਹੋਣ ਦਾ ਹੁਕਮ ਹੈ ਤਾਂ ਕੋਈ ਰੋਕ ਨਹੀਂ ਸਕਦਾ। ਪਾਪੀ ਦਾ ਕੰਮ ਹੈ ਪਾਪ ਕਰਨਾ ਤੇ ਧਰਮੀ ਦਾ ਕੰਮ ਹੈ ਧਰਮ ਕਰਨਾ। ਬਾਕੀ ਰਿਹਾ ਮਨੁਖਾ ਜੀਵਨ ਦਾ ਅੰਤ । ਦੇਹ ਵਿਚੋਂ ਸਰੀਰ ਨੇ ਉਡਣਾ ਜਰੂਰ ਹੈ । ਕਿਸ ਬਹਾਨੇ ਨਾਲ ਉਡਣਾ ਹੈ ਇਹ ਤਾਂ ਪਤਾ ਕਰਤਾਰ ਨੂੰ ਹੋਵੇਗਾ ਮਨੁਖ ਨੂੰ ਨਹੀਂ ।'

ਇਹਦੇ ਪਿਛੋਂ ਸਤਿਗੁਰੂ ਜੀ ਆਪਣੇ ਤੰਬੂ ਵਲ ਚਲੇ ਗਏ ।

## ੩੧. ਸਤਿਗੁਰੂ ਜੀ ਨੇ ਆਪਣੇ ਮਹਿਲ ਮਾਤਾ ਸਾਹਿਬ ਦੇਵਾਂ ਜੀ ਨੂੰ ਦਿੱਲੀ ਭੇਜਣਾ

ਸਾਹਿਬ ਜੀ ਨੇ ਅਨੁਭਵ ਕਰ ਲਿਆ ਕਿ ਚੋਲਾ ਛੱਡਣ ਦਾ ਸਮਾਂ ਆ ਪੁੱਜਾ ਹੈ, ਜੋ ਹੋ ਸਕਦਾ ਹੈ ਥੋੜ੍ਹੇ ਦਿਨਾਂ ਵਿਚ ਹੀ ਸਾਹਿਬ ਅਕਾਲ ਪੁਰਖ ਦੀ ਗੋਦ ਵਿਚ ਜਾ ਬਿਰਾਜਨ । ਸਾਹਿਬਾਂ ਨੇ ਆਪਣੇ ਤੰਬੂ ਵਿਚ ਜਾ ਕੇ ਆਪਣੇ ਮਹਿਲ (ਧਰਮ ਪਤਨੀ) ਮਾਤਾ ਸਾਹਿਬ ਦੇਵਾਂ ਜੀ ਨੂੰ ਹੁਕਮ ਦਿਤਾ—'ਤੁਸਾਂ ਦਿਲੀਓਂ ਨਹੀਂ ਸੀ ਆਉਣਾ, ਜੇ ਆ ਗਏ ਤਾਂ ਹੁਣ ਭਾਈ ਮਨੀ ਸਿੰਘ ਨੂੰ ਨਾਲ ਲੈ ਕੇ ਵਾਪਸ ਚਲੇ ਜਾਵੋ । ਜਿਹੜਾ ਭਾਣਾ ਵਰਤਣਾ ਹੈ ਉਸ ਨੂੰ ਤੁਸਾਂ ਦੇਖ ਨਹੀਂ ਸਕਣਾ।'

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਮਾਤਾ ਜੀ ਨੇ ਇਉਂ ਬੇਨਤੀ ਕੀਤੀ—'ਹੇ ਦਾਤਾ ! ਦਇਆ ਕਰੋ, ਕ੍ਰਿਪਾਲੂ ਸਵਾਮੀ ਜੀ ਕਿਰਪਾ ਕਰਕੇ ਆਪਣੇ ਚਰਨਾਂ ਵਿਚ ਦਾਸੀ ਨੂੰ ਇਥੇ ਰਹਿਣ ਦੇਵੋ । ਪਹਿਲਾਂ ਹੀ ਵਿਛੋੜੇ ਦੀ ਅੱਗ ਨਾਲ ਆਪਣੇ

ਆਪ ਨੂੰ ਬਹੁਤ ਸਾੜਿਆ। ਲੰਮੇ ਲੰਮੇ ਵਿਛੋੜੇ ਅਕਾਲ ਪੁਰਖ ਨੇ ਪਾਏ ਅਜੇ ਤਾਂ ਦਰਸ਼ਨ ਕਰਕੇ ਮਨ ਤ੍ਰਿਪਤਿਆ ਨਹੀਂ ਅੱਖ ਦੀ ਪਿਆਸ ਮਠੀ ਨਹੀਂ ਹੋਈ ਜਿਵੇਂ ਵੇਲ ਕਿਸੇ ਦਰਖਤ ਦੇ ਆਸਰੇ ਬਿਨਾਂ ਨਹੀਂ ਰਹਿ ਸਕਦੀ ਤਿਵੇਂ ਇਸਤਰੀ ਭਰਤੇ ਤੋਂ ਬਿਨਾਂ ਨਹੀਂ ਰਹਿ ਸਕਦੀ ਮੈਂ ਆਪ ਦੇ ਚਰਨਾਂ ਵਿਚ ਹੀ ਪ੍ਰਾਣ ਤਿਆਗਨਾ ਚਾਹੁੰਦੀ ਹਾਂ। ਆਪ ਤੋਂ ਬਿਨਾਂ ਮੇਰਾ ਕੋਈ ਨਹੀਂ। ਨਾ ਭੈਣ ਨਾ ਭਾਈ ਨਾ ਪੁਤਰ ਤੇ ਨਾ ਧੀ। ਮੈਂ ਕਿਸ ਆਸਰੇ ਦਿੱਲੀ ਜਾ ਕੇ ਦਿਨ ਕੱਟਾਂ ?'

ਤੇਰਾ ਪੁੱਤਰ ਖਾਲਸਾ ਪੰਥ ਹੈ ਪੰਥ ਤੇਰੀ ਅਮਰ ਨਿਸ਼ਾਨੀ ਰਹੇਗੀ। ਧੀਰਜ ਦੇਂਦਿਆਂ ਹੋਇਆਂ ਸਤਿਗੁਰੂ ਜੀ ਨੇ ਬਚਨ ਕੀਤਾ—'ਪੁੱਤਰ ਧੀਆਂ ਨਿਸ਼ਾਨੀ ਹੀ ਤਾਂ ਹੁੰਦੀਆਂ ਹਨ। ਤੁਸਾਂ ਦੀ ਝੋਲੀ ਵਿਚ ਖ਼ਾਲਸਾ ਪੰਥ ਨੂੰ ਪਾਇਆ ਹੈ। ਕਈਆਂ ਲੱਖਾਂ ਦੀ ਗਿਣਤੀ ਵਿਚ ਖਾਲਸਾ ਵਧੇਗਾ। ਸਾਰੇ ਸਿੰਘ ਤੁਸਾਂ ਦੇ ਪੁੱਤਰ ਅਖਵਾਉਣਗੇ। ਐਨੇ ਵੱਡੇ ਪਰਵਾਰ ਵਾਲੀ ਹੋਰ ਕਿਹੜੀ ਭਾਗਾਂ ਵਾਲੀ ਇਸਤਰੀ ਹੋ ਸਕਦੀ ਹੈ ? ਭਾਈ ਮਨੀ ਸਿੰਘ ਨੂੰ ਸਾਥ ਲਵੋ ਤੇ ਦਿੱਲੀ ਮੁੜ ਜਾਵੋ। ਜੀਵਨ ਦੇ ਬਾਕੀ ਦਿਨ ਉਥੇ ਵਾਹਿਗੁਰੂ ਦਾ ਸਿਮਰਨ ਕਰਦਿਆਂ ਹੋਇਆਂ ਕੱਟਣੇ। ਵਾਹਿਗੁਰੂ ਦਾ ਸਿਮਰਨ ਜ਼ਰੂਰ ਹਿਰਦੇ ਨੂੰ ਸ਼ਾਂਤੀ ਬਖਸ਼ੇਗਾ। ਨਾਰੀ ਦਾ ਧਰਮ ਪਤੀ ਦੇ ਹੁਕਮ ਨੂੰ ਮੰਨਣਾ ਹੈ। ਇਸੇ ਵਿਚ ਹੀ ਨਾਰੀ ਨੂੰ ਮੁਕਤ ਤੇ ਬੈਕੁੰਠ ਪ੍ਰਾਪਤ ਹੁੰਦਾ ਹੈ।

ਮਾਤਾ ਸਾਹਿਬ ਦੇਵਾਂ ਜੀ ਨੇ ਬੜੇ ਤਰਲੇ ਲਏ ਕਿ ਸਾਹਿਬ ਉਹਨਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੀ ਰੱਖਣ ਪਰ ਸਤਿਗੁਰੂ ਜੀ ਨੇ ਆਗਿਆ ਨਾ ਦਿਤੀ। ਭਾਈ ਮਨੀ ਸਿੰਘ ਜੀ ਦੇ ਨਾਲ ਤੋਰ ਦਿਤਾ। ਮਾਤਾ ਉਦਾਸ ਚਿੱਤ ਦਿੱਲੀ ਨੂੰ ਤੁਰ ਆਏ। ਉਸ ਸਮੇਂ ਚਿੱਤ ਭਾਈ ਮਨੀ ਸਿੰਘ ਜੀ ਦਾ ਵੀ ਨਹੀਂ ਸੀ ਕਰਦਾ ਕਿ ਉਹ ਸਤਿਗੁਰੂ ਜੀ ਤੋਂ ਦੂਰ ਹੋਣ ਕਿਉਂਕਿ ਸਾਰਿਆਂ ਦੇ ਮਨ ਨੂੰ ਭੈਮਸਾ ਜਿਹਾ ਲੱਗ ਗਿਆ ਸੀ ਕਿ ਸ਼ਾਇਦ ਕੋਈ ਭਿਆਨਕ ਭਾਣਾ ਨਾ ਵਰਤ ਜਾਵੇ। ਅੰਤਰਯਾਮੀ ਸਤਿਗੁਰੂ ਜੀ ਘਟ ਘਟ ਦੀ ਜਾਨਣਹਾਰ ਸਨ। ਉਹ ਤਾਂ ਜ਼ਰੂਰ ਜਾਣ ਗਏ ਕਿ ਕੁਝ ਨਾ ਕੁਝ ਜ਼ਰੂਰ ਹੋਵੇਗਾ ਇਸੇ ਕਰਕੇ ਸ਼ਾਇਦ ਆਪ ਸੰਗੀਆਂ ਸਾਥੀਆਂ ਨੂੰ ਦੂਰ ਦੂਰ ਤੋਰ ਰਹੇ ਸਨ।

# ੩੨. ਪਠਾਣ ਬੱਚੇ ਨੇ ਸਤਿਗੁਰੂ ਜੀ ਤੇ ਵਾਰ ਕਰਨਾ

ਸਤਿਗੁਰੂ ਜੀ ਦੇ ਹਜ਼ੂਰ ਤਿੰਨੇ ਪਠਾਣ ਆਉਂਦੇ ਰਹੇ । ਸਿੰਘ ਉਹਨਾਂ ਦਾ ਖਿਆਲ ਰੱਖਣ ਲਗ ਪਏ, ਪਰ ਕਿਸੇ ਨੂੰ ਰਤਾ ਭਰਮ ਨਹੀਂ ਸੀ ਕਿ ਇਹ ਤਿੰਨੇ ਸਤਿਗੁਰੂ ਜੀ ਉਪਰ ਵਾਰ ਕਰਨ ਆਉਂਦੇ ਹਨ ਭਾਵ ਦਿਖਾਉਂਦੇ ਸਨ । ਸਤਿਗੁਰੂ ਜੀ ਉਹਨਾਂ ਨੂੰ ਦੇਖ ਕੇ ਮੁਸਕਰਾਉਂਦੇ ਰਹਿੰਦੇ । ਇਕ ਦਿਨ ਤ੍ਰਿਕਾਲਾਂ ਦਾ ਸਮਾਂ ਸੀ ਅਤੇ ਸਾਰੇ ਸਿੰਘ ਕੰਮੀਂ-ਧੰਧੀਂ ਲਗੇ ਹੋਏ ਸਨ । ਜਿਹੜੇ ਵਿਹਲੇ ਸਨ, ਉਹ ਰਹਿਰਾਸ ਦੇ ਪਾਠ ਸੁਨਣ ਨਾਲ ਚਿੱਤ ਲਾਈ ਬੈਠੇ ਸਨ । ਸਤਿਗੁਰੂ ਜੀ ਤੰਬੂ ਵਿਚ ਸਨ । ਸਾਹਿਬ ਮਨ ਦੀ ਮੌਜ ਨਾਲ ਪਲੰਘ ਤੇ ਲੇਟੇ ਹੋਏ ਵਾਹਿਗੁਰੂ ਦੇ ਭਾਣਿਆਂ ਦਾ ਵਿਚਾਰ ਕਰ ਰਹੇ ਸਨ । ਉਹਨਾਂ ਨੂੰ ਵੀ ਕੋਈ ਚਿੱਤ-ਚੇਤਾ ਨਹੀਂ ਸੀ ਕਿ ਭਾਣਾ ਹੁਣੇ ਵਰਤ ਜਾਣਾ ਹੈ । ਕਿਉਂ ਸਤਿਗੁਰੂ ਜੀ ਸਦਾ ਨਿਰਭੈਤਾ ਨਾਲ ਰਹਿੰਦੇ ਤੇ ਸੋਚਦੇ ਸਨ ।

ਹਾਂ ਉਸ ਵੇਲੇ ਦੁਸ਼ਮਨ ਦੇ ਭੇਜੇ ਹੋਏ ਤਿੰਨੇ ਪਠਾਣ ਆਏ, ਉਹ ਲੁਕ ਲੁਕ ਕੇ ਆਏ ਕਿਸੇ ਸਿੰਘ ਨੇ ਉਹਨਾਂ ਨੂੰ ਆਉਂਦਿਆਂ ਨਾ ਦੇਖਿਆ । ਗੁਲ ਖਾਂ ਤੇ ਅਤਾਉਲਾ ਤਾਂ ਬਾਹਰ ਖਲੋਤੇ ਰਹੇ ਪਰ ਉਹ ਤੀਸਰਾ ਪਠਾਣ ਅੰਦਰ ਤੰਬੂ ਵਿਚ ਦਾਖਲ ਹੋਇਆ । ਉਹ ਦਾਖਲ ਹੋਇਆ ਤੰਬੂ ਦੇ ਪਛਾੜੀ ਦੀ ਕਿਉਂਕਿ ਅਗਲੇ ਪਾਸੇ ਪਹਿਰਾ ਸੀ ।

ਸਤਿਗੁਰੂ ਜੀ ਵੱਖੀ ਪਰਨੇ ਲੇਟੇ ਹੋਏ ਸਨ । ਸੁਰਤ ਕਿਸੇ ਵਿਚਾਰ ਨਾਲ ਜੁੜੀ ਹੋਈ ਸੀ । ਦੱਬੇ ਪੈਰ ਪਠਾਣ ਬੱਚਾ ਅੰਦਰ ਗਿਆ । ਉਸ ਨੇ ਤੰਬੂ ਵਿਚ ਨਿਗਾਹ ਫੇਰੀ ਚਮਕਦੀ ਕਟਾਰ ਛੁਰੇ ਵਰਗੀ ਉਹਦੇ ਹੱਥ ਵਿਚ ਸੀ । ਉਸ ਨੇ ਜਾਂਦਿਆਂ ਹੀ ਅੱਖ ਦੇ ਫੋਰ ਵਿਚ ਸਾਹਿਬਾਂ ਤੇ ਵਾਰ ਕਰ ਦਿਤਾ । ਕਟਾਰ ਵੱਖੀ ਵਿਚ ਖੋਭ ਦਿਤੀ । ਪਹਿਲੇ ਵਾਰ ਦੇ ਪਿਛੋਂ ਦੂਸਰਾ ਵਾਰ ਕੀਤਾ ਉਸ ਵਾਰ ਕਰਨ ਤਕ ਸਤਿਗੁਰੂ ਜੀ ਸੰਭਲ ਗਏ । ਸਾਹਿਬਾਂ ਨੇ ਆਪਣੀ ਪੀੜ ਜ਼ਖਮ ਲਹੂ ਕਿਸੇ ਚੀਜ਼ ਦਾ ਵਿਚਾਰ ਨਾ ਕੀਤਾ । ਸ੍ਰੀ ਸਾਹਿਬ ਚੁਕ ਕੇ ਪਠਾਣ ਬੱਚੇ ਉਤੇ ਐਸਾ ਵਾਰ ਕੀਤਾ ਕਿ ਇਕੋ ਵਾਰ ਨਾਲ ਉਸ ਦੇ ਦੋ ਟੋਟੇ ਕਰ ਦਿਤੇ । ਟੋਟੇ ਕਰਨ ਪਿਛੋਂ ਆਪਣੇ ਜ਼ਖਮਾਂ ਨੂੰ ਕਪੜੇ ਨਾਲ ਘੁਟ ਕੇ ਸਤਿਗੁਰੂ ਜੀ ਨੇ ਬਾਹਰ ਅਵਾਜ਼ ਦਿਤੀ 'ਕੋਈ ਹੈ ?'

ਸਤਿਗੁਰੂ ਜੀ ਦੀ ਆਵਾਜ਼ ਸੁਣ ਕੇ ਸੇਵਾਦਾਰ ਅੰਦਰ ਆਇਆ। ਸਾਹਿਬਾਂ ਦੀ ਤਲਵਾਰ ਲਹੂ ਨਾਲ ਰੰਗੀ ਦੇਖ ਕੇ ਤੇ ਸਾਹਿਬਾਂ ਦਾ ਇਸ਼ਾਰਾ ਦੇਖ ਕੇ ਹੈਰਾਨ ਹੋਇਆ। ਉਸ ਨੇ ਬਾਹਰ ਨਿਕਲ ਕੇ ਰੌਲਾ ਪਾ ਦਿੱਤਾ। ਉਸ ਰੌਲੇ ਨੂੰ ਸੁਣ ਕੇ ਗੁਲ ਖਾਂ ਤੇ ਅਤਾਉਲਾ ਖਾਂ ਨੱਸ ਉਠੇ। ਸਤਿਗੁਰੂ ਜੀ ਦੇ ਦਲੇਰ ਸਿੰਘਾਂ ਨੇ ਬਾਜ ਵਾਂਗ ਉਛਲ ਕੁੱਦ ਕੇ ਉਹਨਾਂ ਨੂੰ ਫੜ ਲਿਆ। ਲੜਾਈ ਹੋਈ ਉਸ ਲੜਾਈ ਵਿਚ ਦੋਵੇਂ ਦੁਸ਼ਟ ਮਾਰੇ ਗਏ। ਦੋਹਾਂ ਨੇ ਕੀਤੀ ਦਾ ਫਲ ਪਾ ਲਿਆ। ਉਹਨਾਂ ਦੁਸ਼ਟਾਂ ਦੀਆਂ ਰੂਹਾਂ ਨੂੰ ਨਰਕਾਂ ਵਲ ਲਿਜਾਣ ਵਾਸਤੇ ਉਸੇ ਵੇਲੇ ਨਰਕਾਂ ਦੇ ਦੂਤ ਆ ਪੁਜੇ। ਉਹਨਾਂ ਕੁਟ ਕੁਟ ਕੇ ਭੁਗਤ ਸਵਾਰੀ ਤੇ ਫਿਰ ਲੈ ਤੁਰੇ ਮਹਾਂ ਭਿਆਨਕ ਨਰਕਾਂ ਦੀ ਅੱਗ ਵੱਲ।

ਦੋਹਾਂ ਪਠਾਣਾਂ ਨੂੰ ਸੋਧ ਕੇ ਸਿੰਘ ਸਤਿਗੁਰੂ ਜੀ ਵਲ ਮੁੜੇ। ਉਹਨਾਂ ਨੇ ਸਤਿਗੁਰੂ ਜੀ ਨੂੰ ਦੇਖਿਆ। ਜ਼ਖਮ ਡੂੰਘੇ ਸਨ। ਬਹੁਤ ਡੂੰਘੇ ਜ਼ਖਮ ਦੇਖ ਕੇ ਸਿੰਘ ਘਬਰਾ ਗਏ। ਉਹਨਾਂ ਦੀ ਘਬਰਾਹਟ ਨੂੰ ਦੂਰ ਕਰਨ ਵਾਸਤੇ ਸਤਿਗੁਰੂ ਜੀ ਨੇ ਹੌਂਸਲਾ ਦਿਤਾ। ਸਾਹਿਬਾਂ ਨੇ ਬਚਨ ਕੀਤਾ—'ਕੋਈ ਚਿੰਤਾ ਨਾ ਕਰੋ। ਅਕਾਲ ਪੁਰਖ ਦਾ ਭਾਣਾ ਜਿਵੇਂ ਹੋਣਾ ਹੈ ਹੋ ਕੇ ਰਹਿਣਾ ਹੈ। ਬਸ ਤੁਸੀਂ ਜਰਾਹ ਮਲ੍ਹਮ ਪੱਟੀ ਕਰਨ ਵਾਲੇ ਨੂੰ ਸੱਦੋ। ਜਦ ਜ਼ਖਮ ਘਾਉ ਸੀਤਾ ਜਾਵੇਗਾ ਤਾਂ ਅਸੀਂ ਠੀਕ ਹੋ ਜਾਵਾਂਗੇ, ਭਾਣਾ ਅਮਿੱਟ ਹੈ। ਹੋਣੀ ਹੋ ਕੇ ਰਹਿੰਦੀ ਹੈ। ਇਸ ਪਠਾਣ ਦੀ ਲੋਥ ਨੂੰ ਬਾਹਰ ਲੈ ਜਾਵੋ।' ਸਿੰਘਾਂ ਨੇ ਦੇਖਿਆ ਕਿ ਤੰਬੂ ਦੀ ਨੁਕਰੇ ਪਠਾਣ ਦੇ ਦੋ ਡੱਕਰੇ ਹੋਏ ਪਏ ਸਨ ਅਤੇ ਲਾਗੇ ਲਹੂ ਦੀ ਛਪੜੀ ਲਗੀ ਹੋਈ ਸੀ। ਸਿੰਘਾਂ ਨੇ ਝੱਟ ਪੱਟ ਚੁਕ ਕੇ ਬਾਹਰ ਜਾ ਸੁਟਿਆ ਤੇ ਲਹੂ ਨੂੰ ਤੰਬੂ ਵਿਚੋਂ ਸਾਫ ਕੀਤਾ। ਇੰਨੇ ਚਿਰ ਨੂੰ ਜਰਾਹ ਆ ਪੁਜੇ। ਉਸ ਨੇ ਸਤਿਗੁਰੂ ਜੀ ਦੇ ਜ਼ਖਮ ਨੂੰ ਮਲ੍ਹਮ ਲਾ ਕੇ ਪੱਟੀ ਬੰਨ੍ਹੀ। ਸਤਿਗੁਰੂ ਜੀ ਨੇ ਪੀੜ ਮਹਿਸੂਸ ਨਹੀਂ ਕੀਤੀ ਮੁਸਕਰਾਉਂਦੇ ਹੋਏ ਸਿੰਘਾਂ ਨਾਲ ਬਚਨ ਕਰਦੇ ਰਹੇ।

ਲਹੂ ਤਾਂ ਬੰਦ ਹੋ ਗਿਆ, ਪਰ ਘਾਉ ਐਨਾ ਵੱਡਾ ਸੀ ਜਿਸਦਾ ਸਿਊਣਾ ਬਹੁਤ ਕਠਿਨ ਸੀ। ਜਰਾਹ ਦਾ ਵਿਚਾਰ ਕੁਝ ਹੋਰ ਸੀ ਪਰ ਉਹ ਚੁਪ ਸੀ ਮਨ ਦੀ ਦ੍ਰਿਸ਼ਟੀਕੋਨ ਉਹ ਪ੍ਰਗਟ ਨਹੀਂ ਸੀ ਕਰ ਸਕਦਾ, ਕਿਉਂਕਿ ਸਤਿਗੁਰੂ ਜੀ ਹੌਂਸਲਾ ਦੇਈ ਜਾਂਦੇ ਸਨ ਕਿ ਉਹਨਾਂ ਨੂੰ ਕੋਈ ਤਕਲੀਫ ਨਹੀਂ ਉਹ ਤਕੜੇ ਹੋ ਜਾਣਗੇ।

# ੩੩. ਜ਼ਖਮਾਂ ਤੇ ਤੋਪਿਆਂ ਦਾ ਟੁੱਟਣਾ

ਖ਼ੂਨ ਬਹੁਤ ਵੱਗਣ ਦੇ ਕਾਰਨ ਸਤਿਗੁਰੂ ਜੀ ਦਾ ਰੰਗ ਪੀਲਾ ਹੋ ਗਿਆ, ਪਰ ਚਿਹਰੇ ਉਤੇ ਖੇੜਾ ਤੇ ਬੁਲ੍ਹਾਂ ਤੋਂ ਮੁਸਕਰਾਹਟ ਦੂਰ ਨਾ ਹੋਈ। ਸਿੰਘ ਕੋਲ ਬੈਠੇ ਰਹਿਣ ਲੱਗੇ ਉਹਨਾਂ ਨੂੰ ਖਾਣਾ ਪੀਣਾ ਬਿਲਕੁਲ ਨਹੀਂ ਸੀ ਸੁਝਦਾ। ਉਹ ਤਾਂ ਬਹੁਤ ਹੀ ਉਦਾਸ ਸਨ ਕਿਉਂਕਿ ਸਤਿਗੁਰੂ ਜੀ ਦੇ ਦਰਸ਼ਨਾਂ ਨਾਲ ਹੀ ਉਹ ਜੀਉਂਦੇ ਸਨ, ਉਹ ਘੜੀ ਘੜੀ ਸਾਹਿਬਾਂ ਨੂੰ ਪੁਛਦੇ ਸਨ—'ਹੁਣ ਕੀ ਹੋਵੇਗਾ? ਕੀ ਬਣੇਗਾ? ਅਸੀਂ ਕੀ ਕਰਾਂਗੇ?'

ਐਸੇ ਸਵਾਲਾਂ ਦਾ ਸਾਹਿਬ ਉੱਤਰ ਦੇਂਦੇ—'ਗੁਰੂ ਘਰ ਦੇ ਪਰੇਮੀਓ! ਚਿੰਤਾ ਨਾ ਕਰੋ, ਅਕਾਲ ਪੁਰਖ ਤੁਸਾਂ ਦੀ ਸਹਾਇਤਾ ਕਰਦਾ ਰਹੇਗਾ। ਅਸੀਂ ਤਾਂ ਸਦਾ ਸਿੰਘਾਂ ਦੇ ਅੰਗ ਸੰਗ ਰਹਾਂਗੇ। ਤੁਸਾਂ ਚੜ੍ਹਦੀਆਂ ਕਲਾ ਵਿਚ ਰਹਿਣਾ ਹੈ ਜੋ ਅਕਾਲ ਪੁਰਖ ਦਾ ਭਾਣਾ ਹੈ ਉਹ ਹੋ ਕੇ ਹੀ ਰਹਿੰਦਾ ਹੈ।'

'ਕੀ ਤੁਰਕ ਦਾ ਭਰੋਸਾ ਕੀਤਾ ਜਾ ਸਕਦਾ ਹੈ?'

ਸਤਿਗੁਰੂ ਜੀ ਚੁਪ ਰਹੇ, ਉਨ੍ਹਾਂ ਸੋਚ ਕੇ ਉੱਤਰ ਦਿੱਤਾ—'ਹਾਂ ਅਸੀਂ ਸਾਰੀ ਤੁਰਕ ਜਾਤੀ (ਮੁਸਲਮਾਨਾਂ) ਨੂੰ ਬੇਈਮਾਨ ਨਹੀਂ ਸਮਝਦੇ ਹਾਂ। ਐਸੇ ਅਕ੍ਰਿਤਘਣ, ਦੇਸ਼-ਧਰੋਹੀ, ਲਾਲਚੀ ਤੇ ਵਿਕ ਜਾਣ ਵਾਲੇ ਬੰਦੇ ਹਰ ਇਕ ਕੌਮ ਵਿਚ ਸਦਾ ਹੁੰਦੇ ਹਨ। ਇਹਨਾਂ ਪਠਾਣਾਂ ਨੇ ਜੋ ਕਰਮ ਕੀਤਾ ਹੈ, ਇਹ ਲਾਲਚ ਵਿਚ ਆ ਕੇ ਕੀਤਾ ਹੈ, ਪਰ ਉਹਨਾਂ ਦੀ ਵੀ ਜਾਨ ਗਈ। ਉਹ ਜੀਉਂਦੇ ਜੀ ਧਨ ਪ੍ਰਾਪਤ ਨਾ ਕਰ ਸਕੇ। ਬਸ ਉਹਨਾਂ ਨੂੰ ਮੌਤ ਦਾ ਇਨਾਮ ਮਿਲ ਗਿਆ। ਨਾ ਦੀਨ ਮਿਲਿਆ ਨਾ ਦੁਨੀਆਂ ਮਿਲੀ। ਸਿੱਧੇ ਹੀ ਨਰਕ ਕੁੰਡ ਵਲ ਚਲੇ ਗਏ। ਤਿੰਨਾਂ ਦਾ ਕਾਲ ਨੇੜੇ ਆਇਆ ਹੋਇਆ ਸੀ। ਵਿਧ ਮਾਤਾ ਨੇ ਉਹਨਾਂ ਦੀ ਮੌਤ ਇਸੇ ਤਰ੍ਹਾਂ ਲਿਖੀ ਸੀ, ਸੋ ਪੂਰੀ ਹੋ ਗਈ। ਅਸਾਂ ਨੂੰ ਉਨ੍ਹਾਂ ਹੱਥੋਂ ਸ਼ਹੀਦ ਹੋਣਾ ਹੋਵੇਗਾ। ਇਹ ਚੰਗੀ ਗੱਲ ਹੈ, ਮੁਗ਼ਲ ਰਾਜ ਦੀਆਂ ਜੜ੍ਹਾਂ ਪੁੱਟਣ ਵਾਸਤੇ ਸ਼ਾਇਦ ਸਾਡੀ ਲੋੜ ਸੀ। ਸਤਿਗੁਰੂ ਨਾਨਕ ਦੇਵ ਜੀ ਦੀ ਸਿਖੀ ਦੀ ਫੁਲਵਾੜੀ ਨੂੰ ਮਹਿਕਾਉਣ ਵਾਸਤੇ ਅਤੇ ਖਾਲਸਾ ਪੰਥ ਦੇ ਬਾਗ ਨੂੰ ਅਸਾਂ ਦੇ ਖ਼ੂਨ ਦੀ ਲੋੜ ਹੋਵੇਗੀ। ਜੀਵਨ ਅੰਸ ਉਹ ਹੀ ਚੰਗਾ ਹੈ, ਜਿਹੜਾ ਵਤਨ ਤੇ ਧਰਮ ਬਦਲੇ ਸ਼ਹੀਦ ਹੁੰਦਾ ਹੈ। ਉਹ ਸਵਰਗਾਂ ਨੂੰ ਜਾਂਦਾ ਹੈ। ਉਸਦਾ ਜੀਵਨ ਸਫਲ ਹੁੰਦਾ ਹੈ, ਦਾਤਾ ਪਿਤਾ

ਪੁੱਤਰਾਂ, ਮਾਤਾ ਜੀ ਤੇ ਆਪਣੇ ਆਪ ਦੀ ਕੁਰਬਾਨੀ ਦੇ ਕੇ ਵੀ ਅਸਾਂ ਦੀ ਅਜੇ ਰੀਝ ਨਹੀਂ ਲੱਥੀ। ਹੋਰ ਪਰਵਾਰ ਹੁੰਦਾ ਤਾਂ ਉਹ ਵੀ ਸ਼ਹੀਦ ਕਰਾ ਦੇਣਾ ਸੀ। ਸਿੰਘੋ ! ਸ਼ਹੀਦੀਆਂ ਨਾਲ ਸਿੱਖੀ ਦੀ ਰੂਹ ਕਦੀ ਨਹੀਂ ਮਰ ਸਕਦੀ। ਉਹ ਵਧੇਗੀ ਜ਼ਰੂਰ ਵਧੇਗੀ। ਮੁਗਲ ਰਾਜ ਦਾ ਅੰਤ ਹੋ ਜਾਵੇਗਾ। ਸ਼ਾਹ ਪਾਗਲ ਹੋ ਕੇ ਮਰੇਗਾ। ਬੇਈਮਾਨ ਨੇ ਅਸਾਂ ਨਾਲ ਧੋਖਾ ਕੀਤਾ ਹੈ। ਕੌਲ ਇਕਰਾਰ ਕਰ ਕੇ ਭੁਲਿਆ ਹੈ। ਅਸਾਂ ਨੇੜੇ ਲਿਆਉਣ ਦਾ ਯਤਨ ਕੀਤਾ ਸੀ ਪਰ ਉਹ ਦੂਰ ਚਲਿਆ ਗਿਆ। ਉਹ ਬੇਈਮਾਨ ਜਿਨ੍ਹਾਂ ਹਾਕਮਾਂ ਪਾਸੋਂ ਡਰਦਾ ਰਿਹਾ ਹੈ ਉਹ ਜਰੂਰ ਹੀ ਮਾਰੇ ਜਾਣਗੇ।'

ਇਸ ਤਰ੍ਹਾਂ ਬਚਨ ਕਰਦੇ ਕਰਦੇ ਸਤਿਗੁਰੂ ਜੀ ਉਪਰ ਉਠੇ ਉਨ੍ਹਾਂ ਦਾ ਚਿੱਤ ਕੀਤਾ ਕਿ ਮੰਜੇ ਤੋਂ ਉਠ ਕੇ ਉਹ ਬਾਹਰ ਫਿਰਨ ਜਿਉਂ ਹੀ ਸਾਹਿਬ ਮੰਜੇ ਤੋਂ ਉਠੇ ਤਿਉਂ ਹੀ ਜਖਮਾਂ ਦੇ ਤੋਪੇ ਟੁਟ ਗਏ। ਤੋਪੇ ਟੁਟਣ ਦੇ ਨਾਲ ਲਹੂ ਦੀ ਫੁਹਾਰ ਚਲ ਪਈ, ਉਸ ਨੂੰ ਦੇਖ ਕੇ ਸਿੰਘਾਂ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਉਹਨਾਂ ਨੇ ਝਟਪਟ ਸਤਿਗੁਰੂ ਜੀ ਨੂੰ ਮੰਜੇ ਉਤੇ ਲਿਟਾ ਦਿਤਾ ਤੇ ਹੁਕਮ ਕੀਤਾ ਕਿ ਜਰਾਹ ਛੇਤੀ ਆਵੇ, ਜਰਾਹ ਆਇਆ ਜ਼ਖਮ ਦੁਬਾਰਾ ਸਿਉਂ ਦਿਤੇ ਗਏ। ਪੂਰਾ ਦਿਨ ਸਾਹਿਬਾਂ ਨੂੰ ਬੇਹੋਸ਼ੀ ਰਹੀ। ਇਸ ਸਮੇਂ ਸਤਿਗੁਰੂ ਜੀ ਦੇ ਸ਼ਰਧਾਲੂ ਪਿਆਰਿਆਂ ਤੇ ਸਿਦਕੀ ਸਿੰਘਾਂ ਨੇ ਇਕ ਚਿੱਤ ਹੋ ਕੇ ਅਰਦਾਸ ਕੀਤੀ, ਅਰਦਾਸ ਪੂਰੀ ਹੋਣ ਤੇ ਸਾਹਿਬਾਂ ਨੂੰ ਹੋਸ਼ ਆਈ। ਸਿੰਘਾਂ ਨੇ ਖੁਸ਼ੀ ਮਨਾਈ ਤੇ ਕੜਾਹ ਪ੍ਰਸ਼ਾਦ ਦੇ ਗਫੇ ਵੰਡੇ। ਖੁਸ਼ੀਆਂ ਮਨਾਈਆਂ ਗਈਆਂ। ਵੈਦ ਰਾਜਾਂ ਤੇ ਜਰਾਹਾਂ ਅਤੇ ਅਕਾਲ ਪੁਰਖ ਦੀ ਸਹਾਇਤਾ ਨਾਲ ਸਤਿਗੁਰੂ ਜੀ ਬਚਨ ਬਿਲਾਸ ਕਰਨ ਜੋਗੇ ਹੋ ਗਏ ਸਨ।

ਹੁਣ ਸਾਹਿਬਾਂ ਗੁਪਤ ਹਾਲ ਨਹੀਂ ਰਖਿਆ। ਉਹਨਾਂ ਨੇ ਸਾਰੇ ਸਿੰਘਾਂ ਨੂੰ ਆਪਣੇ ਪਾਸ ਸੱਦਿਆ ਤੇ ਇਉਂ ਬਚਨ ਕੀਤਾ—'ਸਿੰਘੋ ! ਹੁਣ ਅਸਾਂ ਦੇ ਜਾਣ ਦਾ ਸਮਾਂ ਆ ਪੁੱਜਾ ਹੈ। ਵਾਹਿਗੁਰੂ ਨੂੰ ਜਾ ਕੇ ਮਿਲਣਾ ਹੈ। ਜਿਥੋਂ ਆਏ ਸਾਂ, ਮੁੜ ਉਥੇ ਹੀ ਜਾਣਾ ਹੈ, ਕਿਉਂਕਿ ਜੀਵਨ ਭੋਗਣ ਦੇ ਜਿੰਨੇ ਦਿਨ ਲਿਖੇ ਸਨ, ਸੋ ਪੂਰੇ ਹੋ ਗਏ। ਜਿਵੇਂ-ਜਿਵੇਂ ਭਾਣਾ ਸੀ ਤਿਵੇਂ-ਤਿਵੇਂ ਸੇਵਾ ਕਰ ਲਈ ਤੇ ਧਰਮ ਕਰਮ ਗਿਆਨ ਤੇ ਸੱਤਯ ਦਾ ਉਪਦੇਸ਼ ਦਿਤਾ। ਹੁਣ ਅਸਾਂ ਤੁਸਾਂ ਕੋਲੋਂ, ਦੇਸ ਕੋਲੋਂ ਤੇ ਖਾਲਸਾ ਪੰਥ ਕੋਲੋਂ ਦੂਰ ਜਾਣਾ ਹੈ। ਤੁਸਾਂ ਚਿੰਤਾ ਨਾ ਕਰਨੀ,

ਦੇਸ਼ ਜਾ ਕੇ ਸਾਰੇ ਹਾਲ ਦੱਸ ਦੇਣੇ।'

ਸਾਹਿਬਾਂ ਦੀ ਪਵਿਤ੍ਰ ਜ਼ਬਾਨ ਤੋਂ ਨਿਕਲੇ ਹੋਏ ਸਾਰੇ ਸ਼ਬਦ ਸਾਰੇ ਹੀ ਸੱਤਯ ਰੂਪ ਹੁੰਦੇ ਸਨ, ਇਸ ਕਰਕੇ ਸਿੰਘ ਸੁਣ ਕੇ ਬਹੁਤ ਹੈਰਾਨ ਹੋਏ। ਉਹਨਾਂ ਦੇ ਸਾਹ ਉਤਾਂਹ ਹੀ ਰਹਿ ਗਏ ਤੇ ਉਹ ਘਬਰਾ ਗਏ। ਕਈਆਂ ਦੇ ਨੇਤ੍ਰਾਂ ਵਿਚ ਜਲ ਆ ਗਿਆ ਅਤੇ ਤਾਂ ਵੀ ਇਕ ਸਿੰਘ ਚੁਪ ਨਾ ਰਹਿ ਸਕਿਆ। ਉਸ ਨੇ ਬੇਨਤੀ ਕੀਤੀ—'ਮਹਾਰਾਜ! ਇਹ ਕੀ ਕੌਤਕ ਹੈ ? ਆਪ ਕੀ ਆਖ ਰਹੇ ਹੋ ? ਕੀ ਹੁਣ ਅਸਾਂ ਨੂੰ ਛੱਡ ਕੇ ਤੁਰ ਜਾਵੋਗੇ। ਦੂਰ ਚਲੇ ਜਾਵੋਗੇ, ਬਹੁਤ ਹੀ ਦੂਰ।'

ਦੂਸਰੇ ਨੇ ਪੁਛਿਆ—'ਹੇ ਦਾਤਾ! ਅਸਾਂ ਨੂੰ ਦੱਸੋ ਹੁਣ ਗੁਰੂ ਕੌਣ ਹੋਵੇਗਾ ? ਲੋਕਾਈ ਕਿਸ ਦੀ ਚਰਨੀਂ ਲਗੇਗੀ। ਕੌਣ ਸੁਣੇਗਾ ਫਰਿਆਦ ਨੂੰ।' ਤੀਸਰਾ ਸਿੰਘ ਕੁਰਲਾਇਆ—'ਅਸਾਂ ਨੂੰ ਵੀ ਸਾਥ ਹੀ ਲੈ ਚਲੋ। ਹੇ ਕਲਗੀਧਰ ਪਿਤਾ! ਆਪ ਦੇ ਪਿਛੋਂ ਅਸਾਂ ਦਾ ਜੀਊਂਦੇ ਰਹਿਣਾ ਬਹੁਤ ਕਠਿਨ ਹੈ। ਅਸੀਂ ਤਾਂ ਆਪ ਦੇ ਦਰਸ਼ਨ ਕਰ ਕੇ ਜੀਊਂਦੇ ਹਾਂ ਅਸਾਂ ਦਾ ਕੌਣ ਆਸਰਾ ਹੈ ?'

ਇਹਨਾਂ ਸਾਰੀਆਂ ਗੱਲਾਂ ਨੂੰ ਸੁਣ ਕੇ ਸਤਿਗੁਰੂ ਜੀ ਮਿਹਰ ਦੇ ਘਰ ਆਏ ਉਹਨਾਂ ਨੇ ਉਪਦੇਸ਼ ਕੀਤਾ।

## ੩੪. ਸਤਿਗੁਰੂ ਜੀ ਦਾ ਅੰਤਮ ਉਪਦੇਸ਼

ਸਤਿਗੁਰੂ ਜੀ ਦੇ ਸ਼ਰਧਾਲੂਆਂ ਤੇ ਸਿੰਘਾਂ ਨੂੰ ਜਿਸ ਵੇਲੇ ਪਤਾ ਲੱਗਾ ਕਿ ਸਤਿਗੁਰੂ ਜੀ ਪ੍ਰਲੋਕ ਗਮਨ ਕਰਨ ਵਾਲੇ ਹਨ। ਇਕ ਪਠਾਣ ਨੇ ਸਾਹਿਬਾਂ ਨੂੰ ਜ਼ਖਮੀ ਕਰ ਦਿਤਾ ਅਤੇ ਸਾਹਿਬਾਂ ਨੇ ਇਹ ਬਚਨ ਵੀ ਕਰ ਦਿਤਾ ਹੈ ਕਿ ਉਹ ਜਾ ਰਹੇ ਹਨ। ਅਕਾਲ ਪੁਰਖ ਦਾ ਹੁਕਮ ਬਸ ਅੱਜ ਕੱਲ ਆਉਣ ਵਾਲਾ ਹੈ ਤਾਂ ਬਹੁਤ ਸਾਰੇ ਲੋਕ ਸਾਹਿਬਾਂ ਦੇ ਦਰਸ਼ਨ ਕਰਨ ਵਾਸਤੇ ਆਏ। ਇਸ ਤਰ੍ਹਾਂ ਵਾਹਵਾ ਇਕ ਭੀੜ ਹੋ ਗਈ। ਉਸ ਦਿਨ ਸੋਮਵਾਰ ਕਤਕ ਸੁਦੀ (੨) ਦੂਜ ਸੀ।

ਉਹ ਭੀੜ ਦੇਖ ਕੇ ਸਾਹਿਬ ਉਠ ਕੇ ਬੈਠ ਗਏ। ਲੰਮੇ ਤੇ ਉਚੇ ਸਿਰਹਾਣਿਆਂ ਦਾ ਆਸਰਾ ਦਿਤਾ ਗਿਆ। ਸਾਹਿਬਾਂ ਨੇ ਸਾਰੀ ਸੰਗਤ ਵਲ ਦੇਖਿਆ ਤੇ ਸੰਗਤ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਅੰਮ੍ਰਿਤ ਕਟੋਰੇ ਵਲ ਹੋਏ ਨੈਣਾਂ ਵਲ ਤੱਕਿਆ, ਜਿਨ੍ਹਾਂ ਦੀ ਚਮਕ ਬਹੁਤ ਹੀ ਤੇਜ ਸੀ, ਮੇਹਰਾਂ ਦਾ ਮੀਂਹ ਵਰ੍ਹ ਰਿਹਾ

ਸੀ, ਸਾਹਿਬਾਂ ਨੇ ਬਚਨ ਕੀਤਾ—'ਸਿੰਘੋ ! ਅਕਾਲ ਪੁਰਖ ਦਾ ਸਿਮਰਨ ਕਰਿਆ ਕਰਨਾ। ਦੇਹ ਛੱਡ ਰਹੇ ਹਾਂ, ਪਰ ਆਤਮਾ ਰੂਹ ਤੁਸਾਂ ਦੇ ਕੋਲ ਰਿਹਾ ਕਰੇਗੀ। ਅਸਾਂ ਦੇ ਪਿਛੋਂ ਦੇਹ ਧਾਰੀ ਗੁਰੂ ਕੋਈ ਨਹੀਂ ਹੋਵੇਗਾ, ਪੰਜ ਪਿਆਰੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖਾਲਸਾ ਪੰਥ ਹੋਣਗੇ । ਇਕ ਇਹਨਾਂ ਜਾਂ ਸਾਰੇ ਸਿੰਘਾਂ ਦਾ ਜਥੇਦਾਰ ਹੋਵੇਗਾ, ਜਿਸ ਦੀ ਚੋਣ ਸਿੰਘ ਆਪ ਕਰਿਆ ਕਰਨਗੇ। ਆਪਣਾ ਜਥੇਦਾਰ ਚੁਣ ਕੇ ਫਿਰ ਉਹ ਆਪ ਹੀ ਉਸ ਦਾ ਹੁਕਮ ਮੰਨਿਆ ਕਰਨਗੇ। ਹੁਕਮ ਮੰਨੇਗਾ ਜਿਹੜੇ ਉਹੋ ਹੀ ਪੂਰਨ ਪਦ ਪ੍ਰਾਪਤ ਹੋਵੇਗਾ ਜੋ ਮਰਿਆਦਾ ਕਰਨੀ ਉਹ ਗੁਰਮਤਿ ਅਨੁਸਾਰ ਕਰਨੀ। ਕੜਾਹ ਪ੍ਰਸ਼ਾਦਿ ਕਰ ਕੇ ਪੰਜ ਪਿਆਰਿਆਂ ਦੀ ਹਜ਼ੂਰੀ ਵਿਚ ਕਿਸੇ ਕੰਮ ਨੂੰ ਅਰੰਭ ਕਰਨਾ ਹੈ। ਖਾਲਸਾ ਮੇਰਾ ਰੂਪ ਹੈ। ਮੇਰਾ ਤਨ ਤੇ ਧਨ ਹੈ ਜਾਨ ਹੈ। ਬਸ ਖਾਲਸਾ ਪੰਥ ਅਮਰ ਰਹੇਗਾ।' ਇਉਂ ਆਖਦੇ ਹੋਏ ਸਤਿਗੁਰੂ ਜੀ ਸ਼ਾਂਤ ਹੋ ਗਏ। ਪਿਆਰੇ ਸਿੰਘ ਉਹਨਾਂ ਵੱਲ ਦੇਖ ਕੇ ਬੜੇ ਹੈਰਾਨ ਹੁੰਦੇ ਸਨ, ਸਾਹਿਬਾਂ ਨੇ ਚੁਪ ਨੂੰ ਤੋੜ ਕੇ ਐਲਾਨ ਕੀਤਾ— 'ਸਿੰਘੋ ! ਅੰਮ੍ਰਿਤ ਪ੍ਰਚਾਰ ਕਰੀ ਜਾਣਾ। ਦੱਸੀਆਂ ਕੁਰਹਿਤਾਂ ਦਾ ਤਿਆਗ ਕਰਨਾ। ਪੰਜਾਂ ਕਕਾਰਾਂ ਨੂੰ ਧਾਰਨ ਕਰੀ ਰੱਖਣਾ। ਤੇਗ ਦਾ ਤੇ ਅਕਾਲ ਪੁਰਖ ਦਾ ਆਸਰਾ ਲੈਣਾ। ਮੈਦਾਨੇ-ਜੰਗ ਤੋਂ ਨਾ ਡਰਨਾ। ਮਜ਼ਲੂਮਾਂ ਨਾਰੀਆਂ ਤੇ ਧਰਮ ਦੇਸ਼ ਦੀ ਸੁਤੰਤਰਤਾ ਨੂੰ ਬਚਾਉਣ ਵਾਸਤੇ ਆਪਣੀ ਜਾਨ ਤਕ ਵਾਰ ਦੇਣੀ। ਜੋ ਕੁਝ ਹੈ ਸੋ ਵਾਹਿਗੁਰੂ ਦਾ ਹੈ, ਬੰਦੇ ਦਾ ਕੁਝ ਵੀ ਨਹੀਂ। ਅਕਾਲ ਪੁਰਖ ਤੇ ਭਰੋਸਾ ਰੱਖਣਾ। ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰੀ ਜਾਣਾ। ਮੜ੍ਹੀ ਮਸਾਣਾਂ ਦੀ ਪੂਜਾ ਨਾ ਕਰਨੀ। ਅਸਾਂ ਪਿਛੋਂ ਅਸਾਂ ਦੀ ਯਾਦ ਕਾਇਮ ਨਾ ਕਰਨੀ। ਅਸੀਂ ਪ੍ਰਮੇਸ਼ਰ ਨਹੀਂ, ਵਾਹਿਗੁਰੂ ਦੇ ਸੇਵਕ ਹਾਂ। ਸੇਵਕ ਦੀਆਂ ਯਾਦਗਾਰਾਂ ਤਿਆਰ ਨਹੀਂ ਹੁੰਦੀਆਂ ਹਨ।'

ਇਹਨਾਂ ਬਚਨਾਂ ਦੇ ਪਿਛੋਂ ਬਹੁਤ ਸਾਰੇ ਸਿੰਘਾਂ ਨੇ ਹੋਰ ਬਚਨ ਕੀਤੇ। ਕਈਆਂ ਨੇ ਮਨ ਦੀਆਂ ਮੁਰਾਦਾਂ ਪੂਰੀਆਂ ਹੋਣ ਦੇ ਸਵਾਲ ਕੀਤੇ। ਸਾਹਿਬਾਂ ਨੇ ਕਿਸੇ ਨੂੰ ਨਰਾਜ ਨਹੀਂ ਕੀਤਾ। ਸਭ ਨੂੰ ਨਿਹਾਲ ਕੀਤਾ ਜੋ ਕੁਝ ਕਿਸੇ ਨੇ ਮੰਗਿਆ, ਉਹੋ ਹੀ ਕੁਝ ਸਤਿਗੁਰੂ ਜੀ ਨੇ ਅਕਾਲ ਪੁਰਖ ਪਾਸੋਂ ਉਹਨਾਂ ਦੀ ਝੋਲੀ ਪਵਾ ਕੇ ਬਖਸ਼ਸ਼ ਕੀਤੀ, ਪਰ ਸਭ ਨੂੰ ਦੁਖ ਤਾਂ ਇਹ ਸੀ ਕਿ ਸਤਿਗੁਰੂ ਜੀ ਵਿਛੜ ਰਹੇ ਹਨ। ਹੁਣ ਦੇ ਗਏ ਫਿਰ ਨਹੀਂ ਆਉਣਗੇ। ਰੂਪ ਦੇ ਰੂਪ ਦਿਲਾਂ ਵਿਚ

ਕੋਲ ਰਹਿਣਗੇ। ਇਸ ਨਾਲ ਕਲਜੁਗੀ ਜੀਵਾਂ ਦੀ ਤਸੱਲੀ ਨਹੀਂ ਸੀ ਹੁੰਦੀ। ਉਹ ਤਾਂ ਪ੍ਰਤੱਖ ਦੇਖਣ ਦੇ ਆਦੀ ਹੋ ਚੁਕੇ ਸਨ। ਸਤਿਗੁਰੂ ਨਾਨਕ ਦੇਵ ਜੀ ਤੋਂ ਲੱਗ ਕੇ ਦਸਮ ਪਾਤਸ਼ਾਹ ਤਕ ਦੇਹਧਾਰੀ ਗੁਰੂ ਚਲੇ ਆਏ। ਭੋਲੇ ਭਾਲੇ ਲੋਕ ਉਹਨਾਂ ਤੇ ਸ਼ਰਧਾ ਰੱਖਦੇ ਸਨ। ਹੁਣ ਕਿਵੇਂ ਮੰਨਣ ਕਿ ਅਗੇ ਨੂੰ ਦੇਹਧਾਰੀ ਗੁਰੂ ਨਹੀਂ ਹੋਵੇਗਾ ? ਦੇਹਧਾਰੀ ਗੁਰੂ ਤੋਂ ਬਿਨਾਂ ਕਿਵੇਂ ਉਹਨਾਂ ਨੂੰ ਆਤਮਕ ਸੁਖ ਦੀ ਪ੍ਰਾਪਤੀ ਹੋਵੇਗੀ ? ਉਹਨਾਂ ਲੋਕਾਂ ਨੂੰ ਉਸ ਵੇਲੇ ਸਮਝਾਉਣਾ ਵੀ ਕਠਨ ਸੀ ਸਤਿਗੁਰੂ ਜੀ ਨੇ ਭਾਵੇਂ ਬਹੁਤ ਯਤਨ ਕੀਤਾ ਕਿ ਸਿੰਘ ਉਹਨਾਂ ਦੇ ਪਿਛੋਂ ਨਾ ਵਿਆਕੁਲ ਹੋਣ ਤੇ ਨਾ ਥਾਂ ਥਾਂ ਗੁਰੂ ਬਣਾਂਦੇ ਰਹਿਣ। ਬਹੁਤ ਗੁਰੂਆਂ ਦਾ ਇਕ ਕਾਲ ਵਿਚ ਹੋਣਾ ਲੜਾਈ ਝਗੜੇ ਦਾ ਕਾਰਨ ਬਣ ਸਕਦਾ ਹੈ। ਸਤਿਗੁਰੂ ਜੀ ਨੇ ਤਾਂ ਸਾਰੀ ਬ੍ਰਹਮ ਤੇ ਆਤਮਕ ਸ਼ਕਤੀ ਸਤਿਗੁਰੂ ਨਾਨਕ ਦੇਵ ਜੀ ਦੀ ਮੇਹਰ ਨਾਲ ਖਾਲਸਾ ਪੰਥ ਨੂੰ ਬਖਸ਼ ਦਿੱਤੀ ਸੀ। ਖਾਲਸਾ ਪੰਥ ਸਤਿਗੁਰੂ ਜੀ ਦਾ ਨਾਦੀ ਪੁੱਤਰ ਹੈ। ਸਾਹਿਬ ਬਾਪ ਬਣ ਕੇ ਸਦਾ ਪੁੱਤਰਾਂ ਦੀ ਰਾਖੀ ਕਰਦੇ ਹਨ।

## ੩੫. ਸਤਿਗੁਰੂ ਜੀ ਦਾ ਜੋਤੀ ਜੋਤ ਸਮਾਉਣਾ

ਆਖਰ ਉਹ ਦਿਨ ਆ ਪੁੱਜਾ ਜੇਹੜਾ ਹਰ ਇਕ ਤੇ ਆਉਂਦਾ ਹੈ। ਜਿਸ ਨੇ ਵੀ ਮਾਂ ਦੇ ਪੇਟ ਤੋਂ ਜਨਮ ਲਿਆ ਹੈ ਉਸ ਨੇ ਦੇਹ ਸਰੀਰ ਛੱਡ ਕੇ ਜਰੂਰ ਜਾਣਾ ਹੈ। ਵਾਹਿਗੁਰੂ ਦੇ ਭਾਣੇ ਅੰਦਰ ਜੇਹੜੇ ਵੀ ਦਿਨ ਲਿਖੇ ਹੁੰਦੇ ਨੇ ਮਾਤ ਲੋਕ ਵਿਚ ਉਹ ਪੂਰੇ ਕਰਨੇ ਪੈਂਦੇ ਹਨ।

ਅੰਤ ਸਮਾਂ ਜਾਣ ਕੇ ਸਾਹਿਬਾਂ ਨੇ ਕਤਕ ਸੁਦੀ ੫ (੧੭੬੫) ਨੂੰ ਹਜੂਰੀ ਸਿੰਘਾਂ ਨੂੰ ਆਪਣੇ ਕੋਲ ਸੱਦਿਆ। ਕੋਲ ਸੱਦ ਕੇ ਸਿਰਹਾਣਿਆਂ ਦੀ ਢੋਅ ਲਾ ਕੇ ਸਤਿਗੁਰੂ ਜੀ ਬਿਰਾਜੇ ਅੰਤਲੇ ਹੁਕਮ ਕੀਤੇ—'ਸਿੰਘੋ ! ਅਸਾਂ ਹੁਣ ਫਤਹਿ ਗਜਾ ਜਾਣੀ ਹੈ। ਤੁਸਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ ਅਸਾਂ ਪਿਛੋਂ ਇਹ ਸਿੰਘਾਂ ਸਹਿਜਧਾਰੀ ਤੇ ਗੁਰੂ ਪੰਥੀਆਂ ਦੇ ਗੁਰੂ ਹੋਏ। ਇਸ ਦਾ ਪ੍ਰਕਾਸ਼ ਕਰਕੇ ਦੀਵਾਨ ਕਰਿਆ ਕਰਨਾ। ਇਸ ਦੇ ਅਗੇ ਨਮਸ਼ਕਾਰ ਕਰਨੀ ਤੇ ਗੁਰਮਤੇ ਕਰਨੇ। ਪੰਜਾਬ ਜਾ ਕੇ ਸਿੰਘਾਂ ਨੂੰ ਦੱਸ ਦੇਣਾ। ਇਥੇ ਇਕ ਸਿੰਘ ਤੋਂ ਬਿਨਾਂ ਕਿਸੇ ਨਾ ਰਹਿਣਾ। ਪੰਜਾਬ ਜਾ ਕੇ ਖਾਲਸਾ ਪੰਥ ਦੀ ਸੇਵਾ ਕਰਨੀ ਅਕਾਲ ਪੁਰਖ ਤੁਸਾਂ ਦੀ ਸਹਾਇਤਾ ਕਰਿਆ ਕਰੇਗਾ।'

ਇਉਂ ਥੋੜੇ ਜਿਹੇ ਬਚਨ ਕਰਕੇ ਸਤਿਗੁਰੂ ਜੀ ਸ਼ਾਂਤ ਚਿੱਤ ਹੋ ਕੇ ਬਿਰਾਜੇ ਰਹੇ ਬਹੁਤਾ ਕੁਝ ਆਖਿਆ ਨਾ ਜਾ ਸਕਿਆ । ਸਿੰਘ ਦਰਸ਼ਨ ਕਰ ਕਰਕੇ ਵਿਆਕੁਲ ਹੋ ਰਹੇ ਸਨ । ਹਰ ਕੋਈ ਯਤਨ ਕਰਦਾ ਸੀ ਕਿ ਉਹ ਸਬਰ ਸੰਤੋਖ ਨਾਲ ਚੁੱਪ ਰਹੇ ਵਾਹਿਗੁਰੂ ਦਾ ਹੁਕਮ ਮੰਨੇ ਪਰ ਸਤਿਗੁਰੂ ਜੀ ਨਾਲ ਜੇਹੜੀ ਪ੍ਰੀਤੀ ਸੀ ਉਹ ਸਬਰ ਨਹੀਂ ਸੀ ਕਰਨ ਦੇਂਦੀ । ਉਹ ਪ੍ਰੀਤ ਤਾਂ ਮਲੋਮਲੀ ਹਿਰਦੇ ਨੂੰ ਤਣਾਵਾਂ ਪਾਉਂਦੀ ਸੀ । ਸਤਿਗੁਰੂ ਜੀ ਦਾ ਚੇਹਰਾ ਦੇਖ ਕੇ ਸਾਰੇ ਜੀਉਂਦੇ ਸਨ । ਵਿਛੋੜਦੇ ਨਹੀਂ ਸੀ ਸੱਲ ਝੱਲਣਾ ਪਊ ਫਿਰ ਕੁਵੇਲੇ ਦਾ ਵਿਛੋੜਾ ? ਸਤਿਗੁਰੂ ਜੀ ਦੀ ਆਯੂ ਕੋਈ ਬਹੁਤੀ ਨਹੀਂ ਸੀ ਹੋਈ । ਸਿਰਫ ੪੨ ਕੁ ਸਾਲ ਹੀ ਸੀ । ੪੨ ਸਾਲ ਆਯੂ ਤਾਂ ਮਸਾਂ ਜਵਾਨੀ ਦੀ ਉਮਰ ਹੁੰਦੀ ਹੈ । ਜਵਾਨੀ ਉਮਰ ਵਿਚ ਐਸੇ ਮਹਾਨ ਆਗੂ ਦਾ ਜਨਤਾ ਕੋਲੋਂ ਵਿਛੜ ਜਾਣਾ ਕੁਦਰਤੀ ਤੌਰ ਤੇ ਦੁੱਖ ਦਾ ਕਾਰਨ ਹੈ । ਭਾਵੇਂ ਸਾਹਿਬਾਂ ਨੇ ਸਿੰਘਾਂ ਨੂੰ ਬਹੁਤ ਧੀਰਜ ਦਿੱਤੀ ਕਿ ਸਤਿਗੁਰੂ ਜੀ ਦੀ ਬਖਸ਼ੀ ਹੋਈ ਸਿੱਖੀ ਦੀ ਰੂਹ ਅਤੇ ਆਤਮਕ ਸ਼ਕਤੀ ਅਮਰ ਹੈ । ਉਹ ਸਦਾ ਕੰਮ ਕਰਦੀ ਰਹੇਗੀ ਚਿੰਤਾ ਨਾ ਕਰੋ ਫਿਰ ਵੀ ਸਿੰਘ ਧੀਰਜ ਨਹੀਂ ਸਨ ਕਰਦੇ ।

ਹਾਂ ਰਾਤ ਆ ਗਈ ਜਿਵੇਂ ਗੁਰ ਪ੍ਰਨਾਲੀ ਕਵੀ ਗੁਲਾਬ ਸਿੰਘ ਵਿਚ ਲਿਖਿਆ ਹੈ—

*ਕਾਤਿਕ ਸੁਦੀਓ ਪੰਚ ਵੀਰਵਾਰ ਦੋਪਹਿਰ*
*ਰਾਤ ਗਏ ਟਿਕੇ ਹੂੰ ਬੱਤੀ ਸਾਲ ਧਾਰੀਐ ॥*
*ਯਾਰਾਂ ਮਾਸ ਪਾਛੇ ਆਪ ਇਸ਼ਨਾਨ ਕਰਿ*
*ਅਰ ਕਮਰ ਸਜਾਕੇ ਪੁਰ ਮੈਂ ਨਦੇੜ ਭਾਰੀਐ ॥*
*ਗੋਦਾਵਰੀ ਤਟ ਪਰ ਸ਼ਬਦ ਗੁਰੋਂ ਕਾ ਜੀਕਾ*
*ਕੀਰਤ ਸੁਣੋ ਗੁਣੈ ਭੈ ਸਵਾਰੀਐ ॥*
*ਗੁਰੂ ਗ੍ਰੰਥ ਸਾਹਿਬ ਕੇ ਅਗੇ ਟਿਕੇ ਨਾ ਨਰੇਲ ਰਾਖਿ*
*ਮੱਥਾ ਟੇਕ ਕਰਿ ਬੇਨਤੀ ਬਿਦਾਰੀਐ ॥*

ਦੋਪਹਿਰ ਰਾਤ ਚਲੀ ਗਈ ਸੀ ਉਸ ਵੇਲੇ ਸਤਿਗੁਰੂ ਜੀ ਇਕੱਲੇ ਤੰਬੂ ਵਿਚ ਸਨ ਸਵੇਰ ਤੋਂ ਹੀ ਬਸਤਰ ਸ਼ਸਤਰ ਸਵਾਰ ਲਏ ਸਨ । ਤਿਆਰੀ ਕੀਤੀ ਹੋਈ ਸੀ ਲਿਵ ਅਕਾਲ ਪੁਰਖ ਦੇ ਚਰਨਾਂ ਨਾਲ ਜੁੜੀ ਹੋਈ ਸੀ ਆਉਣ ਜਾਣ ਦੀਆਂ

ਵਿਚਾਰਾਂ ਹੋ ਰਹੀਆਂ ਸਨ। ਅਕਾਲ ਪੁਰਖ ਦੇ ਨਾਲ ਜਿਸ ਸਮੇਂ ਅੰਤਮ ਫੈਸਲਾ ਹੋ ਗਿਆ ਜਦੋਂ ਉਹ ਘੜੀ ਆ ਪੁੱਜੀ ਜਿਸ ਵੇਲੇ ਪੁਸ਼ਪ ਵਿਮਾਨ ਆਤਮਾ ਦੇ ਚੜ੍ਹਨ ਵਾਸਤੇ ਦੇਵਤੇ ਲੈ ਆਏ ਉਸ ਸਮੇਂ ਸਤਿਗੁਰੂ ਜੀ ਨੇ ਸਿੰਘਾਂ ਨੂੰ ਆਵਾਜ਼ ਦਿੱਤੀ—'ਕੋਈ ਹੈ ?'

ਉਸ ਵੇਲੇ ਹੈਸਨ ਸਾਰੇ ਕੋਈ ਹੈ ਸੁਣ ਕੇ ਕਾਹਲੀ ਨਾਲ ਤੰਬੂ ਅੰਦਰ ਗਏ। ਮਾਹੀ ਤੁਰ ਰਿਹਾ ਹੋਵੇ ਫਿਰ ਭਲਾ ਨੀਂਦ ਕਿਸ ਨੂੰ ? ਨੀਂਦ ਦਾ ਤਾਂ ਕਿਸੇ ਨੂੰ ਚਿੱਤ-ਚੇਤਾ ਨਹੀਂ ਸੀ ਜਦੋਂ ਸਾਰੇ ਸਿੰਘ ਅੰਦਰ ਆ ਪੁਜੇ ਤਾਂ ਸਤਿਗੁਰੂ ਜੀ ਨੇ ਸਭ ਵੱਲ ਦੇਖਿਆ। ਹੱਥ ਦਾ ਇਸ਼ਾਰਾ ਕੀਤਾ ਕਿ ਸਿੰਘ ਸਾਰੇ ਬਿਰਾਜ ਜਾਣ ਸਭ ਬੈਠ ਗਏ ਸਾਰਿਆਂ ਦੀਆਂ ਅੱਖਾਂ ਸਾਹਿਬਾਂ ਦੇ ਚੇਹਰੇ ਉਤੇ ਗੱਡੀਆਂ ਸਨ ਸਾਹਿਬ ਬਹੁਤ ਕਮਜ਼ੋਰ ਸਨ। ਉਸ ਵੇਲੇ ਹੌਲੀ ਜਿਹਾ ਸਾਹਿਬਾਂ ਨੇ ਬਚਨ ਕੀਤਾ—'ਸਿੰਘੋ ! ਹੁਣ ਅਸੀਂ ਜਾ ਰਹੇ ਹਾਂ ਜਿਵੇਂ ਮਰਯਾਦਾ ਹੈ ਸ਼ਸਤਰ ਦੀ ਪੂਜਾ ਕਰਨੀ ਦੁਸ਼ਮਣਾਂ ਦਾ ਵਿਸਾਹ ਨਾ ਖਾਣਾ ਧਰਮ ਤੇ ਪੰਥ ਨਾ ਛੱਡਣਾ, ਸਤਿਗੁਰੂ ਨਾਨਕ ਦੇਵ ਜੀ ਸਹਾਈ ਹੋਣਗੇ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ।'

ਫਤਹਿ ਬੁਲਾਉਣ ਦੇ ਨਾਲ ਹੀ ਸਤਿਗੁਰੂ ਜੀ ਦੇ ਨੇਤਰ ਮੂੰਦੇ ਗਏ ਤੇ ਅਮਰ ਤੇ ਮਹਾਨ ਆਤਮਾ ਪੰਜ ਭੂਤਕ ਸਰੀਰ ਨੂੰ ਛੱਡ ਕੇ ਚਲੀ ਗਈ। ਉਸ ਅਕਾਲ ਪੁਰਖ ਦੇ ਹੁਕਮ ਵਿਚ ਉਸੇ ਪਾਸੇ ਜਿਸ ਨੇ ਪਹਿਲਾਂ ਜਗਤ ਉਤੇ ਭੇਜਿਆ ਸੀ ਕੱਤਕ ਸੁਦੀ ੫-੬ ਸੰਮਤ ੧੭੬੫ ਬਿਕ੍ਰਮੀ ਮੁਤਾਬਿਕ ੧੭੦੮ ਈਸਵੀ ਮਹੀਨਾ ਅਕਤੂਬਰ ਉਹ ਦਿਹਾੜਾ ਸੀ ਸਾਹਿਬਾਂ ਦਾ ਸਰੀਰ ਧਰਤੀ ਤੇ ਮਾਤਲੋਕ ਵਿਚ ਰਹਿ ਗਿਆ ਤੇ ਆਤਮਾ ਪ੍ਰਲੋਕ (ਬ੍ਰਹਮ ਲੋਕ) ਵਿਚ ਜਾ ਪੁੱਜੀ।

ਉਸੇ ਵੇਲੇ ਸਿੰਘ ਵੈਰਾਗੀ ਹੋ ਗਏ ਵੈਰਾਗ ਠਲ੍ਹਿਆ ਨਹੀਂ ਸੀ ਜਾਂਦਾ। ਸਤਿਗੁਰੂ ਜੀ ਦੇ ਤਨ ਨੂੰ ਦੇਖ ਦੇਖ ਕੇ ਵਿਆਕੁਲ ਹੁੰਦੇ ਸਨ। ਕੁਝ ਜੇਹੜੇ ਧੀਰਜ ਵਾਲੇ ਸਨ ਉਹ ਨੈਣਾਂ ਵਿਚੋਂ ਜਲ ਕੇਰਦੇ ਹੋਏ ਵਾਹਿਗੁਰੂ ਵਾਹਿਗੁਰੂ ਸ਼ਬਦ ਦਾ ਉਚਾਰਨ ਕਰੀ ਜਾਂਦੇ ਸਨ।

ਉਸੇ ਵੇਲੇ ਚੰਦਨ ਦੀਆਂ ਲੱਕੜਾਂ ਇਕੱਠੀਆਂ ਕਰਨੀਆਂ ਸ਼ੁਰੂ ਕੀਤੀਆਂ। ਸੁੰਦਰ ਚਿਖਾ ਤਿਆਰ ਕਰਕੇ ਦਿਨ ਚੜ੍ਹੇ ਇਸ਼ਨਾਨ ਕਰਾਕੇ ਪੁਸ਼ਾਕੇ ਹੋਰ ਨਵੇਂ ਪਹਿਨਾ ਕੇ ਸ਼ਸਤਰ ਅਸਤਰ ਲਾ ਕੇ ਸਾਹਿਬਾਂ ਨੂੰ ਚਿਖਾ ਉਤੇ ਰਖਿਆ ਤੇ ਅਗਨ ਦੇਵਤਾ ਦੀ ਸੇਵਾ ਕੀਤੀ। ਇਹ ਕੌਤਕ ਅਬਚਲ ਨਗਰ ਵਿਚ ਹੋਇਆ ਜਿਸ

ਨੂੰ ਹਜ਼ੂਰ ਸਾਹਿਬ ਆਖਿਆ ਜਾਂਦਾ ਹੈ। ਇਉਂ ਸਾਹਿਬਾਂ ਦੇ ਜੀਵਨ ਨਾਟਕ ਦਾ ਅੰਤ ਹੋਇਆ। ਉਹ ਜੀਵਨ ਜੇਹੜਾ ਜਗਤ ਜੀਵਾਂ ਮਹਾਨ ਤੇ ਸਦੀਵੀ ਕਾਲ ਲਈ ਬਚਨ ਵਾਲਾ ਚਾਨਣ ਮੁਨਾਰਾ ਸੀ।

ਕਈ ਸ਼ਰਧਾਲੂਆਂ ਦਾ ਇਹ ਵੀ ਵਿਚਾਰ ਹੈ ਕਿ ਸਿੰਘਾਂ ਪਾਸੋਂ ਸਤਿਗੁਰੂ ਜੀ ਨੇ ਚੰਦਨ ਦੀ ਚਿਖਾ ਤਿਆਰ ਕਰਵਾ ਲਈ। ਜਦੋਂ ਚਿਖਾ ਤਿਆਰ ਹੋ ਗਈ ਤਾਂ ਸਾਹਿਬ ਸਾਰਿਆਂ ਨੂੰ ਫਤਹਿ ਬੁਲਾ ਕੇ ਆਪ ਚਿਖਾ ਉਤੇ ਜਾ ਬਿਰਾਜੇ ਸਨ। ਉਹਨਾਂ ਦੇ ਬਿਰਾਜਮਾਨ ਹੋਣ ਪਿਛੋਂ ਅਕਾਲ ਪੁਰਖ ਦੇ ਹੁਕਮ ਨਾਲ ਆਪਣੇ ਆਪ ਹੀ ਚਿਖਾ ਨੂੰ ਅੱਗ ਲੱਗ ਗਈ ਸੀ। ਜਿਵੇਂ ਕਵੀ ਗੁਲਾਬ ਸਿੰਘ ਜੀ ਨੇ ਲਿਖਿਆ ਹੈ—

*ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਇ ਕਰ ਅਰਦਾਸ ਕਰ ਅਰੁ ਭਰੀ ਕਰੀ ਹੈ। ਲੈ ਕੇ ਖਾਲਸੇ ਤੇ ਖੁਸ਼ੀ ਚੰਦਨ ਕੀ ਚਿਖਾ ਪਰ ਆਪ ਚਲਿਆ ਬਿਰਾਜੇ ਦਾਹ ਠੌਰ ਧਰੀ ਹੈ। ਅਰੁ ਯੁੱਗ ਬਲ ਕਰਿ ਪ੍ਰਗਟਾਇਆ ਪਾਰਕ ਕੋ ਦਾਹ ਨਿਜ ਤਨ ਕੀਆ ਨਾਮ ਲੀਆ ਹਰੀ ਹੈ। ਚਿਖਾ ਕੇ ਗਿਰਦ ਲੱਗ ਭਈ ਥੀ ਕਨਾਤੈਂ ਭਾਣੈ ਵਰਤਾਣੇ ਸਮੇਂ ਪਰੇਮ ਸੰਗ ਜਰੀ ਹੈ। ਕਰ ਦੀਆ ਬਾਹਰ ਥਾ ਸਭ ਕੋ ਸਨੇਹੋ ਉਮਰ ਸਰੀਰ ਸਾਰੀ ਹੂੰ ਕੀ ਸੁਨ ਲੀਜੀਐ। ਬਰਖ ਬਤਾਲੀ ਨਵ ਮਾਸ ਚਵੀ—ਚਾਰ ਦਿਨ ਹੂੰ ਅਬ ਹੂੰ ਨਦੇੜ ਸ਼ਹਿਰ ਸੁਨੀਜੀਐ। ਗੋਦਾਵਰੀ ਕੇ ਨਿਕਟ ਅਬਚਲ ਨਗਰ ਹੈ ਗੁਰ ਅਸਥਾਨ ਪ੍ਰਸਿੱਧ ਸੋ ਸੁਨੀਜੀਐ। ਜਪੀ ਜੀਐ ਐ ਜੀਜੀਐ ਤੌ ਕੀਜੀਐ॥ (ਗੁਰਪ੍ਰਨਾਲੀ ਵਿਚੋਂ)*

ਸਾਹਿਬਾਂ ਨੇ ਸਾਰੀ ਉਮਰ ੪੨ ਸਾਲ ਨੌਂ ਮਹੀਨੇ ਚਵੀ ਦਿਨ ਭੋਗ ਕੇ ਤੇ ਬੱਤੀ ਵਰ੍ਹੇ ਤੇ ਯਾਰਾਂ ਮਹੀਨੇ ਪਾਤਿਸ਼ਾਹੀ ਕੀਤੀ। ਆਪ ਦਾ ਜਨਮ ਪਟਨੇ ਸਾਹਿਬ ਬਿਹਾਰ ਵਿਚ ਹੋਇਆ। ਖੇਡੇ ਪਲੇ ਤੇ ਜਵਾਨ ਹੋਏ ਅਨੰਦਪੁਰ ਸਾਹਿਬ ਉਥੇ ਹੀ ਜ਼ਾਲਮਾਂ ਦੇ ਨਾਸ ਕਰਨ ਵਾਸਤੇ ਖਾਲਸਾ ਪੰਥ ਸਾਜਿਆ ਤੇ ਅੰਤਮ ਦਿਨ ਗੋਦਾਵਰੀ ਨਦੀ ਕਿਨਾਰੇ ਅਬਚਲ ਨਗਰ ਗੁਜ਼ਾਰੇ। ਜੋ ਹੈਦਰਾਬਾਦ ਦੱਖਣ ਵਿਚ ਹੈ ਤੇ ਜਿਥੇ ਸਾਹਿਬਾਂ ਦੀ ਯਾਦ ਵਿਚ ਆਲੀਸ਼ਾਨ ਗੁਰਦੁਆਰੇ ਹਨ। ਧੰਨ ਧੰਨ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲਗੀਆਂ ਵਾਲੇ ਪਿਤਾ ਤੋਂ ਸਦਾ ਬਲਿਹਾਰੇ ਜਾਈਏ।

# ੩੬. ਸਤਿਗੁਰੂ ਨਾਨਕ ਦੇਵ ਜੀ ਤੇ ਸਤਿਗੁਰੂ ਗੋਬਿੰਦ ਸਿੰਘ ਜੀ

ਸਿੱਖੀ ਦੇ ਗੁਪਤ ਦੁਸ਼ਮਣਾਂ ਨੇ ਕੋਈ ੪੦ ਕੁ ਸਾਲ ਤੋਂ ਇਹ ਪ੍ਰਚਾਰ ਕਰਨਾ ਅਰੰਭ ਕੀਤਾ ਹੋਇਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚ ਫਰਕ ਹੈ। ਬਹੁਤ ਸਿੱਖ ਜਿਵੇਂ ਨਾਮਧਾਰੀਏ, ਨਿਰਮਲੇ, ਉਦਾਸੀ ਤੇ ਸਹਿਜਧਾਰੀ ਸਿੱਖ ਇਹ ਆਖਣ ਲੱਗ ਪਏ ਹਨ ਕਿ ਉਹ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਹਨ ਜਿਨ੍ਹਾਂ ਨੂੰ ਸਤਿਗੁਰੂ ਨੇ ਸ਼ਾਂਤੀ ਦਾ ਪ੍ਰਚਾਰ ਕੀਤਾ ਹੈ ਤਲਵਾਰ ਦੀ ਵਰਤੋਂ ਨਹੀਂ ਕੀਤੀ ਤੇ ਨਾ ਸਿੰਘ ਰਹਿਤਾਂ ਦੱਸੀਆਂ ਹਨ। ਸਤਿ ਕਰਤਾਰ ਤੇ ਸਤਿਨਾਮੁ ਦਾ ਨਾਮ ਜਪਾਇਆ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਮਰਯਾਦਾ ਦੇ ਉਲਟ ਹਿੰਸਾ ਦਾ ਪ੍ਰਚਾਰ ਕੀਤਾ। ਸ਼ਕਤੀ ਦੀ ਵਰਤੋਂ ਭਗਤੀ ਵਾਲਿਆਂ ਨੂੰ ਨਹੀਂ ਕਰਨੀ ਚਾਹੀਦੀ ਆਦਿਕ।

ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖੀ ਮਾਰਗ ਦੀ ਨੀਂਹ ਰੱਖੀ ਸੀ। ਉਹਨਾਂ ਦਾ ਨਿਸ਼ਾਨਾ ਸੀ ਕਿ ਸੰਸਾਰ ਤੇ ਧਰਮ ਵਧੇ ਫੁਲੇ ਮਨੁੱਖਤਾ ਸੁਖੀ ਤੇ ਸ਼ਾਂਤ ਹੋਵੇ। ਮਨੁੱਖਾਂ ਵਿਚ ਪਰਸਪਰ ਪਿਆਰ ਵਧੇ ਤੇ ਇਹ ਜਗਤ ਚੰਗਾ ਲੱਗੇ। ਵਾਹਿਗੁਰੂ ਤੇ ਮਨੁੱਖ ਦੇ ਸਬੰਧ ਚੰਗੇ ਹੋਣ। ਮਨੁੱਖਾ ਜਨਮ ਨੂੰ ਪ੍ਰਾਪਤ ਕਰ ਕੇ ਜੀਵਾਂ ਦਾ ਧਰਮ ਹੈ ਕਿ ਉਹ ਕਰਤਾਰ ਦਾ ਸਿਮਰਨ ਕਰਨ ਕਰਤੇ ਨੂੰ ਯਾਦ ਰੱਖਣ। ਜਿਵੇਂ ਸਾਹਿਬਾਂ ਨੇ ਬਾਬਰ ਦੇ ਪ੍ਰਥਾਏ ਉਸ ਵੇਲੇ ਦੀ ਹਕੂਮਤ ਪ੍ਰਥਾਏ ਬਹੁਤ ਸਾਰੇ ਸ਼ਬਦ ਉਚਾਰ ਕੇ ਦਸਿਆ ਵਰਤਮਾਨ ਸਰਕਾਰ ਪਰਜਾ ਨੂੰ ਲੁੱਟਦੀ ਕੁੱਟਦੀ ਤੇ ਤੰਗ ਕਰ ਕੇ ਧਰਮ ਤੋਂ ਗੇਰਦੀ ਹੈ।

ਦਸਾਂ ਹੀ ਪਾਤਸ਼ਾਹੀਆਂ ਨੇ ਆਪਣੇ ਆਪਣੇ ਸਮੇਂ ਸਿੱਖੀ ਜੀਵਨ ਨੂੰ ਪੂਰਿਆਂ ਕੀਤਾ। ਜੇ ਸਤਿਗੁਰੂ ਨਾਨਕ ਦੇਵ ਜੀ ਨੇ ਭੁਲੇ ਜੀਵਾਂ ਨੂੰ ਨਾਮ ਦਾਨ ਬਖਸ਼ ਕੇ ਕਰਤਾ ਯਾਦ ਕਰਾਇਆ ਤੇ ਧਰਮਸਾਲਾ ਵਿਚ ਸੰਗਤ ਦਾ ਮੁਢ ਬੰਨ੍ਹਿਆਂ ਤਾਂ ਸਤਿਗੁਰੂ ਅੰਗਦ ਦੇਵ ਜੀ ਨੇ ਸੇਵਾ ਤੇ ਭਗਤੀ ਕਰਨੀ ਸਿਖਾਈ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕਰ ਸਿੱਖੀ ਸਮਾਜ ਦੀ ਨੀਂਹ ਰੱਖੀ ਤੇ ਸ੍ਰੀ ਗੋਇੰਦਵਾਲ ਦੇ ਸ਼ਹਿਰ ਨੂੰ ਸਤਿਗੁਰੂ ਅਮਰਦਾਸ ਜੀ ਪਾਸੋਂ ਤਿਆਰ ਕਰਵਾਇਆ ਸਤਿਗੁਰੂ ਅਮਰ

ਦਾਸ ਜੀ ਨੇ ਸੇਵਾ ਭਗਤੀ ਦੇ ਨਾਲ ਗੁਰੂ ਦਾ ਸਾਂਝਾ ਲੰਗਰ ਜਾਰੀ ਕੀਤਾ। ਨਿੱਕੇ ਵੱਡੇ, ਊਚ ਨੀਚ ਰਾਜੇ ਤੇ ਕੰਗਾਲ ਸਾਰੇ ਇਕ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਣ। ਕੋਈ ਕਿਸੇ ਨਾਲ ਕਿਸੇ ਪ੍ਰਕਾਰ ਦਾ ਵਿਤਕਰਾ ਨਾ ਕਰੇ। ਚਾਰ ਵਰਨ ਨੂੰ ਇਕੱਤਰ ਕਰਕੇ ਮਨੁੱਖਤਾ ਦੀ ਸਫ ਤੇ ਲਿਆਂਦਾ। ਪਿਛੇ ਰਿਹਾ ਹੈ ਖੁਸ਼ੀ ਸਤਿਗੁਰੂ ਰਾਮਦਾਸ ਜੀ ਨੇ ਸੰਸਾਰ ਸ਼ਾਂਤੀ ਮਨੁਖ ਪਿਆਰ ਤੇ ਮਨੁਖ ਭਲੇ ਵਾਸਤੇ 'ਅੰਮ੍ਰਿਤਸਰ' ਨਾਮ ਸ਼ਹਿਰ ਦੀ ਨੀਂਹ ਰੱਖੀ ਤੇ ਅੰਮ੍ਰਿਤ ਸਰੋਵਰ ਨੂੰ ਪ੍ਰਗਟ ਕੀਤਾ। ਸਾਹਿਬਾਂ ਨੇ ਗੁਰੂ ਦੇ ਲੰਗਰ ਵਿਚ ਵਾਧਾ ਕੀਤਾ ਪ੍ਰਚਾਰ ਵਾਸਤੇ ਮੰਜੀਆਂ ਕਾਇਮ ਕੀਤੀਆਂ ਤੇ ਸਿੱਖੀ ਨੂੰ ਦੂਰ ਦੂਰ ਤੱਕ ਪ੍ਰਚਾਰਿਆ ਸਤਿਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ ਅਤੇ ਜ਼ੁਲਮ ਦੇ ਖਿਲਾਫ ਅਵਾਜ਼ ਉਠਾਈ ਤੇ ਤੱਤੀਆਂ ਲੋਹਾਂ ਤੇ ਬੈਠਕੇ ਸ਼ਹੀਦੀ ਪ੍ਰਾਪਤ ਕਰਕੇ ਸਿੱਖੀ ਨੂੰ ਬਚਾਇਆ ਸਤਿਗੁਰੂ ਹਰਿ ਗੋਬਿੰਦ ਸਾਹਿਬ ਨੇ ਭਗਤੀ ਦੇ ਨਾਲ ਸ਼ਕਤੀ ਬਖਸ਼ੀ। ਅਕਾਲ ਤਖਤ ਸਾਹਿਬ ਨੂੰ ਰਚਕੇ ਰਾਜਸੀ ਬਲ ਦੀ ਨੀਂਹ ਰੱਖੀ ਕਿਉਂਕਿ ਰਾਜਸੀ ਬਲ ਤੋਂ ਬਿਨਾਂ ਧਰਮ ਜੀਉਂਦਾ ਨਹੀਂ ਰਹਿ ਸਕਦਾ। ਸਤਵੇਂ ਅਠਵੇਂ ਪਾਤਿਸ਼ਾਹ ਦੇ ਪਿਆਰ ਨੇ ਸ਼ਾਂਤੀ ਦਾ ਉਪਦੇਸ਼ ਦਿੱਤਾ। ਨਾਵੇਂ ਪਾਤਿਸ਼ਾਹ ਨੂੰ ਧਰਮ ਦੀ ਰਖਿਆ ਬਦਲੇ ਸ਼ਾਂਤਮਈ ਸਤਿਆਗ੍ਰਹਿ ਕਰਕੇ ਸ਼ਹੀਦੀ ਪ੍ਰਾਪਤ ਕਰਨੀ ਪਈ ਪਰ ਦਸਵੇਂ ਪਾਤਿਸ਼ਾਹ ਨੇ ਜਾਚਿਆ ਕਿ ਸ਼ਾਂਤਮਈ ਸਤਿਆਗ੍ਰਹਿ ਮੁਗਲ ਹਕੂਮਤ ਨੂੰ ਸਿੱਧੇ ਰਾਹ ਨਹੀਂ ਤੋਰ ਸਕਦਾ ਉਹਨਾਂ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਸਿੱਖੀ ਨੂੰ ਅਸਲੀ ਰੂਪ ਵਿਚ ਲਿਆ ਕੇ ਤੇ ਭਗਤੀ ਸ਼ਕਤੀ ਨੂੰ ਇਕੱਤਰ ਕੀਤਾ। ਪਹਿਲਾਂ ਜਾਂ ਨਿਰੀ ਭਗਤੀ ਹੁੰਦੀ ਸੀ ਤੇ ਸ਼ਕਤੀ ਭਗਤੀ ਆਪਣੀ ਰਾਖੀ ਨਹੀਂ ਸੀ ਕਰ ਸਕਦੀ ਤੇ ਸ਼ਕਤੀ ਜੀਵਾਂ ਉਤੇ ਤਰਸ ਕਰਨਾ ਨਹੀਂ ਸੀ ਜਾਣਦੀ। ਚੰਗੇਜ ਮਹਿਮੂਦ ਨਾਦਰ ਤੇ ਨੀਰੋ ਨੂੰ ਨਾਰੀ ਨਿਰਬਲ ਪੁਰਸ਼ ਗਰੀਬ ਤੇ ਮਜਲੂਮ ਉਤੇ ਤਰਸ ਨਹੀਂ ਸੀ ਆਉਂਦਾ ਕਿਉਂਕਿ ਉਹ ਸ਼ਕਤੀ ਦੇ ਪੁਜਾਰੀ ਸਨ। ਸਿੱਧ ਸੱਤ ਦੇਵੀ ਪੂਜ ਪੰਡਤ ਆਪਣੇ ਮੰਦਰ ਦੇਵਤਿਆਂ ਤੇ ਆਪਣੀਆਂ ਬਹੂ ਬੇਟੀਆਂ ਦੀ ਇਜਤ ਦੀ ਰਾਖੀ ਨਹੀਂ ਸੀ ਕਰ ਸਕੇ ਤੇ ਮੁਗਲਾਂ ਦੇ ਜ਼ੁਲਮ ਤੋਂ ਡਰਦੇ ਹੋਏ ਹਿਮਾਲੀਆ ਪਰਬਤ ਦੀਆਂ ਗੁਫਾ ਵਿਚ ਜਾ ਲੁੱਕੇ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਬਾਬਰ ਦੀ ਚੱਕੀ ਪੀਸੀ ਸੀ ਤੇ ਉਸਨੂੰ ਜ਼ੁਲਮ ਕਰਨ ਤੋਂ ਰੋਕਿਆ ਸੀ ਤਾਂ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਨੂੰ ਧਾਰਨ ਕਰਕੇ ਤੇ ਉਸ

ਉਤੇ ਅਮਲ ਕਰਦਿਆਂ ਹੋਇਆਂ ਮੁਗਲਾਂ ਨੂੰ ਹਿੰਦ ਵਿਚੋਂ ਖਤਮ ਕੀਤਾ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਅਸਲ ਖਾਲਸਾ ਰਾਜ ਸੀ ਪਰ ਸਿਖ ਧਰਮ ਦੇ ਦੁਸ਼ਮਣਾਂ ਅਤੇ ਪ੍ਰਦੇਸੀ ਲੁਟੇਰੇ ਅੰਗਰੇਜ਼ਾਂ ਨੇ ਉਸ ਰਾਜ ਦਾ ਅੰਤ ਕਰ ਦਿੱਤਾ। ਸਿੰਘੋ! ਭੁਲੇਖੇ ਵਿਚ ਨਾ ਆਓ। ਦੁਨੀਆਂ ਦੇ ਜੀਵੋ ਸਿੱਖੀ ਖਾਲਸਾ ਪੰਥ ਇਕ ਐਸਾ ਧਰਮ ਹੈ ਜੋ ਕਲਿਆਣਕਾਰੀ ਜੀਵਨ ਦਾ ਸਹੀ ਰਾਹ ਦੱਸਦਾ ਹੈ। ਜਿਸ ਕਰਕੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਤਿਆਰ ਕੀਤੇ ਅੰਮ੍ਰਿਤ ਨੂੰ ਛਕੋ ਤੇ ਪੂਰਨ ਸਿੰਘ ਹੋ ਕੇ ਸੰਸਾਰ ਨੂੰ ਸੁਖੀ ਕਰੋ।

ਹੇਠਾਂ ਮੈਂ ਇਕ ਰਹਿਤਨਾਮੇ ਦੀ ਨਕਲ ਦੇਂਦਾ ਹਾਂ ਜਿਸਨੂੰ ਪੜ੍ਹਕੇ ਕਿ ਸਿੰਘ ਕਿਵੇਂ ਜੀਵਨ ਜੀਅ ਤਕੜੇ ਤੇ ਹੌਂਸਲੇ ਵਾਲੇ ਰਹਿੰਦੇ ਸਨ—

*ਪ੍ਰਥਮ ਰਹਿਤ ਯਹਿ ਜਾਨ ਖੰਡੇ ਕੀ ਪਾਹੁਲ ਛਕੇ ॥*
*ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ ॥*

*ਦਸ ਨਖ ਕਰ ਜੋ ਕਾਰ ਕਮਾਵੈ ॥ ਤਾਂ ਕਰ ਜੋ ਧਨ ਘਰ ਮੈਂ ਆਵੈ ॥*
*ਤਿਸ ਗੁਰ ਦਸੌਂਧ ਜੋ ਦੇਈ ॥ ਸਿੰਘ ਸੁਯੱਸ ਬਹੁ ਜਗ ਮਹਿ ਲੇਈ ॥*
*ਪਰ ਬੇਟੀ ਕੋ ਬੇਟੀ ਜਾਨੈ ॥ ਪਰ ਇਸਤਰੀ ਕੋ ਮਾਤ ਬਖਾਨੈ ॥*
*ਆਪਣੇ ਇਸਤਰੀ ਸੋ ਰਤ ਹੋਈ ॥ ਰਹਿਤਵਾਨ ਗੁਰੂ ਕਾ ਸਿੰਘ ਸੋਈ ॥*
*ਕੱਛ ਕ੍ਰਿਪਾਨ ਨਾ ਕਬਹੂੰ ਤਿਆਗੇ ॥ ਸਨਮੁਖ ਲਰੇ ਨਾ ਰਣ ਤੇ ਭਾਗੇ ॥*
*ਕੁਠਾ ਹੁਕਾ ਚਰਸ ਤਮਾਕੂ ॥ ਗਾਂਜਾ ਟੋਪੀ ਤਾੜੀ ਖਾਕੂ ॥*
*ਇਨ ਕੀ ਓਰ ਨਾ ਕਬਹੂੰ ਦੇਖੇ ॥ ਰਹਿਤਵੰਤ ਸੋ ਸਿੰਘ ਵਿਸੇਖੈ ॥*
*ਸਸਤ੍ਰ ਹੀਨ ਇਹ ਕਬਹੂੰ ਨ ਹੋਈ ॥ ਰਹਿਤਵੰਤ ਖਾਲਸ ਹੈ ਸੋਈ ॥*
*ਪਰ ਨਾਰੀ ਜੂਆ ਅਸੱਤ ਚੋਰੀ ਮਦਿਰਾ ਜਾਨ ॥*
*ਪਾਂਚ ਐਬ ਜੋ ਜਗਤ ਮੇਂ ਤਜੈ ਸੁ ਸਿੰਘ ਸੁਜਾਨ ॥*

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਭਾਈ ਨੰਦ ਲਾਲ ਜੀ ਦੇ ਤਨਖਾਹ ਨਾਮੇ ਦੀ ਲਿਖਤ ਵਿਚੋਂ—

*ਨੰਦ ਲਾਲ ਤੁਮ ਬਚ ਸੁਨੋ ਸਿਖ ਕਰਮ ਹੈ ਏਹ ॥*
*ਨਾਮ ਦਾਨ ਇਸ਼ਨਾਨ ਬਿਨ ਕਰੇ ਨ ਅਨਸਿਉ ਨੇਹ ॥*

*ਪ੍ਰਾਤਕਾਲ ਸਤਸੰਗ ਨ ਜਾਵੈ ॥ ਤਨਖਾਹ ਦਾਰ ਵਹ ਵਡਾ ਕਹਾਵੈ ॥*

ਸਤਸੰਗ ਜਾਇ ਕਰ ਚਿਤ ਭੁਲਾਵੈ॥ ਹਰਿ ਯਸ ਸੁਨਤੈ ਬਾਤ ਚਲਾਵੈ॥
ਨਿਰਧਨ ਦੇਖ ਨ ਪਾਸ ਬਠਾਵੈ॥ ਸੋ ਤਨਖਾਹੀ ਮੂਲ ਕਹਾਵੈ॥
ਮਾਇ ਭੈਣ ਜੋ ਆਵੈ ਸੰਗਤਿ॥ ਦ੍ਰਿਸਟਿ ਬੁਰੀ ਦੇਖੈ ਤਿਸ ਪੰਗਤਿ॥
ਸਿਖ ਹੋਇ ਜੇ ਕਰੇ ਕਰੋਧ॥ ਕੰਨਿਆਂ ਮੂਲ ਨ ਦੇਵੈ ਸੋਧ॥
ਧੀਅ ਭੈਣ ਦਾ ਪੈਸਾ ਖਾਇ ॥ ਗੋਬਿੰਦ ਸਿੰਘ ਧੱਕੇ ਜਮ ਲਾਇ॥
ਮਾਲ ਅਤਿਥਿ ਕਾ ਬਲ ਕਰ ਛਲੈ॥ ਜਪ ਤਪ ਤਾਂਕੋ ਕਛੂ ਨ ਫਲੈ॥

ਦਸਵੰਧ ਗੁਰੂ ਨਾ ਦੇਵਈ ਝੂਠ ਬੋਲ ਜੋ ਖਾਇ॥
ਕਹੈ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਛੂ ਨ ਬਸਾਹਿ॥

ਕਰੈ ਬਚਨ ਜੋ ਪਾਲੈ ਨਾਹੀ॥ ਗੋਬਿੰਦ ਸਿੰਘ ਤਿਸ ਠੌਰ ਨ ਆਹੀ॥
ਲੈ ਤੁਰਕ ਤੇ ਮਾਸ ਜੋ ਖਾਵੈ॥ ਬਿਨ ਗੁਰ ਸਬਦ ਬਚਨ ਜੋ ਗਾਵੈ॥
ਅਰਦਾਸ ਬਿਨਾ ਜੋ ਕਾਜ ਸਿਧਾਵੈ॥ ਭੇਟ ਕੀਏ ਬਿਨ ਕਛੁ ਮੁਖ ਪਾਵੈ॥
ਤਿਆਗੀ ਵਸਤ ਗ੍ਰਹਿਣ ਜੋ ਕਰੈ॥ ਬਿਨ ਤ੍ਰਿਯ ਅਪਨੀ ਸੇਜ ਸੁ ਧਰੈ॥
ਅਤਿਥਿ ਦੇਖਿ ਨਹਿ ਦੇਵੈ ਦਾਨ॥ ਸੋ ਨਹਿ ਪਾਵੈ ਦਰਗਹਿ ਮਾਨ॥
ਕਥਾ ਕੀਰਤਨ ਮਨ ਨਹਿ ਲਾਵੈ॥ ਸੰਤ ਸਿਖ ਕਉ ਬੁਰਾ ਅਲਾਵੈ॥
ਨਿੰਦਾ ਜੂਆ ਹਿਰੈ ਜੁ ਮਾਲ॥ ਮਹਾਂ ਦੁਖਾਵੈ ਤਿਸ ਕੋ ਕਾਲ॥
ਵਾਹਿਗੁਰੂ ਬਿਨ ਕਹੇ ਜੁ ਪਾਵੈ॥ ਵੇਸਵਾ ਦਵਾਰੇ ਸਿਖ ਜੁ ਜਾਵੈ॥
ਪਰ ਇਸਤ੍ਰੀ ਸਿਉ ਨੇਹ ਲਗਾਵੈ॥ ਗੋਬਿੰਦ ਸਿੰਘ ਵਹ ਸਿੱਖ ਨ ਭਾਵੈ॥
ਖਾਲਸਾ ਸੋਇ ਜੋ ਦੁਸਟ ਤਿਆਗੈ ॥ ਖਾਲਸਾ ਸੋਇ ਲੜੈ ਹ੍ਵੈ ਆਗੈ॥
ਖਾਲਸਾ ਸੋਇ ਨਿੰਦਾ ਤਿਆਗੈ ॥ ਖਾਲਸਾ ਸੋਇ ਨਾਮ ਰਤਿ ਲਾਗੈ॥
ਖਾਲਸਾ ਸੋਇ ਗੁਰੂ ਹਿਤ ਲਾਵੈ॥ ਖਾਲਸਾ ਸੋਇ ਸਾਰ ਮੁਹਿ ਖਾਵੈ॥
ਖਾਲਸਾ ਸੋਇ ਨਿਰਧਨ ਕੋ ਪਾਲੈ॥ ਖਾਲਸਾ ਸੋਇ ਦੁਸਟ ਕੋ ਗਾਲੈ॥
ਖਾਲਸਾ ਸੋਇ ਜੋ ਚੜੇ ਤੁਰੰਗ ॥ ਖਾਲਸਾ ਸੋਇ ਕਰੇ ਨਿਤ ਜੰਗ॥
ਖਲਿਕ ਖਾਲਿਕ ਕੀ ਜਾਣਿਕੈ ਖਲਕ ਦੁਖਾਵੈ ਨਾਹਿ॥
ਖਲਕ ਦੁਖੈ ਜੋ ਨੰਦ ਜੀ ਖਾਲਕ ਕੋਪੈ ਤਾਹਿ॥

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

# ਤਖਤ ਸ੍ਰੀ ਕੇਸ ਗੜ੍ਹ ਸਾਹਿਬ ਜੀ



ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ:
ਗਲੀ ਨੰ: 8, ਬਾਗ ਰਾਮਾ ਨੰਦ, ਅੰਮ੍ਰਿਤਸਰ